ੴ ਸਤਿ ਗੁਰ ਪ੍ਰਸਾਦਿ ॥

ਵਿਖਿਆਨ ਦ੍ਰਿਸ਼ਟਾਂਤ ਸਮੁੰਦਰ

ਕੁੱਜੇ ਵਿਚ ਸਮੁੰਦਰ

ਅਰਥਾਤ

# ਕਥਾ ਉਪਦੇਸ਼ ਸਾਗਰ

ਕਰਿੱਤ

ਗਿ: ਭਗਤ ਸਿੰਘ ਜੀ

ਪ੍ਰਕਾਸ਼ਕ

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ.

ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

-o-

## ਵਿਖਿਆਨ ਦ੍ਰਿਸ਼ਟਾਂਤ ਸਮੁੰਦਰ

(ਕੁੱਜੇ ਵਿਚ ਸਮੁੰਦਰ)

-ਅਰਥਾਤ-

# ਕਥਾ ਉਪਦੇਸ਼ ਸਾਗਰ

ਰਚਿੱਤ-


**ਗਿ: ਭਗਤ ਸਿੰਘ ਜੀ ਹੈੱਡ ਮਾਸਟਰ**

ਖਾਲਸਾ ਹਾਈ ਸਕੂਲ, ਬਾਬਾ ਬਕਾਲਾ


❋


ਇਸ ਐਡੀਸ਼ਨ ਦੇ ਪ੍ਰਕਾਸ਼ਕ :-

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ,

ਅੰਮ੍ਰਿਤਸਰ ।

ਸੋਧੀ ਹੋਈ ਐਡੀਸ਼ਨ　　　　ਭੇਟਾ ੬੦) ਰੁਪਏ

**ਸ: ਜਤਿੰਦਰ ਸਿੰਘ ਜੀ ਮਾਲਕ ਫ਼ਰਮ**

ਭਾਈ ਪ੍ਰਤਾਪ ਸਿੰਘ ਪ੍ਰੀਤਮ ਸਿੰਘ ਪੁਸਤਕਾਂ ਵਾਲਿਆਂ
ਪਾਸੋਂ ਇਸ ਐਡੀਸ਼ਨ ਦੀ ਆਗਿਆ ਲੈਕੇ ੧੧੦੦
ਕਾਪੀ ਛਾਪੀ।

# ਤਤਕਰਾ ਕਥਾ ਉਪਦੇਸ਼ ਸਾਗਰ

# ਪੰਡਿਤ ਨਰੈਣ ਸਿੰਘ ਜੀ ਗਿਆਨੀ ਮੁਜੰਗਾਂ ਵਾਲੇ (ਲਾਹੌਰ) ਸਟੀਕ ਗ੍ਰੰਥ

## ਸੁੰਦਰ ਗੁਟਕਾ ਸਟੀਕ ਵੱਡਾ

ਟੀਕਾਕਾਰ :–ਪੰਡਿਤ ਨਰੈਣ ਸਿੰਘ ਜੀ ਗਿ: ਲਾਹੌਰ ਮੁਜੰਗਾਂ ਵਾਲੇ

ਇਸ ਵਿਚ ਜਪੁਜੀ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਜਾਪੁ ਸਾਹਿਬ, ਸਵੱਯੇ, ਆਸਾ ਦੀ ਵਾਰ, ਅਨੰਦ ਸਾਹਿਬ ਵੱਡਾ, ਅਰਦਾਸ ਕਿਤਾਬੀ ਸਾਈਜ਼। ਭੇਟਾ ੨੫) ਰੁਪੈ

## ਨਿਤਨੇਮ ਸਟੀਕ ਵੱਡਾ

ਜਪੁਜੀ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਅਨੰਦ ਸਾਹਿਬ, ਜਾਪੁ ਸਾਹਿਬ, ਸਵੱਯੇ ਅਰਦਾਸ ਇਹਨਾਂ ਸਭਨਾਂ ਬਾਣੀਆਂ ਦੇ ਅਰਥ ਇਸ ਪੁਸਤਕ ਵਿਚ ਦਰਜ ਹਨ। ਭੇਟਾ ੧੦)

## ਸੁਖਮਨੀ ਸਾਹਿਬ ਸਟੀਕ ਵੱਡਾ ਸਾਈਜ਼

ਸੁਖਮਨੀ ਸਾਹਿਬ ਦਾ ਸੰਪ੍ਰਦਾਈ ਟੀਕਾ — ਭੇਟਾ ੧੦-੦੦

ਦਸ ਗ੍ਰੰਥੀ ਸਟੀਕ — ਭੇਟਾ ੪੦-੦੦

## ਪੰਜ ਗ੍ਰੰਥੀ ਸਟੀਕ

ਟੀਕਾਕਾਰ ਗਿ: ਨਰੈਣ ਸਿੰਘ ਲਾਹੌਰ ਮੁਜੰਗਾਂ ਵਾਲੇ ਭੇਟਾ ੩੦-੦੦

ਜਪੁਜੀ ਸਾਹਿਬ ਸਟੀਕ — ੪-੦੦

ਆਸਾ ਦੀ ਵਾਰ ਸਟੀਕ — ੪-੦੦

ਸਲੋਕ ਮਹਲਾ ੯ ਸਟੀਕ — ੨-੦੦

ਸਿਧ ਗੋਸਟ ਸਟੀਕ — ੨-੦੦

ਬਾਵਨ ਅੱਖਰੀ ਸਟੀਕ ੨-੦੦ ਦਖਣੀ ਓਅੰਕਾਰ ਸਟੀਕ ੨-੦੦

੧ ੴ ਸਤਿਗੁਰ ਪ੍ਰਸਾਦਿ ॥

# ਭੂਮਿਕਾ

ਵਾਹਿਗੁਰੂ ਨਿਰੰਕਾਰ ਨੇ ਦੁਨੀਆਂ ਦੀ ਰਚਨਾ ਰਚਕੇ ਹਰ ਇਕ ਕੰਮ ਦੇ ਚਲਾਉਣ ਲਈ ਅਤੇ ਚੀਜ਼ਾਂ ਵਸਤਾਂ ਦੀ ਪਛਾਣ ਕਰਨ ਲਈ, ਨਾਲ ਵਿਦਿਆ ਬਣਾ ਦਿਤੀ ਹੈ, ਜਿਸ ਵਿਦਿਆ ਨੂੰ ਪੜ੍ਹਕੇ ਜੀਵ ਹਰ ਇਕ ਕੰਮ ਕਰ ਸਕਦਾ ਹੈ।

ਵਿਦਿਆ ਦੇ ਪੜ੍ਹਨ ਅਤੇ ਵਿਦਵਾਨਾਂ ਦੇ ਬਣਾਏ ਹੋਏ ਗ੍ਰੰਥਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਵਾਹਿਗੁਰੂ ਨੇ ਜੀਵ ਦੇ ਵਿਚ ਕਈ ਪ੍ਰਕਾਰ ਦੇ ਗੁਣ (ਸ਼ੁਭ ਤੇ ਅਸ਼ੁਭ) ਪਾ ਦਿਤੇ ਹਨ, ਜਿਨ੍ਹਾਂ ਦਾ ਵੇਰਵਾ ਹੋਣਾ ਅਤਿ ਕਠਨ ਹੈ ਪਰ ਤਾਂ ਭੀ ਬੜੇ ਬੜੇ ਵਿਦਵਾਨਾਂ ਨੇ ਉਹ ਗੁਣ ਗ੍ਰੰਥਾਂ ਵਿਚ ਉਚਾਰਨ ਕੀਤੇ ਹਨ ਤੇ ਵਿਦਵਾਨ ਪੁਰਸ਼ ਉਨ੍ਹਾਂ ਗ੍ਰੰਥਾਂ ਵਿਚੋਂ ਪੜ੍ਹਕੇ ਵਿਚਾਰ ਲੈਂਦੇ ਹਨ। ਪ੍ਰੰਤੂ ਸੁਗਮਬੁਧੀ ਵਾਲਿਆਂ ਪੁਰਸ਼ਾਂ ਨੂੰ ਉਹ ਪਦਾਰਥ ਅਥਵਾ ਗੁਣ ਪੜ੍ਹਨੇ ਤੇ ਲਭਣੇ ਕਠਿਨ ਹਨ।

ਦੂਜੇ ਪਾਸੇ ਦੇਖੀਏ, ਤਾਂ ਵਿਦਵਾਨਾਂ ਦੇ ਸਿਰਤਾਜ, "ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ" ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਬਾਣੀ ਦਾ ਅਥਾਹ ਸਮੁੰਦਰ ਰਚਾ ਦਿਤਾ ਹੈ ਜਿਸ ਵਿਚ ਜੀਵ ਨੂੰ ਸਿਖਿਆ ਦੇਣ ਲਈ ਬੇਅੰਤ ਚੀਜ਼ਾਂ ਅਥਵਾ ਗੁਣਾਂ ਦਾ ਉਚਾਰਨ ਕੀਤਾ ਹੈ ਅਤੇ ਜਿਸ ਜਿਸ ਗੁਣ ਦੀ ਬਾਬਤ ਲੋੜ ਹੋਵੇ, ਸਭ ਇਸ ਸਮੁੰਦਰ ਰੂਪ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਵਿਚੋਂ ਪ੍ਰਾਪਤ ਹੋ ਸਕਦੇ ਹਨ, ਪ੍ਰੰਤੂ ਇਹ ਰਤਨ ਰੂਪ ਗੁਣ ਗੁਰਬਾਣੀ ਦੀ ਵਿਚਾਰ ਕਰਨ ਤੋਂ ਪ੍ਰਾਪਤ ਹੁੰਦੇ ਹਨ, ਯਥਾ ਗੁਰਵਾਕ :–

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ ਹਥਿ ਚੜਿਆ ਰਾਮ ॥
[ਆਸਾ ਛੰਤ ਮ: ੪ ਪੰ: ੪੪੨

ਤੇ ਇਨ੍ਹਾਂ ਗੁਣਾਂ ਦਾ ਵੇਰਵਾ ਅਥਵਾ ਅਵਸਥਾ ਦਾ ਵੇਰਵਾ ਤੇ ਕਈ ਹੋਰ ਤਰ੍ਹਾਂ ਦੇ ਵੇਰਵੇ ਸਤਿਗੁਰੂ ਜੀ ਦੀ ਕਿਰਪਾ ਤੋਂ ਬਿਨਾਂ ਮਿਲਣੇ ਕਠਿਨ ਹਨ।

ਭਾਵੇਂ ਇਸ ਤਕਲੀਫ ਨੂੰ ਦੂਰ ਕਰਨ ਲਈ ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ ਨੇ "ਗੁਰਮਤ ਨਿਰਣਯ ਸਾਗਰ" ਗ੍ਰੰਥ ਰਚਿਆ ਸੀ, ਜਿਸ ਵਿਚ ਬਹੁਤ ਤਰ੍ਹਾਂ ਦੇ ਨਿਰਣੇ ਕੀਤੇ ਹਨ ਤੇ ਵਿਦਵਾਨ ਪੁਰਸ਼ਾਂ ਨੂੰ ਉਸ ਤੋਂ ਬਹੁਤ ਲਾਭ ਪ੍ਰਾਪਤ ਹੋਇਆ ਹੈ। ਪ੍ਰੰਤੂ ਇਸ ਪੁਸਤਕ ਨੂੰ ਵਿਦਵਾਨ ਪੁਰਸ਼ ਹੀ ਸਮਝ ਸਕਦੇ ਹਨ ਤੇ ਥੋੜੇ ਪੜ੍ਹੇ ਪੁਰਸ਼ਾਂ ਦੀ ਸਮਝ ਵਿਚ ਬਹੁਤ ਸਾਰੀਆਂ ਗਲਾਂ ਨਹੀਂ ਆ ਸਕਦੀਆਂ।

ਦੂਸਰੇ ਇਸ ਕੰਮ ਨੂੰ ਪੂਰਾ ਕਰਨ ਵਾਸਤੇ ਸ੍ਰ: ਕਾਹਨ ਸਿੰਘ ਜੀ ਨਾਭਾ ਨਿਵਾਸੀ ਨੇ "ਗੁਰਮਤ ਪ੍ਰਭਾਕਰ" ਗ੍ਰੰਥ ਵਖੋ ਵਖ ਵਿਸ਼ਿਆਂ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਵਾਰਾ, ਬਣਾਇਆ ਹੈ। ਇਸ ਗ੍ਰੰਥ ਤੋਂ ਗੁਰਸਿਖਾਂ ਨੂੰ ਬਹੁਤ ਲਾਭ ਪ੍ਰਾਪਤ ਹੋਇਆ ਹੈ।

ਇਨ੍ਹਾਂ ਬੜੇ ਬੜੇ ਮਹਾਨ ਗ੍ਰੰਥਾਂ ਦੇ ਹੁੰਦਿਆਂ ਹੋਇਆਂ ਵੀ

ਕਈਆਂ ਗਲਾਂ ਸ਼ਬਦਾਂ ਦੇ ਵੇਰਵੇ ਅਰਥ ਸਮਝ ਵਿਚ ਕਠਿਨ ਆ ਸਕਦੇ ਸਨ ਤੇ ਕਈ ਤਰ੍ਹਾਂ ਦੇ ਵੇਰਵੇ ਇਨ੍ਹਾਂ ਵਿਚੋਂ ਮਿਲਦੇ ਵੀ ਨਹੀਂ ਸਨ ਜੋ ਇਨ੍ਹਾਂ ਕਠਿਨਤਾਈਆਂ ਨੂੰ ਦੂਰ ਕਰਨ ਵਾਸਤੇ, ਦਾਸ ਨੇ ਇਹਨਾਂ ਦੋਹਾਂ ਗ੍ਰੰਥਾਂ ਤੇ ਹੋਰ ਗ੍ਰੰਥਾਂ ਅਤੇ ਗੁਰਬਾਣੀ ਦੀ ਮਦਦ ਨਾਲ ਇਹ ਗ੍ਰੰਥ ਪ੍ਰਸਤਾਵ ਲੇਖਾਂ ਦੇ ਢੰਗ ਤੇ ਲਿਖਕੇ ਤਿਆਰ ਕੀਤਾ ਹੈ, ਜਿਸ ਨੂੰ ਪੜ੍ਹ ਸੁਣਕੇ ਥੋੜ੍ਹੀ ਬੁਧੀ ਵਾਲੇ ਸਜਨ ਅਤੇ ਸਿਖ ਸਕੂਲਾਂ ਦੇ ਵਿਦਿਆਰਥੀ ਬਹੁਤ ਸਾਰਾ ਲਾਭ ਉਠਾ ਸਕਣਗੇ ਤੇ ਕਈ ਤਰ੍ਹਾਂ ਦੇ ਵੇਰਵੇ ਦੇਖ ਸਕਣਗੇ।

ਕਈ ਵੇਰ ਸਿਖ ਸਕੂਲਾਂ ਦੇ ਵਿਦਿਆਰਥੀਆਂ ਦੀ ਏਹ ਖਾਹਸ਼ ਹੁੰਦੀ ਹੈ ਕਿ ਅਸੀਂ ਭੁਝੰਗੀ ਸਭਾ ਦੇ ਦੀਵਾਨ ਅਥਵਾ ਹੋਰ ਦੀਵਾਨਾਂ ਵਿਚ ਕੁਛ ਸੁਣਾਈਏ, ਪਰੰਤੂ 'ਗੁਰ ਇਤਿਹਾਸ' ਤੋਂ ਬਿਨਾਂ ਹੋਰ ਉਹਨਾਂ ਨੂੰ ਕੋਈ ਲੇਖ ਸੌਖਾ ਨਹੀਂ ਮਿਲ ਸਕਦਾ, ਜਿਸਨੂੰ ਕਿ ਛੇਤੀ ਸੁਣਾ ਸਕਣ, ਸੋ 'ਗੁਰ ਇਤਿਹਾਸ' ਦੇ ਨਾਲ ਨਾਲ ਸੁਨੌਣ ਲਈ ਇਸ ਵਿਚ ਕਈ ਸਾਖੀਆਂ ਆ ਜਾਂਦੀਆਂ ਹਨ। ਇਸ ਗ੍ਰੰਥ ਵਿਚੋਂ ਉਨ੍ਹਾਂ ਨੂੰ ਬਹੁਤ ਸਾਰੀ ਮਦਦ ਮਿਲ ਸਕਦੀ ਹੈ ਅਤੇ ਉਹਨਾਂ ਦੀ ਤਕਲੀਫ ਦੂਰ ਕਰ ਦਿਤੀ ਗਈ ਹੈ।

ਗੁਰਬਾਣੀ ਦੀ ਅਤੇ ਹੋਰ ਕਈਆਂ ਗ੍ਰੰਥਾਂ ਦੀ ਮਦਦ ਨਾਲ ਅਥਵਾ ਕਈ ਲੇਖ ਉਹਨਾਂ ਵਿਚੋਂ ਲੈ ਕੇ ਇਹ ਗ੍ਰੰਥ ਤਿਆਰ ਕੀਤਾ ਗਿਆ ਹੈ ਤੇ ਜਿਨ੍ਹਾਂ ਜਿਨ੍ਹਾਂ ਗ੍ਰੰਥਾਂ ਵਿਚੋਂ ਕੁਛ ਕੁ ਅਖਰ ਅਥਵਾ ਲੇਖ ਲਏ ਹਨ, ਉਹਨਾਂ ਦੇ ਨਾਮ ਨਾਲ ਲਿਖ ਦਿਤੇ ਹਨ, ਪਰੰਤੂ ਜੇ ਕਿਸੇ ਦਾ ਨਾਮ ਗਲਤੀ ਨਾਲ ਰਹਿ

ਗਿਆ ਹੋਵੇ ਤਾਂ ਗ੍ਰੰਥਾਕਾਰ ਸਜਣ ਦਾਸ ਨੂੰ ਖਿਮਾਂ ਬਖਸ਼ਨ ।

ਮੈਂ ਉਮੈਦ ਕਰਦਾ ਹਾਂ ਕਿ ਗੁਰੂ ਘਰ ਦੇ ਪ੍ਰੇਮੀ ਸੱਜਨ ਇਸ ਗ੍ਰੰਥ ਨੂੰ ਪੜ੍ਹਕੇ ਪੂਰਾ ਲਾਭ ਉਠਾਵਣਗੇ ਤੇ ਦਾਸ ਦੀ ਢਿੱਲੀ ਲੇਖਣੀ ਵਲ ਨਾ ਧਿਆਨ ਦੇਂਦੇ ਹੋਏ ਦਾਸ ਦੇ ਪ੍ਰੀਸ਼ਰਮ ਨੂੰ ਸਫਲਾ ਕਰਨਗੇ ।

ਆਪ ਦਾ ਚਰਨ ਰੱਜ :-
ਭਗਤ ਸਿੰਘ ਗਿਆਨੀ



੧ ਓ ਸਤਿਗੁਰ ਪ੍ਰਸਾਦਿ ॥



# ਮੰਗਲਾ ਚਰਨ

॥ ਦੋਹਰਾ ॥

ਕਰਤਾ ਹਰਤਾ ਸਰਬ ਜਗ ਦਾਤਾ ਬਡਾ ਮਹਾਨ ॥
ਤਿਸ ਹਰਿ ਕੋ ਮਮ ਬੰਦਨਾਂ ਅਹੈ ਜੁ ਸਭ ਕੀ ਜਾਨ ॥

॥ ਸਵੈਯਾ ॥

ਗੁਰ ਨਾਨਕ ਕੇ ਪਦ ਬੰਦਨ ਹੈ ਮਮ,
ਜਾਂਹਿ ਕ੍ਰਿਪਾ ਤੇ ਸਭ ਦੂਖ ਹਟੇ ਹੈਂ ।
ਆਧਿ, ਬਿਆਧਿ, ਉਪਾਧਿ ਕੇ ਨਾਸਕ,
ਦੇ ਕੇ ਗਯਾਨ ਅਗਯਾਨ ਕਟੇ ਹੈਂ ।
ਤੁਰਕ, ਔ ਹਿੰਦੂ, ਈਸਾਈ ਆਦਿਕ,

ਦੇਵੀ ਔ ਦੇਵਤੇ ਨਾਮ ਰਟੇ ਹੈਂ ।
ਜਹਿ ਚਰਨ ਲਗੇ ਜਮ ਦੁਖ ਨਾ ਹੋਵਤ
ਜਨਮ ਔ ਮਰਣ ਕੇ ਰੋਗ ਕਟੇ ਹੈਂ ।੧।
ਸ੍ਰੀ ਅੰਗਦ ਅੰਗ ਜੋ ਹੈਂ ਗੁਰ ਨਾਨਕ,
ਦਾਸਨ ਕੇ ਸਦ ਅੰਗ ਰਹਾਵੈਂ ।
ਨਾਮ ਔ ਦਾਨ ਸਦਾ ਬਖਸ਼ੇਂ ਸਿਖ,
ਬੰਧਨ ਤੇ ਸਦ ਦਾਸ ਬਚਾਵੈਂ ।
ਗੁਰਮੁਖੀ 'ਵਰਨ' ਬਣਾ ਕਰਕੇ,
ਅਤੇ ਗੁਰਮੁਖ ਮਾਰਗ ਪੰਥ ਚਲਾਵੈਂ ।
ਮਮ ਬੰਦਨ ਹੈ ਦੁਖ ਕੰਦਨ ਕੇ ਪਗਿ,
ਜਹਿ ਨਾਮ ਰਟੈ ਨਹੀਂ ਦੁਖ ਰਹਾਵੈਂ ।।੨।।
ਜਹਿ ਸਤਿਗੁਰ ਕੇ ਪਗਿ ਪਰਸਣ ਤੇ,
ਸਭ ਦੂਖ ਔ ਰੋਗ ਨਸਾਵਤ ਹੈਂ ।
ਗੁਰ ਅਮਰ ਜੀ, 'ਅਮਰ' ਕਰੇ ਦਾਸਾਂ,
ਨਿਮਾਣਿਆਂ ਮਾਣ ਦਿਵਾਵਤ ਹੈਂ ।
ਸਭਿ ਜਾਤਿ ਔ ਭੇਦ ਕਟੇ ਸਗਰੇ,
ਸਭ ਲੰਗਰ ਇਕ ਕਰਾਵਤ ਹੈਂ ।
'ਚਰਨ' ਸੇ ਪਿਆਰ ਜੋ ਅਧਕ ਕਰੇ,
ਨਹੀਂ ਜਨਮ ਮਰਣ ਦੁਖ ਪਾਵਤ ਹੈਂ ।੩।
ਕੁਲ ਸੋਢੀ ਕੇ ਸਿਰਤਾਜ ਗੁਰੂ,
ਉਪਕਾਰ ਕਰੇ ਨਹੀਂ ਜਾਇ ਗਣੇਂ ।
ਕੀਆ 'ਸੁਧਾ' ਹੈ ਪ੍ਰਗਟ ਜਗਤ ਵਿਖੇ,
ਜਹਿਂ ਅਚਵਨ ਤੇ ਦੁਖ ਜਾਇ ਘਣੇਂ ।

'ਹਰਿਮੰਦਰ' 'ਹਰੀ' ਨਿਵਾਸ ਜਗਾ,
ਤਹਿ ਸਾਜ ਕਰੇ 'ਉਪਕਾਰ' ਘਣੇਂ ।
ਜਹਿ 'ਕੀਰਤਨ' ਹੋਤ ਅਖੰਡ ਸਦਾ,
ਸਭ ਨਰ ਔਰ ਨਾਰੀ ਆਇ ਸੁਣੇਂ ।।੪।।
'ਗੁਰੂ' ਅਰਜਨ, 'ਗੁਰੂ ਗ੍ਰੰਥ' ਰਚਾ,
ਜਗ ਡੂਬਦੈ ਤਾਈਂ ਬਚਾਵਣ ਨੂੰ ।
ਕਲਿ ਕਲਹਿ ਕਲੇਸ਼ ਵਧੇ ਜਗ ਮੈਂ,
ਤਿਨ੍ਹਾਂ ਤਾਈਂ ਦੂਰ ਹਟਾਵਣ ਨੂੰ ।
ਸਚਿ ਦੇ ਉਪਦੇਸ਼ ਨਿਹਾਲ ਕਰਾ,
ਦੇ ਬਾਣੀ ਚਿਤ ਸਮਝਾਵਣ ਨੂੰ ।
ਮੰਨ ਭਾਣਾ ਆਪ ਸ਼ਹੀਦ ਭਏ,
ਗੁਰ ਸਿਖਾਂ ਰੀਤ ਸਿਖਾਵਣ ਨੂੰ ।। ੫ ।।
ਗੁਰ ਹਰਿ ਗੋਬਿੰਦ ਮੁਕੰਦ ਅਨੰਦ,
ਦੰਡ ਦੁਸ਼ਟਾਂ ਨੂੰ ਹੈ ਆਪ ਦੀਆ ।
ਹੱਥ ਪਕੜ ਕੇ ਤੀਖਣ ਖੜਕ ਭਲੀ,
ਹੈ ਦੁਸ਼ਟਾਂ ਦਾ ਬਹੁ ਨਾਸ ਕੀਆ ।
ਬਖਸ਼ਾ ਰਸ 'ਬੀਰ' ਹੈ ਸਿੱਖਨ ਕੋ,
ਵਿਚ ਵਿਦਿਆ ਸ਼ਸਤ੍ਰ ਨਿਪੁੰਨ ਕੀਆ ।
ਜਗ ਮਾਹਿ ਬਲੀ ਜੋਧਾ ਭਾਰਾ,
ਜਹਿੰ ਕੇ ਸਮ ਸੂਰ ਨਾ ਕੋਈ ਥੀਆ ।।੬।।
ਗੁਰੂ ਹਰਿ ਰਾਇ ਸਦਾ ਸੁਖ ਦਾਇ,
ਹੈ ਰੰਕਾਂ ਦੇ ਦੁਖ ਨਿਵਾਰਣ ਹਾਰੇ ।
ਸਭ ਫੂਲ ਕੀ ਬੰਸ ਕੇ ਦੁਖ ਹਰੇ,

ਦੇ ਰਾਜ ਉਨੇ ਦੀਏ ਸੁਖ ਹੈਂ ਭਾਰੇ।
ਸਿੱਖ ਪੰਥ ਕੀ ਸ਼ਾਨ ਵਧੀ ਜੱਗ ਮੈਂ,
ਸ਼ੁਭ ਦੇ ਉਪਦੇਸ਼ ਅਨੇਕਨ ਤਾਰੇ।
'ਬਾਣੀ' 'ਗੁਰ ਰੂਪ' ਦਸਾਵਨ ਕਾਰਨ,
ਤਿਆਗ ਕੀਓ 'ਸੁਤ' ਬਹੁਤ ਪਿਆਰੇ ॥੭॥
ਗੁਰੂ ਅਸ਼ਟਮ ਬਾਲ ਸਰੂਪ ਭਏ,
ਸਮ ਕ੍ਰਿਸ਼ਨ ਸਰੂਪ ਦਿਖਾਇ ਦੀਆ।
ਦ੍ਵਿਜ ਲਾਲ ਕੀ ਸ਼ੰਕ ਨਿਵਾਰਨ ਕੋ,
ਇਕ ਮੂਰਖ ਪਾਸ ਬੁਲਾਇ ਲੀਆ।
ਸਿਰ ਰਖ ਛਟੀ, ਗੀਤਾ ਅਰਥ ਸੁਣੇ,
ਉਸੇ ਵਕਤਾ ਖੂਬ ਬਣਾਇ ਦੀਆ।
ਦ੍ਵਿਜ ਲਾਲ ਕੇ ਸੰਸੇ ਨਮਿਰਤ ਭਏ,
ਗੁਰਚਰਨੋਂ ਮੈਂ ਆਇ ਨਿਹਾਲ ਥੀਆ।੮।
ਹਿੰਦੂ ਧਰਮ ਜੋ ਆਨ ਬਿਹਾਲ ਭਇਆ,
ਜਰਵਾਣੇ ਜ਼ੁਲਮ ਕਮਾਇ ਰਹੇ।
ਕਥਾ ਵੇਦ ਔ ਸ਼ਾਸਤ੍ਰ ਦੂਰ ਭਈ,
ਸਭ ਸਭਾ ਸਮਾਜ ਉਦਾਸ ਭਏ।
ਜੱਗ ਮੇਂ ਕੋਈ ਰੱਖਕ ਨਾ ਦਿਸ ਹੈ,
ਗੁਰ ਤੇਗ ਬਹਾਦਰ ਸਰਣ ਪਏ।
ਗੁਰ ਕਰ ਉਪਕਾਰ ਬਚਾਇ ਦੀਏ,
ਪਰ ਆਪ ਗੁਰੂ ਜੀ 'ਸ਼ਹੀਦ' ਭਏ ॥੯॥
ਗੁਰੂ ਗੋਬਿੰਦ ਸਿੰਘ ਜੀ ਬੀਰ ਬਲੀ,
ਜਹਿ ਦੁਸ਼ਟਾਂ ਮਾਰ ਸਥਾਰ ਕੀਆ।

ਸਭ ਜੋਰ ਔ ਜ਼ੁਲਮ ਹਟਾਇ ਦੀਏ,
ਸਭ ਖਲਕਤ ਨਾਲ ਪਿਆਰ ਕੀਆ।
"ਸਿਆਲ" "ਮ੍ਰਿਗਿੰਦ" ਬਨਾਇ ਦੀਏ,
"ਸੁਧਾ" ਪਿਆਕੇ ਪੰਥ ਤਿਆਰ ਕੀਆ।
ਮਮ ਬੰਦਨ ਹੈ ਦਸਮੇਸ਼ ਗੁਰੂ,
ਜਿਨ੍ਹਾਂ ਚਿੜੀਆਂ ਸੇ ਬਾਜ ਤਿਆਰ ਕੀਆ।੧੦।
ਗੁਰੂ ਗ੍ਰੰਥ ਅਹੇ ਗੁਰੂ ਰੂਪ ਸਦਾ,
ਜਹਿ ਲਾਲ ਅਮੋਲਕ ਬੀਚ ਭਰੇ।
ਗੁਰਬਾਣੀ ਹੀ ਰੂਪ ਅਹੈ ਗੁਰ ਕਾ,
ਜਹਿੰ ਸ੍ਰਵਣ ਤੇ ਸਭ ਪਾਪ ਟਰੇ।
ਜਹਿ ਪ੍ਰੀਤ ਲਗੀ ਗੁਰ ਸਾਥ "ਗਿਰਾ",
ਤੇਊ ਹੈ ਭਵ ਸਿੰਧ ਸੇ ਪਾਰ ਧਰੇ।
ਮਮ ਬੰਦਨ ਹੈ 'ਗੁਰੂ ਗ੍ਰੰਥ' ਸਦਾ,
ਜੋਈ ਕਾਰਜ ਸਗਰੇ ਰਾਸ ਕਰੇ॥੧੧॥



ੴ ਸਤਿਗੁਰਪ੍ਰਸਾਦਿ ॥

-o-

# ਪ੍ਰਮੇਸ਼੍ਵਰ

ਜਿਸ ਨੇ ਆਪਣੀ ਸ਼ਕਤੀ ਨਾਲ ਸ੍ਰਿਸ਼ਟੀ ਦੀ ਰਚਨਾ ਕੀਤੀ ਤੇ ਰਚ ਕੇ ਸਭ ਦੀ ਪ੍ਰਿਤਪਾਲਨਾ ਕਰ ਰਿਹਾ ਹੈ ਤੇ ਸਦਾ ਹੀ ਸਭ ਦੀ ਸੰਭਾਲ ਕਰਦਾ ਹੈ ਉਸਦਾ ਨਾਮ ਪ੍ਰਮੇਸ਼੍ਵਰ ਹੈ।

ਉਸ ਨਿਰੰਕਾਰ ਪੂਰਨ ਪ੍ਰਮਾਤਮਾਂ ਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ, ਕਿਉਂਕਿ ਜੋ ਚੀਜ਼ ਦੁਨੀਆਂ ਵਿਚ ਨਜ਼ਰ ਆ ਰਹੀ ਹੈ ਕਰਤੇ ਤੋਂ ਬਿਨਾਂ ਕੋਈ ਵੀ ਨਹੀਂ ਹੈ। ਹਰ ਇਕ ਚੀਜ਼ ਦਾ ਕਰਤਾ ਜ਼ਰੂਰ ਹੁੰਦਾ ਹੈ। ਜੈਸੇ ਘੜੇ ਦਾ ਕਰਤਾ ਘੁਮਿਆਰ ਹੈ, ਤੇ ਬਿਨਾਂ ਘੁਮਿਆਰ ਤੋਂ ਘੜਾ ਬਣ ਨਹੀਂ ਸਕਦਾ। ਲੋਹੇ ਦੇ ਹਥਿਆਰ, ਰੰਬਾ, ਦਾਤ੍ਰੀ, ਤਲਵਾਰ ਆਦਿਕਾਂ ਦਾ ਕਰਤਾ ਲੁਹਾਰ ਹੈ, ਪੇਟੀਆਂ ਸੰਦੂਕਾਂ ਆਦਿਕਾਂ ਦਾ ਕਰਤਾ ਤ੍ਰਖਾਣ ਹੈ, ਰੇਲ ਦਾ ਇੰਜਨ ਤੇ ਹੋਰ ਅਨੇਕ ਪ੍ਰਕਾਰ ਦੇ ਇੰਜਨ ਕਿਸੇ ਦਮਾਗ਼ ਦੀ ਕਾਢ ਹਨ ਤੇ ਆਪਣਾ ਕੰਮ ਚੰਗੀ ਤਰ੍ਹਾਂ ਕਰ ਰਹੇ ਹਨ, ਹੋਰ ਤਾਰ, ਹਵਾਈ ਜਹਾਜ਼, ਦੂਜੇ ਜਹਾਜ਼, ਨਹਿਰਾਂ ਆਦਿਕ ਹਰ ਇਕ ਚੀਜ਼ ਕਿਸੇ ਦਮਾਗ਼ ਦੀ ਕਾਢ ਹੈ ਤੇ ਉਸ ਦਮਾਗ਼ ਦੇ ਚਲਾਏ ਹੋਏ ਤ੍ਰੀਕੇ ਅਨੁਸਾਰ ਕੰਮ ਕਰ ਰਹੀ ਹੈ। ਜੈਸੇ ਹਰ ਇਕ ਚੀਜ਼ ਦਾ ਕਰਤਾ ਹੈ, ਤੇ ਕਰਤੇ ਤੋਂ ਬਿਨਾਂ ਕੋਈ ਚੀਜ਼ ਨਹੀਂ ਨਜ਼ਰ ਆਂਵਦੀ, ਤੈਸੇ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਪ੍ਰਮੇਸ਼੍ਵਰ ਹੈ, ਤੇ ਉਸ ਨੇ ਆਪਣੀ ਸ਼ਕਤੀ

ਨਾਲ ਹੀ ਸਾਰੀ ਰਚਨਾ ਕੀਤੀ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕੀਤਾ ਪਸਾਉ ਏਕੋ ਕਵਾਉ।
ਤਿਸਤੇ ਹੋਏ ਲਖ ਦਰੀਆਉ॥

[ਜਪੁਜੀ ਸਾਹਿਬ

ਕਿਉਂਕਿ ਉਹ ਵੱਡੀ ਤਾਕਤ ਵਾਲਾ ਤੇ ਉਸ ਨੇ ਇਕ ਵਾਕ ਨਾਲ ਹੀ ਅਥਵਾ ਹੁਕਮ ਨਾਲ ਹੀ ਸ੍ਰਿਸ਼ਟੀ ਦੀ ਰਚਨਾ ਕਰ ਦਿਤੀ। ਕਿਉਂਕਿ ਉਹ ਸਰਬੱਗ (ਵਿਆਪਕ) ਹੋਣੇ ਕਰ ਕੇ, ਵਾ ਸਭ ਦਾ ਪਾਲਨ ਸ਼ੰਘਾਰ ਕਰਨ ਕਰਕੇ, ਸਭ ਤੈਂ ਵੱਡੀ ਸ਼ਕਤੀ ਵਾਲਾ ਹੋਣ ਕਰਕੇ ਉਸ ਨੇ ਸਭ ਤੋਂ ਵੱਡੀ ਰਚਨਾ ਕੀਤੀ। ਜੀਵ ਅਲਪੱਗ ਹੈ ਇਸ ਕਰ ਕੇ ਇਸ ਦੀ ਸ਼ਕਤੀ ਵੀ ਥੋੜੀ ਹੈ, ਤੇ ਇਹ ਰਚਨਾ ਵੀ ਥੋੜੀ ਰਚ ਸਕਦਾ ਹੈ (ਅਪਨੀ ਤਾਕਤ ਮੂਜਬ ਰਾਤ ਦਿਨੇ ਅਨੇਕ ਪਰਕਾਰ ਦੀ ਰਚਨਾ ਕਰਦਾ ਫਿਰਦਾ ਹੈ) ਸੋ ਪੂਰਨ ਸ਼ਕਤੀ ਵਾਲੇ ਈਸ਼ੂਰ ਨੇ ਕੁਦਰਤ ਦੁਵਾਰਾ ਸਭ ਕੁਝ ਰਚਿਆ ਹੈ। ਸੋ ਨਿਰੰਕਾਰ ਪਰਮਾਤਮਾਂ ਕੁਦਰਤ ਦਵਾਰਾ ਸਭ ਜਗ੍ਹਾ ਨਜ਼ਰ ਆ ਰਿਹਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥
ਕੁਦਰਤਿ ਖਾਣਾ ਪੀਣਾ ਪੈਨ੍ਹਣੁ ਕੁਦਰਤਿ ਸਰਬ ਵੀਚਾਰੁ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥
ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥੨॥

ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ [ਆਸਾ ਦੀ ਵਾਰ

ਸੋ ਹਰ ਇਕ ਚੀਜ਼ ਦਾ ਕਰਤਾ ਹੋਣੇ ਕਰ ਕੇ, ਹਰ ਇਕ ਚੀਜ਼ ਵਿਚ ਆਪ ਵਿਆਪਕ ਹੋ ਰਿਹਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣ ਸਭ ਮਹਿ ਚਾਨਣੁ ਹੋਇ ॥ [ਧਨਾਸਰੀ ਮ: ੧

ਜੈਸੇ ਕਿਸੇ ਚੀਜ਼ ਦਾ ਕਰਤਾ ਚੀਜ਼ ਵਿਚ ਵਿਆਪਕ ਹੁੰਦਾ ਹੈ ਤੇ ਤਿਸਦੀ ਤਾਕਤ ਹੀ ਉਸ ਵਿਚ ਕੰਮ ਕਰਦੀ ਹੈ। ਇਸੇ ਤਰ੍ਹਾਂ ਹਰ ਇਕ ਸਰੀਰ ਦੇ ਵਿਚ ਪਰਮੇਸ਼੍ਵਰ ਦੀ ਤਾਕਤ ਹੀ ਕੰਮ ਕਰ ਰਹੀ ਹੈ, ਤੇ ਉਸ ਦੀ ਤਾਕਤ ਨਾਲ ਹੀ ਅਸੀਂ ਤੁਰਦੇ ਫਿਰਦੇ ਹਾਂ, ਕਿਉਂਕਿ ਗੁਰਵਾਕ ਅਨੁਸਾਰ :-

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥
[ਗਉੜੀ ਮ: ੫

ਭਾਵੇਂ ਕਰਤੇ ਦੀ ਰਚੀ ਹੋਈ ਕੁਦਰਤ ਕਿਸੇ ਸਮੇਂ ਨਾਸ ਹੋ ਜਾਵੇ ਪਰ ਕਰਤਾ ਆਪ ਫੇਰ ਭੀ ਅਟੱਲ ਹੈ। ਚੋਜੀ ਹੈ, ਤੇ ਚੋਜ ਕਰ ਵੇਖਦਾ ਹੈ। ਗੁਰਵਾਕ :-

ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ
ਹਰਿ ਪ੍ਰਭੁ ਮੇਰਾ ਚੋਜੀ ਜੀਉ। [ਗਉੜੀ ਮ: ੪

ਜਦ ਚਾਹੁੰਦਾ ਹੈ ਬਾਜੀਗਰ ਵਾਂਗੂ ਰਚਨਾ ਰਚ ਲੈਂਦਾ ਹੈ। ਜਦ ਚਾਹੁੰਦਾ ਹੈ ਰਚਨਾ ਸਮੇਟ ਲੈਂਦਾ ਹੈ :-

ਬਾਜੀਗਰ ਡੰਕ ਬਜਾਈ।
ਸਭ ਖਲਕ ਤਮਾਸੇ ਆਈ ॥
ਬਾਜੀਗਰ ਸਵਾਂਗੁ ਸਕੇਲਾ ॥
ਅਪਨੇ ਰੰਗ ਰਵੈ ਅਕੇਲਾ ॥ [ਸੋਰਠਿ ਕਬੀਰ ਜੀ

ਵੇਦਾਂਤ ਵਾਲੇ ਉਸ ਨੂੰ "ਸਚਿਦਾ ਨੰਦ" ਅਰਥਾਤ "ਸਤਚਿਤ ਅਨੰਦ ਸ੍ਵਰੂਪ" ਕਹਿੰਦੇ ਹਨ, ਸੋ ਉਸ ਤ੍ਰਿਲੋਕੀ ਦੇ ਮਾਲਕ ਦਾ ਨਾਮ ਪ੍ਰਮੇਸ਼੍ਵਰ ਅੰਤਰਜਾਮੀ ਹੈ, ਤਾਂ ਤੇ ਉਸ ਪਿਰਥੀਪਾਲ ਸੁਆਮੀ ਨੂੰ ਸਦਾ ਹੀ ਹਾਜ਼ਰ ਨਾਜ਼ਰ ਜਾਨਣਾ ਚਾਹੀਦਾ ਹੈ।

॥ ਬੈਂਤ ॥

ਰਚਨਾ ਤੇਰੀ ਦੀ ਸਿਫਤ ਕੀ ਕਰ ਸਕਾਂ,
ਦ੍ਰਿਸ਼ਟ ਆਵੇ ਨ ਦ੍ਰਿਗਾਂ ਦੇ ਮੂਲ ਅਗੇ।
ਕਿਧਰੇ ਸਿੰਧ ਖਾਰਾ ਹੈ ਬੇਅੰਤ ਰਚਿਆ,
ਕਿਧਰੇ ਓਸ ਦੀ ਤਰਫ ਦਰਿਆ ਵਗੇ।
ਕਿਧਰੇ ਸੂਰ ਸਸੀ ਚਲਦੇ ਨਜ਼ਰ ਆਵੇ,
ਕਿਧਰੇ ਉਡਗਨ ਵਿਚ ਆਕਾਸ਼ ਲਗੇ।
ਕਿਧਰੇ ਰਚੇ ਹੈਂ ਖੰਡ ਤੇ ਦੀਪ ਸੋਹਣੇ,
ਇਹ ਤਾਂ "ਦੁਨੀ" ਸੁਹਾਵਣਾ ਬਾਗ ਲਗੇ।

*

## * ਗੁਰੂ *

ਗੁਰੂ ਸ਼ਬਦ ਦੋ ਅੱਖਰਾਂ ਤੋਂ ਬਣਿਆ ਹੈ ਪਰ ਬੜਾ ਹੀ ਪਿਆਰਾ ਲਗਦਾ ਹੈ, ਗੁਰੂ ਉਸ ਨੂੰ ਕਿਹਾ ਜਾਂਦਾ ਹੈ, ਜਿਸ ਤੋਂ ਸਿਖਿਆ ਲੈ ਕੇ 'ਸਿਖ' ਬਣੀਏ। ਕਿਉਂਕਿ ਗੁਰੂ ਤੋਂ ਬਿਨਾਂ ਜੀਵ ਦੀ ਕਲਿਆਣ ਨਹੀਂ ਹੁੰਦੀ। ਜੈਸੇ ਗੁਰੂ ਜੀ ਗੁਰਬਾਣੀ ਵਿਚ ਦਸਦੇ ਹਨ :—

ਗੁਰਬਿਨੁ ਘੋਰ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
ਗੁਰ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲੵ ਕਹਿ ॥
ਜਿਨਿ ਗੁਰੂ ਨ ਦੇਖਿਅਉਨਹੁ ਕੀਅਹੁ ਤੇ ਅਕਯਥ ਸੰਸਾਰ ਮਹਿ ॥੪॥

[ਸਵਯੇ ਮ: ੪ ਕੇ

ਸੋ ਗੁਰੂ ਤੋਂ ਬਿਨਾਂ ਜੀਵ ਦੇ ਹਿਰਦੇ ਦਾ ਅਗਿਆਨ ਰੂਪੀ ਅੰਧੇਰਾ ਦੂਰ ਨਹੀਂ ਹੋ ਸਕਦਾ, ਤੇ ਫਿਰ ਗਿਆਨ ਦਾ ਪਰਕਾਸ਼ ਹਿਰਦੇ ਵਿਚ ਕਿਸ ਤਰ੍ਹਾਂ ਹੋਵੇ। ਸੋ ਗੁਰੂ ਦੇ ਅਰਥ ਹੀ ਇਹੋ ਹਨ।

੧. "ਗੋ" ਨਾਮ ਅੰਧੇਰੇ ਦਾ ਹੈ ਤੇ "ਰੂ" ਨਾਮ ਪਰਕਾਸ਼ ਦਾ ਹੈ, ਸੋ ਜੋ ਸਿਖ ਦੇ ਹਿਰਦੇ ਵਿਚੋਂ ਅਗਿਆਨ ਰੂਪੀ ਅੰਧੇਰਾ ਦੂਰ ਕਰ ਕੇ, ਗਿਆਨ ਰੂਪੀ ਦੀਵਾ ਜਗਾ ਕੇ, ਸਤਿ ਵਸਤੂ ਦੀ ਪ੍ਰਾਪਤੀ ਕਰਾ ਦੇਵੇ, ਸੋ ਕਹੀਏ ਗੁਰੂ।

੨. "ਗੋ" ਨਾਮ ਪ੍ਰਿਥਵੀ ਦਾ ਹੈ, "ਰੂ" ਨਾਮ ਪਾਲਨਾ ਕਰਨ ਵਾਲੇ ਦਾ ਹੈ ਜੋ ਸਰਬ ਸ੍ਰਿਸ਼ਟੀ ਦੀ ਪਾਲਨਾ ਕਰਨੇ ਵਾਲਾ ਹੋਵੇ, ਸੋ ਕਹੀਏ ਗੁਰੂ।

੩. "ਗੋ" ਨਾਮ ਇੰਦਰੀਆਂ ਦਾ ਹੈ ਤੇ "ਰੂ" ਨਾਮ ਪਾਲਨਾ ਕਰਨ ਵਾਲੇ ਦਾ ਹੈ, ਜੋ ਇੰਦਰੀਆਂ ਦੇ ਸਹਿਤ ਸਰੀਰ ਦੀ ਪਾਲਨਾ ਕਰ ਰਿਹਾ ਹੋਵੇ ਸੋ ਕਹੀਏ ਗੁਰੂ।

੪. ਗੁਰੂ ਉਸ ਨੂੰ ਕਿਹਾ ਜਾਂਦਾ ਹੈ ਜੋ ਜਨਮ ਮਰਨ ਤੋਂ ਰਹਿਤ ਹੋਵੇ, ਤੇ ਭੁਲਣ ਵਿਚ ਨਾ ਆ ਸਕੇ। ਜੈਸਾ ਕਿ ਗੁਰੂ ਜੀ

ਬਾਣੀ ਵਿਚ ਦਸਦੇ ਹਨ–

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰ ॥ [ਸ੍ਰੀ ਰਾਗ ਮ: ੧

੫. ਗੁਰੂ ਉਸ ਨੂੰ ਕਹਿੰਦੇ ਹਨ, ਜਿਸ ਦੇ ਦੀਦਾਰ ਕੀਤਿਆਂ ਹੋਇਆਂ ਮਨ ਨੂੰ ਸ਼ਾਂਤੀ ਆ ਕੇ, ਦੁਬਿਧਾ ਆਦਿਕ ਦੂਰ ਹੋ ਜਾਵੇ ਤੇ ਪਰਮੇਸ਼ੂਰ ਦੀ ਪ੍ਰਾਪਤੀ ਹੋ ਜਾਵੇ, ਜੈਸੇ ਗੁਰੂ ਜੀ ਦਸਦੇ ਹਨ :–

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੂ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ ॥

[ਗਉੜੀ ਮ: ੪

੬. ਗੁਰੂ ਉਸ ਨੂੰ ਕਹਿੰਦੇ ਹਨ ਜੋ ਕਿ ਹਿਤੋਪਦੇਸ਼ਟਾ ਹੋਵੇ ਭਾਵ ਕਿ ਕਲਿਆਨ ਦੀ ਪ੍ਰਾਪਤੀ ਕਰਾਵੇ, ਅਥਵਾ ਕਲਿਆਨ ਹੋਣ ਦਾ ਉਪਦੇਸ਼ ਦੇਵੇ।

ਫੇਰ ਗੁਰੂ ਕੇਹੜਾ ਕਰਨ ਦੀ ਲੋੜ ਹੈ ? ਗੁਰੂ ਓਹ ਕਰੀਏ ਜੇਹੜਾ ਕਿ ਗੁਰਬਾਣੀ ਦਸਦੀ ਹੈ--

ਗੁਰ ਗੋਵਿਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥

[ਆਸਾ ਮ: ੪

ਗੁਰੂ ਸਤਿਗੁਰੂ ਨਾਨਕ ਦੇਵ ਗੁਰੂ ਗੋਬਿੰਦ ਸਿੰਘ ਜੀ ਹੀ ਹਨ, ਯਾਨੇ ਦਸ ਪਾਤਸ਼ਾਹੀਆਂ ਦਾ ਸਵਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਗੁਰੂ ਹਨ (ਜੈਸੇ ਵਾਯੂ ਅਗਨੀ, ਸੂਰਜ ਚੰਦ ਆਦਿਕ ਕੁਦਰਤੀ ਚੀਜ਼ਾਂ ਸਭਨਾਂ ਨੂੰ ਸਮਾਨ ਸੁਖ ਦੇਂਦੀਆਂ ਹਨ ਤੈਸੇ ਹੀ ਗੁਰੂ ਨਾਨਕ ਦੇਵ ਜੀ ਨੇ ਕੁਲ ਦੁਨੀਆਂ ਨੌਂ ਖੰਡ ਸਤ ਦੀਪ ਫਿਰ ਕੇ ਸਭ ਨੂੰ ਉਪਦੇਸ਼ ਕੀਤਾ ਹੈ, ਤੇ ਉਹਨਾਂ ਦਾ ਉਪਦੇਸ਼ ਹਰੇਕ ਜੀਵ ਮਾਤਰ ਲਈ ਸੁਖਦਾਈ ਹੈ ਜੋ ਕਿ ਗੁਰਬਾਣੀ ਦੇ ਪੜ੍ਹਨ ਤੋਂ ਪਤਾ ਲਗਦਾ ਹੈ) ਇਸ ਵਾਸਤੇ ਗੁਰੂ ਨਾਨਕ ਦੇਵ ਜੀ ਹੀ ਜਗਤ ਗੁਰੂ ਮੰਨੇ ਗਏ ਸਨ,

ਯਥਾ ਭਾਈ ਗੁਰਦਾਸ ਜੀ :--

"ਜਗਤ ਗੁਰੂ ਗੁਰੁ ਨਾਨਕ ਦੇਉ।" ਕਿਉਂਕਿ--

"ਕਾਚ ਗੁਰ ਤੇ ਮੁਕਤਿ ਨ ਹੂਆ ॥" [ਸਿਧ ਗੋਸ਼ਟ ਮ: ੧

ਕੱਚੇ ਗੁਰੂ (ਅਗਿਆਨੀ) ਤੋਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਇਸੀ ਵਾਸਤੇ ਸਚੇ ਗੁਰੂ ਵਾ ਉਹਨਾਂ ਦੀ ਬਾਣੀ ਦੀ ਓਟ ਲੈਣ ਦੀ ਹੀ ਲੋੜ ਹੈ। ਕਿਉਂਕਿ ਗੁਰਬਾਣੀ ਹੀ ਗੁਰੂ ਰੂਪ ਹੈ (ਜੈਸੇ ਕਿਸੀ ਚੀਜ਼ ਦਾ ਕਰਤਾ ਚੀਜ਼ ਤੋਂ ਵਖਰਾ ਨਹੀਂ ਹੁੰਦਾ, ਕਿਉਂਕਿ ਉਸ ਦੀ ਸ਼ਕਤੀ ਹੀ ਚੀਜ਼ ਵਿਚ ਹੁੰਦੀ ਹੈ, ਤੈਸੇ ਹੀ ਗੁਰੂ ਜੀ ਬਾਣੀ ਵਿਚ ਵਸ ਰਹੇ ਹਨ) ਜੈਸੇ ਗੁਰੂ ਜੀ ਦਾ ਵਾਕ ਹੈ :--

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥
[ਨਟ ਮ: ੪

ਇਸ ਵਾਸਤੇ ਗੁਰੂ ਜੀ ਨੇ ਗੁਰਬਾਣੀ ਪੜ੍ਹਨ ਦਾ ਹੁਕਮ ਦਿਤਾ ਹੈ ਤੇ ਦਸਿਆ ਹੈ-

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨਿ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗ ਪਾਣੀ ॥
ਕਹੈ ਨਾਨਕ ਸਦਾ ਗਾਵਹੁ ਏਹ ਸਚੀ ਬਾਣੀ ॥੨੩॥
[ਰਾਮਕਲੀ ਮ: ੩ ਅਨੰਦ

ਇਸ ਵਾਸਤੇ ਹੀ ਗੁਰਬਾਣੀ ਨੂੰ ਗੁਰੂ ਰੂਪ ਮੰਨਿਆ ਜਾਂਦਾ ਹੈ। ਜਿਸ ਵਕਤ ਕੋਈ ਗੁਰੂ ਬੋਲ ਕੇ ਸਿੱਖ ਨੂੰ ਉਪਦੇਸ਼ ਕਰੇਗਾ, ਤਾਂ ਉਸ ਬੋਲਣ ਦਾ ਨਾਮ ਹੀ ਬਾਣੀ ਕਿਹਾ ਜਾਂਦਾ ਹੈ, ਇਸੀ ਵਾਸਤੇ ਏਹ ਬਾਣੀ ਗੁਰੂ ਜੀ ਦੇ ਮੁਖਾਰਬਿੰਦ ਤੋਂ

ਉਚਾਰਣ ਹੋਣ ਕਰ ਕੇ ਗੁਰੂ ਰੂਪ ਕਹੀ ਜਾਂਦੀ, ਵਾ ਮੰਨੀ ਜਾਂਦੀ ਹੈ, ਤੇ ਗੁਰੂ ਰੂਪ ਹੈ।

ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਸਮਾਵਨ ਲਗੇ, ਤਾਂ ਸੰਗਤ ਨੇ ਅਰਜ਼ ਕੀਤੀ, ਕਿ ਮਹਾਰਾਜ! ਪਹਿਲੇ ਗੁਰੂ ਸਾਹਿਬ ਜਦੋਂ ਜੋਤੀ ਜੋਤ ਸਮਾਂਵਦੇ ਰਹੇ, ਤਾਂ ਸੰਗਤ ਨੂੰ ਹੋਰ ਗੁਰੂ ਜੀ ਦੇ ਲੜ ਲਾ ਜਾਂਦੇ ਰਹੇ। ਆਪ ਹੁਣ ਸਾਨੂੰ ਕਿਸ ਦੇ ਲੜ ਲਾ ਚਲੇ ਹੋ? ਤਾਂ ਸੰਗਤ ਦੀ ਇਸ ਬੇਨਤੀ ਨੂੰ ਸੁਣ ਕੇ, ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ, ਤੇ ਪੰਜ ਪੈਸੇ ਨਲੀਏਰ ਰੱਖ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਾਂ ਤਿਲਕ ਦਿਤਾ, ਤੇ ਹੁਕਮ ਦਿੱਤਾ ਕਿ ਅੱਜ ਤੋਂ ਆਪ ਦੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਸੋ ਆਪ ਨੇ ਸਦਾ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਤਾਬਿਆ ਵਿਚ ਰਹਿਣਾ। ਇਸੀ ਵਾਸਤੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਉਸ ਵਕਤ ਸਾਹਿਬਾਂ ਨੇ ਸੰਗਤ ਪ੍ਰਤੀ ਇਉਂ ਕਿਹਾ :-

ਦੋਹਰਾ—ਆਗਿਆ ਭਈ ਅਕਾਲ ਕੀ* ਤਬੀ ਚਲਾਇਓ ਪੰਥ ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ ॥
ਜੋ ਮੋਕੋ ਮਿਲਬੋ ਚਹੈ ਖੋਜ ਸ਼ਬਦ ਕੋ ਲੇਹ ॥

ਸੋ ਉਸ ਵਕਤ ਤੋਂ ਹੀ ਗੁਰੂ, ਸ੍ਰੀ ਗੁਰੂ ਗਰੰਥ ਸਾਹਿਬ ਜੀ

* ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚਰ ਕਰਿਬੇ ਕਹੁ ਸਾਜਾ॥
ਜਹਾਂ ਤਹਾਂ ਤੇ ਧਰਮ ਚਲਾਇ॥ ਕਬੁਧ ਕਰਨ ਤੇ ਲੋਕ ਹਟਾਇ॥

ਹੀ ਹਨ ਵਾ ਮੰਨੇ ਜਾਂਦੇ ਹਨ। ਇਸ ਵਾਸਤੇ ਸਾਨੂੰ ਸਦਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਪਰ ਚਲਣਾ ਚਾਹੀਦਾ ਹੈ, ਤੇ ਉਨ੍ਹਾਂ ਨੂੰ ਗੁਰੂ ਮੰਨਣਾ ਚਾਹੀਦਾ ਹੈ, ਤਾਂ ਕਿ ਉਨ੍ਹਾਂ ਦੇ ਚਰਨਾਂ ਨਾਲ ਲਗ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਈਏ।

॥ ਬੈਂਤ ॥

ਬਿਨਾਂ ਗੁਰੂ ਦੇ ਜਾਂਵਦਾ ਜਨਮ ਬਿਰਥਾ,
ਬਿਨਾਂ ਗੁਰੂ ਨਾ ਹੋਂਵਦਾ ਗਿਆਨ ਭਾਈ।
ਬਿਨਾਂ ਗੁਰਾਂ ਦੇ ਘੋਰ ਅੰਧਾਰ ਦਿਸੇ,
ਭਾਵੇਂ ਚੜ੍ਹਨ ਲੱਖਾਂ ਸਸੀ ਭਾਨ ਭਾਈ।
ਬਿਨਾਂ ਗੁਰਾਂ ਦੇ ਮਿਲੇ ਨਾ ਮੋਖਸ਼ ਮਾਰਗ,
ਹੋਵੇ ਜੂਨਾਂ ਦੇ ਵਿਚ ਵਰਾਨ ਭਾਈ।
'ਭਗਤ' ਸਰਨ ਲਵੇ ਸੱਚੇ ਸਤਿਗੁਰੂ ਦੀ,
ਜਿਨ੍ਹਾਂ ਚਰਨ ਲਗੇ, ਹੋ ਕਲਿਆਨ ਭਾਈ।



# * ਸ਼ਬਦ *

੧. ਮਨੁੱਖ ਦੀ ਦੇਹੀ ਪੰਚ ਭੂਤਾਂ ਦੀ ਬਣੀ ਹੋਈ ਹੈ ਤੇ ਓਹਨਾਂ ਪੰਜਾਂ ਵਿਚੋਂ ਇਕ ਭੂਤ (ਤੱਤ) ਅਕਾਸ਼ ਹੈ, ਅਤੇ ਅਕਾਸ਼ ਦਾ ਗੁਣ ਜੀਵ ਦੇ ਸਰੀਰ ਵਿਚ ਇਕ ਗਿਆਨ ਇੰਦਰਾ ਹੈ, ਜਿਸ ਦਾ ਨਾਮ ਕੰਨ ਕਹੀਦਾ ਹੈ, ਇਨ੍ਹਾਂ ਕੰਨਾਂ ਦੁਵਾਰਾ ਜੋ ਅਸੀਂ ਸੁਣਦੇ ਹਾਂ, ਅਤੇ ਜਿਹਬਾ ਦੁਵਾਰਾ ਬਚਨ ਬੋਲਦੇ ਹਾਂ, ਉਸਦਾ ਨਾਮ ਸ਼ਬਦ ਹੈ ।

੨. ਸ਼ਬਦ ਨਾਮ ਬ੍ਰਹਮ ਦਾ ਹੈ, ਕਿਉਂਕਿ ਵਾਹਿਗੁਰੂ ਸ਼ਬਦ ਯਾਂ ਓਅੰਕਾਰ ਸ਼ਬਦ ਯਾਂ ਰਾਮ ਨਾਮ ਸ਼ਬਦ ਸਭ ਵਾਹਿਗੁਰੂ ਬ੍ਰਹਮ ਦੇ ਵਾਚਕ ਹਨ । ਇਸੇ ਕਰਕੇ ਸ਼ਬਦ ਨਾਮ ਬ੍ਰਹਮ ਦਾ ਹੈ ।

੩. 'ਸ਼ਬਦ' ਦੋ ਤਰ੍ਹਾਂ ਦਾ ਹੈ, ਇਕ 'ਆਹਤ' ਤੇ ਇਕ 'ਅਨਾਹਤ' ਹੈ, 'ਆਹਤ' ਉਹ ਸ਼ਬਦ, ਜੋ ਹੱਤ ਕਰਨ ਨਾਲ ਅਰਥਾਤ ਜੋ ਦੋ ਵਸਤੂਆਂ ਦੇ ਮਿਲਨ ਦਾ ਛੱਟਨ ਤੋਂ ਹੁੰਦਾ ਹੈ। ਇਸਨੂੰ ਕੰਨਾਂ ਦੇ ਪਰਦੇ ਸੁਣਦੇ ਹਨ, ਤੇ ਵਾਯੂ ਦੁਆਰਾ ਇਹ ਗਤੀ ਕਰਦਾ ਹੈ । ਵਾਯੂ ਸ਼ੂਨਸਥਾਨੀ 'ਅਰਹਤ' ਤੋਂ ਬਿਨਾਂ ਇਹ ਸ਼ਬਦ ਸੁਣਾਈ ਨਹੀਂ ਦੇਂਦਾ। ਇਹ ਦੇਸ ਕਾਲ ਨਮਿੱਤ ਵਾਲੀ ਰਚਨਾ ਦਾ ਸ਼ਬਦ ਹੈ। ਦੂਸਰਾ 'ਅਨਾਹਤ' ਸ਼ਬਦ ਉਹ ਹੈ, ਜੋ 'ਹਤ' ਦਾ ਮੁਥਾਜ ਨਹੀਂ, ਜਿਸਦੇ ਸ੍ਰਵਣ ਲਈ ਵਾਯੂ ਆਦਿ ਕਿਸੈ ਤੱਤ ਦੀ ਲੋੜ ਨਹੀਂ ਹੈ, ਅਰ ਜੋ ਕੰਨ ਆਦਿ ਇੰਦ੍ਰਿਆਂ ਕਰਕੇ ਸੁਣੇ ਜਾਣ ਦਾ ਮੁਥਾਜ ਨਹੀਂ ਅਤੇ ਜੋ ਦੇਸ ਕਾਲ ਨਮਿਤ ਤੋਂ ਪਰੇ ਹੈ।

[ਕੇਵਲ ੩ ਪੈਰਾ ਰਾਧਾ ਸਵਾਮੀ ਅ: ਵਿਚੋਂ

੪. ਸ਼ਬਦ ਨਾਮ ਵਾਹਿਗੁਰੂ ਦੇ ਸਿਮਰਣ ਦਾ ਵੀ ਹੈ ਤੇ ਇਹੋ ਹੀ ਸ਼ਬਦ ਮਨ ਦੀ ਕਲਿਆਣ ਕਰਨੇ ਵਾਲਾ ਹੈ, ਯਥਾ ਗੁਰਵਾਕ :—

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਹੁੜਿ ਜਨਮ ਨ ਆਵਾ ॥
[ਬਿਲਾਵਲੁ ਮ: ੧

ਹੋਰ :—"ਏਕ ਸਬਦੁ ਜਿਤੁ ਕਥਾ ਵੀਚਾਰੀ ॥"

ਇਹੋ ਹੀ ਸ਼ਬਦ ਵਾਜਿਆਂ ਦੁਆਰਾ ਪੰਜੀਂ ਥਾਈਂ ਹੋ ਕੇ ਵਜਦਾ ਹੈ, ਤੇ ਫੇਰ ਕੀਰਤਨ ਦੀ ਧੁਨੀ ਦੁਵਾਰਾ ਇਕ ਰਸ ਹੋ ਜਾਂਦਾ ਹੈ ਜੈਸੇ ਗੁਰੂ ਜੀ ਦਾ ਵਾਕ ਹੈ:—ਪੰਜੇ ਸਬਦੁ ਵਜੇ ਮਤਿ ਗੁਰਮਤਿ ਵਡਭਾਗੀ ਅਨਹਦ ਵਜਿਆ" ਵਾਹਿਗੁਰੂ ਸ਼ਬਦ ਜਿਥੇ ਬ੍ਰਹਮ ਰੂਪ ਹੈ, ਜਿਥੇ ਸੰਸਾਰ ਦੀ "ਕਲਾ" ਨੂੰ ਧਾਰਦਾ ਹੈ, ਅਰਥਾਤ ਰਚਦਾ ਹੈ, ਉਸ ਕਲਾ ਧਾਰ ਘਰ ਵਿਚ ਅਰਥਾਤ ਸ਼ਬਦ ਬ੍ਰਹਮ ਰੂਪ ਵਿਚ ਅਨਾਹਦ ਦਾ ਟਿਕਾਣਾ ਹੈ। ਜੈਸੇ ਗੁਰੂ ਜੀ ਨੇ ਅਨੰਦ ਸਾਹਿਬ ਵਿਚ ਦਸਿਆ ਹੈ:—

'ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ "ਕਲਾ" ਜਿਤੁ ਘਰਿ ਧਾਰੀਆ ॥"

ਅਰਥਾਤ ਜਿਸ ਘਰ, ਜਿਸ ਮੰਡਲ ਵਿਚ ਵਾਹਿਗੁਰੂ ਨਿਰਾ-ਕਾਰ ਨੇ "ਕਲਾ" ਧਾਰਨ ਕੀਤੀ ਹੈ, ਉਸ ਘਰ ਵਿਚ ਇਸ ਅਨਾਹਦ ਨਾਦ ਦਾ ਥਾਉਂ ਹੈ, ਹੋਰ ਥੇ ਨਹੀਂ ਹੈ। "ਕਲਾ" ਧਾਰਨ ਦਾ ਮੰਡਲ ਓਅੰਕਾਰ ਹੈ। ਜੋ ਏਕੰਕਾਰ ਤੇ ਦੂਈ ਦੇ ਮੰਡਲ ਦੇ ਵਿਚਕਾਰ ਹੈ, ਭਾਵ ਕੇਵਲ ਏਨਾ ਹੈ ਕਿ ਵਾਹਿਗੁਰੂ ਜਦ ਸ੍ਰਿਸ਼ਟੀ ਰਚਨ ਵੇਲੇ ਫੁਰਨੇ ਨੂੰ ਪ੍ਰਕਾਸ਼ਦਾ ਹੈ, ਉਹ ਸ਼ਬਦ ਅਨਾਹਦ ਹੈ, ਸੋ ਓਸੇ ਸ਼ਬਦ ਦੇ ਜਪਣ ਦਾ ਉਪਦੇਸ਼ ਗੁਰੂ ਜੀ ਨੇ ਦਿਤਾ ਹੈ ਇਹੋ ਹੀ ਸ਼ਬਦ ਜਦ ਵਾਜਿਆਂ ਵਿਚ ਵਜਦਾ ਹੈ (ਜੋ ਕਿ ਪੰਜ ਤਰ੍ਹਾਂ ਦੇ ਵਾਜੇ

ਹਨ†) ਤਾਂ ਪੰਜਾਂ ਰੂਪਾਂ ਵਿਚ ਵਜਦਾ ਹੋਇਆ, ਇਕੋ ਪ੍ਰਕਾਰ ਦੀ ਧੁਨੀਂ ਦੇਂਦਾ ਹੈ। ਇਸੇ ਕਰਕੇ ਪੰਜ ਰੂਪ ਤੇ ਇਕ ਰੂਪ ਵੀ ਓਹੋ ਹੀ ਸ਼ਬਦ ਹੈ, ਜਿਸ ਦੀ ਬਾਬਤ ਬਾਣੀ ਵਿਚ ਬਹੁਤ ਜਗ੍ਹਾ ਪਾਠ ਆਇਆ ਹੈ :-

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ [ਸੂਹੀ ਮ: ੧

ਹੋਰ-ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥ [ਸੂਹੀ ਮ: ੧

ਹੋਰ-ਏਕੋ ਸਬਦ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥ [ਬਸੰਤਮ:੧

ਹੋਰ-ਸਤ ਸੰਗਤ ਕੈਸੀ ਜਾਣੀਐ ॥ ਜਿਥੈ ਏਕੋ ਨਾਮ ਵਖਾਣੀਐ ॥
ਏਕੋ ਨਾਮੁਹੁਕਮੁਹੈਨਾਨਕਸਤਿਗੁਰਿ ਦੀਆ ਬੁਝਾਇ ਜੀਉ॥ [ਸਿਰੀਰਾਗ ਮ:੧

ਹੋਰ-ਇਕੁ ਦੇਖਿਆ ਇਕੁ ਮੰਨਿਆ
ਇਕ ਸੁਣਿਆ ਸ੍ਰਵਣ ਸਰੋਤਿ ॥ [ਗਉੜੀ ਕੀ ਵਾਰ ਮ: ੪
ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
ਮੁਖੁ ਉਜਲੁ ਸਦਾ ਸੁਖੀ ਨਾਨਕ ਸਿਮਰਤ ਏਕ ॥੧॥ [ਰਾਮ: ਮ:੫

ਹੋਰ-ਏਕੋ ਸ਼ਬਦ ਪ੍ਰਭ ਵਰਤੈ ਸਭ ਏਕਸ ਤੇ ਉਸਤਤਿ ਚਲੈ ॥
ਨਾਨਕ ਗੁਰਮੁਖਿ ਮੇਲ ਮਿਲਾਏ
ਗੁਰਮੁਖਿ ਹਰਿ ਹਰਿ ਜਾਇ ਰਲੈ ॥ [ਪ੍ਰਭਾਤੀ ਮ: ੩

ਸੋ ਗੁਰੂ ਜੀ ਨੇ ਉਸ ਇਕ ਸ਼ਬਦ ਦੇ ਜਾਪ ਕਰਨ ਦਾ ਉਪਦੇਸ਼ ਦਿਤਾ ਹੈ। ਜੈਸਾ ਕਿ ਗੁਰੂ ਜੀ ਦਸਦੇ ਹਨ :-

---

†ਪੰਜ ਵਾਜੇ-੧. ਤੱਤ (ਤਾਰ ਅਰ ਤੰਦ ਦੇ ਵਾਜੇ ਸਿਰੰਦਾ ਸਿਤਾਰ ਆਦਿਕ)੨. ਵ੍ਰਿਤ(ਚੰਮ ਨਾਲ ਮੜ੍ਹੇ ਹੋਏਢੋਲਡੱਫ ਮ੍ਰਿਦੰਗ ਆਦਿਕ)੩.ਘਨ (ਘੰਟਾ ਛੈਣੇ ਆਦਿਕ) ੪. ਨਾਦ (ਘੜਾ ਆਦਿਕ) ੫. ਸੁਸਿਰ (ਸਵਾਸ ਦੇ ਵਾਜੇ ਨਫੀਰੀ, ਹਾਰਮੋਨੀਅਮ, ਆਦਿਕ)।

ਦੋਹਰਾ-ਤੱਤ ਤੰਤੀ ਬਿਤ ਚਰਖ ਕਾ ਘਨ ਕਾਂਸੀ ਕੋ ਜਾਨ ॥
ਨਾਦ ਸਬਦ ਘਟਕਾ ਕਹੇ ਸੁਵਾਸ ਸੁਸਰ ਪਹਿਚਾਨ ॥

ਵਾਹੁ†ਵਾਹਗੁਰ ਸਿਖ ਨਿਤ ਸਭ ਕਰਹੁ
ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ
ਤਿਸੁ ਜਮ ਕੰਕਰੁ ਨੇੜਿ ਨ ਆਵੈ ॥ [ਗੂਜਰੀ ਕੀ ਵਾਰ ਮ: ੩

ਸੋ ਇਹ ਵਾਹਿਗੁਰੂ ਸ਼ਬਦ ਹੀ ਗੁਰਸਿਖਾਂ ਦਾ ਸ਼ਰੋਮਣੀ ਮੰਤ੍ਰ ਹੈ। ਇਸੀ ਵਾਸਤੇ ਭਾਈ ਗੁਰਦਾਸ ਜ਼ੀ ਨੇ ਵੀ ਆਪਣੀ ਬਾਣੀ ਵਿਚ ਇਸ ਮੰਤ੍ਰ ਦਾ ਨਿਰਣਯ ਕੀਤਾ ਹੈ :-

ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈਂ ਖੋਈ ॥

ਗੁਰੂ ਜੀ ਦਾ ਪ੍ਰਮਾਣ :-

ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਵੀ ॥ [ਗੂਜਰੀ ਕੀ ਵਾਰ ਮ: ੩
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹੁ ਜੀਉ ॥ [ਸਵਯੇ ਮ: ੪
ਸੇਵਕ ਕੈ ਭਰਪੂਰਿ ਜੁਗ ਜੁਗ ਵਾਹਿਗੁਰੂ ਤੇਰਾ ਸਭ ਸਦਕਾ [ਸਵਯੇ ਮ: ੪

ਸੋ ਵਾਹਿਗੁਰੂ ਦਾ ਸਿਮਰਨ ਸਾਨੂੰ ਹਰ ਵਕਤ ਕਰਨਾ ਚਾਹੀਦਾ ਹੈ, ਤਾਂ ਹੀ ਅਸੀਂ ਕਲਿਆਨ ਦੀ ਪ੍ਰਾਪਤੀ ਕਰ ਸਕਦੇ ਹਾਂ ।

ਬੈਂਤ

ਸਬਦ ਸਬਦ ਦੀ ਲਖਤਾ ਕਰਾਉਣ ਵਾਲਾ,
ਸਬਦ ਵਾਹਿਗੁਰੂ ਨਾਲ ਮਿਲਾਨ ਵਾਲਾ।
ਸਬਦ ਨਾਲ ਹੋਈ ਦੁਨੀਆਂ ਸਾਰੀ ਪ੍ਰਗਟ
ਸਬਦ ਜਗ ਦੇ ਕੰਮ ਚਲਾਨ ਵਾਲਾ।
ਸਬਦ, ਪ੍ਰੇਮ, ਪਿਆਰ, ਵਧਾਨ ਵਾਲਾ,
ਸਬਦ ਨਿਮ੍ਰਤਾ ਭਾਵ ਸਿਖਾਨ ਵਾਲਾ।
ਬਿਨਾਂ ਸਬਦ ਤੋਂ 'ਭਗਤ' ਨਾ ਗਿਆਨ ਹੋਵੇ,
ਨਿਸਫਲ ਜਾਇ ਬੰਦਾ ਜਗ ਆਨ ਵਾਲਾ।

---

†ਵਾਹਿਗੁਰੂ ਮੰਤ੍ਰ।

## ਸਤਿਸੰਗਤ

ਜਿਸ ਸੰਗਤ ਵਿਚ ਸੱਤ ਅਸੱਤ ਦਾ ਨਿਰਨਾਂ ਹੋਵੇ, ਅਤੇ ਸੱਤ ਵਸਤੂ ਦੀ ਲੱਖਤਾ ਹੋਵੇ ਤੇ ਬ੍ਰਿਤੀ ਨਾਮ ਦੀ ਮਹੱਤਤਾ ਨੂੰ ਸੁਣਕੇ ਧਾਰਨ ਕਰ ਲਵੇ, ਉਸ ਦਾ ਨਾਉਂ ਸਤਿਸੰਗਤ ਹੈ। ਜੈਸੇ ਗੁਰੂ ਜੀ ਦਸਦੇ ਹਨ:–'ਸਤਿਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥'' ਜਿਥੇ ਸਦਾ ਹੀ ਨਾਮ ਦਾ ਉਚਾਰਨ ਹੁੰਦਾ ਹੋਵੇ ਉਹੋ ਹੀ ਸਤਿਸੰਗਤ ਦਾ ਅਸਥਾਨ ਹੈ।

ਭਾਵੇਂ ਦੁਨੀਆਂ ਵਿਚ ਹਰ ਪਰਕਾਰ ਦੇ ਮਿਲਾਪ ਤੇ ਇਕੱਠ ਨੂੰ ਸੰਗਤ ਕਹਿੰਦੇ ਹਨ, ਪਰ ਉਨ੍ਹਾਂ ਵਿਚੋਂ ਜਿਹੋ ਜੇਹੀ ਸੰਗਤ ਕੋਈ ਕਰਦਾ ਹੈ, ਓਸ ਨੂੰ ਉਹੋ ਜਿਹਾ ਫਲ ਪਰਾਪਤ ਹੁੰਦਾ ਹੈ। ਏਨ੍ਹਾਂ ਸਾਰੀਆਂ ਵਿਚੋਂ ਪਰ ਗੁਰੂ ਜੀ ਦੀ ਜੱਸ ਕਰਨ ਵਾਲੀ ਸੰਗਤ ਦਾ ਨਾਮ ਹੀ ਸਤਿਸੰਗਤ ਹੈ, ਜਿਥੇ ਕਿ ਵਸਤੂ ਦੀ ਪਰਾਪਤੀ ਹੁੰਦੀ ਹੈ।

ਏਸੇ ਸੰਗਤ ਵਿਚ ਹੀ ਗੁਰੂ ਜੀ ਨੇ ਪਰਮਾਤਮਾਂ ਦਾ ਵਾਸਾ ਦਸਿਆ ਹੈ ਯਥਾ ਗੁਰਵਾਕ :–

ਵਿਚਿ ਸੰਗਤਿ ਹਰ ਪ੍ਰਭੁ ਵਸੈ ਜੀਉ। [ਕਾਨੜਾ ਵਾਰ ਮ: ੪

ਸਤਿਸੰਗਤਿ ਸਾਧ ਪਾਈ ਵਡਭਾਗੀ
ਮਨੁ ਚਲਤੋ ਭਇਓ ਅਰੂੜਾ॥ [ਜੈਤਸਰੀ ਮ: ੪

ਸੋ ਸਾਧ ਸੰਗਤ ਚੇ ਵਿਚ ਹੀ ਪਰਮਾਤਮਾਂ ਵਸਦਾ ਹੈ ਤੇ ਸਤਿਸ਼ੰਗਤ ਵਿਚ ਜਾਣ ਕਰਕੇ ਉਸ ਦੇ ਮਿਲਨ ਦੀ ਜੁਗਤੀ ਪ੍ਰਾਪਤ ਹੁੰਦੀ ਹੈ, ਤੇ ਮਨ (ਜੋ ਕਿ ਬੜਾ ਚੰਚਲ ਹੈ)

ਅਸਥਿਰ ਹੈ ਤੇ ਹਰ ਵਕਤ ਇਹੋ ਹੀ ਪ੍ਰਾਰਥਨਾ ਕਰਨ ਲਗ ਜਾਂਦਾ ਹੈ ਯਥਾ ਗੁਰਵਾਕ :-

ਸਾਧ ਸੰਗਿ ਪ੍ਰਭੁ ਦੇਹੋ ਨਿਵਾਸ ॥
ਸਰਬ ਸੂਖ ਨਾਨਕ ਪਰਗਾਸ ॥ [ਗਉੜੀ ਸੁ: ਮ: ੫
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥
[ਗੂਜਰੀ ਕੀ ਵਾਰ ਮ: ੫

ਜੈਸੇ ਹੰਸ ਸਦਾ ਹੀ ਮਾਨ ਸਰੋਵਰ ਤੇ ਰਹਿੰਦੇ ਹਨ, ਓਥੋਂ ਮੋਤੀ ਚੁਗ ਚੁਗ ਕੇ ਖਾਂਦੇ ਹਨ ਤੇ ਦੁਧ ਪਾਣੀ (ਜਦ ਲੋੜ ਪਵੇ) ਨਿਖੇੜ ਦੇਂਦੇ ਹਨ, ਤੇ ਮਾਨ ਸਰੋਵਰ ਛਡ ਕੇ ਹੋਰਥੇ ਕਿਤੇ ਨਹੀਂ ਜਾਂਦੇ । ਤੈਸੇ ਹੀ ਸਤਿਸੰਗਤ ਵਾਸੀ ਸਤਿਗੁਰੂ ਜੀ ਦੇ ਚਰਨਾਂ ਦੇ ਪਿਆਰੇ ਗੁਰਮੁਖ (ਹੰਸ) ਸਾਧ ਸੰਗਤ ਰੂਪੀ ਮਾਨ ਸਰੋਵਰ ਨੂੰ ਛੱਡ ਕੇ ਹੋਰਥੇ ਕਿਤੇ ਨਹੀਂ ਜਾਂਦੇ ਤੇ ਤੱਤ੍ਵ ਵਸਤੂ ਪਰਮਾਤਮਾਂ ਦਾ ਨਾਮ ਸੁਚੇ ਮੋਤੀ "ਮਾਣਕ ਮੋਤੀ ਨਾਮੁ ਪ੍ਰਭੁ ਉਨ ਲਗੈ ਨਾਹੀ ਸੰਨਿ" ਚੁਗ ਚੁਗ (ਨਾਮ ਜਪ ਜਪ ਕੇ) ਤੇ ਛੱਕ ਛੱਕ ਕੇ ਤ੍ਰਿਪਤ ਹੁੰਦੇ ਹਨ ਯਥਾ ਗੁਰਵਾਕ :-

ਤ੍ਰਿਪਤ ਭਈ ਸਚਿ ਭੋਜਨੁ ਖਾਇਆ ॥ [ਧਨਾਸਰੀ ਮ: ੫
ਅੰਮ੍ਰਿਤ ਨਾਮੁ ਮਨੁ ਰਹਿਆ ਅਘਾਇ ।੨। [ਬਿਭਾਸ ਪ੍ਰਭਾ: ਮ: ੫॥

ਦੂਜੇ ਮਿੱਤਰਾਂ (ਗੁਰਮੁਖਾਂ) ਨੂੰ ਕਹਿੰਦੇ ਹਨ:-
ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥
ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥੧॥ ਬਿਲਾ: ਮ: ੫

ਸੋ ਜਿਨ੍ਹਾਂ ਪੁਰਸ਼ਾਂ ਨੂੰ ਪ੍ਰਮਾਤਮਾਂ ਦੀ ਪਰਾਪਤੀ ਹੋਈ ਹੈ, ਸਤਿਸੰਗਤਿ ਵਿਚੋਂ ਹੀ ਹੋਈ ਹੈ। ਸਤਿਸੰਗਤ ਦੀ ਮਹੱਤਤਾ ਤੇ ਭਾਈ ਗੁਰਦਾਸ ਜੀ ਐਉਂ ਲਿਖਦੇ ਹਨ :-

ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾ ਲੋਚਣ ਰਾਣੀ ॥



ਸਾਧ ਸੰਗਤਿ ਮਿਲੁ ਗਾਂਵਦੇ ਰਾਤੀਂ ਜਾਇ ਸੁਣੈ ਗੁਰਬਾਣੀ ॥
ਪਿਛੋਂ ਰਾਜਾ ਜਾਗਿਆ ਅੱਧੀ ਰਾਤ ਨਿਖੰਡ ਵਿਹਾਣੀ ॥
ਰਾਣੀ ਦਿੱਸ ਨਾ ਆਵਈ ਮਨ ਵਿਚ ਵਰਤ ਗਈ ਹੈਰਾਣੀ ॥
ਹੋਰਤੁ ਰਾਤੀ ਉੱਠਕੇ ਚੱਲਿਆ ਪਿਛੈ ਤਰਲ ਜੁਆਣੀ ॥
ਰਾਣੀ ਪਹੁਤੀ ਸੰਗਤੀਂ ਰਾਜੇ ਖੜੀ ਖੜਾਉਂ ਨੀਸਾਣੀ ॥
ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਊਂ ਪੁਰਾਣੀ ॥
ਰਾਜੇ ਡਿੱਠਾ ਚਲਿਤ ਇਹ ਇਹ ਖੜਾਂਵ ਹੈ ਚੋਜ ਵਿਡਾਣੀ ॥
ਸਾਧ ਸੰਗਤ ਵਿੱਟਹੁ ਕੁਰਬਾਣੀ ॥ ੬ ॥
[ਵਾਰ ੧੦ ਭਾਈ ਗੁਰਦਾਸ

ਦੇਖੋ ਸਤਿਸੰਗਤ ਦੇ ਪਰਤਾਪ ਕਰਕੇ ਰਾਣੀ ਦੀ ਖੜਾਉਂ ਦੀ ਜਗ੍ਹਾ ਉਹੋ ਜੇਹੀ ਹੋਰ ਖੜਾਂਵ ਬਣ ਗਈ, ਉਸ ਨੂੰ ਦੇਖ ਕੇ ਰਾਜਾ ਅਸਚਰਜ ਹੋਇਆ, ਤੇ ਖੜਾਂਵ ਦੀ ਬਾਬਤ ਰਾਣੀ ਨੂੰ ਪੁੱਛਿਆ, ਜਦ ਰਾਣੀ ਨੇ ਸਾਰਾ ਹਾਲ ਸਾਧ ਸੰਗਤ ਦੀ ਕਿਰਪਾਲਤਾ ਦਾ ਦਸਿਆ ਤਾਂ ਰਾਜਾ ਵੀ ਸਤਿਸੰਗੀ ਬਣ ਗਿਆ । ਸੋ ਏਸੇ ਸਤਿਸੰਗਤਿ ਦੇ ਕਰਨ ਨਾਲ ਅਨੇਕਾਂ ਪਾਪੀਆਂ ਦਾ ਉਧਾਰ ਹੋ ਗਿਆ ਹੈ । ਇਸੀ ਕਰਕੇ ਗੁਰੂ ਜੀ ਦਸਦੇ ਹਨ ।

ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੋ ਤਰਿਆ ॥
ਗੁਰਪ੍ਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ ॥
[ਗੂਜਰੀ ਮ: ੫

ਸੋ ਸਤਿਸੰਗਤਿ ਵਿਚੋਂ ਹੀ ਸਦਾ ਨਾਮ ਦੀ ਪਰਾਪਤੀ ਹੁੰਦੀ ਹੈ । ਜਿਸ ਨਾਮ ਦੀ ਮਹਿਮਾ ਸਭ ਜਗ੍ਹਾ ਹੈ ।

ਗੁਰਵਾਕ :-

ਨਾਮ ਕੀ ਨਾਮਨਾ ਸਪਤ ਦੀਪਾ ॥ [ਮਲਾਰ ਰਵਿਦਾਸ ਜੀ

ਸੋ ਇਸੇ ਨਾਮ ਨੂੰ ਜਪ ਕੇ ਵਡੇ ਵਡੇ ਪਾਪੀਆਂ ਦਾ ਉਧਾਰ

ਹੋ ਗਿਆ ਹੈ ਇਸੀ ਵਾਸਤੇ ਗੁਰੂ ਜੀ ਸਾਨੂੰ ਦਸਦੇ ਹਨ।

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾਕੋ ਜਸੁ ਉਰਧਾਰੋ ।੧। ਰਹਾਉ।
ਅਟਲ ਭਇਓ ਧ੍ਰੂਅ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ।੧।
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ।੨।
ਅਜਾਮਲੁ ਪਾਪੀ ਜਗ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾ ਮਨਿ
ਤੈ ਭੀ ਉਤਰਹਿ ਪਾਰਾ ॥੩॥੪॥ [ਸੋਰਠਿ ਮ: ੯ ਪੰ: ੬੩੨

ਸੋ ਜਿਸ ਨਾਮ ਦੇ ਜਪਣ ਕਰਕੇ ਇੱਡੇ ਇੱਡੇ ਪਾਪੀਆਂ ਦਾ ਸੁਧਾਰ ਹੋ ਗਿਆ ਹੈ ਸੰਸਾਰ ਸਾਗਰ ਤੋਂ ਤਰ ਗਏ ਹਨ। ਸਾਨੂੰ ਵੀ ਚਾਹੀਦਾ ਹੈ, ਕਿ ਅਸੀਂ ਨਾਮ ਦੀ ਪਰਾਪਤੀ ਕਰੀਏ, ਜਿਸਦੀ ਪ੍ਰਾਪਤੀ ਸਾਧ ਸੰਗਤ ਵਿਚੋਂ ਹੋ ਸਕਦੀ ਹੈ। ਸੋ ਪੁਰਸ਼ ਨੂੰ ਚਾਹੀਏ, ਕਿ ਨਿਤਾ ਪ੍ਰਤਿ ਸਾਧ ਸੰਗਤ ਕਰੇ। ਸਾਧ ਸੰਗਤ ਕਰਨ ਕਰਕੇ ਦਿਨੋਂ ਦਿਨ ਵਾਹਿਗੁਰੂ ਨਾਲ ਪ੍ਰੇਮ ਵਧਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥੧੦੦॥
[ਸਲੋਕ ਕਬੀਰ ਜੀ ਪੰਨਾ ੧੩੬੯

ਪਰੰਤੂ ਸਾਧ ਸੰਗਤ ਦੇ ਮੁਕਾਬਲੇ ਪਰ ਸਾਧ ਸੰਗਤ ਨੂੰ ਛੱਡ ਕੇ, ਜੇ ਅਸੀਂ ਸਾਕਤ ਪੁਰਸ਼ਾਂ ਦੀ ਸੰਗਤ ਕਰਦੇ ਹਾਂ, ਤਾਂ ਅਧੋਗਤੀ ਨੂੰ ਪਰਾਪਤ ਹੁੰਦੇ ਹਾਂ ਜੈਸੇ ਗੁਰੂ ਜੀ ਦਸਦੇ

ਹਨ। ਸਾਨੂੰ ਸਾਕਤ ਪੁਰਸ਼ਾਂ ਦੀ ਸੰਗਤ ਤੋਂ ਬਚਣ ਦੇ ਉਪਦੇਸ਼ ਦਿੰਦੇ ਹਨ:-

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥
[ਸਲੋਕ ਕਬੀਰ ਜੀ ਪੰ: ੧੩੭੧

ਜੈਸੇ ਕਾਲੇ ਬਰਤਨ ਦੇ ਸਪਰਸ਼ ਕੀਤਿਆਂ ਹੋਇਆਂ ਕਪੜੇ ਕਾਲੇ ਹੋ ਜਾਂਦੇ ਹਨ, ਤੈਸੇ ਹੀ ਸਾਕਤ ਪੁਰਸ਼ਾਂ ਦੀ ਸੰਗਤ ਕੀਤਿਆਂ ਹੋਇਆਂ, ਮਨ ਮਲੀਨ ਹੋ ਜਾਂਦਾ ਹੈ। (ਕਿਉਂਕਿ ਸਾਕਤ ਪੁਰਸ਼ ਦਾ ਮਨ ਅਪਵਿਤਰ ਹੁੰਦਾ ਹੈ, ਤੇ ਜੇਹੜਾ ਉਸ ਦੀ ਸੰਗਤ ਕਰੇ, ਉਸ ਦਾ ਹਿਰਦਾ ਵੀ ਅਪਵਿਤਰ ਹੋ ਜਾਂਦਾ ਹੈ) ਸੋ ਹਰ ਇਕ ਪੁਰਸ਼ ਨੂੰ ਚਾਹੀਏ, ਕਿ ਕੁਸੰਗਤ ਦਾ ਤਿਆਗ ਕਰਕੇ ਸਤਿਸੰਗਤ ਕਰੇ।

### ਕਬਿੱਤ

ਬਿਨਾਂ ਸਤਿਸੰਗਤ ਅਗਿਆਨ ਨਾਹੀਂ ਦੂਰ ਹੋਵੇ,
ਬਿਨਾਂ ਸਤਿਸੰਗ ਨਾ ਗਿਆਨ ਦਾ ਪ੍ਰਕਾਸ਼ ਜੀ।
ਬਿਨਾਂ ਸਤਿਸੰਗ ਕਦੇ ਸੰਸਾ ਨਾਹੀਂ ਦੂਰ ਹੋਵੇ,
ਬਿਨਾਂ ਸਤਿਸੰਗ ਨਾਹੀਂ ਮਿਲੇ ਸੁਖਰਾਜ ਜੀ।
ਬਿਨਾਂ ਸਤਿਸੰਗ ਨਾਹੀਂ ਦੇਵਤਾ ਕਹਾਇ ਸਕੇ,
ਬਿਨਾਂ ਸਤਿਸੰਗ ਹੋਵੇ ਰਾਖਸ਼ਾਂ 'ਚ ਵਾਸ ਜੀ।
ਤਾਂਤੇ ਸਤਿਸੰਗ ਸਦਾ ਕੀਜੀਏ ਪਿਆਰੇ ਭਾਈ,
ਜਨਮ ਮਨੁੱਖਾ ਸੰਦੀ ਏਹੋ ਸੁਖ ਰਾਸ ਜੀ।

# ** ਗਿਆਨ **

ਕੋਈ ਚੀਜ਼ ਜਿਸ ਨੂੰ ਦੇਖ ਕੇ ਅਸੀਂ ਉਸ ਦਾ ਭੇਤ ਨਾ ਪਾ ਸਕੀਏ, ਤੇ ਭੇਤ ਪਾਉਣ ਦੀ ਕੋਸ਼ਸ਼ ਕਰਦੇ ਹੋਈਏ। ਕਿਸੇ ਸਿਆਣੇ ਪੁਰਸ਼ ਵਾ ਮਹਾਂ ਪੁਰਸ਼ ਦੇ ਮਿਲਾਪ ਕਰਕੇ ਜਦੋਂ ਅਸੀਂ ਉਸ ਚੀਜ਼ ਨੂੰ ਜਾਣ ਲਈਏ, ਤੇ ਉਸਦਾ ਪੂਰੀ ਤਰ੍ਹਾਂ ਪਤਾ ਲੱਗ ਜਾਵੇ, ਕਿ ਇਹ ਐਹ ਚੀਜ਼ ਹੈ, ਤੇ ਫਲਾਣੀ ਧਾਂਤ ਤੋਂ ਵਾ ਫਲਾਣੇ ਕਾਰਣ ਤੋਂ ਬਣੀ ਹੈ, ਤੇ ਇਸ ਕੰਮ ਲਈ ਬਣਾਈ ਗਈ ਹੈ, ਸੋ ਉਸ ਚੀਜ਼ ਦੇ ਜਾਣਨ ਦਾ ਨਾਮ ਅਥਵਾ ਹਰ ਇਕ ਚੀਜ਼ ਦੇ ਜਾਣਨ ਦਾ ਨਾਮ 'ਗਿਆਨ' ਹੈ।

ਇਹ ਗਿਆਨ ਵੀ ਕਈ ਤਰ੍ਹਾਂ ਦਾ ਹੈ ਪਰ ਸਭ ਤੋਂ ਵਧਕੇ ਇਹ ਗਿਆਨ ਹੈ, ਜਦ ਜੀਵ ਸਮਝ ਲਵੇ ਕਿ ਜਗਤ ਅਨਿਤ ਹੈ, ਤੇ ਪਰਮੇਸ਼੍ਵਰ ਨਿੱਤ ਹੈ, ਸੋ ਅਨਿੱਤ ਵਸਤੂ ਦੇ ਨਾਲੋਂ ਪਿਆਰ ਹਟਾ ਕੇ ਨਿੱਤਜ ਵਸਤੂ ਨੂੰ ਜਾਣਨਾ ਤੇ ਆਪਣੇ ਆਪ ਨੂੰ ਕਹਿਣਾ ਕਿ:-

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

[ਆਸਾ ਮ: ੫ ਪੰ: ੩੭੮

ਸੋ ਆਪਣੇ ਜਨਮ ਨੂੰ ਸਫਲ ਕਰਨ ਲਈ ਪ੍ਰਮਾਤਮਾਂ ਦਾ ਨਾਮ ਜਪਣਾ ਸਭ ਤੋਂ ਵਧ ਕੇ ਗਿਆਨ ਹੈ। ਭਾਵੇਂ ਦੁਨੀਆਂ ਤੇ ਹਰ ਇਕ ਚੀਜ਼ ਦਾ ਗਿਆਨ ਕਰਨ ਦੀ ਲੋੜ ਹੈ, ਪਰੰਤੂ ਸਭ ਤੋਂ ਵਧ ਕੇ ਇਹੋ ਹੀ ਗਿਆਨ ਗੁਣਕਾਰੀ ਤੇ ਕਲਿਆਨ ਦਾਇਕ ਹੈ, ਪਰ ਜੇ ਜੀਵ ਗਿਆਨ ਦੀ ਪ੍ਰਾਪਤੀ

ਨਹੀਂ ਕਰਦਾ ਤਾਂ ਬੜਾ ਹੀ ਘਾਟੇ ਵਿਚ ਰਹਿੰਦਾ ਹੈ, ਤੇ ਆਪਣੇ ਆਪ ਨੂੰ ਲੁਟਾਕੇ ਰੋਂਦਾ ਹੈ। ਜੈਸੇ ਮਹਾਰਾਜ ਜੀ ਕਹਿੰਦੇ ਹਨ :-

ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥

[ਆਸਾ ਦੀ ਵਾਰ ਪੰਨਾ ੪੬੫

ਸੋ ਜੀਵ ਨੂੰ ਚਾਹੀਏ, ਕਿ ਹੁਸ਼ਿਆਰ (ਦੁਨੀਆ ਹੁਸ਼ਿਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸ਼ਿਆਰ ਪਹਿਰੂਆ ਦੇਖਤ ਜਮ ਲੇ ਜਾਈ) ਹੋ ਕੇ ਗਿਆਨ ਦੀ ਪ੍ਰਾਪਤੀ ਕਰੇ। ਗਿਆਨ ਦੀ ਪ੍ਰਾਪਤੀ ਸਤਿਗੁਰੂ ਜੀ ਦੀ ਕਿਰਪਾ ਨਾਲ ਸਤਿਸੰਗਤ ਵਿਚ ਆ ਕੇ ਹੁੰਦੀ ਹੈ ਤੇ ਗਿਆਨ ਦੇ ਹੋਣ ਕਰਕੇ, ਮਨ ਕਾਬੂ ਹੋ ਸਕਦਾ ਹੈ। ਜੈਸੇ ਗੁਰੂ ਜੀ ਆਸਾ ਦੀ ਵਾਰ ਵਿਚ ਦਸਦੇ ਹਨ :-

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥

[ਆਸਾ ਦੀ ਵਾਰ ਪੰਨਾ ੪੬੯

ਸੋ ਜੇਹੜਾ ਜੀਵ (ਪੁਰਸ਼) ਇਸ ਗਿਆਨ ਤੋਂ ਖਾਲੀ ਹੈ ਤੇ ਪਰਮਾਤਮਾਂ ਨੂੰ ਜਾਣਨ ਤੋਂ ਅਗਯਾਤ ਹੈ, ਉਸ ਦੀ ਬਾਬਤ ਮਹਾਰਾਜ ਜੀ ਐਉਂ ਦੱਸਦੇ ਹਨ-

ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥

[ਵਾਰ ਸਾਰੰਗ ਸਲੋਕ ਮ: ੧ ਪੰਨਾ ੧੨੪੫

ਤਾਂਤੇ ਜੀਵ ਨੂੰ ਚਾਹੀਏ ਕਿ ਆਪਣੇ ਸਮੇਂ (ਮਾਨਸ ਜਨਮ) ਨੂੰ ਸਫਲਾ ਕਰਨ ਵਾਸਤੇ ਸਾਧ ਸੰਗਤ ਵਿਚ ਪੁਜ ਕੇ ਸਤਿਗੁਰੂ ਜੀ ਦੀ ਸ਼ਰਨ ਲੈ ਕੇ ਗਿਆਨ ਦੀ ਪ੍ਰਾਪਤੀ ਕਰੇ। ਕਿਉਂਕਿ ਗਿਆਨ ਦੇ ਜਾਣਨ ਵਾਲੇ ਦਾ ਨਾਮ ਗੁਰੂ ਜੀ ਨੇ ਗਿਆਨੀ ਕਿਹਾ ਹੈ ਤੇ ਦਸਿਆ ਹੈ:-

ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥
[ਬਿਹਾ: ਮਹਲਾ ੩ ਪੰ: ੫੫੬

ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥
ਗੁਰ ਪ੍ਰਸਾਦਿ ਕਰੈ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥
[ਸ੍ਰੀ ਰਾਗ ਮ: ੧ ਪੰ: ੨੫

ਆਪ ਬੀਚਾਰੇ ਸੁ ਗਿਆਨੀ ਹੋਇ ॥ [ਗਉੜੀ ਮ: ੧

ਮਨਿ ਸਾਚਾ ਮੁਖ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥
[ਸੁਖਮਨੀ ਮ: ੫ ਪੰਨਾ ੨੭੨

ਸੁਰਗ ਨਰਕ ਅੰਮ੍ਰਿਤ ਬਿਖ ਏ ਸਭ ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾਕੈ ਲੋਭੁ ਮੋਹੁ ਫੁਨਿ ਤੈਸਾ ॥ ੨ ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਹੁ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥
[ਗਉੜੀ ਮ: ੯ ਪੰਨਾ ੨੨੦

ਇਤ ਆਦਿਕ ਗੁਰ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ:-

"ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥"
"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥"
[ਸਲੋਕ ਮ: ੯ ਪੰ: ੧੪੨੬

ਗਿਆਨੀ ਪੁਰਸ਼ ਉਹ ਹੈ ਕਿ ਜਿਸ ਨੇ ਆਪਣੇ ਆਪ ਦਾ ਵੀਚਾਰ ਕਰਕੇ ਵਾਹਿਗੁਰੂ ਦੇ ਚਰਨਾਂ ਨਾਲ ਲਿਵ ਲਾ ਕੇ ਉਸਤਤ ਨਿੰਦਿਆ ਤੋਂ ਰਹਿਤ ਹੋ ਕੇ ਵਾਹਿਗੁਰੂ ਨੂੰ ਸਰਬ ਵਿਆਪੀ ਜਾਣਦਿਆਂ ਹੋਇਆਂ (ਦੁਨੀਆਂ ਦੇ ਪਦਾਰਥ ਅਸੱਤ

ਜਾਣ ਕੇ) ਉਸ ਦੇ ਚਰਨਾਂ ਨਾਲ ਪ੍ਰੀਤ ਲਾਈ ਹੈ। ਗਿਆਨੀ ਪੁਰਸ਼ ਇਸ ਅਵਸਥਾ (ਬ੍ਰਹਮ ਗਿਆਨੀ ਨੂੰ ਜਾਨਣ ਵਾਲਾ) ਤੇ ਪਹੁੰਚ ਕੇ ਆਪ ਬ੍ਰਹਮ ਦੇ ਨਾਲ ਅਭੇਦ ਹੋ ਜਾਂਦੇ ਹਨ। ਜੈਸੇ ਗੁਰੂ ਜੀ ਸੁਖਮਨੀ ਸਾਹਿਬ ਵਿਚ ਦਸਦੇ ਹਨ:–"ਬ੍ਰਹਮ ਗਿਆਨੀ ਆਪ ਪਰਮੇਸਰ ॥" ਸੋ ਇਸ ਉਚ ਪਦਵੀ ਦੇ ਹਾਸਲ ਕਰਨ ਲਈ ਇਸ ਬ੍ਰਹਮ ਗਿਆਨੀ ਦੀ ਬੜੀ ਹੀ ਲੋੜ ਹੈ, ਤੇ ਇਹ ਲੋੜ ਹਰ ਇਕ ਪੁਰਸ਼ ਨੂੰ ਪੂਰੀ ਕਰਨੀ ਚਾਹੀਦੀ ਹੈ। ਤਾਂ ਹੀ ਮਨੁਖਾ ਜਨਮ ਸਫਲਾ ਹੋ ਸਕਦਾ ਹੈ।

॥ ਬੈਂਤ ॥

ਬਿਨਾਂ ਗਿਆਨ ਨਾ ਮਿਲੇ ਗਿਆਨ ਸੱਚਾ,
ਬਿਨਾਂ ਗਿਆਨ ਨਾ 'ਵਸਤੂ' ਪਛਾਣੀਏਂ ਜੀ।
ਬਿਨਾਂ ਗਿਆਨ ਨਾ ਗੁਰਾਂ ਦੀ ਸੇਵ ਹੋਵੇ,
ਬਿਨਾਂ ਗਿਆਨ ਨਾ ਬੰਧੂ ਸਿਵਾਣੀਏਂ ਜੀ।
ਬਿਨਾਂ ਗਿਆਨ ਨਾ ਕਾਰ ਵਿਹਾਰ ਸੁੱਝੇ,
ਜਗਤ ਰਸਮ ਰਵਾਜ ਨਾ ਜਾਣੀਏਂ ਜੀ।
"ਭਗਤ" ਹਰੀ ਦੀ ਹੋਵੇ ਨਾ ਗਿਆਨ ਬਾਝੋਂ,
ਬਿਨਾਂ ਗਿਆਨ ਪਸ਼ੂ ਸਦਾ ਜਾਣੀਏਂ ਜੀ।



# ਭਗਤੀ

੧. ਕਿਸੇ ਆਪਣੇ ਇਸ਼ਟ ਦੇਵ ਦੀ ਉਪਾਸ਼ਨਾਂ ਕਰਨਾ, ਅਥਵਾ ਪਰਮੇਸ਼ੂਰ ਦੇ ਚਰਨਾਂ ਨਾਲ ਪਿਆਰ ਲਾਵਨਾ ਵਾ ਉਸ ਦੇ ਚਰਨਾਂ ਦਾ ਧਿਆਨ ਕਰਨਾ ਤੇ ਇਕ ਮਨ ਹੋ ਕੇ ਬੇਨਤੀ ਕਰਨ ਦੇ ਨਾਮ ਨੂੰ "ਭਗਤੀ" ਆਖਦੇ ਹਨ।

੨. ਜਦੋਂ ਉਪਾਸ਼ਕ ਉਪਾਸ਼ਨਾਂ ਕਰਨ ਦੇ ਲਈ ਆਪਣੇ ਉਪਾਸਯ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ ਉਸ ਨੂੰ ਵੀ 'ਭਗਤੀ' ਆਖਦੇ ਹਨ।

ਇਸ ਜਗਤ ਵਿਚ ਮਾਨਸ ਜਨਮ ਪਾ ਕੇ ਪ੍ਰਮਾਤਮਾਂ ਦੀ ਭਗਤੀ ਕਰਨੀ ਹੀ ਸਰੇਸ਼ਟ ਕਰਮ ਹੈ। ਜੈ ਨਾ ਕਰਾਂਗੇ ਤਾਂ ਬਿਨਾਂ ਭਗਤੀ ਤੋਂ ਇਹ ਜਨਮ ਬਿਰਥਾ ਹੀ ਚਲਾ ਜਾਂਦਾ ਹੈ। ਯਥਾ ਗੁਰਵਾਕ:-

ਬਿਨੁ ਭਗਤੀ ਤਨੁ ਹੋਸੀ ਛਾਰੁ ॥" ਸੁਖ: ਮ: ੫ ਪੰ: ੨੯੦

ਹੋਰ- 'ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥

[ਸ੍ਰੀ ਰਾਗ ਮ: ੫ ਪੰ: ੬੪

ਬਿਨਾਂ ਭਗਤੀ ਤੋਂ ਕਲਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਜੇਹੜੇ ਭਗਤੀ ਕਰਦੇ ਹਨ ਉਹ ਸਦਾ ਹੀ ਦੁਨੀਆਂ ਵਿਚ ਮਾਨ ਯੋਗ ਹਨ, ਤੇ ਜਿਨ੍ਹਾਂ ਭਗਤੀ ਕੀਤੀ ਹੈ ਉਹ ਕਲਿਆਨ ਹੋ ਕੇ ਸਦਾ ਹੀ ਦੁਨੀਆਂ ਤੇ ਅਟੱਲ ਹਨ। ਜੈਸੇ ਧ੍ਰੂ, ਪ੍ਰਹਿਲਾਦ ਭਗਤ ਕਬੀਰ ਜੀ, ਭਗਤ ਨਾਮ ਦੇਵ ਜੀ, ਭਗਤ ਰਵਿਦਾਸ ਜੀ, ਅਤੇ ਹੋਰ ਸਭ ਭਗਤਾਂ ਦੇ ਨਾਮ ਦੁਨੀਆਂ ਤੋਂ ਅਟੱਲ ਹਨ।

ਕਿਉਂਕਿ ਓਨ੍ਹਾਂ ਨੂੰ ਭਗਤੀ ਕਰਨ ਕਰਕੇ ਹੀ ਇਹ ਅਟੱਲ ਤੇ ਉੱਚ ਪਦਵੀ ਮਿਲੀ ਹੈ ਨਹੀਂ ਤੇ ਉਸ ਵਕਤ ਦੁਨੀਆਂ ਦੇ ਵੱਡੇ ਵੱਡੇ ਰਾਜੇ ਮੌਜੂਦ ਸਨ, ਜਿਨ੍ਹਾਂ ਨੇ ਦੁਨੀਆਂ ਤੇ ਚੱਕਰ ਵਰਤੀ ਰਾਜ ਕੀਤੇ ਹਨ, ਪਰ ਉਨ੍ਹਾਂ ਦਾ ਨਾਮ ਦੁਨੀਆਂ ਤੇ ਕੋਈ ਨਹੀਂ ਲੈਂਦਾ। ਸੋ ਜੋ ਪੁਰਸ਼ ਦੁਨੀਆਂ ਵਿਚ ਭਗਤੀ ਕਰਦਾ ਹੈ ਉਹੋ ਹੀ ਆਪਣੇ ਜਨਮ ਨੂੰ ਸਫਲਾ ਕਰਕੇ ਆਪ ਤਰਦਾ ਹੈ ਤੇ ਹੋਰਨਾਂ ਨੂੰ ਤਾਰਦਾ ਹੈ ਜੈਸੇ ਗੁਰੂ ਜੀ ਦਸਦੇ ਹਨ :-

ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥ [ਸੁਖ: ਮ: ੫ ਪੰ: ੨੯੫

ਇਹ ਭਗਤੀ ਭਾਵ ਦੇ ਖਿਆਲ ਉਥੇ ਟਿਕਦੇ ਹਨ ਜਿਥੇ ਕਿ ਸਾਧ ਸੰਗਤ ਦੀ ਕਿਰਪਾ ਹੋਵੇ, ਤੇ ਸਾਧ ਸੰਗਤਿ ਦੀ ਸੇਵਾ ਕਰਕੇ ਮਨ ਪਵਿੱਤ੍ਰ ਹੋ ਗਿਆ ਹੋਵੇ, ਤੇ ਹਿਰਦੇ ਵਿਚ ਗਰੀਬੀ ਵਸਦੀ ਹੋਵੇ, ਕਿਉਂਕਿ ਭਗਤਾਂ ਦਾ ਆਸਰਾ ਗੁਰੂ ਜੀ ਨੇ ਗਰੀਬੀ ਹੀ ਦਸੀ ਹੈ । ਜੈਸੇ ਸਾਹਿਬ ਦਸਦੇ ਹਨ:-

ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥
ਗੁਰ ਪੂਰੇ ਇਹ ਗਲ ਸਾਰੀ ॥ [ਸੋਰਠਿ ਮ: ੫ ਪੰਨਾ ੬੨੮

ਇਸ ਭਗਤੀ ਦੇ ਕਰਨ ਲਈ ਨਿੰਮ੍ਰਤਾ ਭਾਵ ਅਰ ਗਰੀਬੀ ਦੀ ਸਦਾ ਹੀ ਲੋੜ ਹੈ, ਕਿਉਂਕਿ ਭਗਤੀ ਕਰਨੀ ਬੜੀ ਕਠਿਨ ਹੈ । ਜੈਸੇ ਗੁਰੂ ਜੀ ਦਸਦੇ ਹਨ :-

ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰਦੁਆਰੇ ਕੋ ਪਾਵਏ ॥
ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥
[ਆਸਾ ਮਹਲਾ ੩ ਪੰਨਾ ੪੪੦

ਸੋ ਭਾਵੇਂ ਭਗਤੀ ਕਰਨੀ ਬੜੀ ਹੀ ਕਠਨ ਹੈ, ਪ੍ਰੰਤੂ ਭਗਤਾਂ ਨੇ ਭਗਤੀ ਕਰਨ ਸਮੇਂ ਨੂੰ ਦੁਖ ਵੀ ਸੁਖ ਕਰਕੇ ਹੀ ਜਾਣਿਆ ਹੈ :-

ਦੂਖ ਵਿਚ ਸੂਖ ਮਨਾਈ ॥ [ਸੂਹੀ ਅ: ਮ: ੪ ਪੰਨਾ ੭੫੭

ਭਗਤੀ ਕਰਨ ਲਈ ਭਗਤ ਦੀ ਮਤ ਬੜੀ ਉੱਚੀ ਹੋਣ ਦੀ ਲੋੜ ਹੁੰਦੀ ਹੈ, ਜੈਸੇ ਇਕ ਕਵੀ ਜੀ ਲਿਖਦੇ ਹਨ :-

ਛਪੈ

"ਸਹਿਸ ਬਨਕ ਜਬ ਮਿਲੈ ਤਬੈ ਹੋਇ ਏਕ ਠਗਾਰਾ ॥
ਸਹਿਸ ਠਗ ਜਬ ਮਿਲੈ ਤਬੈ ਹੋਇ ਏਕ ਸੁਨਾਰਾ ॥
ਸਹਿਸ ਸੁਨਾਰ ਜਬ ਮਿਲੈ ਤਬੈ ਹੋਇ ਏਕ ਬੀਰ ਘਨ ॥
ਸਹਿਸ ਬੀਰ ਘਨ ਮਿਲੈ ਤਬੈ ਹੋਇ ਏਕ ਬਿਚਖਣ ॥
ਸਹਿਸ ਬਿਚਖਣ ਬੀਰ ਘਨ ਠਗ ਔ ਸ਼ਾਹਨਾਰ ਕੀ ॥
ਏਤੀ ਬੁਧੀ ਜਬ ਮਿਲੈ ਤਬ ਹੋਇ ਭਗਤ ਕਰਤਾਰ ਕੀ ॥"

[ਸਾਖੀ ਪ੍ਰਮਾਣ

ਇਨ੍ਹਾਂ ਉਪਰ ਲਿਖਿਆਂ ਲੋਕਾਂ ਦੀ ਅਕਲ ਵਧ ਤੋਂ ਵੱਧ ਦੱਸੀ ਹੈ, ਪਰ ਸਾਰਿਆਂ ਦੀ ਮਿਲਾ ਕੇ ਇਕ ਜਗ੍ਹਾ ਅਕੱਠੀ ਕਰ ਦਈਏ । ਸੋ ਜਿਤਨੀ ਇਕ ਜਗ੍ਹਾ ਹੋ ਜਾਵੇ, ਕਰਤਾਰ ਦੀ ਭਗਤੀ ਕਰਨ ਲਈ ਉਤਨੀ ਬੁਧੀ ਦੀ ਲੋੜ ਹੈ। ਇਸ ਤੋਂ ਇਹ ਮਤਲਬ ਸਿੱਧ ਹੁੰਦਾ ਹੈ ਕਿ ਭਗਤਾਂ ਦੀ ਬੁਧ ਸਭ ਤੋਂ ਸਰੇਸ਼ਟ ਅਤੇ ਉੱਚੀ ਹੁੰਦੀ ਹੈ, ਦੁਨੀਆਂ ਦੀ ਬੁਧ ਉਨ੍ਹਾਂ ਨਾਲ ਕੋਈ ਵੀ ਨਹੀਂ ਰਲਦੀ।

ਇਸ ਭਗਤੀ ਦੇ ਕਰਨ ਕਰਕੇ ਹੀ ਭਗਤ ਨੀਵੀਆਂ ਜਾਤਾਂ ਤੋਂ ਉਤਮ ਹੋ ਗਏ। ਜੈਸੇ ਗੁਰੂ ਜੀ ਦਸਦੇ ਹਨ:-

ਜਾਕੇ ਕੁਟੰਬ ਕੇ ਢੇਢਸਭ ਢੋਰ ਢਵੰਤ ਫਿਰਹਿ ਅਜਹੁ ਬੰਨਾਰਸੀ ਆਸਪਾਸਾ।
ਆਚਾਰ ਸਹਿਤ ਬਿਪ੍ਰਕਰਹਿ ਡੰਡਉਤ ਤਿਨ ਤਨੈ ਰਵਿਦਾਸ ਦਾਸਾਨਦਾਸਾ।।
[ਮਲਾਰ ਰਵਿਦਾਸ ਜੀ ਪੰ: ੧੨੯੩

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥
ਰਵਿਦਾਸ ਢੁਵੰਤਾ ਢੋਰ ਨੀਤ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ। ੩॥
ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਈਆ ਧੰਨਾ ਵਡਭਾਗਾ ॥
[ਆਸਾ ਬਾਣੀ ਭਗਤ ਧੰਨੇ ਜੀ ਕੀ ਪੰਨਾ ੪੮੭

ਭਗਤੀ ਦੇ ਪਰਤਾਪ ਕਰਕੇ ਹੀ ਭਗਤ ਉੱਚ ਪਦਵੀ ਨੂੰ ਪਰਾਪਤ ਹੋਏ, ਤੇ ਪਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਗਏ। ਯਥਾ ਗੁਰਵਾਕ :–

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥ [ਗਉੜੀ ਸੁਖ:ਮ: ੫ ਪੰ: ੨੭੮

ਸੋ ਜਿਸ ਭਗਤੀ ਦੇ ਕਰਨ ਕਰਕੇ ਐਡੀ ਉੱਚ ਪਦਵੀ ਪਰਾਪਤ ਹੁੰਦੀ ਹੈ, ਸਾਨੂੰ ਵੀ ਉਸ ਭਗਤੀ ਨੂੰ ਜ਼ਰੂਰ ਕਰਨਾ ਚਾਹੀਏ, ਯਥਾ ਗੁਰਵਾਕ :–

ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ
ਹਰਿ ਭਗਤਿ ਕਹਹੁ ਕਿਹ ਲੇਖੈ।।੧।।
[ਸੋਰਠਿ ਬਾਣੀ ਰਵਿਦਾਸ ਜੀ ਪੰ: ੬੫੮

ਜੇ ਭਗਤੀ ਨਾ ਕਰਾਂਗੇ, ਤਾਂ ਸਾਡਾ ਜੀਉਣਾ ਤੇ ਦੁਨੀਆਂ ਤੇ ਆਉਣਾ, ਕਿਸੇ ਅਰਥ ਵੀ ਨਹੀਂ ਹੈ, ਤੇ ਰਾਜ ਕਾਜ ਭੀ ਕਿਸੇ ਅਰਥ ਨਹੀਂ ਹਨ।



# * ਨੌਧਾ ਭਗਤੀ *

ਪਰਮਾਤਮਾਂ ਦੀ ਭਗਤੀ ਕਰਨ ਦੇ ਕਈ ਤਰੀਕੇ ਹਨ, ਤੇ ਕਈ ਭਾਂਤ ਭਗਤ ਜਨ ਭਗਤੀ ਕਰਦੇ ਹਨ, ਪਰੰਤੂ ਗੁਰੂ ਸਾਹਿਬ ਜੀ ਨੇ ਭਗਤੀ ਕਰਨੀ ਨੌਂ ਪਰਕਾਰ ਦੀ ਲਿਖੀ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਭਗਤਿ ਨਵੈ ਪਰਕਾਰਾ ॥ [ਸ੍ਰੀ ਰਾਗ ਮ: ੫ ਪੰਨਾ ੭੧

ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥

[ਅ: ਕਬੀਰ ਜੀਉ ਪੰਨਾ ੪੭੭

ਸੋ ਇਸ ਨੌਂ ਪ੍ਰਕਾਰ ਦੀ ਭਗਤੀ ਦਾ ਵੇਰਵਾ ਸ੍ਰੀ ਮਾਨ ਪੰਡਤ ਤਾਰਾ ਸਿੰਘ ਜੀ ਨੇ ਗੁਰਮਤ ਨਿਰਣਯ ਸਾਗਰ ਵਿਚ ਇਸ ਪ੍ਰਕਾਰ ਲਿਖਿਆ ਹੈ :-

੧. ਸ੍ਰਵਣ, ੨. ਕੀਰਤਨ, ੩. ਸਿਮਰਣ, ੪. ਪਾਦ ਸੇਵਨ, ੫. ਅਰਚਨ, ੬. ਬੰਧਨ, ੭. ਦਾਸ ਭਾਵ, ੮. ਮਿੱਤ੍ਰਤਾ, ੯. ਆਤਮ ਨਿਵੇਦਨ । ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :-

੧. †ਸ੍ਰਵਣ–ਸਰਗੁਣ ਨਿਰਗੁਣ ਪ੍ਰਮਾਤਮਾਂ ਦੇ ਉਚਾਰਨ ਕਰਨ ਵਾਲੇ ਸ਼ਬਦਾਂ ਨੂੰ ਸਰਵਣਾਂ ਦਵਾਰਾ ਸੁਣਕੇ ਸਰਗੁਣ ਨਿਰ-ਗੁਣ ਦੇ ਜਣਾਉਨ ਵਾਲਾ ਗਿਆਨ ਸਰਵਣ ਭਗਤੀ ਕਹੀ ਜਾਂਦੀ ਹੈ। ਮੰਤਰ, ਜਪ, ਬਰਤ, ਗਿਆਨ, ਪੂਜਾ, ਨਿਯਮਾਦਿ, ਇਹ ਸਾਰੇ ਹੀ ਸਰਵਣ ਕਰਨ ਤੋਂ ਪ੍ਰਾਪਤ ਹੁੰਦੇ ਹਨ, ਇਸੀ ਕਰਕੇ ਸਰਵਣ ਭਗਤੀ ਸਭ ਤੋਂ ਪਹਿਲੀ ਭਗਤੀ ਹੈ। ਪਰਮੇਸ਼ੂਰ ਦੇ ਨਾਮ ਨੂੰ ਸੁਣਨ ਲਈ ਹੀ ਪ੍ਰਿਥੂ ਰਾਜਾ ਨੇ ਦਸ ਹਜ਼ਾਰ ਕੰਨ ਪਰਮਾਤਮਾਂ ਕੋਲੋਂ ਮੰਗੇ, ਪਰਮਾਤਮਾਂ ਨੇ ਦਿਤੇ। ਕੰਨ ਪਰਾਪਤ ਕਰਕੇ ਉਸਦਾ ਜਸ ਸਰਵਣ ਕੀਤਾ। ਪਰਮਾਤਮਾਂ ਦੇ ਨਾਮ ਨੂੰ ਸੁਣਨ ਲਈ ਗੁਰੂ ਜੀ ਕ੍ਰੋੜਾਂ ਕੰਨ ਮੰਗਦੇ ਹਨ। ਯਥਾ ਗੁਰਵਾਕ:–

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ
ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥ [ਸੂਹੀ ਮ: ੫ ਪੰ: ੭੮੦

ਹੋਰ-ਸ੍ਰਵਣੀ ਸੁਣਹੁ ਬਿਮਲ ਜਸੁ ਸੁਆਮੀ॥[ਮਾਰੂ ਸੋਹਲੇ ਮ:੫ ਪੰ: ੧੦੮੦

ਹੋਰ-ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਣ ॥ [ਸੁਖਮਨੀ ਸਾ: ਪੰ: ੨੮੭

ਸੋ ਇਸ ਵਾਸਤੇ ਲਿਖਿਆ ਹੈ :–

ਦੋਹਰਾ–ਸ੍ਰਵਣ ਹਰੀ ਯਸ ਕੋ ਬਲਚਰਯਾਲੇ ਆਦਿ ॥
ਸੁਨ ਸੁਨ ਕੀਰਤਨ ਰੂਪ ਕੋ ਪਾਵੇ ਚਿਤ ਪ੍ਰਸਾਦਿ ॥

---

†ਨੋਟ–ਨੌ ਪਰਕਾਰ ਦੀ ਭਗਤੀ ਇਸ ਤਰ੍ਹਾਂ ਵੀ ਲਿਖੀ ਹੈ:– ੧. ਆਪਣੇ ਇਸ਼ਟ ਦੇਵ ਨੂੰ ਈਸ਼ਵਰ ਰੂਪ ਮੰਨਕੇ ਉਨ੍ਹਾਂ ਦੀ ਮੂਰਤ ਨੂੰ ਇਸ਼ਨਾਨ ਕਰਾਉਣਾ, ੨. ਚੰਦਨ ਪੁਸ਼ਪ ਚੜ੍ਹਾਉਣੇ, ੩. ਧੂਪ ਦੀਪ ਤੇ ਆਰਤੀ ਕਰਨੀ, ੪. ਨਿਰਤ ਕਰਨੀ, ੫. ਵਾਜਾ ਵਜਾ ਕੇ ਭਜਨ ਗਾਉਣੇ, ੬. ਭੋਗ ਲਾਉਣਾ, ੭. ਸੈਨ ਕਰਾਉਣਾ, ੮. ਗੁਣਾਂ ਦਾ ਵਰਨਣ ਕਰਨਾ, ੯. ਧਿਆਨ ਕਰਨਾ ਇਹ ਨੌਧਾ ਭਗਤੀ ਸਰਗੁਣ ਬ੍ਰਹਮ ਦੀ ਹੈ।

ਸੋ ਸਭ ਤੋਂ ਪਹਿਲੀ ਭਗਤੀ ਸਰਵਣ ਹੈ । ਕਿਉਂਕਿ ਪ੍ਰਮੇਸ਼ਰ ਦਾ ਗਿਆਨ ਵੀ ਕੇਵਲ ਸੁਣਨ ਤੋਂ ਹੀ ਉਤਪਤ ਹੁੰਦਾ ਹੈ ।

੨. ਕੀਰਤਨ-ਭਗਤੀ ਹੈ ।

॥ ਦੋਹਰਾ ॥

ਆਖਨ ਬੋਲਨ ਕਥਨ ਪੁਨ ਕੀਰਤਨ ਗਾਵਨ ਭਾਖ ॥
ਔਰ ਉਚਾਰਣ ਆਦਿ ਲੇ ਸਭਿ ਕੀਰਤ ਪੈ ਰਾਖ ॥

ਆਪਣੇ ਮੁਖ ਸੇ ਨਿਰਗੁਣ ਪਰਮਾਤਮਾਂ ਦੇ ਬੋਧ ਕਰਾਉਣ ਵਾਲੇ ਸ਼ਬਦਾਂ ਦਾ ਉਚਾਰਣ ਕਰਨਾ ਵਾ ਸਰਗੁਣ ਪ੍ਰਮਾਤਮਾ ਦਾ ਜੱਸ ਗੁਣਦਾਇਕ ਆਖਣਾ ਕੀਰਤਨ ਕਿਹਾ ਜਾਂਦਾ ਹੈ । ਸੋ ਸੁਣਨ ਤੋਂ ਮਗਰੋਂ ਹੁੰਦਾ ਹੈ, ਕਿਉਂਕਿ ਪਹਿਲੋਂ ਵਾਹਿਗੁਰੂ ਦੇ ਗੁਣ ਆਦਿਕ ਸੁਣੇ ਜਾਣ, ਤਾਂ ਹੀ ਮੂੰਹ ਤੋਂ ਕਹਿ ਸਕੀਦੇ ਹਨ । ਤਾਂ ਤੇ ਸ੍ਰਵਣ ਭਗਤੀ ਇਸ ਦਾ ਸਾਧਨ ਹੈ, ਤੇ ਕੀਰਤਨ ਸਾਧਜ ਹੈ, ਕੀਰਤਨ ਰੂਪ ਸਾਧਜ ਜਿਸਦੇ ਲਈ ਸਾਧਨ ਕੀਤਾ ਜਾਏ ਸੁਣਨ ਤੇ ਅਧਕ ਫਲ ਨਹੀਂ ਹੁੰਦਾ, ਇਸ ਵਾਸਤੇ ਸ੍ਰਵਣ ਕਰਨ ਤੇ ਭੀ ਅਨੇਕ ਬਾਂਛਿਤ ਫਲ ਪ੍ਰਾਪਤ ਨਹੀਂ ਹੁੰਦੇ, ਅਥਵਾ ਪਾ ਨਹੀਂ ਸਕੀਦੇ । ਇਸ ਵਾਸਤੇ ਕਲਿਜੁਗ ਵਿਚ ਕੇਵਲ ਕੀਰਤਨ ਦਾ ਹੀ ਅਧਿਕ ਮਹਾਤਮ ਹੈ । ਇਸੀ ਵਾਸਤੇ ਗੁਰੂ ਜੀ ਨੇ ਮਨੁੱਖ ਮਾਤ੍ਰ ਲਈ ਇਹ ਉਪਦੇਸ਼ ਦਿਤਾ ਹੈ ।

ਯਥਾ ਗੁਰਵਾਕ :-

'ਬੋਲਹੁ ਜਸੁ ਜਿਹਬਾ ਦਿਨੁ ਰਾਤਿ' ॥ [ਸੁਖ: ਸਾ: ਪੰਨਾ ੨੮੬

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
[ਸੋਰਠਿ ਮ: ੫ ਅਸਟਪਦੀਆ ਪੰਨਾ ੬੪੨

ਸ੍ਰੀ ਰਾਮ ਨਾਮਾ ਉਚਰੁ ਮਨਾ ॥ [ਗਉੜੀ ਮ: ੫ ਪੰਨਾ ੧੫੫

ਹਰਿ ਨਾਮ ਰਸਨਾ ਕਹਨ ॥ ਮਲ ਪਾਪ ਕਲ ਮਲ ਦਹਨ ॥
[ਬਿਲਾਵਲ ਮ: ੫ ਅਸਟਪਦੀ ਪੰਨਾ ੮੩੭

ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ ॥ [ਕਾਨੜਾ ਮ: ੫ ਪੰਨਾ ੧੨੯੮

ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥ [ਧਨਾ: ਮ: ੪ ਪੰ: ੬੭੦

ਭਗਤਿ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥
[ਆਸਾ ਦੀ ਵਾਰ ਪੰਨਾ ੪੬੮

ਸੋ ਸ੍ਰਵਣ ਕੀਰਤਨ ਤੇ ਚਿਤ ਬ੍ਰਿਤੀ ਸਥਿਰ ਹੋ ਜਾਂਦੀ ਹੈ, ਇਸੀ ਕਰਕੇ ਕੀਰਤਨ (ਜੱਸ) ਕਰਨਾ ਗੁਰੂ ਘਰ ਵਿਚ ਜ਼ਰੂਰੀ ਹੈ, ਤੇ ਹਰ ਮੌਕੇ ਗੁਰੂ ਜੀ ਦੇ ਸਿਖ ਕੀਰਤਨ ਕਰਦੇ ਹਨ।

੩. ਸਿਮਰਣ- ਤੀਸਰੀ ਸਿਮਰਣ ਭਗਤੀ ਕਹੀ ਜਾਂਦੀ ਹੈ। ਜੈਸੇ ਲਿਖਿਆ ਹੈ :-

॥ ਦੋਹਰਾ ॥

ਚਿੰਤਨ ਤਥਾ ਅਰਾਧਨੰ ਯਾਦ ਚਿਤਾਰਨ ਧਯਾਨ ॥
ਧਯਾਵਨ ਆਦਿਕ ਯੁਤ ਲਖੋ ਬਚ ਸਿਮਰਨ ਧਯਾਨ ॥

ਇਸ ਵਾਸਤੇ ਸਿਮਰਣ ਭਗਤੀ ਉਹ ਹੈ ਜਿਸਦੇ ਵਿਚ ਵਾਹਿਗੁਰੂ ਨਿਰੰਕਾਰ ਦਾ ਸਵਾਸ ਸਵਾਸ ਸਿਮਰਨ (ਚਿੰਤਨ) ਕੀਤਾ ਜਾਵੇ। ਅਥਵਾ ਅਰਾਧਨ ਕੀਤਾ ਜਾਵੇ। ਇਸੀ ਵਾਸਤੇ ਗੁਰੂ ਜੀ ਨੇ ਸਿਮਰਨ ਕਰਨ ਲਈ ਇਸ ਪ੍ਰਕਾਰ ਹੁਕਮ ਦਿਤਾ ਹੈ ਯਥਾ ਗੁਰਵਾਕ :-

ਰਾਮ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥
ਨਾਨਕ ਨਾਮਿ ਧਿਆਈਐ ਵਿਘਨੁ ਨ ਲਾਗੈ ਕੋਇ ॥੧॥

[ਗੂਜਰੀ ਵਾਰ ਮ: ੫ ਪੰਨਾ ੫੨੪

ਹੋਰ–ਸਾਧ ਸੰਗਿ ਹਰਿ ਹਰਿ ਨਾਮ ਚਿਤਾਰਾ [ਟੋਡੀ ਮ: ੫ ਪੰਨਾ ੭੧੭

ਜੇ ਵਡਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪਤ ਨਾਮੇ ਸੁਖ ਪਾਵੈ ਹਰਿ ਨਾਮੇ ਨਾਮਿ ਸਮਾਵੈ ॥

[ਰਾਮਕਲੀ ਮ: ੪ ਪੰ: ੮੮੦

ਸਿਮਰਹੁ ਏਕੁ ਨਿਰੰਜਨ ਸੋਊ ॥ ਜਾਤੇ ਬਿਰਥਾ ਜਾਤ ਨ ਕੋਊ ॥

[ਮਾਰੂ ਮਹਲਾ ੫ ਪੰ: ੧੦੦੪

ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥

[ਕੇਦਾਰਾ ਰਵਿਦਾਸ ਜੀ, ਪੰ: ੧੧੨੪

"ਸੋ ਇਨ੍ਹਾਂ ਪ੍ਰਮਾਣਾਂ ਦੁਆਰਾ ਸਤਿਗੁਰੂ ਜੀ ਸਾਨੂੰ ਦਸਦੇ ਹਨ, ਕਿ ਸਿਮਰਨ ਜ਼ਰੂਰ ਕਰੋ" ਨਹੀਂ ਤੇ ਬਿਨਾਂ ਸਿਮਰਨ ਤੋਂ ਸਾਰਾ ਸਮਾਂ ਐਵੇਂ ਹੀ ਜਾ ਰਿਹਾ ਹੈ।

ਯਥਾ ਗੁਰਵਾਕ :–

ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥
ਮੇਘ ਬਿਨਾ ਜਿਉ ਖੇਤੀ ਜਾਇ ॥ [ਸੁਖਮਨੀ ਸਾਹਿਬ ਪੰ: ੨੬੯

ਇਸੀ ਵਾਸਤੇ ਇਕ ਦਾ ਸਿਮਰਨ ਕਰਨਾ ਬਾਰੰਬਾਰ ਦਸਿਆ ਹੈ :–

ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥
ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ [ਧਨਾ: ਮ: ੫ ਪੰ:੬੬੯
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥ [ਸੁ: ਸਾ: ਪੰ: ੨੬੨

ਸੋ ਸਿਮਰਣ ਕਰਨਾ ਵੱਡਾ ਜ਼ਰੂਰੀ ਹੈ।

੪. ਪਾਦਸੇਵਨ ਭਗਤੀ :-ਪਰਮਾਤਮਾਂ ਦੇ ਚਰਨ ਕਮਲਾਂ ਨੂੰ ਪਵਿੱਤ੍ਰ ਜਾਣ ਕੇ ਜੋ ਉਨ੍ਹਾਂ ਦੀ ਸੇਵਾ ਕਰਨੀ ਹੈ ਇਸ ਦਾ ਨਾਮ ਪਾਦ (ਚਰਨ ਸੇਵਨ ਭਗਤੀ) ਹੈ, ਕਿਉਂਕਿ ਸ੍ਰਵਣ ਕੀਰਤਨ, ਸਿਮਰਣ ਆਦਿਕ ਕਰਦਿਆਂ ਹੋਇਆਂ ਪ੍ਰਮਾਤਮਾਂ ਦੇ ਚਰਨਾਂ ਅਥਵਾ ਉਸਦੇ ਚਰਨਾਂ ਕਵਲਾਂ ਵਾਲੇ ਸਥਾਨ ਪੁਰ ਇਸ਼ਨਾਨ, ਲੇਪਨਾਦਿਕ ਕਰਨਾ, ਵਾ ਉਸਦੇ ਸ੍ਵਰੂਪ ਗੁਰੂ ਜੀ ਦੇ ਚਰਨ ਕਮਲਾਂ ਦੀ ਸੇਵਾ ਕਰਨੀ ਪਾਦ ਸੇਵਨ ਕਹੀ ਜਾਂਦੀ ਹੈ। ਜੈਸੇ ਲਿਖਿਆ ਹੈ:-

ਦੋਹਰਾ ॥

ਪਦਕੋ ਮਰਿਦਨ ਪੋਛਨੋ ਯੇ ਪਦ ਸੇਵਨ ਜਾਨ ॥
ਲਖਮੀ ਜਯੂੰ ਪਦ ਸੇਵਨੰ ਕਰੀਏ ਭਗਤੀ ਮਾਨ ॥

ਕਵੀਆਂ ਦੇ ਸਿਰਤਾਜ ਸਤਿਗੁਰੂ ਜੀ ਇਸ ਪ੍ਰਕਾਰ ਚਰਨਾਂ ਕਮਲਾਂ ਦੀ ਸੇਵਾ ਕਰਨ ਲਈ ਹੁਕਮ ਦੇਂਦੇ ਹਨ, ਯਥਾ ਗੁਰਵਾਕ:-

ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥
[ਸੋਰਠਿ ਮਹਲਾ ੫ ਪੰਨਾ ੬੧੨

ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥
[ਜੈਤਸਰੀ ਮ: ੫ ਪੰ: ੭੦੨

ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥
ਚਰਨ ਕਮਲ ਰਿਦ ਮਹਿ ਉਰਿਧਾਰਹੁ ॥ [ਗ: ਸੁਖ: ਮ:੫ ਪੰ:੨੮੮

ਹਰਿ ਚਰਨ ਕਵਲ ਮਕਰੰਦ ਲੋਭਿਤ ਮਨੋ ਅਨ ਦਿਨੋ ਮੋਹਿ ਆਹੀ ਪਿਆਸਾ॥
[ਕੀਰਤਨ ਸੋਹਿਲਾ ਪੰਨਾ ੧੩

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥ [ਧਨਾ: ਮ: ੫ ਪੰ: ੬੮੪

ਚਰਨ ਕਮਲ ਆਧਾਰਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥
[ਗਉੜੀ ਪੂਰਬੀ ਮ: ੫ ਪੰ: ੨੧੦

ਸੋ ਸਤਿਗੁਰੂ ਜੀ ਦੇ ਚਰਨਾਂ ਦੀ ਪੂਜਾ ਕਰਨੀ ਬਿਲਕੁਲ ਜ਼ਰੂਰੀ ਹੈ ਤੇ ਚਰਨੀ ਲਗਿਆਂ ਹੀ ਭਵਸਾਗਰ ਤੋਂ ਤਰ ਸਕੀਦਾ ਹੈ।

੫. ਪੰਜਵੀਂ ਅਰਚਨ ਭਗਤੀ ਕਹਾਉਂਦੀ ਹੈ । ਸੋ ਲਾਂ ਪ੍ਰਕਾਰ ਦੇ ਯਤਨਾਂ ਨਾਲ ਸੇਵਾ ਕਰਨੀ, ਗੁਰੂ ਘਰ ਵਿਚ ਸਭ ਤੋਂ ਮੁਖ ਭਗਤੀ ਸੇਵਾ ਹੀ ਰਖੀ ਗਈ ਹੈ, ਸੇਵਾ ਤਾਂ ਹੀ ਹੋ ਸਕਦੀ ਹੈ ਜੇ ਮਨ ਨੀਵਾਂ ਹੋਵੇ, ਤੇ ਮਨ ਨੀਵਾਂ ਹੋਣ ਕਰ ਕੇ ਅਹੰਕਾਰ ਆਦਿਕ ਸਾਰੇ ਹੀ ਅਸੁਰੀ ਸੰਪ੍ਰਦਾ ਦੇ ਗੁਣ ਦੂਰ ਹੋ ਜਾਂਦੇ ਹਨ। ਇਸੀ ਵਾਸਤੇ ਗੁਰੂ ਜੀ ਨੇ ਹਰੀ ਪਰਮਾਤਮਾਂ ਦੀ ਸੇਵਾ ਕਰਨ ਦਾ ਹੁਕਮ ਦਿਤਾ ਹੈ। ਯਥਾ ਗੁਰਵਾਕ :-

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥
ਹਰਿ ਕੀ ਸਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮ ਬਿਰਥਾ ਜਾਇ ਜੀ ॥
[ਰਾਗ ਗੂਜਰੀ ਮ: ੩, ਪੰ: ੪੯੦

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥
[ਰਾਮਕਲੀ ਮ: ੩ ਅਸਟਪਦੀਆ ਪੰਨਾ ੯੧੦

ਪੂਜਾ ਸਤਿ ਸਤਿ ਸੇਵ ਦਾਰ ॥ [ਸੁਖਮਨੀ ਸਾ: ਮ: ੫ ਪੰ: ੨੮੫

ਸੋ ਵਾਹਿਗੁਰੂ ਦੇ ਪਿਆਰੇ ਭਗਤ ਹਰੀ ਪਰਮਾਤਮਾਂ ਦੀ ਸੇਵਾ ਕਰਦੇ ਹਨ, ਪ੍ਰੰਤੂ ਏਹ ਸੇਵਾ ਪਾਪੀ ਪੁਰਸ਼ਾਂ ਨੂੰ ਚੰਗੀ ਨਹੀਂ ਲਗਦੀ। ਜੈਸੇ ਗੁਰੂ ਜੀ ਦਸਦੇ ਹਨ :-

ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ।
ਮਾਖੀ ਚੰਦਨੁ ਪਰ ਹਰੈ ਜਹ ਬਿਗੰਧ ਤਹ ਜਾਇ ॥
[ਸਲੋਕ ਕਬੀਰ ਜੀ ਕੇ ਪੰਨਾ ੧੩੬੮

ਪ੍ਰੰਤੂ ਵਾਹਿਗੁਰੂ ਦੇ ਪਿਆਰੇ ਕਦੀ ਸੇਵਾ ਵਲੋਂ ਮੁਖ ਨਹੀਂ ਮੋੜਦੇ।

ਛੇਵੀਂ ਬੰਦਨਾ ਭਗਤੀ ਕਹਾਉਂਦੀ ਹੈ। ਇਸ ਭਗਤੀ ਵਿਚ ਬੰਦਨਾ (ਨਮਸ਼ਕਾਰ) ਕਰਨੀ ਜ਼ਰੂਰੀ ਦਸੀ ਹੈ। ਇਸ ਪਹਿਲੀ ਡੰਡਉਤ ਬੰਦਨਾ ਕਹਾਉਂਦੀ ਹੈ। ਜੋ ਅਸ਼ਟਾਂਗੋਂ ਸੇਵਾ ਨਮਨ ਵਾ ਸੀਵਾ ਨਮਨ ਬੰਦਨ ਕਹੀਦੀ ਹੈ। ਜੈਸੇ ਗੁਰੂ ਜੀ ਦਸਦੇ ਹਨ–

ਸਲੋਕ

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥਿ॥
[ਗਉੜੀ ਬਾਵਨ ਅਖਰੀ ਮ: ੫ ਪੰ: ੨੫੬

ਇਸ ਦਾ ਭਾਵ ਇਹ ਹੈ ਕਿ ਆਪਣੇ ਮਨ ਨੂੰ ਡੰਡੇ ਵਤ ਸਿੱਧਾ ਕਰਕੇ ਪਰਮਾਤਮਾਂ ਦੇ ਦਵਾਰੇ ਨਮਸ਼ਕਾਰ ਕਰੇ, ਵਾ ਡਿੱਗ ਪਵੇ ਤੇ ਕਹੈ :–

ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥
ਭਗਤਿ ਵਛਲ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ।
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ।
ਕਰ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ॥
[ਜੈਤਸਰੀ ਵਾਰ ਮ: ੫, ਪੰ: ੭੦੯

ਸੋ ਇਸ ਤਰ੍ਹਾਂ ਡਿਗਣ ਦਾ ਨਾਮ ਡੰਡੌਤ ਬੰਦਨਾ ਕਹੀ ਜਾਂਦੀ ਹੈ। ਜੈਸੈ ਲਿਖਿਆ ਹੈ–

ਦੋਹਿਰਾ

ਹਾਥ ਜੋੜ ਹਰਿ ਦੇਵ ਪੈ ਨਮਨ ਜੋ ਨੀਕੀ ਭਾਂਤ॥

ਆਠ ਅੰਗ ਕਰ ਰਿਜੂਆ ਬੰਦਨ ਨਾਮ ਕਹਾਤ ॥
ਹੋਰ ਗੁਰਵਾਕ–

ਰਾਮ ਨਾਮ ਕਉ ਨਮਸਕਾਰ ॥ [ਮਾਲੀ ਗਉੜਾ ਮ: ੫ ਪੰਨਾ ੯੮੬
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥
[ਸੂਹੀ ਮ: ੫ ਪੰਨਾ ੭੪੫

ਇਤਆਦਿਕ ਸਵਾਮੀ ਜੀ ਇਛਾਨੁਸਾਰ ਸੇਵਾ ਕਰਨੇ ਵਾਲੇ ਦਾਸ ਪਰ ਪ੍ਰਕ੍ਰਿਤ ਸਵਾਮੀਵਤ ਵਾਹਿਗੁਰੂ ਪਰਮ ਦਿਆਲੂ ਸ਼ੀਘਰ ਹੀ ਪ੍ਰਸੰਨ ਹੋਵੇਗਾ, ਇਸੇ ਭਗਤੀ ਦੇ ਕਰਨ ਲਈ ਬੰਦਨਾ ਕਰਨੀ ਵਡੀ ਜ਼ਰੂਰੀ ਹੈ ਜੈਸੇ ਗੁਰੂ ਜੀ ਦਸਦੇ ਹਨ।

ਨਿਵੈ ਸੁ ਗਉਰਾ ਹੋਇ ॥ [ਆਸਾ ਦੀ ਵਾਰ ਪੰ: ੪੭੦

ਜੇਹੜਾ ਤਕੜੀ ਦਾ ਛਾਬਾ ਨਿਉਂ ਜਾਵੇ ਓਹੀ ਭਾਰਾ ਹੁੰਦਾ ਹੈ। ਸੋ ਸੁਧ ਮਨ ਕਰ ਕੇ ਬੰਦਨਾ ਕਰਨੀ ਠੀਕ ਹੁੰਦੀ ਹੈ।

੭. ਦਾਸ ਭਾਵ ਭਗਤੀ ਕਹਾਉਂਦੀ ਹੈ–ਜੈਸੇ ਕਵੀ ਜੀ ਲਿਖਦੇ ਹਨ।

ਦੋਹਿਰਾ

ਬਯੰਜਨ ਚਵਰੁਲੇ ਆਦਿ ਸਭ ਪੀਸਨ ਪਾਨੀ ਢੋਂਨ॥
ਇਤਆਦਿਕ ਜਹਿ ਕਿਰਯਾ ਹੋਇ ਦਾਸ ਭਾਵ ਲਖ ਤੌਨ ॥

ਪੱਖਾ ਝਲਨਾ, ਚਵਰ ਕਰਨੀ, ਚੱਕੀ ਪੀਹਣੀ, ਪਾਣੀ ਢੋਣਾ ਆਦਿਕ ਸਾਰੇ ਕੰਮ ਕਰਨੇ ਇਹੋ ਜਿਹੀ ਜਿਸ ਦੀ ਕਿਰਿਆ ਹੋਵੇ, ਉਹ ਦਾਸ ਕਹਾਉਂਦਾ ਹੈ। ਇਸ ਵਾਸਤੇ ਗੁਰੂ ਜੀ ਨੇ ਦਾਸ ਭਾਵ ਦੇ ਲਈ ਬਹੁਤ ਪ੍ਰਮਾਣ ਦਿਤੇ ਹਨ।

ਯਥਾ ਗੁਰਵਾਕ–

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥ [ਸੂਹੀ ਮ: ੫ ਪੰ: ੭੪੩

ਪਖਾ ਫੇਰੀ ਪਾਣੀ ਢੋਵਾ ਹਰਿ ਜਨਕੈ ਪੀਸਣੁ ਪੀਸਿ ਕਮਾਵਾ ॥

[ਸੂਹੀ ਮ: ੫ ਪੰਨਾ ੭੪੯

ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥

[ਸੂਹੀ ਮ: ੪ ਅਸਟਪਦੀਆ ਪੰਨਾ ੭੫੭

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥

[ਬਿਲਾਵਲੁ ਮਹਲਾ ੫ ਪੰਨਾ ੮੧੧

ਨਾਰਾਇਣ ਓਟ ਨਾਨਕ ਦਾਸ ਗਹੀ ॥ [ਗੋਂਡ ਮ: ੫ ਪੰਨਾ ੮੬੮

ਪ੍ਰਮਾਤਮਾਂ ਦਾ ਦਾਸ ਹੋਣ ਲਈ ਗੁਰੂ ਜੀ ਨੇ ਏਹ ਪ੍ਰਮਾਣ ਦਿਤੇ ਹਨ, ਤੇ ਦਸਿਆਂ ਹੈ ਕਿ ਵਾਹਿਗੁਰੂ ਮੈਨੂੰ ਆਪਣੇ ਦਾਸਾਂ ਦਾ ਵੀ ਦਾਸ ਬਣਾ :-

ਮੋਕਉ ਕੀਜੈ ਦਾਸੁ ਦਾਸ ਦਾਸਨ ਕੋ
ਹਰਿ ਦਇਆ ਧਾਰਿ ਜਗੰਨਾਥਾ ॥ [ਜੈਤਸਰੀ ਮ: ੪ ਪੰਨਾ ੬੯੬

ਸੋ ਹਰ ਜੀਵ ਨੂੰ ਚਾਹੀਏ ਨਿਰੰਕਾਰ ਦੇ ਚਰਨਾਂ ਦਾ ਭੌਰਾ ਬਣ ਕੇ ਜਨਮ ਸਫਲਾ ਕਰੇ।

੮. ਅਠਵੀਂ ਸਖੀ ਭਾਵ ਭਗਤੀ ਹੈ। ਇਹ ਦੋ ਤਰ੍ਹਾਂ ਦੀ ਹੈ, ਇਕ ਆਦਮੀ ਲਈ ਤੇ ਇਕ ਇਸਤ੍ਰੀ ਲਈ ਹੈ। ਇਸ ਭਗਤੀ ਦਾ ਇਹ ਸਵਰੂਪ ਹੈ :-

ਦੋਹਿਰਾ-

ਖਾਨ ਪਾਨ ਪਹਿਰਨ ਥਿਤ ਸਯਨ ਕਿਰਿਆ ਲੌ ਆਦਿ ॥
ਮਿਸਰਿਤ ਹੋਵੇ ਯਾਹ ਮੋਂ, ਸਖੀ ਭਾਵ ਕਰ ਯਾਦ ॥
ਸਖੀ ਭਾਵ ਬਿਧ ਦੋ ਅਹੈ, ਨਰਨਾਰੀ ਕਰ ਰੂਪ ॥
ਸਖਾ ਕਹਾਵੇ ਨਰਬਪੂ, ਨਾਰੀ ਸਖੀ ਸਵਰੂਪ ॥

ਨਿਜਬਧ ਮੋ ਥਪ ਨਾਰਿਤਾ, ਹਰਿਮੋ ਪਤਿਪਨ ਥਾਪ ॥
ਸਖੀ ਭਾਵ ਮੋਂ ਜਾਨੀਏ, ਭਗਤ ਕੋ ਬਹੁ ਜਾਪ ॥

ਸਖੀ ਭਾਵ ਸਾਮਗਰੀ, ਜਗ ਮੇਂ ਹੋਵਤ ਭੂਰ ॥
ਯਾਹੀ ਤੇ ਸੋ ਜਾਹਲੋ, ਭੂਖਤ ਬਸਤ੍ਰ ਨੂਰ ॥

ਔ ਕੁਚਜ ਸੁਚਜ ਪੁਨ, ਤਸ ਸੁਹਾਰਾ ਦੂਰ ਭਾਗ ॥
ਜੰਵ ਬਿਵਾਹ ਅਲਾਹਣੀ, ਘੋੜੀ ਤੈਸ ਸੁ ਲਾਗ ॥

ਸਿਖਿਯਾ ਮਾਨ ਸੁ ਬੇਨਤੀ, ਪਤਿ ਬਸਕਾ ਰਸ ਭਾਵ ॥
ਸਭ ਗੁਣ ਧਾਰਨ ਔਗੁਣਾਂ, ਤਿਆਗਣ ਗੁਰੂ ਬਤਾਵ ॥

ਸੋ ਇਹਨਾਂ ਤੁਕਾਂ ਵਿਚ ਦਸਿਆ ਹੈ ਕਿ ਈਸ਼੍ਵਰ ਨਿਰੰਕਾਰ ਨੂੰ ਆਪਣਾ ਪਤੀ ਰੂਪ ਸਮਝੇ ਤੇ ਆਪ ਨੂੰ ਉਸ ਦੀ ਇਸਤ੍ਰੀ ਵਤ ਸਮਝੇ। ਸੁਚੱਜ ਨੂੰ ਧਾਰਨ ਕਰ ਕੇ ਕੁਚੱਜ ਨੂੰ ਛਡ ਦੇਵੇ, ਤੇ ਜੈਸੇ ਇਸਤ੍ਰੀ ਆਪਣੇ ਪਤਿ ਨੂੰ ਖੁਸ਼ ਕਰਨ ਲਈ ਕਈ ਪਰਕਾਰ ਦੇ ਹਾਵ ਭਾਵ ਕਰਦੀ ਹੈ, ਤੈਸੇ ਜਗਯਾਸੂ ਜਨ (ਸਖੀ) ਨੂੰ ਪਰਮਾਤਮਾਂ ਨਾਲ ਲਾਡ ਕਰਨੇ ਚਾਹੀਦੇ ਹਨ। ਜੈਸੇ ਸਤਿਗੁਰੂ ਜੀ ਦੇ ਪਿਆਰੇ ਸਖੀ ਭਾਵ ਨੂੰ ਧਾਰ ਕਰਕੇ ਕਰਦੇ ਹਨ ਤੇ ਇਸ ਤਰ੍ਹਾਂ ਬੇਨਤੀ ਕਰਦੇ ਹਨ।

ਯਥਾ ਗੁਰਵਾਕ–

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥
[ਆਸਾ ਮ: ੫ ਪੰਨਾ ੩੭੮

ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਆ ਮੇਰਾ ਸਾਜਨੜਾ ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇੜਾ ਹਰਿ ਜਾਨੀਅੜਾ ॥
[ਰਾਮਕਲੀ ਛੰਤ ਮ: ੫ ਪੰ: ੯੨੪

ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥
[ਮਾਰੂ ਸੋਲਹੇ ਮ: ੫ ਪੰਨਾ ੧੦੮੦

ਇਤਿ ਆਦਿਕ ਹੋਰ ਵੀ ਕਈ ਜਗ੍ਹਾ ਗੁਰੂ (ਨਿਰੰਕਾਰ) ਜੀ ਨੂੰ ਸਖਾ ਮਿਤ੍ਰ ਸਜਨ ਕਰਕੇ ਕਹਿਆ ਹੈ। ਜੈਸੇ :–

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥
[ਮਾਰੂ ਮ: ੧ ਪੰਨਾ ੯੮੯

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥
[ਸਲੋਕ ਮ: ੫ ਪੰਨਾ ੧੪੨੬

ਇਤਿ ਆਦਿਕ ਵਾਹਿਗੁਰੂ ਨੂੰ ਸਖਾ ਮਿਤ੍ਰ ਦਸ ਕੇ ਦੂਸਰਿਆਂ ਨੂੰ ਕਿਹਾ ਹੈ ਕਿ ਹੇ ਸਖੀ ! ਵਾਹਿਗੁਰੂ ਤਾਂ ਬਿਲਕੁਲ ਨੇੜੇ ਹੈ, ਤੇ ਤੂੰ ਕਿਧਰ ਲਭਦੀ ਫਿਰਦੀ ਹੈਂ, ਤੇ ਇਸ ਸਰੀਰ ਦਾ ਕੀ ਮਾਣ ਕਰਦੀ ਹੈਂ। ਯਥਾ ਗੁਰਵਾਕ :–

ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
[ਤਿਲੰਗ ਮ: ੧ ਪੰਨਾ ੭੨੨

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
[ਵਡਹੰਸ ਮ: ੧ ਪੰਨਾ ੫੫੭

ਇਹ ਸਭ ਮਿਤ੍ਰ ਬ੍ਰਿਤੀ ਰੂਪ ਸਖੀ ਭਾਵ ਕਿਹਾ ਹੈ। ਯਥਾ ਗੁਰਵਾਕ–

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥
[ਸ੍ਰੀ ਰਾਗ ਮ: ੫ ਪੰਨਾ ੫੧

ਇਸ ਦਾ ਨਾਮ ਸਖੀ ਭਾਵ ਭਗਤੀ ਕਿਹਾ ਹੈ।

੯. ਨੌਵੀਂ ਆਤਮ ਨਿਵੇਦਨ ਭਗਤੀ ਹੈ। ਇਸ ਭਗਤੀ ਦਾ ਭਾਵ ਇਹ ਹੈ ਕਿ ਜਗਯਾਸੂ ਜਨ ਤਨ,ਮਨ, ਧਨ ਆਪਣਾ ਨਿਰੰਕਾਰ ਨੂੰ ਅਰਪਨ ਕਰ ਦੇਵੇ, ਤੇ ਆਪਾ ਭਾਵ ਦੂਰ ਕਰਕੇ ਸਭ ਕੁਝ ਪ੍ਰਮਾਤਮਾਂ ਦਾ ਹੀ ਸਮਝੇ। ਇਸ ਭਗਤੀ ਦੇ ਕਰਨ ਲਈ ਗੁਰੂ ਜੀ ਐਉਂ ਉਪਦੇਸ਼ ਦੇਂਦੇ ਹਨ–

ਮਨੁ ਤਨੁ ਅਰਪੈ ਬਿਸਨ ਪਰੀਤਿ ॥

[ਰਾਮਕਲੀ ਬਾਣੀ ਬੇਣੀ ਜੀ ਕੀ ਪੰਨਾ ੯੭੪

ਸਰਬਸੁ ਦੀਜੈ ਆਪਣਾ ਵਾਰੇ ॥ [ਮਾਝ ਮ: ੫ ਪੰਨਾ ੧੦੮
ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥

[ਰਾਮਕਲੀ ਦਖਣੀ ਓਅੰਕਾਰ ਮ: ੧ ਪੰ: ੯੩੬

ਕਵੀ ਜੀ ਇਸ ਭਗਤੀ ਦਾ ਸਵਰੂਪ ਐਉਂ ਵਰਨਣ ਕਰਦੇ ਹਨ–

ਦੋਹਿਰਾ ॥

ਤਨ ਮਨ ਧਨ ਗੁਰ ਹਰੀ ਕੋ, ਬਲ ਸਮ ਦੈ ਨ ਉਠਾਇ ॥
ਸਰਬ ਨਿਵੇਦਨ ਨਾਮ ਯਹੀ, ਭਗਤੀ ਨਉਮ ਕਹਾਇ ॥

ਸਭ ਕੁਝ ਅਰਪਨ ਕਰਨ ਨੂੰ ਸਰਬ ਨਿਵੇਦਨ ਭਗਤੀ ਵਾ ਆਤਮ ਨਿਵੇਦਨ ਭਗਤੀ ਭੀ ਕਹਿੰਦੇ ਹਨ। ਵਾਸਤਵ ਵਿਚ ਆਤਮ ਨਾਮ ਆਪਣੇ ਆਪ ਬਯਾਪਕ ਬਿਸ਼ਨ ਵਾਹਿਗੁਰੂ ਨੂੰ "ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ" ਇਤਿਆਦਿਕ ਬਚਨਾਂ ਤੇ ਸਰਬ ਸਰਪੰਚ ਕੀ ਭਿੰਨ ਸੱਤਾ ਦੂਰ ਕਰਕੇ, ਅਭੇਦ ਰੂਪ ਸੇ ਅਰਪਨ ਕਰਨਾ ਆਤਮ ਨਿਵੇਦਨ

ਭਗਤੀ ਕਹੀ ਜਾਂਦੀ ਹੈ। ਜੈਸੇ ਗੁਰੂ ਜੀ ਦਸਦੇ ਹਨ–

ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥
ਏਕਹਿ ਆਪਿ ਨਹੀ ਕਛੁ ਭਰਮੁ ॥
[ਗਉੜੀ ਸੁਖਮਨੀ ਮ: ੫ ਪੰਨਾ ੨੮੭

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥
[ਸਿਰੀ ਰਾਗ ਰਵਿਦਾਸ ਜੀ ਪੰ: ੯੩

ਸੋ ਇਸ ਭਗਤੀ ਵਿਚ ਪੁਜ ਕੇ ਭਗਤ ਜਨ ਹਰੀ ਪ੍ਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਜਾਂਦੇ ਹਨ!

ਸੋ ਛਿਹ ਨੌਂ ਪਰਕਾਰ ਦੀਆਂ ਭਗਤੀਆਂ ਹਨ, ਸੋ ਇਹਨਾਂ ਭਗਤੀਆਂ ਵਿਚੋਂ ਹਰ ਇਕ ਭਗਤੀ ਕਰ ਕੇ ਜੀਵ ਤਰ ਸਕਦਾ ਹੈ, ਕਿਉਂਕਿ ਕੋਈ ਦੋ ਭਗਤੀਆਂ ਕਰਦਾ ਹੈ ਕੋਈ ਇਕ ਕਰਦਾ ਹੈ, ਕੋਈ ਸਾਰੀਆਂ ਕਰਦਾ ਹੈ, ਪਰ ਕਲਿਆਨ ਸਭਨਾਂ ਨੂੰ ਪ੍ਰਾਪਤ ਹੋ ਜਾਂਦੀ ਹੈ। ਜੈਸੇ ਸ੍ਵਣ ਭਗਤੀ ਤੋਂ ਰਾਜੇ ਪਰੀਛਤ ਦਾ ਉਧਾਰ ਹੋਇਆ ਹੈ (ਜਿਸ ਵਕਤ ਓਹਨਾਂ ਨੇ ਭਾਗਵਤ ਦੀ ਕਥਾ ਸੁਣੀ ਸੀ) ਕੀਰਤਨ ਭਗਤੀ ਤੋਂ ਸੁਕਦੇਵ ਜੀ ਦਾ ਉਧਾਰ ਹੋਇਆ ਹੈ, ਸਿਮਰਣ ਭਗਤੀ ਸੇ ਪ੍ਰਹਿਲਾਦ ਜੀ ਦਾ ਉਧਾਰ ਹੋਇਆ ਹੈ, ਪਾਦਸੇਵਨ ਭਗਤੀ ਤੋਂ ਪ੍ਰਿਥੂ ਰਾਜੇ ਦਾ ਉਧਾਰ ਹੋਇਆ ਹੈ, ਬੰਦਨ ਭਗਤੀ ਤੋਂ ਅਕਰੂਰ ਜੀ ਦਾ ਉਧਾਰ ਹੋਇਆ ਹੈ, ਦਾਸ ਭਾਵ ਭਗਤੀ ਸੇ ਹਨੂੰਮਾਨ ਜੀ ਦਾ ਉਧਾਰ ਹੋਇਆ ਹੈ, ਸਖੀ ਭਾਵ ਸੇ ਅਰਜਨ ਜੀ ਦਾ ਉਧਾਰ ਹੋਇਆ ਹੈ, ਆਤਮ ਨਿਵੇਦਨ ਭਗਤੀ ਸੈ ਬਲਿਰਾਜਾ ਸਮਾਨ ਹੀ ਮੁਕਤੀ ਕੋ ਪਰਾਪਤ ਹੋਇਆ ਹੈ। ਸੋ

ਭਾਵੇਂ ਕੋਈ ਇਕ ਦੋ ਭਗਤੀਆਂ ਕਰੇ, ਭਾਵੇਂ ਸਾਰੀਆਂ ਕਰੇ ਕਲਿਆਨ ਹਰ ਇਕ ਨੂੰ ਪ੍ਰਾਪਤ ਹੋ ਸਕਦੀ ਹੈ। ਸੋ ਜੇਹੜਾ ਪੁਰਸ਼ ਸਤਿਗੁਰੂ ਜੀ ਪਾਸੋਂ ਭਗਤੀ ਦੀ ਯਾਚਨਾ ਕਰਦਾ ਹੈ ਉਹ ਹੀ ਪੁਰਸ਼ ਦੁਨੀਆਂ ਵਿਚ ਸਰੇਸ਼ਟ ਹੈ। ਗੁਰਵਾਕ:-

ਨਵੈ ਖੰਡ ਕੀ ਪ੍ਰਿਥਮੀ (ਭਗਤੀ) ਮਾਗੈ ਸੋ ਜੋਗੀ ਜਗਿ ਸਾਰਾ ॥
[ਆਸਾ ਕਬੀਰ ਜੀ ਪੰਨਾ ੪੭੭

ਨਵਾਂ ਖੰਡਾਂ ਦੇ ਮਾਲਕ ਅਥਵਾ ਨਵਾਂ ਖੰਡਾਂ ਵਿਚ ਵਿਆਪਕ ਸਤਿਗੁਰੂ ਨੂੰ ਜਾਣਨ ਲਈ ਜੋ ਉਸ ਦੀ (ਨੌਂ ਪ੍ਰਕਾਰ ਦੀ ਭਗਤੀ) ਕਰਦਾ ਹੈ, ਉਹ ਹੀ ਪੁਰਸ਼ ਦੁਨੀਆਂ ਵਿਚੋਂ ਤਰਦਾ ਹੈ। ਸੋ ਇਹ ਨੌਧਾ ਭਗਤੀ ਹਰ ਇਕ ਨੂੰ ਕਰਨੀ ਚਾਹੀਦੀ ਹੈ, ਨਹੀਂ ਤੇ ਗੁਰਵਾਕ ਅਨੁਸਾਰ :-

ਬਿਨੁ ਭਗਤੀ ਤਨੁ ਹੋਸੀ ਛਾਰੁ ॥ [ਸੁਖਮਨੀ ਸਾ: ਪੰਨਾ ੨੯੦

ਸਰੀਰ ਨਾਸ ਹੋ ਜਾਵੇਗਾ।

(ਭਗਤੀ ਦੇ ਪ੍ਰਕਾਰ ਦੀ)

ਪਿਛੇ ਨੌਧਾ ਭਗਤੀ ਦਾ ਵੇਰਵਾ ਦਸਿਆ ਹੈ, ਪ੍ਰੰਤੂ ਆਮ ਕਰਕੇ ਭਗਤੀ ਦੋ ਪ੍ਰਕਾਰ ਦੀ ਗਿਣੀ ਜਾਂਦੀ ਹੈ, ਇਕ ਬਿਹਿਤਿ-ਇਕ-ਅਬਿਹਿਤ-ਸੋ ਦੋਹਾਂ ਵਿਚੋਂ ਨੌਂ ਪ੍ਰਕਾਰ ਦੀ ਭਗਤੀ ਜੋ ਦਸੀ ਹੈ, ਇਸ ਦਾ ਨਾਮ ਬਿਹਿਤ ਹੈ। ਫੇਰ ਇਹ ਤਿੰਨ ਪ੍ਰਕਾਰ ਦੀ ਹੈ, ਇਕ ਕਰਮ ਮਿਸ੍ਰਤ ਹੈ। ਦੂਸਰੀ ਗਯਾਨ ਕਰਨ ਉਭਯ ਮਿਸ੍ਰਤ ਹੈ, ਤੀਸਰੀ ਕੇਵਲ ਗਯਾਨ ਮਿਸਰਤ ਹੈ। ਇਨ੍ਹਾਂ ਤਿੰਨਾਂ ਵਿਚੋਂ ਕਰਮ ਮਿਸਰਤ ਭਗਤੀ ਸ੍ਵਾਂਤਕੀ, ਰਾਜਸੀ, ਤਾਮਸੀ, ਤਿੰਨ ਪ੍ਰਕਾਰ ਦੀ ਹੈ, ਇਨ੍ਹਾਂ ਤਿੰਨਾਂ ਵਿਚੋਂ ਸ੍ਵਾਂਤਕੀ ਫੇਰ ਤਿੰਨ ਪ੍ਰਕਾਰ ਦੀ ਹੈ, ਇਕ ਪਾਪਾਂ ਦੇ ਨਾਸ

ਕਰਨ ਹੇਤੁ ਹੈ, ਦੂਸਰੀ ਪ੍ਰਮੇਸ਼ੂਰ ਦੀ ਪ੍ਰਸੰਨਤਾ ਹੇਤੁ ਹੈ, ਤੀਸਰੀ ਬੇਦ ਵਿਧ ਕੀ ਸਿੱਧੀ ਹੇਤੁ ਹੈ । ਇਸ ਤਰ੍ਹਾਂ ਰਾਜਸੀ ਭੀ ਤਿੰਨ ਪ੍ਰਕਾਰ ਦੀ ਹੈ, ਪਹਿਲੀ ਵਿਖਯੋਂ ਕੀ ਪ੍ਰਾਪਤੀ ਹੇਤੁ, ਦੂਸਰੀ ਯਸ ਕੀ ਪ੍ਰਾਪਤੀ ਹੇਤੁ, ਤੀਸਰੀ ਐਸਵਰਯ ਕੀ ਪ੍ਰਾਪਤੀ ਹੇਤੁ ਹੈ। ਇਸੀ ਪ੍ਰਕਾਰ ਤਾਮਸੀ ਵੀ ਤਿੰਨ ਪ੍ਰਕਾਰ ਦੀ ਹੈ, ਪਹਿਲੀ ਹਿੰਸਾ ਹੇਤੁ, ਦੂਸਰੀ ਦੰਭ ਹੇਤੁ, ਤੀਸਰੀ ਅਹੰਕਾਰ ਹੇਤੁ ਹੈ ਇਸ ਪ੍ਰਕਾਰ ਕਰਮ ਮਿਸਰਤ ਭਗਤੀ ਨੌਂ ਪ੍ਰਕਾਰ ਦੀ ਹੋਈ, ਨਵਾਂ ਦੇ ਵੀ ਇਕ ਇਕ ਦੇ ਉਤਮ, ਮਧਮ ਕਨਿਸ਼ਟ, ਭੇਦ ਕਰਨ ਕਰਕੇ ਸਤਾਈ ਭੇਦ ਹੋਏ, ਇਸੀ ਤਰ੍ਹਾਂ ਸਤਾਈਆਂ ਦੇ ਉਤਮ, ਮਧਮ, ਕਨਿਸ਼ਟ, ਆਦਿਕ ਕਰਨੇ ਸੇ ਕੁਲ ੮੧ ਭੇਦ ਹੋਏ, ਕਰਮ ਮਿਸ੍ਰਤ ਭਗਤੀ ਦੇ, ਕਰਮ ਮਿਸਰਤ ਮੇਂ ਸ੍ਵਾਂਤਕੀ ਦਾ ਪ੍ਰਮੇਸ਼ਰ ਕੀ ਆਗਿਆ ਪਾਲਨ ਸੇ ਤਾਂ ਕੀ, ਪ੍ਰੀਤੀ ਮਾਤਰ ਮੇਂ ਤਾਤ ਪਰਯ ਹੋਨੇ ਤੇ ਦਾਸ ਭਗਤੀ ਮੇਂ ਅੰਤਰ ਭਾਵ ਹੈ ਰਾਜਸੀ ਤਾਮਸੀ, ਕਾ ਅਰਚਨ ਭਗਤੀ ਮੇਂ ਅੰਤਰ ਭਾਵ ਹੈ । ਇਸੀ ਤਰ੍ਹਾਂ ਕਰਮ ਗਯਾਨ ਦੋਵੇਂ ਮਿਸ੍ਰਤ ਭੀ ਉਤਮ, ਮਧਮ, ਕਨਿਸ਼ਟ ਭੇਦ ਸੇ ਤੀਨ ਪ੍ਰਕਾਰ ਕੀ ਹੈ, ਤੀਨੋਂ ਮੇਂ ਜੋ ਜੋ ਤਰੰਗੋਂ ਮੇਂ ਜਲ ਭਾਵ ਵਤ ਸਰਬ ਭੂਤੋਂ ਮੇਂ ਆਪਣੀ ਭਗਵਤ ਸਵਰੂਪਤਾ ਦੇਖਦਾ ਹੈ ਵੋਹ ਉਤਮ ਹੈ, ਜਿਸ ਦਾ ਈਸ਼ਵਰ ਮੇਂ ਪ੍ਰੇਮ ਹੈ । ਤਿਸਦਿਆਂ ਭਗਤਾਂ ਸਾਥ ਮੈਤ੍ਰੀ, ਗਰੀਬਾਂ ਪਰ ਕਿਰਪਾ ਤੇ ਬਿਰੋਧੀਆਂ ਵਿਚ ਉਪੇਖਯਾ ਕਰਦਾ ਹੈ, ਸੋ ਮਧਮ ਕਿਹਾ ਜਾਂਦਾ ਹੈ, ਜੋ ਮੂਰਤੀ ਮੇਂ ਸ਼ਰਧਾ ਸੇ ਪ੍ਰਮੇਸ਼ੂਰ ਕੇ ਪੂਜਨ ਕੀ ਇਛਾ ਕਰਦਾ ਹੈ ਤੇ ਭਗਤਾਂ ਅਤੇ ਹੋਰਨਾਂ ਨਾਲ ਪ੍ਰੇਮ ਨਹੀਂ ਕਰਦਾ, ਉਹ ਮੰਦ (ਕਨਿਸ਼ਟ) ਪੁਰਸ਼ ਹੈ। ਏਥੇ ਉਤਮ ਭਗਤੀ ਕਾ ਆਤਮ ਨਿਵੇਦਨ ਮੇਂ ਮਧਮ ਕਾ ਦਾਸ ਭਾਵ ਮੇਂ ਮੰਦ (ਕਨਿਸ਼ਟ) ਕਾ ਅਰਚਨ ਭਾਵ ਮੇਂ ਅੰਤ੍ਰ ਭਾਵ ਜਾਨ ਲੈਣਾ। ਇਸੀ ਤਰ੍ਹਾਂ ਗਯਾਨ ਮਾਤ੍ਰ ਮਿਸਰਤ ਭੀ ਉਤਮ, ਮਧਮ ਮੰਦ, ਸੋ

ਤਿੰਨ ਪ੍ਰਕਾਰ ਦੀ ਹੈ, ਤਿੰਨਾਂ ਵਿਚੋਂ ਸਤ ਬ੍ਰਹਮ ਰੂਪ ਕਰਕੇ, ਜਿਸ ਵਿਚ ਜਗਤ ਦੀ ਪ੍ਰਤੀਤੀ ਹੋਵੇ ਵੋਹ ਮੰਦ ਹੈ। ਜੈਸੇ ਗੁਰੂ ਜੀ ਦਾ ਵਾਕ ਹੈ :-

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ
ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

[ਰਾਮਕਲੀ ਮ: ੩ ਅਨੰਦ ਪੰਨਾ ੯੨੨

ਅਤੇ ਜਿਸ ਵਿਚ ਸਰਬ ਪ੍ਰਪੰਚ ਦਾ ਮਿਥਿਆ ਰੂਪ ਕਰ ਪ੍ਰਤੀਤ ਹੋਵੇ ਉਹ ਮੱਧਮ ਹੈ, ਜੈਸੇ ਗੁਰਵਾਕ :-

ਦ੍ਰਿਸਟਿ ਮਾਨ ਹੈ ਸਗਲ ਮਿਥੇਨਾ ॥

[ਮਾਰੂ ਸੋਹਲੇ ਮ: ੫ ਪੰਨਾ ੧੦੮੩

ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰ ॥੧॥

[ਬਸੰਤ ਮ: ੯ ਪੰਨਾ ੧੧੮੭

ਜਿਸ ਵਿਚ ਸਤ ਅਤੇ ਮਿਥਯਾ ਦੋਹਾਂ ਰੂਪਾਂ ਸੇ ਪ੍ਰਪੰਚ ਕੀ ਪ੍ਰਤੀਤ ਨਾ ਹੋਵੇ ਉਹ ਉਤਮ ਹੈ ਯਥਾ ਗੁਰਵਾਕ :-

ਪ੍ਰਭ ਕੈ ਰੰਗਿ ਰਾਚਿ ਜਨ ਰਹੈ ॥ [ਸੁਖਮਨੀ ਸਾ: ਪੰ: ੨੮੫

ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥

[ਧਨਾਸਰੀ ਪੀਪਾ ਜੀ ਪੰਨਾ ੬੯੫

ਇਤਿਆਦਿ ਏਥੇ ਪ੍ਰਪੰਚ ਸੱਤਯਵਤਾ ਦਾ ਪ੍ਰਤੀਤ ਸਹਿਤ ਮਨ ਕੀ ਬ੍ਰਿਤੀ ਪ੍ਰਮੇਸੂਰ ਮੇਂ ਜਲ ਧਾਰਾ ਦੀ ਨਿਆਈਂ ਬਣੀ ਰਹਿਣੀ, ਜੈਸੇ ਸਮੁੰਦ੍ਰ ਮੇਂ ਗੰਗਾ ਜੀ ਕਾ ਜਲ ਨਿਰੰਤਰ

ਪੈਂਦਾ ਹੈ, ਇਸ ਦਾ ਨਾਮ ਪਰਾ ਅਰ ਪ੍ਰੇਮ ਭਗਤੀ ਹੈ। ਇਹ ਭਗਤੀ ਫਲ ਰੂਪ ਹੈ ਅਤੇ ਨੌਂ ਇਸ ਦਾ ਸਾਧਨ ਰੂਪ ਹਨ। ਸਾਧਨ ਰੂਪ ਭਗਤੀਆਂ ਵਿਚ, ਸ੍ਰਵਣ, ਸਿਮਰਣ, ਆਤਮ ਨਿਵੇਦਨ, ਭਗਤੀਆਂ ਗਯਾਨ ਰੂਪ ਹੈਂ, ਯਾਂ ਤੇ ਇਹ ਪਰਾ ਭਗਤੀ ਮੇਂ ਸਵਰੂਪ ਸੇ ਕਾਰਣ ਹੈਂ। ਇਨ੍ਹਾਂ ਤੋਂ ਭਿੰਨ ਔਰ ਭਗਤੀਆਂ, ਆਰਾਧਯ ਈਸ਼੍ਵਰ ਗੋਚਰ ਜੋ ਗਯਾਨ ਤਿਸ ਕੀ ਉਤ-ਪਤੀ ਦਵਾਰਾ ਕਾਰਣ ਹੈ। ਪਾਪ ਕੀ ਨਿਵ੍ਰਿਤੀ ਪੁੰਨ ਕੀ ਉਤਪਤੀ ਦਵਾਰਾ ਸਭ ਤੁਲਯ ਕਾਰਣ ਹੈ ਅਰ ਪਰਾ ਭਗਤੀ ਇਨ ਕਾ ਤੁਲਯ ਹੈ। ਏਹ ਸਭੀ ਬਿਹਿਤ ਭਗਤੀ ਹੈ।

ਅਬਿਹਿਤਿ ਭਗਤੀ ਚਾਰ ਪ੍ਰਕਾਰ ਦੀ ਹੈ ਪਹਿਲੀ ਦਵੈਖ ਜਨਯ, ਜੈਸੇ ਰਾਵਣ ਤੇ ਸਿਸ਼ਪਾਲ ਕੀ, ਦੂਜੀ ਭਯਜਨਕ ਜੈਸੇ ਕੰਸ ਤੇ ਮਰੀਚ ਕੀ, ਤੀਜੀ ਸਨੇਹ ਜਨਯ, ਜੈਸੇ ਨੰਦ ਯਸੋਧਾਂ ਕੀ, ਚੌਥੀ ਕਾਮ ਜਨਯ, ਜੈਸੇ ਗੋਪੀਆਂ ਦੀ।

॥ ਦੋਹਿਰਾ ॥

ਬਿਹਿਤ ਸਭੀ ਪੁਨ ਦੁਬਿਦ ਹੈ, ਅਨਗ ਅਨਨਯ ਬਿਭੇਦ ॥
ਅਨਯ ਭੇਦ ਮੇਂ ਭਗਤਿ ਹੈ, ਦੂਸਰਤਾ ਬਿਨ ਵੇਦ ॥
ਗੁਰਮਤਿ ਮੇਂ ਅਨਨਯ ਕੀ, ਭਾਖੀ ਪੂਰਬ ਰੀਤ ॥
ਯਤੋ ਇਕਾਕੀ ਭਗਤਿ ਹੀ, ਭਲੇ ਪ੍ਰਾਰਥਨ ਕੀਤ ॥

ਯਥਾ ਗੁਰਵਾਕ:-

ਹੌਂ ਮਾਂਗੋ ਭਗਤ ਇਕਾਕੀ ॥
ਦਾਸ ਅਨਿੰਨ ਮੇਰੋ ਨਿਜ ਰੂਪ ॥ [ਸਾਰੰਗ ਨਾਮਦੇਉ ਜੀ ਪੰ: ੧੨੫੨

ਸੋ ਇਤ ਆਦਿਕ ਭਗਤੀਆਂ ਕਰਦੇ ਹੋਏ ਪ੍ਰਮੇਸ਼੍ਵਰ ਦੇ ਪਿਆਰੇ ਉਸ ਦਾ ਰੂਪ ਹੀ ਹੋ ਜਾਂਦੇ ਹਨ। ਓਹਨਾਂ ਦੇ ਮੂੰਹੋਂ

ਜੋ ਬਚਨ ਨਿਕਲਦਾ ਹੈ ਉਹੋ ਹੀ ਸਫਲਾ ਵਾ ਪੂਰਾ ਹੁੰਦਾ ਹੈ। ਕਿਉਂਕਿ ਪ੍ਰਮਾਤਮਾਂ ਉਨ੍ਹਾਂ ਦਾ ਕਿਹਾ ਮੰਨ ਲੈਂਦਾ ਹੈ। ਯਥਾ ਗੁਰਵਾਕ :–

ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥

[ਬਿਲਾਵਲ ਮ: ੫ ਪੰਨਾ ੮੧੭

ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥

[ਗਉੜੀ ਕੀ ਵਾਰ ਪੰ: ੩੧੯

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਭਗਤੀ ਕਰਕੇ ਪ੍ਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਜਾਵੇ ਤੇ ਜੀਵਨ ਮੁਕਤ ਹੁੰਦਾ ਹੋਇਆ ਸਦਾ ਹੀ ਅਨੰਦ ਮਾਣੇ।

ਬੈਂਤ–ਭਗਤ ਕਰਨ ਭਗਤੀ ਪ੍ਰੇਮ ਲਾਇਕੇ ਤੇ,
ਸ੍ਰਵਣ ਕੀਰਤਨ ਸਿਮਰਨ ਪਿਆਰ ਕਰਕੇ।
ਪਾਦ ਸੇਵਨ ਅਤੇ ਅਰਚਨ ਬੰਦਨਾ ਜੀ
ਦਾਸ ਭਾਵ ਮਿਤ੍ਰ ਹਿਰਦੇ ਧਾਰ ਕਰਕੇ।
ਕਰ ਕਰ ਆਤਮ ਨਿਵੇਦਨ 'ਚ ਪਹੁੰਚ ਜਾਂਦੇ,
ਸਦਾ ਬਿਹਤ ਅਬਿਹਤ ਵੀਚਾਰ ਕਰਕੇ।
'ਭਗਤ' ਕਰਨ ਭਗਤੀ ਚਿਤ ਲਾਇ ਚਰਨਾਂ,
ਹੋਂਦੇ ਬ੍ਰਹਮ ਮੇਂ ਲੀਣ ਲਿਵ ਲਾਇ ਕਰਕੇ।




ਸਿਖ ਉਸਨੂੰ ਆਖਦੇ ਹਨ ਕਿ ਜਿਸ ਨੇ ਗੁਰੂ ਜੀ ਤੋਂ ਸਿਖਿਆ ਲੈ ਕੇ ਹਿਰਦੇ ਵਿਚ ਧਾਰਨ ਕੀਤੀ ਹੋਈ ਹੋਵੇ।

ਯਥਾ ਗੁਰਵਾਕ:-

ਸਿਖੀ ਸਿਖਿਆ ਗੁਰ ਵੀਚਾਰਿ ॥ [ਆਸਾ ਦੀ ਵਾਰ ਪੰਨਾ ੪੬੫

ਤਾਂ ਤੇ ਆਪਣੇ ਗੁਰੂ ਜੀ ਦੀ ਸਿਖਿਆ ਅਨੁਸਾਰ ਚੱਲਣ ਵਾਲੇ ਦਾ ਨਾਮ "ਸਿੱਖ" ਹੈ। ਸਿੱਖ ਉਹ ਬਣ ਸਕਦਾ ਹੈ, ਜਿਸਦੀ ਹੋਰਨਾਂ ਪਦਾਰਥਾਂ ਨਾਲੋਂ ਬ੍ਰਿਤੀ ਟੁਟਕੇ ਸਤਿਗੁਰੂ ਜੀ ਦੇ ਚਰਨਾਂ ਨਾਲ ਲੱਗ ਜਾਵੇ ਤੇ ਐਹੋ ਜਿਹਾ ਹੋ ਜਾਵੇ, ਜੇਹਾ ਕੁ ਭਾਈ ਗੁਰਦਾਸ ਜੀ ਦੱਸਦੇ ਹਨ :-

ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ ॥
ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ ॥
ਗੋੱਲਾ ਮੁਲ ਖਰੀਦ ਕਾਰੇ ਜੋਵਣਾ ॥
ਨਾ ਤਿਸ ਭੁਖ ਨ ਨੀਂਦ ਨ ਖਾਣਾ ਸੋਵਣਾ ॥
ਪੀਹਣ ਹੋਇ ਜਦੀਦ ਪਾਣੀ ਢੋਵਣਾ ॥
ਪੱਖੇ ਦੀ ਤਾਗੀਦ ਪਗ ਮਲ ਧੋਵਣਾ ॥
ਸੇਵਕ ਹੋਇ ਸੰਜੀਦ ਨ ਹਸਣਾ ਰੋਵਣਾ ॥
ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ ॥
ਚੰਦ ਮੁਮਾਰਖ ਈਦ ਪੁਗ ਖਲੋਵਣਾ ॥
[ਵਾਰ ੩ ਪਉੜੀ ੧੯

ਐਹੋ ਜਿਹਾ ਆਦਮੀ ਜਿਸ ਨੇ ਪਹਿਲੋਂ ਹੀ ਜੀਵਨ ਭਾਵ ਨੂੰ ਤਿਆਗ ਦੇਣਾ ਹੈ ਤੇ ਗੁਰੂ ਜੀ ਦੇ ਹੁਕਮ ਅਨੁਸਾਰ :-

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥
[ਸਲੋਕ ਵਾਰਾਂ ਤੇ ਵਧੀਕ ਮ: ੧ ਪੰਨਾ ੧੪੧੨

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਗਲ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥
[ਮਾਰੂ ਵਾਰ ਡਖਣੇ ਮ: ੫ ਪੰਨਾ ੧੧੦੨

ਪਹਿਲੋਂ ਮਰਣਾ ਹੀ ਕਬੂਲ ਕਰਕੇ ਸਿਰ ਸਤਿਗੁਰੂ ਜੀ ਦੇ ਚਰਨਾਂ ਦੀ ਭੇਟਾ ਕਰ ਦੇਣਾ ਹੈ ਉਸਦਾ ਨਾਮ ਸਿੱਖ ਹੈ।

ਸਤਿਗੁਰੂ ਜੀ ਨੇ ਸਿੱਖ ਬਣਨ ਵਾਲਿਆਂ ਨੂੰ ਕੋਈ ਲਾਲਚ ਨਹੀਂ ਦਿੱਤਾ, ਜੈਸੇ ਹਿੰਦੂ ਮਤ ਵਿਚ ਸਵਰਗ ਆਦਿਕ ਦਾ ਲਾਲਚ ਦਿੱਤਾ ਜਾਂਦਾ ਹੈ, ਮੁਸਲਮਾਨਾਂ ਵਿਚ ਹੂਰਾਂ ਲੌਂਡੇ ਤੇ ਅੰਤ ਦੇ ਵੇਲੇ ਬਖਸ਼ੇ ਜਾਨ ਦਾ ਲਾਲਚ ਦਿਤਾ ਜਾਂਦਾ ਹੈ। ਪਰੰਤੂ ਗੁਰੂ ਜੀ ਨੇ ਇਸਦੇ ਬਜਾਏ ਪਹਿਲੋਂ ਹੀ ਸਿਰ ਮੰਗ ਲਿਆ ਹੈ, ਤੇ ਸਿਧੇ ਰਸਤੇ ਚਲਣ ਲਈ ਇਹ ਉਪਦੇਸ਼ ਦਿੱਤਾ ਹੈ। ਜੈਸੇ ਗੁਰੂ ਜੀ ਦਸਦੇ ਹਨ :–

ਕਾਮ ਕ੍ਰੋਧ ਲੋਭ ਮੋਹ ਤਜਾਰੀ ॥
ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥
[ਸੂਹੀ ਮ: ੫ ਪੰਨਾ ੭੩੯

ਕਾਮ ਕ੍ਰੋਧ ਲੋਭ ਮੋਹ ਅਹੰਕਾਰ ਆਦਿਕਾਂ ਨੂੰ ਤਜਵਾ ਕੇ ਨਾਮ, ਦਾਨ, ਇਸ਼ਨਾਨ ਨੂੰ ਦ੍ਰਿੜ ਕਰਾਇਆ, ਤੇ ਸਿਖ ਨੂੰ ਰਾਜ ਜੋਗੀ ਬਣਾ ਦਿੱਤਾ ਰਾਜ ਮਾਣਦਿਆਂ ਹੋਇਆਂ ਜੋਗ ਮਾਰਗ ਵਿਚ ਚੱਲਣ ਲਈ ਇਹ ਹੁਕਮ ਦਿੱਤਾ–

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
[ਰਾਮਕਲੀ ਅਨੰਦ ਪੰਨਾ ੯੧੮

ਇਸ ਕਠਨ ਰਸਤੇ ਤੇ ਤੁਰਨ ਵਾਲਾ ਸਿੱਖ ਬਣਾਇਆ, ਦੁਨੀਆਂ ਵਿਚ ਰਹਿੰਦਿਆਂ ਹੋਇਆਂ ਉਹ ਉੱਚ ਪਦਵੀ ਬਖਸ਼

ਦਿੱਤੀ, ਜਿਸ ਪਦਵੀ ਦੇ ਪ੍ਰਾਪਤ ਕਰਨ ਲਈ, ਕਈ ਤਪ ਕਰਦੇ ਤੇ ਧੂਣੀਆਂ ਤਪਾਂਦੇ, ਤੇ ਜੰਗਲਾਂ ਵਿਚ ਇਕਾਂਤ ਜਾਕੇ ਬਹਿੰਦੇ ਪੁੱਠੇ ਹੋ ਕੇ ਲਮਕਦੇ, ਤੇ ਆਪਣੇ ਆਪ ਨੂੰ ਅੱਗ ਦੀ ਭੇਟਾ ਕਰਦੇ ਹਨ। ਸੋ ਰਾਜ ਜੋਗ ਦੋਵੇਂ ਹਿਸੇ ਗੁਰੂ ਜੀ ਨੇ ਸਿੱਖ ਨੂੰ ਬਖਸ਼ ਦਿੱਤੇ। ਜੈਸੇ ਸਾਹਿਬ ਕਲਗੀਧਰ ਜੀ ਨੇ ਇਕ ਸਵੈਯੇ ਦਵਾਰਾ ਉਪਦੇਸ਼ ਦਿਤਾ ਹੈ।

ਸਵੈਯਾ॥ ਧੰਨ ਜੀਓ ਤਿਹ ਕੋ ਜਗ ਮੈਂ ਮੁਖਿ ਤੇ ਹਰਿ ਚਿਤ ਮੈਂ
ਜੁਧ ਬੀਚਾਰੈ॥ ਦੇਹ ਅਨਿੱਤ ਨ ਨਿੱਤ ਰਹੈ ਜਸ
ਨਾਵ ਚੜੈ ਭਵ ਸਾਗਰ ਤਾਰੈ॥

ਇਨ੍ਹਾਂ ਦੋਹਾਂ ਤੁਕਾਂ ਦਵਾਰਾ ਬੀਰ ਰਸ ਦੇ ਪੈਦਾ ਕਰਨ ਤੇ ਦੇਹ ਨੂੰ ਮਿਥਯਾ ਜਾਣ ਕੇ ਆਪਣੇ ਆਪ ਨੂੰ ਕੁਰਬਾਨ ਕਰਨ ਲਈ ਪ੍ਰੇਰਨਾ ਕਰਦੇ ਹਨ, ਤੇ ਦਸਦੇ ਹਨ ਕਿ ਸੂਰਮੇ ਬਣਕੇ ਸਵਾਮੀ ਦੀ ਆਗਿਆ ਅਨੁਸਾਰ ਕੁਰਬਾਨੀ ਕਰਕੇ ਜਸ ਖਟੇ। ਇਹ ਰਾਜਸੀ ਕੰਮ ਦਾ ਉਪਦੇਸ਼ ਹੈ, ਤੇ ਅਗਲੀਆਂ ਤੁਕਾਂ ਦਵਾਰਾ ਜੋਗ ਦੇ ਰਸਤੇ ਨੂੰ ਪਰਾਪਤ ਕਰਨ, ਤੇ ਦਿਲ ਵਿਚੋਂ ਕਾਇਰ-ਤਾਈ ਨੂੰ ਦੂਰ ਕਰਨ ਦਾ ਉਪਦੇਸ਼ ਦੇਂਦੇ ਹਨ। ਯਥਾ :-

ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ
ਜਿਉ ਉਜੀਆਰੈ॥ ਗਿਆਨਹਿ ਕੀ ਬਢਨੀ ਮਨੋ
ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥ [ਬਚਿਤ੍ਰ ਨਾਟਕ

ਹਾਂ ਜੀ ! ਫੇਰ ਸਿੱਖ ਨੂੰ ਭਾਣੇ ਅੰਦਰ ਚੱਲ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਬ੍ਰਹਮ ਗਿਆਨੀ ਬਨਣ ਦਾ ਉਪਦੇਸ਼ ਦੇਂਦੇ ਹਨ, ਤੇ ਦਸਦੇ ਹਨ, ਕਿ ਇਸ ਤਰ੍ਹਾਂ ਦੇ ਪੂਰਨਿਆਂ ਪੁਰ ਚੱਲਣ ਵਾਲਾ ਸਿੱਖ ਬ੍ਰਹਮ ਪ੍ਰਮਾਤਮਾਂ ਦੇ

ਚਰਨਾਂ ਵਿਚ ਹੀ ਲੀਨ ਹੋ ਜਾਂਦਾ ਹੈ । ਜੈਸੇ ਜਲ ਵਿਚ ਜਲ ਅਭੇਦ ਹੋ ਜਾਂਦਾ ਹੈ, ਤੈਸੇ ਸਿਖ ਵੀ ਅਭੇਦ ਰੂਪ ਹੋ ਜਾਂਦਾ ਹੈ ।

ਯਥਾ ਗੁਰਵਾਕ–

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥੧॥ਰਹਾਉ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥

[ਸੋਰਠਿ ਮ: ੯ ਪੰਨਾ ੬੩੪

ਇਸ ਮਹਾਨ ਅਵਸਥਾ ਵਿਚ ਪਹੁੰਚ ਕੇ ਗੁਰੂ ਜੀ ਦਾ ਸਿਖ ਗੁਰ ਜੀ ਨਾਲ ਲੀਨ ਹੋ ਕੇ ਸਦਾ ਹੀ ਅਭੇਦ ਰਹਿੰਦਾ ਹੈ, ਤੇ ਗੁਰੂ ਤੇ ਸਿੱਖ ਵਿਚ ਕੋਈ ਭੇਦ ਨਹੀਂ ਰਹਿੰਦਾ ਯਥਾ ਗੁਰਵਾਕ–

ਗੁਰੂ ਸਿੱਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥

[ਆਸਾ ਮ: ੪ ਪੰਨਾ ੪੪੪

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਿਛ ਨਾਹਿ ॥
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ॥

[ਬਚਿਤ੍ਰ ਨਾਟਕ ਪਾ: ੧੦

ਇਸ ਪ੍ਰਕਾਰ ਗੁਰੂ ਦੇ ਸਿਖ ਅਭੇਦ ਹੋ ਕੇ–

ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥ [ਸੁਖ: ਸਾ: ਪੰਨਾ ੨੯੦

ਆਪ ਜਪਦੇ ਹੋਏ ਅਜਪਾ ਰੂਪ ਵਿਚ ਪਹੁੰਚ ਕੇ, ਹੋਰਨਾਂ ਨੂੰ (ਗੁਰ ਉਪਦੇਸ਼ ਦਵਾਰਾ) ਨਾਮ ਦੀ ਦਾਤ ਬਖਸ਼ਦੇ ਹਨ। ਮੈਤ੍ਰੀ, ਮੁਦਤਾ, ਕਰਣਾ, ਅਪੇਖਯਾ ਨੂੰ ਵਰਤ ਕੇ ਦਿਖਾ ਦਿੰਦੇ ਹਨ, ਤੇ ਐਹੋ ਜਿਹੇ ਗੁਰਸਿਖਾਂ ਦੀ ਮਹਿਮਾਂ ਹੀ ਗੁਰੂ ਜੀ ਨੇ ਵਰਨਣ ਕੀਤੀ ਹੈ, ਯਥਾ ਗੁਰਵਾਕ–

ਗੁਰ ਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਹਿ ॥

[ਸਲੋਕ ਵਾਰਾਂ ਤੇ ਵਧੀਕ ਮ: ੪ ਪੰਨਾ ੧੪੨੪

ਵਾਹਵਾ ਧੰਨ ਗੁਰਸਿਖੀ ਜਿਸ ਨੂੰ ਮੇਰੇ ਸਤਿਗੁਰੂ ਜੀ ਨੇ ਐਡੀ ਵਡਿਆਈ ਬਖਸ਼ੀ ਹੈ ਤੇ ਕਿਹਾ ਹੈ ਕਿ ਹੇ ਜੀਵ! ਜੇ ਤੈਨੂੰ ਗੁਰੂ (ਨਿਰੰਕਾਰ) ਦੇ ਚਰਨਾਂ ਨਾਲ ਮਿਲਣ ਦੀ ਇੱਛਿਆ ਹੈ ਤਾਂ ਗੁਰੂ ਜੀ ਦੇ ਸਿੱਖਾਂ ਪਾਸ ਪੁਜ–

ਉਥੇ ਪੁਜ ਕੇ ਗੁਰੂ ਜੀ ਦੇ ਹੁਕਮ ਅਨੁਸਾਰ "ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ" ਜੋ ਸਿਖ ਮਿਲੇ ਉਸ ਦੀ ਚਰਨੀ ਲਗੀਏ ਤੇ ਫਿਰ ਉਸ ਦੇ ਪਾਸ 'ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ' ਆਪਣੇ ਮਨ ਦੀ ਬ੍ਰਿਥਾ ਕਹੀਦੇ ਤੇ ਬੇਨਤੀ ਕਰੀਏ। ਹੇ ਗੁਰ ਚਰਨਾਂ ਦੇ ਭਵਰੇ! ਮੈਨੂੰ ਵੀ ਗੁਰੂ ਜੀ ਦਾ ਦੀਦਾਰ ਕਰਾ ਦੇਹ, ਤੇ (ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ) ਉਹ ਉਪਦੇਸ਼ ਦੇਹ ਜਿਸ ਉਪਦੇਸ਼ ਨਾਲ ਮੇਰਾ ਮਨ ਗੁਰੂ ਜੀ ਦੇ ਚਰਨਾਂ ਨਾਲ ਹੀ ਜੁੜਿਆ ਰਹੇ, ਤੇ ਹੋਰ ਕਿਸੇ ਪਾਸੇ ਨਾ ਜਾਵੇ। ਹੇ ਪਿਆਰੇ ਗੁਰਮੁਖ ! ਜੇ ਤੂੰ ਮੇਰੇ ਤੇ ਇਹ ਕਿਰਪਾ ਕਰੇਂ ਤਾਂ (ਇਹ ਮਨੁ ਤੈਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ) ਇਹ ਮਨ ਵੀ ਮੈਂ ਤੇਰੇ ਅਰਪਣ ਕਰ ਦੇਵਾਂਗਾ

ਪਰ ਮੈਨੂੰ ਗੁਰਸਿਖੀ ਦਾ ਰਸਤਾ ਬਤਾ ਦੇਹ, ਕਿਉਂਕਿ ਤੂੰ ਉਸ ਰਸਤੇ ਦਾ ਭੇਤੀ ਹੈਂ। ਐਸੇ ਗੁਰਸਿਖਾਂ ਪਾਸ ਬੇਨਤੀ ਕਰਨ ਦਾ ਹੁਕਮ ਮੇਰੇ ਸਤਿਗੁਰ ਜੀ ਨੇ ਦਿਤਾ ਹੈ, ਵਾਹਵਾ ਧੰਨ ਸਿਖੀ ਹੈ।

ਗੁਰ ਸਿਖੀ ਦੁਨੀਆਂ ਦੇ ਸਭਨਾਂ ਪਦਾਰਥਾਂ ਨਾਲੋਂ ਵਡੀ ਤੇ ਅਮੋਲਕ ਵਸਤੂ ਹੈ ਤੇ ਨਿਬਾਹੀ ਔਖੀ ਜਾਂਦੀ ਹੈ, ਭਾਈ ਗੁਰਦਾਸ ਜੀ ਦਸਦੇ ਹਨ :—

ਵਾਲਹੁ ਨਿਕੀ ਆਖੀਐ ਖੰਡੇ ਧਾਰਹੁੰ ਸੁਣੀਐ ਤਿੱਖੀ ॥
ਆਖਣ ਆਖ ਨ ਸਕੀਐ ਲੇਖ ਅਲੇਖ ਨ ਜਾਇ ਲਿਖੀ ॥
ਗੁਰਮੁਖ ਪੰਥ ਵਖਾਣੀਐ ਅਪੜ ਸਕੈ ਇੱਕਤੁ ਵਿੱਖੀ ॥
ਸਿਲ ਅਲੂਣੀ ਚਟਣੀ ਤੁਲ ਨ ਲੱਖ ਅਮਿਓ ਰਸਇੱਖੀ ॥
ਗੁਰਮੁਖ ਸੁਖ ਫਲ ਪਾਇਆ
ਭਾਇ ਭਗਤਿ ਵਿਰਲੀ ਜੁ ਬਿਰਿੱਖੀ ॥
ਸਤਿਗੁਰ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰ ਸਿੱਖੀ॥
ਚਾਰ ਪਦਾਰਥ ਭਿੱਖ ਭਿੱਖੀ ॥ [ਵਾਰ ੨੯ ਪਉੜੀ ੧

ਗੁਰੁ ਚੇਲਾ ਚੇਲਾ ਗੁਰੂ ਗੁਰੂ ਸਿਖ ਸੁਣ ਗੁਰੁ ਸਿੱਖ ਸਦਾਵੈ ॥
ਇਕ ਮਨ ਇਕ ਅਰਾਧਣਾ ਬਾਹਰ ਜਾਂਦਾ ਵਰਜ ਰਹਾਵੈ ॥
ਹੁਕਮੀ ਬੰਦਾ ਹੋਇਕੈ ਖਸਮੈ ਦਾ ਭਾਣਾ ਤਿਸ ਭਾਵੈ ॥
ਮੁਰਦਾ ਹੋਇ ਮੁਰੀਦ ਹੋਇ ਕੋ ਵਿਰਲਾ ਗੁਰੁ ਗੋਰ ਸਮਾਵੈ ॥
ਪੈਰੀ ਪੈ ਪਾਖਾਕ ਹੋਇ ਪੈਰਾਂ ਉਪਰ ਸੀਸ ਧਰਾਵੈ ॥
ਆਪ ਗਵਾਏ ਆਪ ਹੁਇ ਦੂਜਾ ਭਾਉ ਨ ਨਦਰੀ ਆਵੈ ॥
ਗੁਰ "ਸਿਖੀ" "ਗੁਰ ਸਿਖ" ਕਮਾਵੈ ॥ [ਵਾਰ ੨੮ ਪਉੜੀ ੧੬

ਇਹਨਾਂ ਸ਼ਬਦਾਂ ਤੋਂ ਪਤਾ ਲਗਦਾ ਹੈ ਕਿ ਗੁਰ ਸਿਖੀ ਸਭ ਤੋਂ ਸਰੇਸ਼ਟ ਪਦਾਰਥ ਹੈ ਗੁਰਸਿੱਖ ਮੁਰਦੇ ਹੋ ਕੇ ਅਰਥਾਤ ਜੀਵਤ ਭਾਵ (ਅਹੰਕਾਰਾਦਿਕ) ਨੂੰ ਮਾਰ ਕੇ ਗੁਰ ਸਿੱਖੀ ਨੂੰ ਕਮਾਉਂਦੇ ਹਨ। ਸੋ ਇਹ ਗੁਰਸਿਖੀ ਦੀ ਦਾਤ ਵਡਿਭਾਗੀ ਪੁਰਸ਼ਾਂ ਨੂੰ ਪ੍ਰਾਪਤ ਹੁੰਦੀ ਹੈ. ਜੇ ਅਸੀਂ ਮਾਨੁੱਖ ਜਨਮ ਪਾਇ ਕੇ ਤੇ ਫਿਰ ਸ੍ਰੀ ਗੁਰੂ ਨਾਨਕ ਦੇਵ ਜਗਤ ਗੁਰੂ ਜੀ ਦੀ ਉਚੀ ਸਿਖਿਆ ਤੋਂ ਖਾਲੀ ਰਹੀਏ, ਤਾਂ ਦੁਨੀਆਂ ਵਿਚ ਸਾਡੇ ਵਰਗਾ ਨਿਭਾਗਾ ਪੁਰਸ਼ ਹੋਰ ਕੌਣ ਹੋ ਸਕਦਾ ਹੈ? ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਆਪਣੇ ਸਰੀਰ ਦੀ ਸਫਲਤਾ ਅਤੇ ਕਲਿਆਣ ਦੀ ਪ੍ਰਾਪਤੀ ਲਈ ਗੁਰਸਿਖੀ ਨੂੰ ਧਾਰਨ ਕਰੇ। ਕਿਉਂਕਿ ਸਿਖੀ ਪੰਥ ਕੋਈ ਬਨਾਵਟੀ ਪੰਥ ਨਹੀਂ ਹੈ ਤੇ ਨਾ ਹੀ ਕਿਸੇ ਖ਼ਾਸ ਆਦਮੀ ਦਾ ਪੈਰੋਕਾਰ ਹੈ, ਬਲਕਿ ਅਕਾਲ ਪੁਰਖ ਦਾ ਸਾਜਿਆ ਹੋਇਆ ਕੁਦਰਤੀ ਪੰਥ ਹੈ ਤੇ ਹਰ ਵਕਤ ਉਸ ਕਰਤੇ ਦੀ ਕੁਦਰਤ ਨਾਲ ਉਸ ਦੇ ਭਾਣੇ ਅੰਦਰ ਚਲਦਾ ਹੈ। ਤਾਂ ਤੇ ਹਰ ਇਕ ਸੱਜਣ ਨੂੰ ਚਾਹੀਦਾ ਹੈ ਕਿ ਇਸ ਰੱਬੀ (ਅਕਾਲੀ) ਪੰਥ ਵਿਚ ਸ਼ਾਮਲ ਹੋ ਕੇ ਜਨਮ ਮਰਨ ਦੀ ਫਾਂਸੀ ਕਟੋ, ਕਿਉਂਕਿ ਇਸ ਪੰਥ ਵਿਚ ਸ਼ਾਮਲ ਹੋਣ ਵਾਲੇ–

ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥
ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥

[ਸੁਖਮਨੀ ਸਾਹਿਬ ਪੰਨਾ ੨੯੨

ਲੋਕ, ਪ੍ਰਲੋਕ ਵਿਚ ਸੁਖ ਮਾਣਦੇ ਹੋਇ, ਪ੍ਰਭੂ ਪਰਮਾਤਮਾਂ ਦੇ ਚਰਨਾਂ ਨਾਲ ਮਿਲ ਕੇ ਸਦਾ ਸੁਖ ਨੂੰ ਭੋਗਦੇ ਹਨ। ਮਹਾਰਾਜ ਜੀ ਦਾ ਕਥਨ ਹੈ–

ਤਿਨ (ਸ੍ਰੀ ਗੁਰੂ ਨਾਨਕ ਦੇਵ ਜੀ ਨੇ) ਇਹੁ ਕਲਿ
ਮੋ ਧਰਮ (ਸਿੱਖੀ ਪੰਥ) ਚਲਾਇਓ ॥
ਸਭ ਸਾਧਨ ਕੋ ਰਾਹ ਬਤਾਇਓ ॥
ਜੋ ਤਾਕੇ ਮਾਰਗ ਮਹਿੰ ਆਏ ॥
ਤੇ ਕਬਹੂੰ ਨਹੀਂ ਪਾਪ ਸੰਤਾਏ ॥
ਜੇ ਜੇ ਪੰਥ ਤਵਨ ਕੇ ਪਰੇ ॥
ਤਾਪ ਪਾਤ ਤਿਨਕੈ ਪ੍ਰਭ ਹਰੇ ॥
ਦੂਖ ਭੂਖ ਕਬਹੂੰ ਨ ਸੰਤਾਏ ॥
ਕਾਲ ਜਾਲ ਕੇ ਬੀਚ ਨ ਆਇ ॥

[ਬਚਿਤ੍ਰ ਨਾਟਕ ਪਾ: ੧੦

ਤਾਂ ਤੇ ਸਦਾ ਸੁਖ ਨੂੰ ਮਾਣਨ ਲਈ ਗੁਰ ਸਿੱਖੀ ਧਾਰਨ ਕਰੀਏ ਤੇ ਦੁਨੀਆਂ ਤੋਂ ਮੁਖ ਉਜਲਾ ਲੈ ਕੇ ਜਾਈਏ, ਤੇ "ਸਿਖ" ਨਾਮ ਨੂੰ ਪਵਿਤ੍ਰ ਕਰੀਏ।

ਬੈਂਤ

"ਸਿੱਖ" ਸਿੱਖਿਆ ਗੁਰ ਕਮਾਉਣ ਵਾਲਾ,
ਜਦੋਂ ਆਂਵਦਾ ਗੁਰੂ ਦਵਾਰ ਅੰਦਰ।
ਸਿਰ ਦੇ ਕੇ ਮਰਣ ਕਬੂਲ ਕਰਦਾ,
ਅਰਪੇ ਤਨ ਮਨ ਧਨ ਗੁਰੂ ਦਵਾਰ ਅੰਦਰ।
ਸਮਝੇ ਆਪਣਾ ਕੁਝ ਨਾ ਦੁਨੀ ਉਤੇ,
ਰਹਿੰਦਾ ਵਿਚ ਰਜਾਇ ਕਰਤਾਰ ਅੰਦਰ।
ਨਾਮ ਜਪ ਕੇ ਨਾਮੀਂ ਦਾ ਰੂਪ ਹੁੰਦਾ,
ਸੁਚੀ "ਭਗਤਿ" ਹੈ ਸਿੱਖੀ ਸੰਸਾਰ ਅੰਦਰ।

†

# () ਬਿਬੇਕ ()

੧. ਆਪਣੇ ਮਨ ਮੇਂ ਬੀਚਾਰ ਕਰਨੀ ਕਿ ਪਰਮੇਸ਼ੂਰ ਸਤਿ ਹੈ, ਤੇ ਜਗਤ ਮਿਥਯਾ ਹੈ, (ਦ੍ਰਿਸਟਿ ਮਾਨ ਹੈ ਸਗਲ ਮਿਥੇਨਾ) ਐਸੀ ਵਿਚਾਰ ਕਰਨ ਦਾ ਨਾਮ ਬਿਬੇਕ ਹੈ।

੨. ਬਿਬ ਨਾਮ ਦਵੈਤ ਦਾ ਹੈ, ਤੇ ਏਕ ਇਕ ਨੂੰ ਕਹਿੰਦੇ ਹਨ, ਦਵੈਤਾ ਭਾਵ ਨੂੰ ਦੂਰ ਕਰ ਕੇ ਜੋ ਵੀਚਾਰ ਦੁਵਾਰਾ ਭਗਤੀ ਕਰਕੇ ਨਿਰੰਕਾਰ ਦੇ ਚਰਨਾਂ ਨਾਲ ਇਕ ਹੋ ਜਾਣਾ ਹੈ, ਉਸ ਨੂੰ ਬਿਬੇਕ ਕਹਿੰਦੇ ਹਨ।

੩. ਗੁਰ ਸਿੱਖਾਂ ਵਿਚ ਜੋ ਸੋਧ ਦਾ ਪ੍ਰਸ਼ਾਦ (ਆਪਣੀ ਹਥੀਂ ਬਣਾ ਕੇ ਜਾਂ ਆਪਣੇ ਹਮ ਖਿਆਲੀ ਸਿੰਘਾਂ ਪਾਸੋਂ) ਬਣਾ ਕੇ ਛਕੇ ਉਸ ਨੂੰ ਵੀ ਬਿਬੇਕ ਆਖਦੇ ਹਨ।

੪. ਬਿਬੇਕ ਨਾਮ ਤਨਖਾਹ ਦਾ ਹੈ, ਜੇ ਕਿਸ਼ੇ ਤਰ੍ਹਾਂ ਕਿਸੇ ਸਿੰਘ ਪਾਸੋਂ ਕੋਈ ਕਰਹਿਤ ਹੋ ਜਾਵੇ, ਅਥਵਾ ਰਹਿਤ ਤੋਂ ਢਿੱਲਾ ਹੋ ਜਾਏ, ਤਾਂ ਉਸ ਦੀ ਸੋਧ ਕਰਨ ਲਈ ਜੋ ਪੰਥ ਵਲੋਂ ਗੁਰੂ ਜੀ ਦੇ ਹਜ਼ੂਰ ਤਨਖਾਹ ਲਾਈ ਜਾਵੇ, ਉਸ ਦਾ ਨਾਮ ਵੀ ਬਿਬੇਕ ਹੈ।

ਦੁਨੀਆਂ ਵਿਚ ਆਕੇ ਸਵੱਛ ਵਸਤੂ (ਪਰਮਾਤਮਾਂ ਦੇ ਨਾਮ) ਦੀ ਪ੍ਰਾਪਤੀ ਵੀਚਾਰ ਦਵਾਰਾ ਹੀ ਹੁੰਦੀ ਹੈ, ਸੋ ਵੀਚਾਰ ਦੇ ਕਰਨ ਲਈ ਹੀ ਸਤਿਗੁਰੂ ਜੀ ਨੇ ਹੁਕਮ ਦਿਤਾ ਹੈ–

ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਇ ॥

[ਰਾਮਕਲੀ ਅਨੰਦ ਪੰਨਾ ੯੨੦

ਇਹ ਬਿਬੇਕ ਸੰਤਾਂ ਮਹਾਤਮਾਂ ਕੋਲੋਂ ਪ੍ਰਾਪਤ ਹੋ ਸਕਦਾ ਹੈ, ਜੋ ਕੰਮ ਵਿਚਾਰ ਕੇ ਕਰੀਏ, ਉਹੋ ਹੀ ਫੈਦੇਮੰਦ ਹੋ ਸਕਦਾ ਹੈ, ਜੇ ਕੰਮ ਵੀਚਾਰ ਕੇ ਨਾ ਕਰੀਏ ਤਾਂ ਨੁਕਸਾਨਦਾਇਕ ਹੁੰਦਾ ਹੈ, ਇਸੀ ਵਾਸਤੇ ਕਵੀ ਸੁੰਦਰ ਦਾਸ ਜੀ ਨੇ ਲਿਖਿਆ ਹੈ "ਸਭ ਕਾਜ ਕੇ ਆਦਿ ਵਿਚਾਰ ਭਲੋ ਬੁਧੀ ਮਾਨ ਸਦਾ ਗੁਣ ਕੇ ਵਿਚਾਰੇ" ਸੋ ਹਰ ਇਕ ਕੰਮ ਵੀਚਾਰ ਕੇ ਹੀ ਕਰਨਾ ਜੋਗ ਹੈ, ਪਰ ਅਸਲੀ ਬਿਬੇਕ ਯਾ ਵੀਚਾਰ ਇਹੋ ਹੀ ਹੈ ਕਿ ਸਤਿ ਅਸੱਤ ਦਾ ਨਿਰਨਾਂ ਕਰਨਾ, ਸਤਿ ਵਸਤੂ ਹੈ ਗ੍ਰਹਿਣ ਕਰਨਾ ਤੇ ਅਸਤ ਦਾ ਤਿਆਗ ਕਰਨਾ। ਸੋ ਸੰਸਾਰ ਦੇ ਵਿਚ ਸਤਿ ਵਸਤੂ ਕੇਵਲ ਪਰਮਾਤਮਾਂ ਦਾ ਨਾਮ ਹੀ ਹੈ। ਜੀਵ ਨੂੰ ਚਾਹੀਏ ਕਿ ਮਾਨਸ ਜਨਮ ਨੂੰ ਸਫਲਾ ਕਰਨ ਲਈ ਸਤਿ ਵਸਤੂ (ਪਰਮਾਤਮਾਂ ਦੇ ਨਾਮ) ਨਾਲ ਪਿਆਰ ਕਰੇ, ਤੇ ਰਾਤ ਦਿਨੇ ਉਸ ਦਾ ਨਾਮ ਰਟਨ ਕਰੇ ਤੇ ਐਸਾ ਹੋ ਜਾਵੇ, ਜੈਸੇ ਗੁਰੂ ਜੀ ਦਸਦੇ ਹਨ :-

ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ ॥

[ਬਿਹਾ: ਕੀ ਵਾਰ ਮ: ੩ ਪੰਨਾ ੫੫੬

ਇਹੁ ਤਨੁ ਵੇਚੀ ਬੈਕਰੀ ਜੇ ਕੋ ਲਏ ਵਿਕਾਇ ॥

[ਸੂਹੀ ਮ: ੧ ਪੰਨਾ ੭੩੦

ਜਦ ਇਹ ਇਹੋ ਜੇਹਾ ਹੋ ਜਾਵੇ ਤਾਂ ਜਨਮ ਮਰਨ ਦੇ ਗੇੜ ਤੋਂ ਬਚ ਕੇ ਪਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਜਾਵੇਗਾ। ਕਿਉਂਕਿ ਦੁਨੀਆਂ ਸਾਰੀ ਨਾਸਵਾਨ ਹੈ, ਕੇਵਲ ਸਤਿ ਵਸਤੂ ਹੀ ਸਤ ਹੈ, ਯਾਂ ਉਸ ਨਾਲ ਪਿਆਰ ਕਰਨ ਵਾਲੇ ਸਤ ਹਨ। ਜੈਸੇ ਗੁਰੂ ਜੀ ਦਸਦੇ ਹਨ :-

ਪਉੜੀ ॥ ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ।
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥
ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥
ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥
ਥਿਰੁ ਪਾਰਬ੍ਰਹਮ ਪਰਮੇਸਰੋ ਸੇਵਕੁ ਥਿਰੁ ਹੋਸੀ ॥
[ਮਾਰੂ ਵਾਰ ਡਖਣੇ ਮ: ੫ ਪੰਨਾ ੧੧੦੦

ਸੋ ਸਤਿ ਵਸਤੂ ਨਾਲ ਪਿਆਰ ਕਰਨ ਵਾਲਾ ਸਤਿ ਵਸਤੂ ਨਾਲ ਲੱਗ ਕੇ ਜੁੜ ਕੇ ਅਟੱਲ ਹੋ ਜਾਂਦਾ ਹੈ, ਤੇ ਸਦਾ ਸੁਖ ਨੂੰ ਭੋਗਦਾ ਹੈ ਤੇ ਜੇ ਇਹ ਜੀਵ ਬਿਬੇਕ ਤੋਂ ਖਾਲੀ ਰਿਹਾ ਤਾਂ ਮਹਾਰਾਜ ਜੀ ਦੇ ਹੁਕਮ ਅਨੁਸਾਰ ਮਾਨਸ ਜਨਮ ਐਵੇਂ ਗਵਾ ਕੇ ਦੁਨੀਆਂ ਤੋਂ ਖਾਲੀ ਜਾਵੇਗਾ। ਯਥਾ ਗੁਰਵਾਕ—

ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
[ਸੋਰਠਿ ਰਵਿਦਾਸ ਜੀ ਪੰਨਾ ੧੫੮

ਸੋ ਇਸ ਮਾਨਸ ਜਨਮ ਨੂੰ ਸਫਲਾ ਕਰਨ ਲਈ ਬਿਬੇਕ ਦੀ ਵੱਡੀ ਲੋੜ ਹੈ। ਸਤਿਗੁਰੂ ਜੀ ਬਿਬੇਕ ਕਰਨ ਦਾ ਹੁਕਮ ਦਿੰਦੇ ਹਨ।

ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥
[ਗਉੜੀ ਮ: ੪ ਪੰਨਾ ੧੬੮

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਬਿਬੇਕ ਕਰਦਾ ਹੋਇਆ, ਉਸ ਪ੍ਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਜਾਵੇ, ਤੇ ਸਦਾ ਸੁਖ ਮਾਣੇ।

॥ ਕਬਿੱਤ ॥

ਬਿਨਾਂ ਹੈ ਬਿਬੇਕ ਚਿਤ ਟਿਕਨਾ ਨਾ "ਹਰੀ" ਨਾਲ,
ਬਿਨਾਂ ਜੀ ਬਿਬੇਕ ਸੂਝ ਫੁਰੇ ਨਾ ਖਿਆਲ ਜੀ।
ਬਿਨਾਂ ਹੈ ਬਿਬੇਕ ਬੰਦਾ ਪਸੂ ਦੇ ਸਮਾਨ ਜਾਣੋਂ,
ਬਿਨਾਂ ਜੀ ਬਿਬੇਕ ਪੂਰੀ ਹੋਵੇ ਨਾ ਵੀਚਾਰ ਜੀ।
ਬਿਨਾਂ ਹੈ ਬਿਬੇਕ ਚਿਤ ਜੁੜੇ ਨਾ ਚਰਨ ਨਾਲ,
ਬਿਨਾਂ ਜੀ ਬਿਬੇਕ ਹੋਵੇ, "ਹਰੀ" ਨਾ ਦੀਦਾਰ ਜੀ।
ਕਰਕੇ ਬਿਬੇਕ "ਭਗਤ" ਕਢੋ ਕਾਮ ਕ੍ਰੋਧ ਆਦਿ,
ਦ੍ਵੈਤ ਦੂਰ ਕਰ ਜੁੜੋ ਨਾਲ ਨਿਰੰਕਾਰ ਜੀ।

## ਸਾਕਤ

ਜੋ ਪੁਰਸ਼ ਕਿਸੇ ਦੇ ਕੀਤੇ ਹੋਏ ਉਪਕਾਰ ਨੂੰ ਭੁਲਾ ਦੇਂਦਾ ਹੈ, ਤੇ ਕਦੀ ਵੀ ਉਨ੍ਹਾਂ ਉਪਕਾਰਾਂ ਨੂੰ ਦਿਲ ਵਿਚ ਯਾਦ ਨਹੀਂ ਕਰਦਾ ਤੇ ਮਨ ਦਾ ਮਲੀਨ ਹੈ, ਤੇ ਵਾਹਿਗੁਰੂ ਵਲੋਂ ਭੁਲਾ ਹੋਇਆ ਹੈ, ਉਸ ਪੁਰਸ਼ ਦਾ ਨਾਉਂ ਸਾਕਤ ਹੈ।

ਗੁਰੂ ਜੀ ਨੇ ਸਾਕਤ ਪੁਰਸ਼ ਦੀ ਸੰਗਤ ਤੋਂ ਬਚਣ ਦਾ ਉਪਦੇਸ਼ (ਬਾਣੀ ਦਵਾਰਾ) ਬਹੁਤ ਜਗ੍ਹਾ ਦਸਿਆ ਹੈ ਤੇ ਕਿਹਾ ਹੈ :-

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥
[ਸਲੋਕ ਕਬੀਰ ਜੀ ਪੰਨਾ ੧੩੭੧

ਇਨ੍ਹਾਂ ਤੁਕਾਂ ਵਿਚ ਸਤਿਗੁਰੂ ਜੀ ਨੇ ਕਿਹਾ ਹੈ,

ਦਿੱਤੀ, ਜਿਸ ਪਦਵੀ ਦੇ ਪ੍ਰਾਪਤ ਕਰਨ ਲਈ, ਕਈ ਤਪ ਕਰਦੇ ਤੇ ਧੂਣੀਆਂ ਤਪਾਂਦੇ, ਤੇ ਜੰਗਲਾਂ ਵਿਚ ਇਕਾਂਤ ਜਾਕੇ ਬਹਿੰਦੇ ਪੁੱਠੇ ਹੋ ਕੇ ਲਮਕਦੇ, ਤੇ ਆਪਣੇ ਆਪ ਨੂੰ ਅੱਗ ਦੀ ਭੇਟਾ ਕਰਦੇ ਹਨ। ਸੋ ਰਾਜ ਜੋਗ ਦੋਵੇਂ ਹਿਸੇ ਗੁਰੂ ਜੀ ਨੇ ਸਿੱਖ ਨੂੰ ਬਖਸ਼ ਦਿੱਤੇ। ਜੈਸੇ ਸਾਹਿਬ ਕਲਗੀਧਰ ਜੀ ਨੇ ਇਕ ਸਵੈਯੇ ਦਵਾਰਾ ਉਪਦੇਸ਼ ਦਿਤਾ ਹੈ।

ਸਵੈਯਾ ॥ ਧੰਨ ਜੀਓ ਤਿਹ ਕੋ ਜਗ ਮੈਂ ਮੁਖਿ ਤੇ ਹਰਿ ਚਿਤ ਮੈਂ ਜੁਧ ਬੀਚਾਰੈ ॥ ਦੇਹ ਅਨਿੱਤ ਨ ਨਿੱਤ ਰਹੈ ਜਸ ਨਾਵ ਚੜੈ ਭਵ ਸਾਗਰ ਤਾਰੈ ॥

ਇਨ੍ਹਾਂ ਦੋਹਾਂ ਤੁਕਾਂ ਦਵਾਰਾ ਬੀਰ ਰਸ ਦੇ ਪੈਦਾ ਕਰਨ ਤੇ ਦੇਹ ਨੂੰ ਮਿਥਯਾ ਜਾਣ ਕੇ ਆਪਣੇ ਆਪ ਨੂੰ ਕੁਰਬਾਨ ਕਰਨ ਲਈ ਪ੍ਰੇਰਨਾ ਕਰਦੇ ਹਨ, ਤੇ ਦਸਦੇ ਹਨ ਕਿ ਸੂਰਮੇ ਬਣਕੇ ਸਵਾਮੀ ਦੀ ਆਗਿਆ ਅਨੁਸਾਰ ਕੁਰਬਾਨੀ ਕਰਕੇ ਜਸ ਖਟੇ। ਇਹ ਰਾਜਸੀ ਕੰਮ ਦਾ ਉਪਦੇਸ਼ ਹੈ, ਤੇ ਅਗਲੀਆਂ ਤੁਕਾਂ ਦਵਾਰਾ ਜੋਗ ਦੇ ਰਸਤੇ ਨੂੰ ਪਰਾਪਤ ਕਰਨ, ਤੇ ਦਿਲ ਵਿਚੋਂ ਕਾਇਰ-ਤਾਈ ਨੂੰ ਦੂਰ ਕਰਨ ਦਾ ਉਪਦੇਸ਼ ਦੇਂਦੇ ਹਨ। ਯਥਾ :-

ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਿਉ ਉਜੀਆਰੈ ॥ ਗਿਆਨਹਿ ਕੀ ਬਢਨੀ ਮਨੋ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥ [ਬਚਿਤ੍ਰ ਨਾਟਕ

ਹਾਂ ਜੀ ! ਫੇਰ ਸਿੱਖ ਨੂੰ ਭਾਣੇ ਅੰਦਰ ਚੱਲ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਬ੍ਰਹਮ ਗਿਆਨੀ ਬਨਣ ਦਾ ਉਪਦੇਸ਼ ਦੇਂਦੇ ਹਨ, ਤੇ ਦਸਦੇ ਹਨ, ਕਿ ਇਸ ਤਰ੍ਹਾਂ ਦੇ ਪੂਰਨਿਆਂ ਪੁਰ ਚੱਲਣ ਵਾਲਾ ਸਿੱਖ ਬ੍ਰਹਮ ਪ੍ਰਮਾਤਮਾਂ ਦੇ

ਗੁਰੂ ਜੀ ਸਾਕਤ ਪਰਸ਼ ਨੂੰ ਲਸਨ ਦੀ ਪਦਵੀ ਦੇਂਦੇ ਹਨ ਤੇ ਕਹਿੰਦੇ ਹਨ ਜੈਸੇ ਲਸਨ ਖਾਧਿਆਂ ਹੋਇਆਂ (ਦੀ) ਵਾਸ਼ਨਾ ਲੁਕ ਨਹੀਂ ਸਕਦੀ, ਤੇ ਸਭ ਜਗ੍ਹਾ ਪ੍ਰਗਟ ਹੋ ਜਾਂਦੀ ਹੈ, ਤੈਸੇ ਹੀ ਸਾਕਤ ਪੁਰਸ਼ ਦੇ ਲੱਛਣ (ਜੋ ਕਿ ਕੁਟੱਲਤਾ ਦੇ ਭਰੇ ਹੋਏ ਹੁੰਦੇ ਹਨ, ਭਾਵੇਂ ਅੰਦਰ ਬਹਿ ਕੇ ਕਰੇ) ਦੁਨੀਆਂ ਵਿਚ ਪ੍ਰਗਟ ਹੋ ਜਾਂਦੇ ਹਨ। ਤਾਂ ਤੇ ਇਸ ਦੀ ਸੰਗਤ ਦਾ ਤਿਆਗ ਕਰਕੇ ਗੁਰਮੁਖਾਂ ਦੀ ਸੰਗਤ ਕਰਨੀ ਚਾਹੀਦੀ ਹੈ। ਜੈਸੇ ਸਤਿਗੁਰੂ ਜੀ ਦਸਦੇ ਹਨ :-

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥

[ਸਲੋਕ ਕਬੀਰ ਜੀ ਪੰਨਾ ੧੩੬੯

ਸਾਧ ਸੰਗਤ ਕੀਤਿਆਂ ਹੋਇਆਂ ਪ੍ਰਮੇਸ਼ੁਰ ਦੇ ਚਰਨਾਂ ਨਾਲ ਦਿਨੋਂ ਦਿਨ ਦੂਣਾ ਹੇਤ ਹੁੰਦਾ ਹੈ ਤੇ ਸਵਾਏ ਤੋਂ ਸਵਾਇਆ ਰੰਗ ਚੜ੍ਹਦਾ ਹੈ। ਮਨ ਨਿਰੰਕਾਰ ਦੇ ਚਰਨਾਂ ਨਾਲ ਜੁੜ ਜਾਂਦਾ ਹੈ, ਪਰ ਸਾਕਤ ਪੁਰਸ਼ ਦਾ ਹਿਰਦਾ ਕਾਲੇ ਕੰਬਲ ਵਰਗਾ ਹੁੰਦਾ ਹੈ, ਜੈਸੇ ਉਹ ਧੋਤਿਆਂ ਹੋਇਆਂ ਵੀ ਚਿੱਟਾ ਨਹੀਂ ਹੁੰਦਾ ਇਸੀ ਤਰ੍ਹਾਂ ਸਾਕਤ ਪੁਰਸ਼ ਦਾ ਹਿਰਦਾ ਸਾਫ ਨਹੀਂ ਹੁੰਦਾ, ਤਾਂ ਤੇ ਜੀਵ ਨੂੰ ਚਾਹੀਏ ਕਿ ਸਾਕਤ ਪੁਣਾ ਛੱਡ ਕੇ ਸਾਧ ਸੰਗਤ ਵਿਚ ਆ ਕੇ ਆਪਣੇ ਮਨ ਨੂੰ ਪਵਿੱਤਰ ਕਰੇ, ਉਸ ਸਿਰਜਨਹਾਰ ਦੇ ਚਰਨਾਂ ਦਾ ਪਿਆਰਾ ਹੋ ਕੇ ਨਿਮਕ ਹਲਾਲ ਸਦਾਵੇ ਤੇ ਗੁਰੂ ਜੀ ਦੇ ਇਸ ਵਾਕ ਨੂੰ ਸਫਲਾ ਕਰੇ :-

ਨਿਮਕ ਹਲਾਲ ਨਾਥ ਕਾ ਕਰੀਐ ॥ ਮਰਨ ਜੀਵਨ

ਅਸਿਧੁਜ ਪੈ ਧਰੀਐ ।। ਸਵਾਮੀ ਕਹਿ ਜੋ ਰਣ ਮਧ ਤਿਆਗੈ ।। ਈਹਾਂ ਨਿੰਦਕ ਨਰਕ ਤਹਿੰ ਆਗੈ ।। ਤਾਂਕੋ ਮਾਸ ਗੀਧ ਨਹਿੰ ਲੇਈ ।। ਨਿਮਕ ਹਰਾਮ ਜਾਨ ਤਜ ਦੇਈ ।। ਈਹਾਂ ਸਵਰਗ ਨ ਆਗੈ ਜਸ ।। ਸਾਤ ਮੁਠੀ ਤਾਂਕੇ ਸਿਰ ਭਸ ।।

[ਗੁ: ਬਿ: ਪਾਤਸ਼ਾਹੀ ੧੦

ਆਪਣੇ ਮਾਲਕ ਦਾ ਨਿਮਕ ਹਲਾਲ ਹੋਵੇ ਮਰਨ ਜੀਵਨ ਸੁਆਮੀ ਦੀ ਭੇਟਾ ਕਰੇ। ਜੇ ਐਸਾ ਨਹੀਂ ਕਰਦਾ, ਤਾਂ ਇਸ ਸਰੀਰ ਰੂਪੀ ਰਣਭੂਮੀ ਵਿਚ ਜੇਹੜਾ ਆਪਣੇ ਮਾਲਕ ਨੂੰ ਤਿਆਗ ਦਿੰਦਾ ਹੈ, ਓਹਦੇ ਵਾਸਤੇ ਏਥੇ ਨਿੰਦਿਆ ਹੈ ਤੇ ਅਗੇ ਨਰਕ ਦੀ ਪ੍ਰਾਪਤੀ ਹੋਵੇਗੀ, ਤੇ ਐਸੇ ਪੁਰਸ਼ਾਂ ਦਾ ਮਾਸ ਗਿਲਝਾਂ ਵੀ ਨਹੀਂ ਖਾਂਦੀਆਂ ਤੇ ਨਿਮਕ ਹਰਾਮ ਜਾਣ ਕੇ ਤਿਆਗ ਦੇਂਦੀਆਂ ਹਨ। ਐਸਾ ਪੁਰਸ਼ ਸਵਰਗ ਆਦਿਕਾਂ ਤੋਂ ਦੂਰ ਰਹਿੰਦਾ ਹੈ ਤੇ ਉਸ ਦੇ ਸਿਰ ਵਿਚ ਸਵਾਹ ਦੀਆਂ ਮੁੱਠਾਂ ਸਦਾ ਪੈਂਦੀਆਂ ਹਨ । ਸੋ ਪੁਰਸ਼ ਨੂੰ ਸਾਕਤ ਪੁਣਾ ਛੱਡ ਕੇ ਗੁਰਮੁਖ ਪੁਣਾ ਧਾਰਨ ਕਰਨਾ ਚਾਹੀਦਾ ਹੈ, ਜੇ ਐਸਾ ਨਹੀਂ ਕਰਦਾ ਤਾਂ ਐਸੇ ਪੁਰਸ਼ਾਂ ਦੀ ਬਾਬਤ ਗੁਰੂ ਜੀ ਐਉਂ ਦਸਦੇ ਹਨ ।

ਕਹਾ ਸੁਆਨ ਕਉ ਸਿੰਮ੍ਰਿਤਿ ਸੁਨਾਏ ॥<br>ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥<br>ਰਾਮ ਰਾਮ ਰਾਮ ਰਮੇ ਰਮਿ ਰਹੀਐ ॥<br>ਸਾਕਤ ਸਿਉ ਭੂਲ ਨਹੀ ਕਹੀਐ ॥ ੧ ॥

[ਆਸਾ ਕਬੀਰ ਜੀਉ ਪੰਨਾ ੪੮੧

ਇਨ੍ਹਾਂ ਤੁਕਾਂ ਵਿਚ ਸਾਕਤ ਪੁਰਸ਼ ਨੂੰ ਉਪਦੇਸ਼ ਕਰਨ

ਤੋਂ ਵੀ ਵਰਜਦੇ ਹਨ। ਭਾਈ ਗੁਰਦਾਸ ਜੀ ਆਪਣੀ ਬਾਣੀ ਵਿਚ (ਅਕਿਰਤਘਣ) ਸਾਕਤ ਪੁਰਸ਼ ਦੀ ਬਾਬਤ ਐਊਂ ਦਸਦੇ ਹਨ। ਯਥਾ :–

ਮਧ ਵਿਚ ਰਿਧਾ ਪਾਇਕੈ ਕੁਤੇ ਦਾ ਮਾਸ ॥
ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ ॥
ਰਤੂ ਭਰਿਆ ਕਪੜਾ ਕਰ ਕਜਨ ਤਾਸ ॥
ਢਕ ਲੈ ਚਲੀ ਚੂਹੜੀ ਕਰ ਭੋਗ ਬਿਲਾਸ ॥
ਆਖ ਸੁਣਾਏ ਪੁਛਿਆ ਲਾਹੈ ਵਿਸਵਾਸ ॥
ਨਦਰੀ ਪਵੈ ਅਕ੍ਰਿਤਘਣ ਮਤਿ ਹੋਇ ਵਿਣਾਸ ॥੯॥

[ਵਾਰ ੩੫ ਪਉੜੀ ੯

ਕੁਤੇ ਦਾ ਮਾਸ ਸ਼ਰਾਬ ਆਦਿਕ ਵਿਚ ਰਿਧਾ ਹੋਇਆ ਅਕਿਰਤਘਣ ਪੁਰਸ਼ ਦੀ ਨਜ਼ਰ ਪੈਣ ਨਾਲ ਨਾਸ ਹੋ ਜਾਂਦਾ ਹੈ ਤੇ ਐਸੇ ਪੁਰਸ਼ਾਂ ਦਾ ਭਾਰ ਧਰਤੀ ਵੀ ਨਹੀਂ ਸਹਾਰ ਸਕਦੀ। ਜੈਸੇ ਭਾਈ ਗੁਰਦਾਸ ਜੀ ਇਕ ਹੋਰ ਪੌੜੀ ਵਿਚ ਦਸਦੇ ਹਨ :–

ਨਾ ਤਿਸ ਭਾਰੇ ਪਰਬਤਾਂ ਅਸਮਾਨ ਖਹੰਦੇ ॥
ਨਾ ਤਿਸ ਭਾਰੇ ਕੋਟਗੜ ਘਰ ਬਾਰ ਦਿਸੰਦੇ ॥
ਨਾ ਤਿਸ ਭਾਰੇ ਸਾਇਰਾਂ ਨਦ ਵਾਹ ਵਹੰਦੇ ॥
ਨਾ ਤਿਸ ਭਾਰੇ ਤਰਵਰਾਂ ਫਲ ਸੁਫਲ ਫਲੰਦੇ ॥
ਨਾ ਤਿਸ ਭਾਰੇ ਜੀਅ ਜੰਤ ਅਨਗਣਤ ਫਿਰੰਦੇ ॥
ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ ॥

[ਵਾਰ ੨੩ ਪਉੜੀ ੮

ਸੋ ਭਾਈ ਸਾਹਿਬ ਜੀ ਦੇ ਸ਼ਬਦਾਂ ਤੋਂ ਮਾਲੂਮ ਹੁੰਦਾ ਹੈ, ਕਿ ਅਕ੍ਰਿਤਘਣ (ਸਾਕਤ) ਪੁਰਸ਼ ਸਭਨਾਂ ਨਾਲੋਂ ਨੀਚ

ਪਦਵੀ ਦਾ ਭਾਗੀ ਹੁੰਦਾ ਹੈ, ਸੋ ਪੁਰਸ਼ ਨੂੰ ਚਾਹੀਦਾ ਹੈ ਕਿ ਸਾਕਤ ਪੁਣਾ ਤਿਆਗ ਕੇ ਗੁਰ ਸਿਖਿਆ ਨੂੰ ਧਾਰਨ ਕਰਦਾ ਹੋਇਆ ਗੁਰਮੁਖ ਬਣ ਕੇ ਆਪਣਾ ਜਨਮ ਸਫਲਾ ਕਰੇ।

ਨੋਟ:–ਐ ਹਿੰਦੂ ਕੌਮ ! ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਤੈਨੂੰ ਆਪਣਾ ਸੀਸ ਦੇ ਕੇ ਬਚਾਇਆ ਹੈ, ਤੇ ਧਰਮ ਨੂੰ ਸਦਾ ਹੀ ਦੁਨੀਆਂ ਤੇ ਗੁਲਜ਼ਾਰ ਕੀਤਾ ਹੈ ਜੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਇਹ ਮਹਾਨ ਕਿਰਪਾਲਤਾ ਨਾ ਹੁੰਦੀ ਤਾਂ :–

ਜਗ ਹਿੰਦ ਧਰਮ ਕਹਾ ਰਹਿਤੋ ਅਗ ਤੱਗ ਤਿਲਕ ਨ ਦੇਖਨ ਪਾਡੇ ॥ ਤੀਰਥ ਦੇਵ ਸਥਾਨ ਪੁਰਾਨ ਸਭੀ ਨਗਮਾਗਮ ਵੀ ਉਠ ਜਾਤੇ ॥ ਰੋਜਾ ਬਾਂਗ ਨਿਵਾਜ ਕਤੇਬ ਮਸੀਤ ਯਾਹੀ ਸਭ ਹੀ ਜਗ ਛਾਤੇ ॥ ਗੁਰ ਤੇਗ ਬਹਾਦਰ ਹਿੰਦਨ ਚਾਦਰ, ਕਾਦਰ ਜੋ ਨ ਧਰਾ ਪ੍ਰਗਟਾਤੇ ॥ [ਪੰਥ ਪ੍ਰਕਾਸ਼

ਸੋ ਜੋ ਕੁਛ ਅੱਜ ਦੁਨੀਆਂ ਤੇ ਚਹਿਲ ਪਹਿਲ ਨਜ਼ਰ ਆ ਰਹੀ ਹੈ, ਸਭ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਹੀ ਕਿਰਪਾ ਹੈ, ਤਾਂ ਤੇ ਗੁਰੂ ਜੀ ਦੇ ਉਪਕਾਰਾਂ ਨੂੰ ਯਾਦ ਕਰਦੀ ਹੋਈ ਗੁਰ ਸਿੱਖੀ ਨੂੰ ਧਾਰਨ ਕਰ, ਕਿਤੇ ਤੇਰੇ ਤੇ ਵੀ ਇਹ ਅਕ੍ਰਿਤਘਣਤਾ ਦਾ ਦੋਸ਼ ਨਾ ਆ ਜਾਵੇ।

ਡੇਉਢ :–

ਸਾਕਤ ਬਦੀਆਂ ਕਰਨ ਨੂੰ ਹਰਦਮ ਰਹਿੰਦੇ ਤਿਆਰ ॥
ਦੀਨ ਗਵਾਕੇ ਆਪਣਾ ਜਾਂਦੇ ਔਝੜ ਧਾਰ ॥

ਜਾਂਦੇ ਐਜੜ ਧਾਰ ਨ ਮਨ ਵਿਚ ਧਰਮ ਵਸਾਵੇਂ ॥
ਗੁਰੂ ਪੀਰ ਦਾ ਕਹਿਆ ਨ ਦਿਲ ਤੇ ਕਦੀ ਲਿਆਵੇਂ ॥
ਕਹੈ 'ਭਗਤ' ਕਵਿ ਦਾਸ ਤਜੋ ਇਨ ਸੰਗਤ ਮਾੜੀ ॥
ਗੁਰਮੁਖ ਬਣ ਕੇ ਆਪ ਹੋਵੈ ਭਵ ਸਾਗਰ ਪਾਰੀ ॥

## ਸੇਵਾ

ਆਪਣੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਕੇ ਉਹਨਾਂ ਦੀ ਆਗਿਆ ਅਨੁਸਾਰ ਜਲ ਲਿਆ ਕੇ ਇਸ਼ਨਾਨ ਕਰਾਉਣਾ, ਪੱਖਾ ਝੱਲਨਾ, ਝਾੜੂ ਫੇਰਨਾ, ਗੁਰ ਅਸਥਾਨ ਦਾ ਇਸ਼ਨਾਨਾਦਿਕ ਕਰੌਣਾ, ਪੂਜਾ ਆਦਿਕ ਕਰਨੀ, ਭੇਟਾ ਚੜ੍ਹਾਉਣੀ, ਇਹੋ ਜੇਹੇ ਕੰਮਾਂ ਦੇ ਕਰਨ ਨੂੰ ਸੇਵਾ ਕਹਿੰਦੇ ਹਨ। ਇਸੀ ਤਰ੍ਹਾਂ ਆਪ ਤੋਂ ਵੱਡਿਆਂ ਦੀ ਆਗਿਆ ਪਾਲਨ ਕਰਨੀ ਗਰੀਬਾਂ ਅਨਾਥਾਂ ਤੇ ਦਇਆ ਕਰਕੇ ਉਹਨਾਂ ਦੀ ਸਹਾਇਤਾ ਕਰਨੀ, ਸੇਵਾ ਕਹੀ ਜਾਂਦੀ ਹੈ।

ਦੁਨੀਆਂ ਵਿਚ ਆ ਕੇ ਸੇਵਾ ਕਰਨੀ ਬੜੀ ਜ਼ਰੂਰੀ ਹੈ, ਕਿਉਂਕਿ ਗੁਰੂ ਜੀ ਦੱਸਦੇ ਹਨ :-

ਵਿਚ ਦੁਨੀਆਂ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥

[ਸ੍ਰੀ ਰਾਗ ਮਹਲਾ ੧ ਪੰਨਾ ੨੬

ਸੇਵਾ ਤਾਂ ਹੀ ਹੋ ਸਕਦੀ ਹੈ, ਜਦ ਮਨ ਨੀਵਾਂ ਹੋਵੇ, ਤੇ ਮਨ ਨੀਵਾਂ ਹੋਣ ਕਰਕੇ ਅਹੰਕਾਰਦਾਇਕ ਸਹਿਤ ਆਸੁਰੀ

ਸੰਪ੍ਰਦਾ ਦੇ ਗੁਣ ਦੂਰ ਹੋ ਜਾਂਦੇ ਹਨ, ਤੇ ਮਨ ਪਵਿੱਤ੍ਰ ਹੋ ਜਾਂਦਾ ਹੈ। ਸੋ ਮਨ ਦੇ ਨਿਰਮਲ ਹੋਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਤੇ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਵਾਹਿਗੁਰੂ ਨਾਲ ਪ੍ਰੇਮ ਲਗਦਾ ਹੈ, ਤੇ ਵਾਹਿਗੁਰੂ ਦੇ ਚਰਨਾਂ ਵਿਚ ਜਗ੍ਹਾ (ਢੋਈ) ਮਿਲਦੀ ਹੈ। ਸੋ ਸੇਵਾ ਕਰਨ ਵਾਲਾ ਜੀਵ (ਜਿਸ ਨੇ ਸੇਵਾ ਲਈ ਆਪਣਾ ਆਪ ਅਰਪਣ ਕਰ ਦਿੱਤਾ ਹੈ) ਹੀ ਦੁਨੀਆਂ ਵਿਚ ਸਫਲਾ ਹੈ, ਇਸੀ ਵਾਸਤੇ ਭਾਈ ਗੁਰਦਾਸ ਜੀ ਨੇ ਸਰੀਰ ਦੇ ਅੰਗਾਂ ਦੀ ਸਫਲਤਾ ਹੋਣੀ ਇਸ ਪ੍ਰਕਾਰ ਦੱਸੀ ਹੈ :-

> ਚਿਰੰਕਾਰ ਮਾਨਸ ਜਨਮ ਨਿਰਮੋਲ ਪਾਏ ਸਫਲ ਜਨਮ ਗੁਰ ਚਰਨ ਸਰਨ ਕੈ ॥ ਲੋਚਨ ਅਮੋਲ ਗੁਰ ਦਰਸ ਅਮੋਲ ਪੇਖੈ ਸ੍ਰਵਨ ਅਮੋਲ ਗੁਰ ਬਚਨ ਸ੍ਰਵਨ ਕੈ ॥ ਨਾਸਕ ਅਮੋਲ ਗੁਰ ਚਰਨਾਰਬਿੰਦ ਬਾਸਨਾ ਕੈ ਰਸਨਾ ਅਮੋਲ ਗੁਰੂ ਮੰਤ੍ਰ ਸਿਮਰਨ ਕੈ ॥ ਹਸਤ ਅਮੋਲ ਗੁਰਦੇਵ ਸੇਵ ਕੋ ਸਫਲ, ਚਰਨ ਅਮੋਲ ਪ੍ਰਦਛਨਾਂ ਕਰਨ ਕੈ ॥

ਸੋ ਭਾਈ ਸਾਹਿਬ ਜੀ ਦਸਦੇ ਹਨ, ਕਿ ਇਹ ਸਾਰਾ ਸਰੀਰ ਸੇਵਾ ਕਰਕੇ ਹੀ ਸਫਲਾ ਹੋ ਸਕਦਾ ਹੈ, ਜੇ ਸੇਵਾ ਨਹੀਂ ਕਰਦਾ ਤਾਂ :-

> ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ ॥
>
> [ਵਾਰ ੨੭ ਪਉੜੀ ੧੦

ਇਸ ਦਾ ਜੀਊਣਾ ਹੀ ਸੇਵਾ ਤੋਂ ਬਿਨਾਂ ਨਿਸਫਲ ਹੈ, ਤੇ ਹੋਰ ਕਰਣੀਆਂ (ਨਾਮ ਵੱਡਾ ਕਰਾਊਣਾ ਕਈ ਤਰ੍ਹਾਂ ਦਾਨ ਆਦਿਕ ਕਰਕੇ) ਵੀ ਬਿਰਥੀਆਂ ਹਨ। ਸੋ ਸੇਵਾ

ਕਰਨੀ ਸਭ ਤੋਂ ਚੰਗੀ ਗੱਲ ਹੈ। ਜੈਸੇ ਪੰਜਾਬੀ ਕਹਾਵਤ ਹੈ–"ਕਰ ਸੇਵਾ ਤੇ ਖਾਹ ਮੇਵਾ" ਤਾਂ ਤੇ ਗੁਰੂ ਘਰ ਦੇ ਵਿਚ ਸੇਵਾ ਹੀ ਮੁਖ ਰਖੀ ਗਈ ਹੈ।

ਜੈਸੇ ਸਤਿਗੁਰੂ ਨਾਨਕ ਦੇਵ ਜੀ ਦੇ ਹਜ਼ੂਰ (ਬਾਬੇ ਲਹਿਣੇ) ਗੁਰੂ ਅੰਗਦ ਦੇਵ ਜੀ ਨੇ ਸੇਵਾ ਕਰਕੇ ਦਿਖਾਈ, ਤੇ ਉਹਨਾਂ ਦੇ ਹਜ਼ੂਰ ਗੁਰੂ ਅਮਰਦਾਸ ਜੀ ਨੇ ਸੇਵਾ ਕਰਕੇ ਦਿਖਾਈ ਤੇ ਉਨ੍ਹਾਂ ਦੇ ਹਜ਼ੂਰ ਗੁਰੂ ਰਾਮਦਾਸ ਸਾਹਿਬ ਜੀ ਨੇ ਸੇਵਾ ਕਰਕੇ ਦਿਖਾਈ। ਇਸੀ ਵਾਸਤੇ ਗੁਰੂ ਜੀ ਨੇ ਸੇਵਾ ਦੀ ਬਾਬਤ ਗੁਰਬਾਣੀ ਵਿਚ ਇਸ ਪ੍ਰਕਾਰ ਹੁਕਮ ਦਿਤਾ ਹੈ। ਯਥਾ ਗੁਰਵਾਕ–

ਨਿਹ ਕਪਟ ਸੇਵਾ ਕੀਜੈ ਹਰਿ ਕੇਰੀ
ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥ [ਗੋਂਡ ਮ: ੪ ਪੰ: ੮੬੧

ਤੁਧੁ ਸਾਲਾਹਨਿ ਤਿਨ੍ ਧਨ ਪਲੈ ਨਾਨਕ ਕਾ ਧਨੁ ਸੋਈ ॥
ਜੇਕੋ ਜੀਉ ਕਹੈ ਓਨ੍ਹਾ ਕਉ ਜਮ ਕੀ ਤਲਬ ਨ ਹੋਈ ॥
[ਪ੍ਰਭਾਤੀ ਬਿ: ਮ: ੧ ਪੰਨਾ ੧੩੨੮

ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥
ਮਨੁ ਦੇਵਾ ਤਿਸੁ ਅਪੁਨੇ ਸਾਜਨ
ਜਿਨਿ ਗੁਰਿ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥
[ਮਾਝ ਮ: ੫ ਪੰਨਾ ੧੦੨

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥
[ਸਿਰੀ ਰਾਗੁ ਮ: ੩ ਪੰਨਾ ੨੭

ਮੈ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲਿਕੈ ॥

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥੧॥
[ਬਿ: ਮ: ੫ ਪੰਨਾ ੮੧੧

ਇਹ ਉਪਰ ਲਿਖੇ ਸ਼ੁਭ ਉਪਦੇਸ਼ ਗੁਰੂ ਜੀ ਨੇ ਸੇਵਾ ਕਰਨ ਲਈ ਦਸੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਾਨੂੰ ਪਤਾ ਲਗਦਾ ਹੈ ਕਿ ਗੁਰੂ ਘਰ ਵਿਚ ਸੇਵਾ ਕਰਨੀ ਕਿਤਨੀ ਜ਼ਰੂਰੀ ਹੈ।

ਸਤਿਗੁਰੂ ਜੀ ਦੇ ਅਨਿਨਜ ਸਿੱਖ ਭਾਈ ਗੁਰਦਾਸ ਜੀ (ਜਿਨ੍ਹਾਂ ਦੀ ਬਾਣੀ ਨੂੰ ਗੁਰੂ ਜੀ ਨੇ, ਗੁਰਬਾਣੀ ਦੀ ਕੁੰਜੀ ਹੋਣ ਦਾ ਵਰ ਦਿਤਾ ਹੋਇਆ ਹੈ) ਸੇਵਾ ਕਰਨ ਲਈ ਆਪਣੀ ਬਾਣੀ ਵਿਚ ਇਸ ਪ੍ਰਕਾਰ ਲਿਖਦੇ ਹਨ–

ਗੁਰਮੁਖ ਹੱਥ ਸਕੱਥ ਹਨ ਸਾਧ ਸੰਗਤ ਗੁਰ ਕਾਰ ਕਮਾਵੈ ॥
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮ੍ਰਿਤ ਪਾਵੈ ॥
ਗੁਰਬਾਣੀ ਲਿਖ ਪੋਥੀਆਂ ਤਾਲ ਮ੍ਰਿਦੰਗ ਰਬਾਬ ਬਜਾਵੈ ॥
ਨਮਸਕਾਰ ਡੰਡੌਤ ਕਰ ਗੁਰ ਭਾਈ ਗਲ ਮਿਲ ਗਲ ਲਾਵੈ ॥
ਕਿਰਤ ਵਿਰਤ ਕਰ ਧਰਮ ਦੀ ਹਥਹੁੰ ਦੇਕੇ ਭਲਾ ਮਨਾਵੈ ॥
ਪਾਰਸ ਪਰਸ ਅਪਰਸ ਹੋਇ ਪਰਤਨ ਪਰਧਨ ਹਥ ਨਾ ਲਾਵੈ ॥
ਗੁਰ ਸਿਖ ਗੁਰ ਸਿਖ ਪੂਜ ਕੇ ਭਾਇ ਭਗਤਿ ਭੈ ਭਾਣਾ ਭਾਵੈ ॥
ਆਪ ਗਵਾਇ ਨ ਆਪ ਗਣਾਵੈ ॥
[ਵਾਰ ੬ ਪਉੜੀ ੧੨

ਗੁਰ ਸਿਖਾਂ ਗੁਰ ਸਿਖ ਸੇਵਾ ਲਾਇਆ ॥
ਸਾਧ ਸੰਗਤਿ ਕਰ ਸੇਵ ਸੁਖ ਫਲ ਪਾਇਆ ॥
ਤਪੜ ਝਾੜ ਵਿਛਾਇ ਧੂੜੀ ਨਾਇਆ ॥
ਆਣ ਮਹਾਂ ਪਰਸ਼ਾਦ ਵੰਡ ਛਕਾਇਆ ॥
[ਵਾਰ ੨੦ ਪਉੜੀ ੧੦

ਗੁਰ ਸਿਖ ਭਲਕੇ ਉੱਠ ਕਰ ਅੰਮ੍ਰਿਤ ਵੇਲੇ ਸਰ ਨਾਵੰਦਾ ॥
ਗੁਰ ਕੈ ਬਚਨ ਉਚਾਰਕੈ ਧਰਮਸਾਲ ਦੀ ਸੁਰਤਿ ਕਰੰਦਾ ॥
ਸਾਧ ਸੰਗਤਿ ਵਿਚ ਜਾਇਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ ॥
ਸ਼ੰਕਾ ਮਨਹੁ ਮਿਟਾਇਕੈ ਗੁਰੁ ਸਿੱਖਾਂ ਦੀ ਸੇਵ ਕਰੰਦਾ ॥
ਕਿਰਤ ਵਿਰਤ ਕਰ ਧਰਮ ਦੀ ਲੈ ਪਰਸਾਦਿ ਆਣ ਵਰਤੰਦਾ ॥
ਗੁਰੁ ਸਿਖ ਨੋ ਦੇਇ ਕਰ ਪਿਛੋਂ ਬਚਿਆ ਆਪ ਖਵੰਦਾ ॥
ਕਲੀ ਕਾਲ ਪਰਗਾਸ ਕਰ ਗੁਰੂ ਚੇਲਾ ਚੇਲਾ ਗੁਰ ਸੰਦਾ ॥
ਗੁਰਮੁਖਿ ਗਾਡੀ ਰਾਹੁ ਚਲੰਦਾ ॥ [ਵਾਰ ੪੦ ਪਉੜੀ ੧੧

ਇਸੀ ਤਰ੍ਹਾਂ ਇਕ ਹੋਰ ਪਉੜੀ ਵਿਚ ਭਾਈ ਸਾਹਿਬ ਜੀ ਦਸਦੇ ਹਨ–

ਪੈਰੀ ਪੈ ਪਾਖਾਕ ਹੋਇ ਛਡ ਮਣੀ ਮਨੂਰੀ ॥
ਪਾਣੀ ਪੱਖਾ ਪੀਹਣਾ ਨਿਤ ਕਰੈ ਮਜੂਰੀ ॥
ਤੁੱਪੜ ਝਾੜ ਵਛਾਇੰਦਾ ਚੁੱਲ੍ਹ ਝੋਕੱਨ ਭੂਰੀ ॥
ਮੁਰਦੇ ਵਾਂਗ ਮੁਰੀਦ ਹੋਇ ਕਰ ਸਿਦਕ ਸਬੂਰੀ ॥
ਚੰਨਣ ਹੋਵੇ ਸਿਮਲਹੁੰ ਫਲ ਵਾਸ ਹਜੂਰੀ ॥
ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ ॥
[ਵਾਰ ੨੭ ਪਉੜੀ ੧੯

ਸੋ ਇਹਨਾਂ ਸ਼ਬਦਾਂ ਦਵਾਰਾ ਗੁਰ ਸਿੱਖਾਂ ਦੇ ਲਛਣ ਭਾਈ ਸਾਹਿਬ ਜੀ ਨੇ ਦਸੇ ਹਨ ਤੇ ਗੁਰੂ ਜੀ ਦੇ ਸਿਖ ਸੇਵਾ ਵਿਚ ਲਗ ਕੇ ਆਪਣਾ ਜੀਵਨ ਸਫਲਾ ਕਰਦੇ ਹਨ।

ਇਸੀ ਤਰ੍ਹਾਂ ਗੁਰੂ ਘਰ ਦੇ ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸੇਵਾ ਕਰਨੀ ਕਿਤਨੀ ਉਤਮ ਹੈ। ਜੈਸੇ ਇਤਿਹਾਸਾਂ ਵਿਚ ਬਹੁਤ ਜਗ੍ਹਾ ਸੇਵਾ ਕਰਨ ਦਾ ਜ਼ਿਕਰ ਆਉਂਦਾ ਹੈ।

ਜਨਮ ਸਾਖੀ ਭਾਈ ਬਾਲੇ ਵਾਲੀ ਵਿਚੋਂ-ਸ੍ਰੀ ਗੁਰੂ ਨਾਨਕ ਦੇਵ ਜੀ ਬਚਨ ਕਰਦੇ ਹਨ। ਹਰ ਇਕ ਧਰਮਸਾਲ ਮੇਂ ਜੋ ਕੋਈ ਸੇਵਾ ਕਰੇਗਾ, ਜਲ ਭਰੇਗਾ, ਦੀਪਕ ਜਗਾਵੇਗਾ. ਝਾੜੂ ਸੂਹਨੀ ਕਰੇਗਾ, ਉਸ ਦਾ ਮਨ ਨਿਰਮਲ ਹੋਵੇਗਾ, ਪਾਪ ਦੂਰ ਹੋਵਣਗੇ, ਅੰਤ ਸਮੇਂ ਸਦਿਗਤੀ ਕਾ ਅਧਿਕਾਰੀ ਹੋਵੇਗਾ। ਸਤਿਨਾਮ ਸਿਮਰੇਗਾ ਸੋ ਸਰਬ ਸੁਖਾਂ ਦਾ ਅਧਿਕਾਰੀ ਹੋਵੇਗਾ।

ਗਯਾਨ ਰਤਨਾਵਲੀ ਵਿਚੋਂ--ਇਕ ਸਮੇਂ ਭਾਈ ਮਰਦਾਨੇ ਨੇ ਆਪਣੀ ਨੂੰਹ ਨੂੰ ਇਹ ਉਪਦੇਸ਼ ਦਿਤਾ ਅਤੇ ਕਿਹਾ ਹੇ ਪੁਤ੍ਰੀ! ਤੂੰ ਇਹ ਤਿੰਨ ਬਾਤਾਂ ਜ਼ਰੂਰ ਕਰ। ਇਕ ਸਿਰ ਤੇ ਕੇਸ ਰਖਣੇ, ਦੂਜੀ, ਪਿਛਲੀ ਰਾਤੀਂ ਸਤਿਨਾਮ ਦਾ ਜਾਪ ਕਰਨਾ, ਤੀਸਰੀ ਇਹ ਕਿ ਆਂਵਦੇ ਜਾਂਦੇ ਸਾਧ ਸੰਗਤ ਦੀ ਸੇਵਾ ਕਰਨੀ।

ਗੁਰ ਪ੍ਰਤਾਪ ਸੂਰਯ ਵਿਚੋਂ :-ਇਕ ਸਮੇਂ ਗੁਰੂ ਰਾਮਦਾਸ ਸਾਹਿਬ ਜੀ ਦੇ ਹਜ਼ੂਰ ਸਿੱਖਾਂ ਨੇ ਪ੍ਰਸ਼ਨ ਕੀਤਾ, ਕਿ ਮਹਾਰਾਜ ਜੀ! ਸਾਨੂੰ ਉਹ ਰਸਤਾ ਦਸੋ, ਜਿਸ ਰਸਤੇ ਚਲਣ ਕਰ ਕੇ ਸਾਡੀ ਕਲਿਆਨ ਹੋਵੇ, ਤਦ ਉਹਨਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਐਉਂ ਹੁਕਮ ਦਿਤਾ, ਜੈਸੇ ਕਵਿਰਾਜ ਭਾਈ ਸੰਤੋਖ ਸਿੰਘ ਜੀ ਪ੍ਰਸੰਗ ਲਿਖਦੇ ਹਨ।

ਚੌਪਈ॥

ਰਾਮਦਾਸ ਸਤਿਗੁਰੂ ਉਚਾਰਾ॥
ਪ੍ਰਿਥਮ ਤਜੋ ਮਨ ਕੋ ਹੰਕਾਰਾ॥
ਗਹੋ ਨਿੰਮ੍ਰਤਾ ਤਯਾਗੋ ਮਤਸਰ॥

ਕਰਉ ਨ ਨਿੰਦਾ ਅਵਗੁਨ ਪਰ ਹਰਿ ॥
ਜੋ ਘਰ ਆਯੋ ਸਿਖ ਨਿਹਰੀਅਹਿ ॥
ਨਿਜ ਨਿਜ ਘਰ ਤੇ ਸੇਵਾ ਕਰੀਅਹਿ ॥
ਭੋਜਨ ਬਸਤ੍ਰ ਭਾਓ ਧਰ ਦੀਜਹਿ ॥
ਮਾਨਹਿ ਬਾਕ ਨ ਫੇਰਨ ਕੀਜਹਿ ॥
ਜੋ ਸਿਖ ਕੋ ਹੋਇ ਕਾਜ ਬਡੇਰਾ ॥
ਬਿਨ ਧਨ ਸਰਹਿ ਨ ਜੋ ਅਸ ਹੇਰਾ ॥
ਸਭ ਮਿਲ ਕਰ ਉਚਰਉ ਅਰਦਾਸ ॥
ਸਭ ਤੇ ਇਕ ਬਲ ਕਰ ਨਿਜ ਪਾਸ ॥
ਸਿਖ ਕੋ ਕਾਰਜ ਦੀਜਹਿ ਸਾਰ ॥
ਤਦ ਪ੍ਰਾਪਤ ਤੁਮ ਕੋ ਸੁਖ ਕਾਰ ॥
ਜਹਿ ਸਤਿ ਸੰਗਤ ਕੋ ਸਮਦਾਇ ॥
ਕਥਾ ਕੀਰਤਨ ਕਰਹਿ ਬਨਾਇ ॥
ਤਹਾਂ ਜਾਇ ਸੰਧਿਆ ਅਰ ਪ੍ਰਾਤੀ ॥
ਧਰਉ ਪ੍ਰੀਤ ਕਰਮਤ ਕੋ ਰਾਤੀ ॥ [ਰਾਸ ੧ ਅਸਯਾਯ ੬੪

ਮੁਖ ਤੇ ਅਰ ਮਨ ਤੇ ਸਦਾ ਲਿਵ ਨਾਮ ਲਗਾਵੈ ॥
ਹਾਥਨ ਤੇ ਕਰ ਟਹਿਲ ਕੋ ਸਿਖ ਸੰਤ ਰਿਝਾਵੈ ॥
ਸੋ ਮਨ ਪਯਾਰੋ ਅਧਕ ਹੈ ਬਸ ਰਹੋ ਸਦੀਵਾ ॥
ਕਰਣੀ ਉਚੀ ਨਿਤ ਕਰੈ ਰਾਖੈ ਮਨ ਨੀਵਾ ॥

[ਰੁਤ ੩ ਅਧਯਾਯ ੬੩

ਇਕ ਵੇਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਛਕਣ ਲਈ ਜਲ ਮੰਗਿਆ ਤਾਂ ਇਕ ਸਿਖ ਲੜਕੇ ਨੇ ਜਲ ਦਾ ਕਟੋਰਾ ਭਰ ਲਿਆਂਦਾ, ਤਦ ਉਸ ਦੇ ਕੋਮਲ ਹਥ ਦੇਖ ਕੇ ਸਾਹਿਬਾਂ ਪੁਛਿਆ ਭਾਈ ਤੇਰੇ ਹਥ ਇਤਨੇ ਕੋਮਲ ਕਿਉਂ

ਹਨ ? ਤਦ ਲੜਕੇ ਨੇ ਕਿਹਾ ਸਚੇ ਪਾਤਸ਼ਾਹ ਜੀ ! ਮੈਂ ਇਹਨਾਂ ਹੱਥਾਂ ਨਾਲ ਕਦੇ ਕੋਈ ਕੰਮ ਨਹੀਂ ਕੀਤਾ, ਕੇਵਲ ਅੱਜ ਤੁਹਾਡੇ ਲਈ ਜਲ ਲਿਆਇਆ ਹਾਂ। ਸਾਹਿਬਾਂ ਨੇ ਉਹ ਕਟੋਰਾ ਪਾਣੀ ਦਾ ਡੋਹਲ ਦਿਤਾ ਤੇ ਕਿਹਾ ਭਾਈ ! ਤੇਰੇ ਹੱਥ ਅਪਵਿੱਤਰ ਹਨ। ਕਿਉਂਕਿ ਜੋ ਪੁਰਸ਼ ਸੇਵਾ ਨਹੀਂ ਕਰਦਾ ਉਹਦੇ ਹੱਥ ਅਪਵਿੱਤਰ ਹੁੰਦੇ ਹਨ, ਤੇ ਸੇਵਾ ਕਰ ਕੇ ਪਵਿਤਰ ਹੁੰਦੇ ਹਨ ! ਸੋ ਤੂੰ ਅਜ ਤਾਈਂ ਸਾਧ ਸੰਗਤ ਦੀ ਸੇਵਾ ਹੀ ਨਹੀਂ ਕੀਤੀ, ਇਸ ਵਾਸਤੇ ਪਵਿੱਤਰ ਹੋਣ ਲਈ ਸਤਿਗੁਰੂ ਜੀ ਨੇ ਉਸ ਨੂੰ ਇਸ ਪ੍ਰਕਾਰ ਉਪਦੇਸ਼ ਦਿਤਾ-

ਸੁਨ ਸਿਖਾ ਗੁਰਮਤ ਇਹ ਸਾਰ ॥
ਸਤਿ ਸੰਗਤ ਕੀ ਸੇਵ ਉਦਾਰ ॥
ਹਾਥ ਪਵਿੱਤ੍ਰ ਟਹਿਲ ਤੇ ਜਾਨਉ ॥
ਪਦ ਪਵਿੱਤ੍ਰ ਗੁਰ ਦਰਸ ਪਇਆਨਉ ॥

ਜਿਸ ਮੁਰਦੇ ਕੋ ਅੰਗ ਅਪਾਵਨ ॥
ਸੁਕਚਤ ਸਭ ਨਹਿ ਕਰੇ ਛੁਹਾਵਨ ॥
ਬਿਨਾਂ ਸੇਵ ਸਤਿਸੰਗਤ ਕੇਰੀ ॥
ਦੇਹ ਅਪਾਵਨ ਤਿਮ ਨਰ ਕੇਰੀ ॥

[ਗੁ: ਪ੍ਰ: ਸੂ: ਰੁਤ ੪ ਅ: ੭ ਵਿਚੋਂ

ਸੋ ਇਨ੍ਹਾਂ ਗੁਰੂ ਜੀ ਦੇ ਉਪਦੇਸ਼ਾਂ ਤਥਾ ਭਾਈ ਗੁਰਦਾਸ ਜੀ ਦੇ ਸ਼ਬਦਾਂ ਤੇ ਇਤਹਾਸਕ ਪ੍ਰਮਾਣਾਂ ਤੋਂ ਪਤਾ ਲਗਦਾ ਹੈ ਕਿ ਜੀਵ ਦੁਨੀਆਂ ਵਿਚ ਆਕੇ ਸੇਵਾ ਕਰਕੇ ਹੀ ਪਵਿਤ੍ਰ ਹੋ ਸਕਦਾ ਹੈ, ਤੇ ਜਨਮ ਮਰਨ ਤੋਂ ਰਹਿਤ ਹੋ ਸਕਦਾ ਹੈ।

ਸੇਵਾ ਵੀ ਦੋ ਪ੍ਰਕਾਰ ਦੀ ਹੈ, ਇਕ ਸਕਾਮ ਸੇਵਾ ਤੇ

ਇਕ ਨਿਸਕਾਮ ਸੇਵਾ ਹੈ, ਭਾਵੇਂ ਇਹ ਦੋਵੇਂ ਹੀ ਉਤਮ ਹਨ, ਕਿਉਂਕਿ ਸਿੱਖ ਨੇ ਜੋ ਕੁਛ ਮੰਗਣਾ, ਗੁਰੂ ਜੀ ਕੋਲੋਂ ਹੀ ਮੰਗਣਾ ਹੈ ਤੇ ਗੁਰੂ ਜੀ ਇੱਛਾ ਪੂਰਕ ਹਨ, ਪੂਰੀਆਂ ਕਰਦੇ ਹਨ, ਪਰ ਇਸ ਸਕਾਮ (ਜੋ ਕੁਛ ਮੰਗਣ ਦੇ ਲਈ ਕੀਤੀ ਜਾਏ) ਸੇਵਾ ਨਾਲੋਂ ਨਿਸਕਾਮ (ਇਛਿਆ ਤੋਂ ਰਹਿਤ ਹੋ ਕੇ ਸੇਵਾ ਕਰਨੀ) ਸੇਵਾ ਉਤਮ ਹੈ, ਇਸ ਸੇਵਾ ਦੇ ਕਰਨ ਲਈ ਗੁਰੂ ਜੀ ਸੁਖਮਨੀ ਸਾਹਿਬ ਵਿਚ ਐਉਂ ਉਪਦੇਸ਼ ਦੇਂਦੇ ਹਨ :–

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥ [ਸੁਖਮਨੀ ਸਾ: ਪੰ: ੨੮੬

ਸੋ ਇਸ ਸੇਵਾ ਦੇ ਕਰਨ ਵਾਲਾ ਗੁਰੂ ਨਿਰੰਕਾਰ ਦੇ ਚਰਨਾਂ ਦੀ ਸੇਵਾ ਕਰਦਾ ਕਰਦਾ ਉਸ ਦੇ ਚਰਨਾਂ ਨਾਲ ਅਭੇਦ ਹੋ ਜਾਂਦਾ ਹੈ। ਤਾਂ ਤੇ ਹਰ ਇਕ ਮਨੁਸ਼ ਮਾਤ੍ਰ ਦਾ ਧਰਮ ਹੈ ਕਿ ਅਨਾਥਾਂ ਗਰੀਬਾਂ ਦੀ ਸੇਵਾ ਕਰਦਾ ਹੋਇਆ ਗੁਰੂ ਘਰ ਦੀ ਸੇਵਾ ਕਰੇ, ਤੇ ਇਹੋ ਹੀ ਮੁਖ ਕਰਤਵਜ ਸਮਝਦਾ ਹੋਇਆ ਸੰਸਾਰ ਸਾਗਰ ਤੋਂ ਪਾਰ ਹੋ ਜਾਵੇ।

ਕਬਿੱਤ–ਬਿਨਾਂ ਸੇਵਾ ਜੀਵਣਾ ਧ੍ਰਿਗ ਸਦਾ ਦੁਨੀ ਮਾਂਹਿ,
ਸੇਵਾ ਕਰ ਅੰਗ ਹੋਵੇਂ ਸਫਲੇ ਸੰਸਾਰ ਜੀ।
ਬਿਨਾਂ ਸੇਵਾ ਕਰਣੀ ਕਮਾਇਐ ਕਿਸੇ ਲੇਖੈ ਨਾਹੀ,
ਸੇਵਾ ਕਰ ਸਫਲੇ ਹੈਂ ਸਾਰੇ ਘਰ ਬਾਰ ਜੀ।
ਬਿਨਾਂ ਸੇਵਾ ਮਿਲਦਾ ਨਾ ਸਤ ਤੇ ਸੰਤੋਖ ਜਗ,
ਸੇਵਾ ਕਰ ਹੋਵੇ ਸਭ ਸਫਲ ਵਿਹਾਰ ਜੀ।
ਤਾਂ ਤੇ "ਭਗਤ" ਸੇਵਾ ਕਰ ਪਾਈਐ ਪਰਮ ਪਦ
ਕਟ ਕੇ ਚੁਰਾਸੀ ਹੋਵੇਂ ਸਿੰਧ ਭਵ ਪਾਰ ਜੀ।

# ਉਪਾਸ਼ਕ

ਜੋ ਪੁਰਸ਼ ਪਰੇਮ ਨਾਲ ਅਥਵਾ ਸ਼ਰਧਾ ਨਾਲ ਆਪਣੇ ਇਸ਼ਟ ਦੇਵ ਦੀ ਪੂਜਾ ਕਰਦਾ ਹੈ ਅਥਵਾ ਉਪਾਸ਼ਨਾਂ ਕਰਦਾ ਹੈ, ਉਸ ਦਾ ਨਾਮ ਉਪਾਸ਼ਕ ਹੈ।

ਗੁਰੂ ਮਤ ਵਿਚ ਕੇਵਲ ਗੁਰੂ ਨਿਰੰਕਾਰ ਦੇ ਉਪਾਸ਼ਕ ਹੋਣਾ ਹੀ ਠੀਕ ਹੈ, ਕਿਉਂਕਿ ਸਿਖ ਨੇ ਪੈਰੀਂ ਚਲਕੇ ਪੈਰੀਂ ਥਕ ਜਾਵੇ ਤਾਂ ਜ਼ਿਰ ਪਰਨੇ :-

ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥

[ਸਲੋਕ ਸੇਖ ਫ਼ਰੀਦ ਜੀ ਪੰ: ੧੩੮੪

ਹੋ ਕੇ ਵੀ, ਉਪਾਸ਼ਕ ਬਣਕੇ ਸਤਿਗੁਰੂ ਜੀ ਦੇ ਦਰਬਾਰ ਵਿਚ ਪੁਜਣਾ ਹੈ, ਤੇ ਭਰੋਸਾ ਰਖਕੇ ਦਰਸ਼ਨ ਕਰਨ ਲਈ ਪੁਜਕੇ ਅਰਜ਼ ਕਰਨੀ ਹੈ ਤੇ ਕਹਿਣਾ ਹੈ:-

ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥
ਜੇ ਡੇਖੈ ਹਿਕਵਾਰ ਤਾ ਸੁਖ ਕੀਮਾਹੂ ਬਾਹਰੇ ॥੩॥

[ਮਾਰੂ ਵਾਰ ਡਖਣੇ ਮ: ੫ ਪੰ: ੧੦੯੯

ਏਹ ਬੇਨਤੀ ਕਰਕੇ ਸਚੇ ਪਾਤਸ਼ਾਹ ਜੀ ਨੂੰ ਹਿਰਦੇ ਵਿਚ ਵਸਾਉਣਾ ਹੈ। ਕਿਉਂਕਿ ਉਪਾਸ਼ਕ ਉਪਾਸ਼ਨਾਂ ਕਰਦਾ ਹੋਇਆ ਉਪਾਸ਼ਯ ਦਾ ਰੂਪ ਹੀ ਹੋ ਜਾਂਦਾ ਹੈ। ਜੈਸੇ ਸਤਿਗੁਰੂ ਜੀ ਨੇ ਬਾਣੀ ਵਿਚ ਦਸਿਆ ਹੈ :-

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨ ਉਹੁ ਛਾਰ ਉਡਾਵੈ ॥੧॥
ਹਉ ਤਉ ਏਕ ਰਮਈਆ ਲੈਹਉ ॥

ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥ ੨ ॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥ ੩ ॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥ ੫ ॥ ੨ ॥ ੬ ॥

[ਗੋਂਡ ਨਾਮਦੇਵ ਜੀ ਪੰਨਾ ੮੭੪

ਇਸ ਸ਼ਬਦ ਤੋਂ ਸਾਨੂੰ ਪਤਾ ਲਗਦਾ ਹੈ ਕਿ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਾਲੇ ਉਨ੍ਹਾਂ ਦਾ ਰੂਪ ਹੋ ਜਾਂਦੇ ਹਨ ਤੇ ਭਗਤ ਗੁਰੂ ਜੀ ਦੇ ਪਿਆਰੇ ਸਦਾ ਗੁਰੂ ਜੀ ਦੇ ਚਰਨਾਂ ਦਾ ਭਰੋਸਾ ਰਖਦੇ ਹਨ ਤੇ ਉਸ ਦੇ ਚਰਨਾਂ ਨਾਲ ਜੁੜ ਜਾਂਦੇ ਹਨ।

ਸੋ ਜੀਵ ਨੂੰ ਚਾਹੀਏ ਕਿ ਉਸ ਨਿਰੰਕਾਰ ਦੇ ਚਰਨਾਂ ਦਾ ਉਪਾਸ਼ਕ ਬਣੇ ਜਿਸ ਦੀ ਚਰਨੀਂ ਲਗਿਆਂ ਹੋਇਆਂ ਮੁਕਤੀ ਪ੍ਰਾਪਤ ਹੋਣੀ ਹੈ ਹੋਰ ਕਿਸੇ ਦੇਵੀ ਦੇਵਤੇ ਨੇ ਮੁਕਤੀ ਨਹੀਂ ਦੇਣੀ। ਮਹਾਰਾਜ ਕਹਿੰਦੇ ਹਨ :-

ਕਹੁ ਨਾਨਕ ਇਹੁ ਤਤੁ ਬੀਚਾਰਾ ॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥ ੩ ॥

[ਗਉੜੀ ਮ: ੫ ਪੰਨਾ ੧੯੮

ਜੇਕਰ ਵਾਹਿਗੁਰੂ ਦਾ ਭਜਨ ਕੀਤੇ ਤੋਂ ਬਿਨਾਂ ਤੇ ਉਸਦੇ ਸਚੇ ਉਪਾਸ਼ਕ ਬਣੇ ਤੋਂ ਬਿਨਾਂ ਕਲਿਆਨ ਨਹੀਂ ਹੋਣੀ ਤਾਂ ਕਾਸ ਨੂੰ ਸਮਾਂ ਬਿਅਰਥ ਗਵਾਉਣਾ ਹੈ। ਤਾਂ ਤੇ ਗੁਰੂ ਜੀ ਦਾ ਸਿਖ

ਉਸ ਦੇ ਚਰਨਾਂ ਤੋਂ ਬਿਨਾਂ ਹੋਰ ਕਿਸੇ ਵਲ ਧਿਆਨ ਨਾ ਕਰੇ, ਜੇ ਧਿਆਨ ਹੋਰ ਜਗ੍ਹਾ ਕਰੇਗਾ ਤਾਂ ਜਮਾਂ ਦੇ ਡੰਡ ਦਾ ਭਾਗੀ ਹੋਵੇਗਾ। ਜੈਸੇ ਭਾਈ ਗੁਰਦਾਸ ਜੀ ਦਸਦੇ ਹਨ:-

ਦੋਇ ਦਰਪਨ ਦੇਖੈ ਏਕ ਮੈ ਅਨੇਕ ਰੂਪ,
ਦੋਇ ਨਾਵ ਪਾਵ ਧਰੈ ਪਹੂਚੈ ਨ ਪਾਰ ਹੈ।
ਦੋਇ ਦਿਸਾ ਗਹੇ ਗਹੇ ਜੈਸੇ ਪਥ ਪਾਉਂ ਟੂਟੈ,
ਦੁਰਾਹੇ ਦੁਚਿਤ ਹੋਇ ਭੂਲ ਪਗ ਧਾਰ ਹੈ।
ਦੋਇ ਭੂਪ ਤਾਂਕੇ ਗਾਉਂ ਪਰਜਾ ਨਾ ਸੁਖੀ ਹੋਤੀ,
ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰ ਹੈ।
ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ,
ਸਹੈ ਜਮ ਡੰਡ ਧ੍ਰਿਗ ਜੀਵਨ ਸੰਸਾਰ ਹੈ।
[ਕਬਿੱਤ ਨੰ: ੪੬੭

ਤਾਂ ਤੇ ਗੁਰ ਸਿਖ ਨੂੰ ਸਤਿਗੁਰੂ ਦਾ ਹੀ ਉਪਾਸ਼ਕ ਬਣਨਾ ਚਾਹੀਦਾ ਹੈ, ਤੇ ਉਪਾਸ਼ਕ ਬਣ ਕੇ ਆਪਣਾ ਜਨਮ ਸਫਲਾ ਕਰ ਲਵੇ।

॥ ਕਬਿਤ ॥

ਕਰੋ ਜੀ ਪ੍ਰੀਤ ਸਤਿਗੁਰ ਚਰਨਾਂ ਦੀ,
ਹੋਰਤ ਕਿਸੇ ਵਲ ਪ੍ਰੀਤ ਨਾ ਲਗਾਵਨੀ।
ਲਾਵਨੀ ਨਾ ਪ੍ਰੀਤ ਕਿਸੇ ਆਨ ਦੇਵੀ ਦੇਵ ਨਾਲ,
ਮਨ ਦੀ ਬ੍ਰਿਤ ਗੁਰ ਚਰਨਾਂ ਟਿਕਾਵਨੀ।
ਟਿਕਾਵਨ ਬ੍ਰਿਤ ਸਦਾ ਬਣਕੇ ਉਪਾਸ਼ਕ ਜੀ,
ਈਰਖਾ ਬਖੀਲੀ ਸਦਾ ਮਨ ਤੋਂ ਹਟਾਵਨੀ।

ਕਾਮ ਕ੍ਰੋਧ ਲੋਭ ਮੋਹ ਆਦਿਕਾਂ ਨੂੰ ਦੂਰ ਕਰ,
ਧਰਮ ਪਿਆਰ "ਭਗਤ" ਅੰਜ ਹੈ ਟਿਕਾਵਨੀ।

# ਉਪਾਸ਼ਨਾਂ

* * * * * * *

ਜਦ ਜੀਵ ਪਵਿਤ੍ਰ ਹਿਰਦੇ ਨਾਲ ਆਪਣੇ ਇਸ਼ਟ ਦੇਵ (ਗੁਰੂ) ਦੇ ਚਰਨਾਂ ਵਿਚ ਪੂਜਦਾ ਹੈ ਤੇ ਨਮਸ਼ਕਾਰ ਕਰਕੇ ਆਪਣੇ ਦਿਲ ਦੇ ਖਿਆਲਾਂ ਨੂੰ ਰੋਕ ਕੇ, ਆਪਣੇ ਮਨ ਨੂੰ ਗੁਰੂ ਜੀ ਦੇ ਚਰਨਾਂ ਨਾਲ ਜੋੜਦਾ ਹੈ, ਉਸਨੂੰ ਉਪਾਸ਼ਨਾਂ ਕਹਿੰਦੇ ਹਨ।

ਦੁਨੀਆਂ ਵਿਚ ਹਰ ਇਕ ਮਤ ਵਾਲੇ ਆਪੋ ਆਪਣੇ ਇਸ਼ਟ (ਗੁਰੂ) ਦੀ ਉਪਾਸ਼ਨਾਂ ਕਰਦੇ ਹਨ, ਪਰ ਗੁਰੂ ਮਤ ਵਿਚ ਕਰਤਾਰ ਦੀ ਹੀ ਉਪਾਸ਼ੰਨਾਂ ਕਰਨੀ ਦਸੀ ਹੈ ਕਿਉਂਕਿ ਹੋਰ ਜੋ ਦੇਵੀ ਦੇਵਤੇ ਆਦਿਕ ਹਨ ਸਭ ਉਸ ਦੇ ਪੈਦਾ ਕੀਤੇ ਹੋਏ ਹਨ ਤੇ ਸਭਨਾਂ ਦਾ ਕਰਤਾ ਆਪ ਹੈ, ਇਸ ਵਾਸਤੇ ਉਸ ਦੀ ਹੀ ਉਪਸ਼ਨਾਂ ਕਰਨੀ ਜੋਗ ਹੈ। ਜੇਹੜੇ ਪੁਰਸ਼ ਉਸਦੀ ਉਪਾਸ਼ਨਾਂ ਨਹੀਂ ਕਰਦੇ, ਉਹਨਾਂ ਦੀ ਬਾਬਤ ਗੁਰੂ ਜੀ ਨੇ ਬਾਣੀ ਵਿਚ ਇਸ ਪ੍ਰਕਾਰ ਦਸਿਆ ਹੈ। ਯਥਾ ਗੁਰਵਾਕ :-

ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ
ਅਨਦਿਨੁ ਦੁਖਿ ਵਿਹਾਣੀ॥
ਮਨਮੁਖ ਅੰਧੁ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ॥ ੧॥
[ਸ੍ਰੀ ਰਾਗ ਮ: ੩ ਪੰ: ੩੧

ਇਨ੍ਹਾਂ ਤੁਕਾਂ ਤੋਂ ਮਲੂਮ ਹੁੰਦਾ ਹੈ ਕਿ ਗੁਰੂ ਘਰ ਵਿਚ

ਇਕ ਅਕਾਲ ਪੁਰਖ ਦੀ ਹੀ ਉਪਾਸ਼ਨਾਂ ਕਰਨੀ ਜੋਗ ਹੈ ਜੈਸੇ ਗੁਰੂ ਜੀ ਹੋਰ ਤੁਕਾਂ ਦਵਾਰਾ ਦਸਦੇ ਹਨ :–

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥
[ਸੋਰਠਿ ਅਸਟਪਦੀਆ ਮ: ੧ ਪੰਨਾ ੬੩੭

ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥
[ਗੂਜਰੀ ਸ੍ਰੀ ਨਾਮਦੇਵ ਜੀ ਪੰ: ੫੨੫

ਇਹਨਾਂ ਤੁਕਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਅਕਾਲ ਪੁਰਖ ਤੋਂ ਛੁਟ, ਦੇਵੀ ਦੇਵਤੇ ਦੀ ਉਪਾਸ਼ਨਾਂ ਕੀਤਿਆਂ ਹੋਇਆਂ ਓਹਨਾਂ ਤੋਂ ਮੰਗਣਾ ਕੀ ਹੈ, ਤੇ ਓਹਨਾਂ ਸਾਨੂੰ ਦੇਣਾ ਕੀ ਹੈ ਜੇ ਪਥਰ ਨੂੰ ਪਾਣੀ ਵਿਚ ਸੁਟੀਏ, ਤਾਂ ਉਸ ਨੇ ਡੁਬ ਹੀ ਜਾਣਾ ਹੈ ਤਾਂ ਤੇ ਹਰੀ ਪ੍ਰਮਾਤਮਾਂ ਦੇ ਚਰਨਾਂ ਦੇ ਪਿਆਰੇ ਹੋ ਕੇ ਉਸਦੀ ਹੀ ਉਪਾਸ਼ਨਾਂ ਕਰਨੀ ਚਾਹੀਦੀ ਹੈ।

ਉਪਾਸ਼ਕ ਉਪਾਸ਼ਨਾਂ ਕਰਦਾ ਹੋਇਆ ਉਪਾਸ਼ਯ ਦਾ ਹੀ ਰੂਪ ਹੋ ਜਾਂਦਾ ਹੈ, ਇਸ ਵਾਸਤੇ ਹੀ ਗੁਰੂ ਜੀ ਨੇ ਦਸਿਆ ਹੈ:–

ਇਕੁ ਪਛਾਣੂ ਜੀਅ ਕਾ ਇਕੋ ਰਖਣ ਹਾਰੁ ॥
ਇਕਸ ਕਾ ਮਨਿ ਆਸਰਾ ਇਕੋ ਪ੍ਰਾਨ ਅਧਾਰੁ ॥
ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥
ਮਨ ਮੇਰੇ ਸਗਲ ਉਪਾਵ ਤਿਆਗੁ ॥

ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ਰਹਾਉ ।
[ਸ੍ਰੀ ਰਾਗ ਮ: ੫ ਪੰ: ੪੫

ਹਉ ਗੁਰ ਮਿਲਿ ਇਕੁ ਪਛਾਣਦਾ ।।
ਦੁਆ ਕਾਗਲੁ ਚਿਤਿ ਨ ਜਾਣਦਾ ॥ [ਸਿਰੀ ਰਾਗ ਮ: ੫ ਪੰਨਾ੭੩
ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ
ਨਾਨਕ ਇਹ ਮਤਿਸਾਰੀ ਜੀਉ ॥ [ਮਾਝ ਮ: ੫ ਪੰ: ੧ ੮

ਜਾਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥

[ਸੂਹੀ ਮ: ੧ ਪੰਨਾ ੭੨੯

ਸੋ ਇਤਿਆਦਿਕ ਬੇਅੰਤ ਉਪਦੇਸ਼ ਸਤਿਗੁਰੂ ਜੀ ਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਪਾਸ਼ਨਾਂ ਇਕ ਪ੍ਰਮਾਤਮਾਂ ਦੀ ਹੀ ਕਰਨੀ ਜੋਗ ਹੈ। ਤਾਂ ਤੇ ਜੀਵ ਨੂੰ ਚਾਹੀਏ ਕਿ ਕਲਿਆਣ ਹੋਣ ਲਈ ਉਸ ਇਕ ਦਾਤਾਰ ਦੀ ਉਪਾਸ਼ਨਾਂ ਕਰੇ।

### ਛੰਦ

ਸਿਖ ਕਰਤ ਉਪਾਸ਼ਨਾ ਸਤਿਗੁਰ ਕੀ ॥
ਨਹਿ ਪ੍ਰੀਤ ਤਜੇ ਇਕ ਪਲ ਭਰ ਵੀ ॥
ਰਟੈਂ ਰਾਤ ਦਿਨੈ ਗੁਰ ਨਾਮ ਸਦਾ ॥
ਨਹਿ ਪ੍ਰੀਤ ਕਰੈ ਕਹੀਂ ਆਨ ਜਗਾ ॥
ਇਕ ਜਾਚਕ ਪ੍ਰਭ ਤੋਂ ਪ੍ਰੀਤ ਚਰਨ ॥
ਜਹਿ ਪ੍ਰੀਤ ਤੋਂ ਮੂਰਖ ਪ੍ਰੇਤ ਉਧਰਨ ॥
ਸਤਿ ਸੰਗਤ ਮਹਿ ਦਿਨ ਰੈਨ ਰਹੈ ॥
ਹਰਿ 'ਭਗਤ' ਬਿਨਾਂ ਮੁਖ ਸੇ ਨਾ ਕਹੈ ॥

# ਉਪਾਸ਼ਯ

ਜੋ ਵੀ ਕਿਸੇ ਦਾ ਇਸ਼ਟ ਅਥਵਾ ਗੁਰੂ ਹੈ, ਉਸ ਦਾ ਨਾਮ ਉਪਾਸ਼ਯ ਹੈ। ਜੀਵ ਦੀ ਕਲਿਆਣ ਹੀ ਉਪਾਸ਼ਯ ਤੋਂ ਹੁੰਦੀ ਹੈ। ਕਿਉਂਕਿ ਜਦ ਜੀਵ ਹਿਰਦੇ ਵਿਚ ਸਤਿਗੁਰੂ ਜੀ ਦੀ ਇਸ ਤੁਕ ਨੂੰ ਵਿਚਾਰਦਾ ਹੈ ਕਿ :–

ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

[ਆਸਾ ਮ: ੫ ਪੰਨਾ ੩੭੮

ਗੋਬਿੰਦ ਪ੍ਰਮਾਤਮਾਂ ਦੇ ਮਿਲਣ ਦਾ ਤੇਰਾ ਇਹ ਵਕਤ (ਮਾਨਸ ਜਨਮ) ਹੈ, ਤਾਂ ਇਸ ਨੂੰ ਪ੍ਰਮਾਤਮਾਂ ਦੇ ਮਿਲਣ ਦੀ ਇਛਾ ਹੁੰਦੀ ਹੈ, ਤੇ ਇਹ ਉਪਾਸ਼ਕ ਰੂਪ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਉਪਾਸ਼ਨਾਂ ਕਰਦਾ ਹੈ, ਯਾਨੀ ਆਪਣੀ ਮਨ ਦੀ ਬ੍ਰਿਤੀ ਉਪਾਸ਼ਯ ਦੇ ਚਰਨਾਂ ਨਾਲ ਜੋੜਦਾ ਹੈ। ਬ੍ਰਿਤੀ ਜੁੜੇ ਤੋਂ ਬਿਨਾਂ ਮਨ ਦਾ ਟਿਕਾਉ ਨਹੀਂ ਹੁੰਦਾ। ਮਨ ਦਾ ਸੁਭਾਵ ਬੜਾ ਚੰਚਲ ਹੈ, ਜੈਸੇ ਗੁਰੂ ਜੀ ਦਸਦੇ ਹਨ:–

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥

[ਰਾਮਕਲੀ ਮ: ੧ ਪੰਨਾ ੮੭੬

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੮੩ ॥

[ਸਲੋਕ ਕਬੀਰ ਜੀ ਕੇ ਪੰਨਾ ੧੩੬੯

ਸੋ ਏਹ ਮਨ ਕਦੀ ਆਕਾਸ਼ ਵਿਚ, ਕਦੀ ਪਤਾਲ ਵਿਚ ਚਲਾ ਜਾਂਦਾ ਹੈ, ਅਸਥਿਰ ਨਹੀਂ ਟਿਕਦਾ। ਦਸੇ ਦਿਸ਼ਾਂ ਵਲ

ਦੌੜਨ ਦੀ ਕਰਦਾ ਹੈ, ਸੋ ਇਸ ਨੂੰ ਅਸਥਿਰ ਕਰਨ ਲਈ ਸਦਾ ਹੀ ਉਪਾਸ਼ਯ ਦਾ ਧਿਆਨ ਕਰਨ ਦੀ ਲੋੜ ਰਹਿੰਦੀ ਹੈ। ਸੋ ਜਿਤਨਾ ਚਿਰ ਜੀਵ ਆਪਣੇ ਮਨ ਦੀ ਬ੍ਰਿਤੀ ਨੂੰ ਉਪਾਸ਼ਯ ਦੇ ਚਰਨਾਂ ਨਾਲ ਨਾ ਜੋੜੇ, ਉਤਨਾ ਚਿਰ ਕਲਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਪ੍ਰੰਤੂ ਜਦ ਮਨ ਜੁੜ ਜਾਵੇ, ਤਾਂ ਮੁਕਤੀ ਪ੍ਰਾਪਤ ਹੁੰਦੀ ਹੈ, ਤੇ ਇਹ ਜੀਵ ਮੁਕਤੀ ਦੀ ਪ੍ਰਵਾਹ ਨਹੀਂ ਕਰਦਾ। ਜੈਸੇ ਗੁਰੂ ਜੀ ਦਸਦੇ ਹਨ :-

ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

[ਮਾਰੂ ਸੋਹਲੇ ਮ: ੫ ਪੰਨਾ ੧੦੭੮

ਮੁਕਤੀ ਤਿਆਗਦਾ ਹੋਇਆ ਫੇਰ ਉਪਾਸ਼ਯ ਦੇ ਚਰਨਾਂ ਵਿਚ ਅਨੰਦ ਲੈਂਦਾ ਹੈ, ਤੇ ਕਹਿੰਦਾ ਹੈ:-

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥
ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥

[ਸਲੋਕ ਕਬੀਰ ਜੀ ਕੇ ਪੰਨਾ ੧੩੭੦

ਚਰਨਾਂ ਕਮਲਾਂ ਦਾ ਅਨੰਦ ਲੈਂਦਾ ਹੋਇਆ ਉਪਾਸ਼ਯ ਦੇ ਵਿਚ ਅਭੇਦ ਹੋ ਜਾਂਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਿਛ ਨਾਹਿ ॥
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਇ ॥

[ਬਚਿਤ੍ਰ ਨਾਟਕ

ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਅਪਨੇ ਉਪਾਸ਼ਯ ਦੇ ਚਰਨਾਂ ਨਾਲ ਮਨ ਜੋੜੇ, ਤੇ ਮਨੁੱਖ ਜਨਮ ਦਾ ਸੱਚਾ ਲਾਭ ਪ੍ਰਾਪਤ ਕਰੇ।

॥ ਝੂਲਨਾ ਛੰਦ ॥

ਜਸ ਦੇ ਚਰਨ ਲਗਿਆਂ ਸਦਾ ਮਿਲੇ ਮੁਕਤੀ,
ਸਰਨ ਤਿਸੇ ਦੀ ਲੈਣੀ ਹੀ ਸਿਖ ਜਾਈਏ।
ਨ ਵਸ ਹੋਵੇ ਜਗਤ ਜਸ ਹੋਵੇ,
ਇੰਦ੍ਰੇ ਵਸ ਹੋਵੇ, "ਗੁਣ" ਸਿਖ ਜਾਈਏ।
ਦਾ ਆਖਣੋਂ ਸਦਾ ਹੀ ਰੁਕ ਜਾਈਏ,
ਮਨ ਨੀਵਾਂ ਮਤ ਉਚੜੀ ਸਿਖ ਜਾਈਏ।
'ਭਗਤ" ਕਰੀਏ ਉਪਾਸ਼ਜ ਦੀ ਚਰਨ ਲਗ ਕੇ,
ਅਭੇਦ ਹੋਣ ਦੀ ਰੀਤ ਏਹ ਸਿਖ ਜਾਈਏ।

# ਅੰਮ੍ਰਿਤ

੧. ਜੋ ਜੀਵ ਨੂੰ ਅਮਰ ਕਰ ਦੇਵੇ ਭਾਵ ਜਨਮ ਮਰਨ ਤੋਂ ਰਹਿਤ ਕਰ ਦੇਵੇ ਅਰਥਾਤ ਅਮਰ ਕਰ ਦੇਵੇ, ਉਸ ਦਾ ਨਾਮ ਅੰਮ੍ਰਿਤ ਹੈ ਤੇ ਇਹ ਅੰਮ੍ਰਿਤ ਵਾਹਿਗੁਰੂ ਦਾ ਨਾਮ ਹੈ।

੨. ਅੰਮ੍ਰਿਤ ਉਸ ਨੂੰ ਵੀ ਕਹਿੰਦੇ ਹਨ ਜੋ ਕਿ ਚੌਦਾਂ ਰਤਨਾਂ ਵਿਚੋਂ ਗਿਣਿਆ ਗਿਆ ਹੈ। ਕਹਿੰਦੇ ਹਨ, ਕਿ ਜਿਸ ਵੇਲੇ ਦੇਵਤਿਆਂ ਨੇ ਸਮੁੰਦਰ ਰਿੜਕਿਆ ਤਾਂ ਵਿਚੋਂ ਚੌਦਾਂ ਰਤਨ ਨਿਕਲੇ ਸੋ ਪਹਿਲਾ ਰਤਨ ਅੰਮ੍ਰਿਤ ਹੈ।

੩. ਅੰਮ੍ਰਿਤ ਉਸ ਨੂੰ ਕਹਿੰਦੇ ਹਨ, ਜੋ ਕਿ ਨਾਮ ਜਪ ਕੇ (ਗੁਰਬਾਣੀ ਦਾ ਪਾਠ ਕਰਕੇ) ਪੰਜ ਸਿੰਘ (ਅੰਮ੍ਰਿਤ) ਤਿਆਰ ਕਰਦੇ ਹਨ ਤੇ ਸਿੰਘ ਨੂੰ ਛਕਾਉਂਦੇ ਹਨ, ਉਸ ਦਾ

ਨਾਮ ਵੀ ਅੰਮ੍ਰਿਤ ਹੈ।

ਸੋ ਅੰਮ੍ਰਿਤ ਦੀ ਪ੍ਰਾਪਤੀ ਲਈ ਵੱਡੇ ਵੱਡੇ ਤਪਸੀਆਂ ਨੇ ਤਪ ਕੀਤੇ, ਧੂਣੀਆਂ ਤਪਾਈਆਂ ਤੇ ਤਕਲੀਫਾਂ ਸਹੀਆਂ ਪਰ ਵਾਹਵਾ ਏਹ ਅੰਮ੍ਰਿਤ ਸਤਿਗੁਰੂ ਜੀ ਨੇ ਗੁਰਸਿਖਾਂ ਨੂੰ ਘਰ ਬੈਠਿਆਂ ਹੀ ਬਖਸ਼ ਦਿਤਾ। ਇਸ ਵਾਸਤੇ ਗੁਰੂ ਅਮਰਦਾਸ ਜੀ ਬਾਣੀ ਵਿਚ ਐਉਂ ਲਿਖਦੇ ਹਨ–

ਸੁਰਿਨਰ ਮੁਨਿਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥
[ਰਾਮਕਲੀ ਅਨੰਦ ਪੰਨਾ ੯੧੮

ਸੋ ਇਹ ਪਵਿੱਤ੍ਰ ਅੰਮ੍ਰਿਤ ਦੀ ਦਾਤ ਗੁਰੂ ਜੀ ਨੇ ਗੁਰ ਸਿੱਖਾਂ ਨੂੰ ਬਖਸ਼ੀ ਹੈ, ਤੇ ਗੁਰਸਿੱਖ ਅੰਮ੍ਰਿਤ ਪੀ ਕੇ 'ਅਮਰ' ਹੋ ਜਾਂਦੇ ਹਨ। ਏਸ (ਨਾਮ ਰੂਪੀ) ਅੰਮ੍ਰਿਤ ਦੇ ਪੀਣ ਲਈ ਸਤਿਗੁਰੂ ਜੀ ਬਾਣੀ ਦਵਾਰਾ ਐਉਂ ਉਪਦੇਸ਼ ਦੇਂਦੇ ਹਨ। ਯਥਾ–

ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ
ਦੁਬਿਧਾ ਮਾਰਿ ਨਿਵਾਰੈ॥ [ਗਉੜੀ ਮ: ੩ ਪੰਨਾ ੨੪੪

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ
ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤੁ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮੁ ਧਿਆਏ ਰਾਮ ॥ [ਬਿਹਾ: ਮ: ੨ ਪੰ: ੫੩੮

ਜਿਸੁ ਜਲ ਨਿਧਿ ਕਾਰਣਿ ਤੁਮ ਜਗ ਆਏ
ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ

ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ॥
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ [ਸੋਰਠਿ ਮ: ੧ ਪੰਨਾ ੫੯੮

ਬਿਨੁ ਸਬਦੈ ਸਭੁ ਜਗੁ ਬਉਰਾਨਾ
ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥
[ਵਾਰ ਸੋਰਠਿ ਮ: ੩ ਪੰਨਾ ੬੪੪

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
[ਸਾਰੰਗ ਕੀ ਵਾਰ ਸ: ਮ: ੨ ਪੰਨਾ ੧੨੩੮

ਇਹਨਾਂ ਗੁਰ ਪ੍ਰਮਾਣਾਂ ਤੋਂ ਪਤਾ ਲਗਦਾ ਹੈ, ਕਿ ਗੁਰੂ ਜੀ ਨੇ ਅੰਮ੍ਰਿਤ ਦੀ ਕਿਤਨੀ ਮਹਿਮਾਂ ਕੀਤੀ ਹੈ, ਤੇ ਪੀਣ ਲਈ ਹੁਕਮ ਦਿਤਾ ਹੈ। ਸੋ ਜਗਿਆਸੂ ਜਨਾਂ ਨੂੰ ਸਦਾ ਹੀ ਅੰਮ੍ਰਿਤ ਪੀਣਾ ਚਾਹੀਦਾ ਹੈ।

ਦੂਸਰੇ ਕਈ ਸਜਣ ਖਿਆਲ ਕਰਨਗੇ, ਕਿ ਗੁਰੂ ਜੀ ਨੇ ਨਾਮ ਰੂਪੀ ਅੰਮ੍ਰਿਤ ਪੀਣ (ਛਕਣ) ਦਾ ਹੁਕਮ ਦਿੱਤਾ ਹੈ, ਤੇ ਫਿਰ ਖੰਡੇ ਦਾ ਅੰਮ੍ਰਿਤ ਛਕਣ ਦੀ ਕੀ ਲੋੜ ਹੈ? ਸੋ ਉਹਨਾਂ ਸਜਣਾਂ ਨੂੰ ਏਹ ਵਿਚਾਰਨਾ ਚਾਹੀਦਾ ਹੈ ਕਿ ਗੁਰੂ ਮਤ ਵਿਚ ਜੋ ਅੰਮ੍ਰਿਤ ਛਕਾਉਣ ਲਈ ਤਿਆਰ ਕੀਤਾ ਜਾਦਾ ਹੈ, ਉਹ ਵੀ ਨਾਮ ਜਪ ਕੇ (ਬਾਣੀ ਪੜ੍ਹ ਕੇ) ਹੀ ਤਿਆਰ ਕੀਤਾ ਜਾਂਦਾ ਹੈ। (ਨਾਮ ਜਪਦੇ ਜਿਸ ਚੀਜ਼ ਵਲ ਦ੍ਰਿਸ਼ਟੀ ਹੋਵੇ, ਉਹ ਵੀ ਵੈਸੀ ਹੀ ਬਣ ਜਾਂਦੀ ਹੈ) ਇਹ ਅੰਮ੍ਰਿਤ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਸਤਿਗੁਰੂ ਜੀ ਦਸਦੇ

ਹਨ ਕਿ ਜਿਨ੍ਹਾਂ ਜੀਵਾਂ ਤੇ ਸਤਿਗੁਰੂ ਨੇ ਮੇਹਰ ਕੀਤੀ ਹੈ, ਤੇ ਬਾਣੀ ਦੇ ਰਸੀਏ ਹੋ ਗਏ ਹਨ ਇਹ ਅੰਮ੍ਰਿਤ ਦੀ ਦਾਤ ਉਹਨਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਯਥਾ ਗੁਰਵਾਕ–

ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤ ਬੁਰਕੇ ਰਾਮ ਰਾਜੇ ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥
[ਆਸਾ ਮ: ੪ ਪੰਨਾ ੪੪੯

ਸੋ ਏਸ ਉਚੀ ਦਾਤ (ਬਖਸ਼ਸ਼) ਨੂੰ ਪਾ ਕੇ ਜਿਨ੍ਹਾਂ ਅੰਮ੍ਰਿਤ ਛਕ ਲਿਆ, ਸੋ ਉਚ ਪਦਵੀ ਦੇ ਭਾਗੀ ਹੋ ਗਏ ਹਨ। ਇਸ ਅੰਮ੍ਰਿਤ ਨੇ ਮੁਰਦਾ ਰੂਹਾਂ ਨੂੰ ਸੁਰਜੀਤ ਕਰ ਦਿਤਾ, ਤੇ ਸੁੰਞੇ ਹਿਰਦਿਆਂ (ਜੋ ਕਿ ਨਾਮ ਵਲੋਂ ਖਾਲੀ ਸਨ) ਵਿਚ ਆਤਮਕ ਦਾਤ ਬਖਸ਼ ਦਿਤੀ। ਸ਼ਾਂਤੀ ਰਸ ਤੇ ਬੀਰ ਰਸ ਵੀ ਨਾਲ ਹੀ ਬਖਸ਼ ਦਿਤਾ। ਜੇਹੜੇ ਪੁਰਸ਼ ਦੁਨੀਆਂ ਵਿਚ ਬੜੇ ਕਮਜ਼ੋਰ ਤੇ ਡਰਾਕੁਲ ਸਨ, ਓਹਨਾਂ ਨੇ ਜਦ ਅੰਮ੍ਰਿਤ ਛਕ ਲਿਆ, ਤਾਂ ਨਿਰਭਉ ਨੂੰ ਜਪਦੇ ਹੋਏ ਨਿਰਭਉ ਹੋ ਗਏ, ਹਾਂ ਜੀ! ਸ਼ੇਰ ਬਣ ਗਏ ਤੇ ਸ਼ੇਰ ਬਨਾਉਣ ਵਾਲੇ ਸਤਿਗੁਰ ਨੇ ਵੀ ਸ਼ੇਰ ਬਣਾ ਕੇ ਇਹ ਵਾਕ ਉਚਾਰਨ ਕੀਤੇ–

ਸਵਾ ਲਾਖ ਸੇ ਏਕ ਲੜਾਊਂ ॥
ਚਿੜੀਆਂ ਕੋਲੋਂ ਬਾਜ ਤੁੜਾਊਂ ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥

ਸਵਾ ਸਵਾ ਲਖ ਨਾਲ ਇਕ ਇਕ ਸ਼ੇਰ ਭਾਈ

ਬਚਿਤ੍ਰ ਸਿੰਘ ਤੇ ਭਾਈ ਉਦੇ ਸਿੰਘ ਜੈਸੇ ਸੂਰਮੇਂ ਲੜੇ। ਭਾਵ ਕਿ ਬਹੁਤਿਆਂ ਦੇ ਮੁਕਾਬਲੇ ਵਿਚ ਬਿਲਕੁਲ ਥੋੜੇ ਸਿੰਘ ਲੜਦੇ ਰਹੇ । ਜੇਹੜੇ ਬਾਜ ਰੂਪੀ ਮੁਗਲ ਪਠਾਨ ਹਿੰਦੂ ਰੂਪੀ ਚਿੜੀਆਂ ਨੂੰ ਮਾਰਦੇ ਸਨ, ਓਹਨਾਂ ਹਿੰਦੂ ਰੂਪੀ ਚਿੜੀਆਂ ਨੂੰ ਅੰਮ੍ਰਿਤ ਛਕਾ ਕੇ ਤੇ ਓਹਨਾਂ ਪਾਸੋਂ ਬਾਜ ਰੂਪੀ ਪਠਾਨਾਂ ਨੂੰ ਤੁੜਾਇਆ ।

ਵਾਹਵਾ ਅੰਮ੍ਰਿਤ ਦੀ ਸ਼ਕਤੀ ਨੇ ਜੰਗ ਚਿਤ੍ਰਾਲ ਤੇ ਹੋਰ ਜੰਗਾਂ ਦੇ ਮੌਕੇ ਏਹ ਗੁਰੂ ਜੀ ਦੇ ਵਾਕ ਸਫਲੇ ਕਰਾ ਕੇ ਵਿਖਾ ਦਿਤੇ। ਨਹੀਂ ! ਨਹੀਂ !! ਬਲਕਿ ਸਾਡੇ ਮਾਨਯੋਗ ਬਜ਼ੁਰਗਾਂ ਬਾਬਾ ਦੀਪ ਸਿੰਘ ਜੀ ਵਰਗਿਆਂ ਨੇ ਸਿਰ ਨੂੰ ਤਲੀ ਤੇ ਰਖ ਕੇ ਧੜ ਨਾਲ ਲੜਾਈ ਕਰ ਕੇ ਦਿਖਾ ਦਿਤੀ । ਇਹ ਸਭ ਤਾਕਤਾਂ ਤੇ ਸ਼ਕਤੀਆਂ ਗੁਰੂ ਜੀ ਦੇ ਅੰਮ੍ਰਿਤ ਦੀਆਂ ਹੀ ਹਨ, ਤੇ ਇਸੇ ਵਾਸਤੇ ਹੀ ਗੁਰੂ ਜੀ ਨੇ ਅੰਮ੍ਰਿਤ ਛਕਣ ਦੀ ਆਗਿਆ ਦਿਤੀ ਹੈ, ਤੇ ਬਾਣੀ ਵਿਚ ਹੁਕਮ ਕੀਤਾ ਹੈ–

ਅੰਮ੍ਰਿਤੁ ਪੀਵਹੁ ਸਦਾ ਚਿਰ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥ ੩ ॥
ਭਵਰੁ ਤੁਮਾਰਾ ਇਹੁ ਮਨੁ ਹੋਵਹੁ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥

[ਗੂਜਰੀ ਮ: ੫ ਪੰਨਾ ੪੯੬

ਹਾਂ ਜੀ ! ਅੰਮ੍ਰਿਤ ਪੀਣੇ ਕਰ ਕੇ (ਨਾਮ ਜਪ ਕਰ ਕੇ) ਪੁਰਸ਼ ਇਸ ਉਚੀ ਅਵਸਥਾ ਵਿਚ ਪੁਜ ਕੇ ਤੇ ਪਰਮਾਤਮਾਂ ਦੇ ਚਰਨਾਂ ਵਿਚ ਅਨੰਦ ਲੈਂਦਾ ਹੈ, ਤੇ ਆਪਣੇ ਜਨਮ ਨੂੰ ਸਫਲਾ ਕਰਦਾ ਹੈ, ਇਸ ਵਾਸਤੇ ਹਰ ਇਕ ਜੀਵ ਨੂੰ ਚਾਹੀਏ, ਕਿ

ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋਵੇ।

ਬੈਂਤ

ਅੰਮ੍ਰਿਤ ਪੀਣ ਵਾਲੇ "ਅਮਰ" ਹੋ ਜਾਂਦੇ,
ਜਿਨ੍ਹਾਂ ਨਾਮ ਦੇ ਨਾਲ ਪਿਆਰ ਕੀਤਾ।
ਪ੍ਰੇਮ ਧਾਰ ਕੇ ਸਰਨ ਗੁਰ ਆ ਬੈਠੇ,
ਮਨ ਆਪਨੇ ਤਾਈਂ ਤਿਆਰ ਕੀਤਾ।
ਤਨ ਮਨ ਤੇ ਧਨ ਸਭ ਸਉਂਪ ਗੁਰ ਨੂੰ,
ਹੁਕਮ ਮੰਨਣਾ ਸਦਾ ਅਖਤਿਆਰ ਕੀਤਾ।
ਸੁਧਾ ਪੀ ਕੇ ਗਿੱਦੜੋਂ ਸ਼ੇਰ ਹੋ ਗਏ,
ਮਾਨਸ ਜਨਮ ਦਾ ਕੰਮ ਸਵਾਰ ਲੀਤਾ।



# ਅੰਮ੍ਰਿਤ ਵੇਲਾ

੧. ਜਿਸ ਵਕਤ ਜੀਵ ਪਰਮੇਸ਼ਰ ਦੇ ਚਰਨਾਂ ਨਾਲ ਲਿਵ ਲਗਾ ਕੇ ਤੇ ਸੱਚਾ ਅਨੰਦ ਪ੍ਰਾਪਤ ਕਰ ਲੈਂਦਾ, ਤੇ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ, ਉਸ ਵਕਤ ਦਾ ਨਾਮ ਅੰਮ੍ਰਿਤ ਵੇਲਾ ਹੈ।

੨. ਮਾਨਸ ਜਨਮ ਵੀ ਅੰਮ੍ਰਿਤ ਵੇਲਾ ਹੀ ਕਿਹਾ ਜਾਂਦਾ ਹੈ।

੩. ਜਿਸ ਵਕਤ ਪ੍ਰਮਾਤਮਾਂ ਦਾ ਨਾਮ ਜਪਿਆ ਜਾਵੇ ਉਸ ਵਕਤ ਦਾ ਨਾਮ ਵੀ ਅੰਮ੍ਰਿਤ ਵੇਲਾ ਹੈ, ਕਿਉਂਕਿ ਉਸ ਵਕਤ ਪ੍ਰਮਾਤਮਾਂ ਦੇ ਨਾਮ ਰੂਪੀ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ।

੪. ਸਵੇਰ ਦੇ ਵਕਤ ਨੂੰ ਵੀ ਅੰਮ੍ਰਿਤ ਵੇਲਾ ਆਖਦੇ ਹਨ।

ਪਹੁ ਫੁਟਣ ਤੋਂ ਪਹਿਲਾਂ ਰਾਤ ਦਾ ਪਿਛਲਾ ਹਿਸਾ ਜਿਸ ਵਿਚ ਸ਼ੋਰ ਸ਼ਰਾਬਾ ਨਹੀਂ ਹੁੰਦਾ (ਔਰ ਮੇਹਦਾ ਸਾਫ ਹੋਣ ਕਰ ਕੇ ਬੁਧਿ ਬ੍ਰਿਤਿ ਨਿਰਮਲ ਹੁੰਦੀ ਹੈ। ਓਸ ਸਮੇਂ ਜਾਗ ਕੇ ਇਸ਼ਨਾਨ ਕਰਨਾ, ਅਤੇ ਪ੍ਰੇਮ ਪਿਤਾ ਵਾਹਿਗੁਰੂ ਦੇ ਚਰਨਾਂ ਨਾਲ ਲਿਵ ਲਗਾਉਣੀ) ਇਹੋ ਹੀ ਅੰਮ੍ਰਿਤ ਵੇਲਾ ਹੈ, ਤੇ ਸਿਖ ਧਰਮ ਵਿਚ ਇਸ ਵੇਲੇ ਜਾਗਣ ਦਾ ਜ਼ਰੂਰੀ ਹੁਕਮ ਹੈ।

ਹਾਂ ਜੀ! ਨਿਰਾ ਜਾਗਣਾ ਹੀ ਨਹੀਂ, ਉਂਞ ਤਾਂ ਸਾਰੀ ਦੁਨੀਆਂ ਜਾਗਦੀ ਹੈ ਪਰ ਗੁਰੂ ਜੀ ਜਾਗਣ ਲਈ ਇਹ ਹੁਕਮ ਦੇਂਦੇ ਹਨ–

ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥

[ਮਾਰੂ ਅਸਟਪਦੀਆ ਮ: ੪ ਪੰਨਾ ੧੦੧੮

ਜਾਗਣ ਵਿਚੋਂ ਐਸਾ ਜਾਗਣਾ ਉਤਮ ਹੈ, ਜੋ ਜਾਗ ਕੇ ਹਰੀ ਜਸ ਕਰਨਾ ਹੈ, ਜੋ ਪੁਰਸ਼ ਇਸ ਵਕਤ (ਪਿਛਲੀ ਰਾਤ) ਜਾਗਦਾ ਨਹੀਂ ਹੈ, ਉਸ ਵਾਸਤੇ ਫਰੀਦ ਜੀ ਹੁਕਮ ਦੇਂਦੇ ਹਨ–

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥

[ਸਲੋਕ ਸੇਖ ਫਰੀਦ ਜੀ ਪੰਨਾ ੧੩੮੩

ਫਰੀਦ ਜੀ ਕਹਿੰਦੇ ਹਨ ਜੋ ਅੰਮ੍ਰਿਤ ਵੇਲੇ ਨਹੀਂ ਜਾਗਦਾ ਉਹ ਜੀਂਵਦਾਂ ਹੀ ਮਰ ਗਿਆ ਹੈ, ਕਿਉਂਕਿ ਉਸ ਨੇ ਜੀਵਨ ਪਦਵੀ ਦੇਣ ਵਾਲੀ ਕਣੀ ਆਪਣੇ ਅੰਦਰ ਪੈਦਾ ਹੀ ਨਹੀਂ ਕੀਤੀ, ਇਸ ਵਾਸਤੇ ਜੀਂਵਦਾ ਹੀ ਮੁਰਦੇ ਦੇ ਤੁਲ

ਤੇ ਅਪ੍ਰਵਾਨ ਹੈ। ਜੈਸੇ ਗੁਰੂ ਜੀ ਦਸਦੇ ਹਨ-

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਗਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥
[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੩

ਸੋ ਜੇਹੜੇ ਪੁਰਸ਼ ਆਲਸ ਨੂੰ ਛਡ ਕੇ ਤੇ ਇਸ ਗੁਰੂ ਜੀ ਦੇ ਵਾਕ ਨੂੰ ਸੁਣ ਕੇ :-

ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥
ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ॥
ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥
ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥
[ਵਾਰ ਸੋਰਠਿ ਮ: ੩ ਪੰਨਾ ੬੫੧

ਅੰਮ੍ਰਿਤ ਵੇਲੇ ਉਠਦੇ ਹਨ ਤੇ ਸਤਿਗੁਰੂ ਜੀ ਦੇ ਇਸ ਹੁਕਮ ਅਨੁਸਾਰ ਆਪਣੇ ਕੰਮ ਨੂੰ ਸ਼ੁਰੂ ਕਰਦੇ ਹਨ ਯਥਾ-

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥
[ਸੋਰਠਿ ਮ: ੫ ਪੰਨਾ ੬੧੧

ਇਸ਼ਨਾਨ ਕਰ ਕੇ ਆਪਣੇ ਮਨ ਨੂੰ ਗੁਰੂ ਨਿਰੰਕਾਰ ਦੇ ਚਰਨਾਂ ਵਿਚ ਲਗਾ ਦੇਂਦੇ ਹਨ ਤੇ ਚਰਨਾਂ ਦੇ ਨਾਲ ਭਵਰ ਰੂਪ ਹੋ ਕੇ ਲਪਟੇ ਰਹਿੰਦੇ ਹਨ। ਐਸੇ ਜੀਵਾਂ ਦੇ ਕਰੋੜਾਂ ਪਾਪ ਦੂਰ ਹੋ ਗਏ ਹਨ, ਤੇ ਉਨ੍ਹਾਂ ਦੇ ਭਲੇ ਸੰਜੋਗ ਪ੍ਰਮਾਤਮਾਂ ਨਾਲ ਪ੍ਰਗਟ ਹੋਏ ਹਨ।

ਸੋ ਉਹਨਾਂ ਮਹਾਂ ਪੁਰਸ਼ਾਂ ਨੇ ਆਪਣੇ ਜਨਮ ਨੂੰ ਸਵਾਰ

ਲਿਆ ਹੈ, ਤੇ ਗੁਰੂ ਜੀ ਨੇ ਇਨ੍ਹਾਂ ਹੁਕਮਾਂ ਨੂੰ ਪੂਰਾ ਕੀਤਾ ਹੈ। ਯਥਾ–

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

[ਜਪੁਜੀ ਸਾਹਿਬ ਪੰਨਾ ੨

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥

[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੫

ਪ੍ਰਾਤਹ ਕਾਲ ਹਰਿ ਨਾਮੁ ਉਚਾਰੀ ॥
ਈਤ ਊਤ ਕੀ ਓਟ ਸਵਾਰੀ ॥੧॥
ਸਦਾ ਸਦਾ ਜਪੀਐ ਹਰਿ ਨਾਮ ॥
ਪੂਰਨ ਹੋਵਹਿ ਮਨ ਕੇ ਕਾਮ ॥੧॥ਰਹਾਉ॥
ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥
ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥
ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥
ਖਾਤ ਖਰਚਤ ਸੁਖਿ ਅਨਦ ਵਿਹਾਵੈ ॥੩॥
ਜਗ ਜੀਵਨ ਪੁਰਖੁ ਸਾਧ ਸੰਗਿ ਪਾਇਆ ॥
ਗੁਰਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥[ਸੂਹੀ ਮ:੫ ਪੰ: ੭੪੩

ਉਠਿ ਇਸਨਾਨ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖਮੇਦਾਉਲੰਘਾਵੈਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥

[ਬਸੰਤ ਮ: ੫ ਪੰਨਾ ੧੧੯੫

ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤ ॥
ਜੋ ਜਾਗਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

[ਸਲੋਕ ਸੇਖ ਫਰੀਦ ਜੀ ਪੰ: ੧੩੮੪

ਉਪਰ ਲਿਖੇ ਗੁਰੂ ਜੀ ਦੇ ਹੁਕਮਾਂ ਨੂੰ ਮੰਨਦੇ ਹੋਏ ਸਦਾ ਹੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਕੇ ਨਾਮ

ਜਪਣ ਲਈ ਤਤਪਰ ਹੁੰਦੇ ਹਨ। ਇਸੇ ਅੰਮ੍ਰਿਤ ਵੇਲੇ ਨੇ ਹੀ ਭਗਤ ਕਬੀਰ ਜੀ ਨੂੰ ਤਾਰ ਦਿਤਾ. ਜੇ ਅੰਮ੍ਰਿਤ ਵੇਲੇ ਨਾ ਉਠਦੇ ਤਾਂ ਸ੍ਰੀ ਰਾਮਾਨੰਦ ਜੀ ਇਹਨਾਂ ਨੂੰ ਕਿਸ ਤਰ੍ਹਾਂ ਉਪਦੇਸ਼ ਕਰਦੇ? ਇਹਨਾਂ ਦੇ ਉਪਦੇਸ਼ ਬਾਬਤ ਭਾਈ ਗੁਰਦਾਸ ਜੀ ਆਪਣੀ ਬਾਣੀ ਵਿਚ ਐਉਂ ਲਿਖਦੇ ਹਨ–

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾ ਨੰਦ ਗੁਸਾਈਂ ॥
ਅੰਮ੍ਰਿਤ ਵੇਲੇ ਉਠ ਕੇ ਜਾਂਦਾ ਗੰਗਾ ਨਾਵਣ ਤਾਈਂ ॥
ਅਗੋਂ ਹੀ ਦੇ ਜਾਇ ਕੇ ਲੰਮਾ ਪਿਆ ਕਬੀਰ ਤਿਥਾਈਂ ॥
ਪੈਰੀਂ ਟੁਬ ਉਠਾਲਿਆ ਬੋਲਹੁ ਰਾਮ ਸਿੱਖ ਸਮਝਾਈ ॥

[ਵਾਰ ੧੦ ਪਉੜੀ ੧੫

ਸੋ ਇਸ ਪ੍ਰਕਾਰ ਸ੍ਰੀ ਰਾਮਾ ਨੰਦ ਜੀ ਨੇ ਸ੍ਰੀ ਕਬੀਰ ਸਾਹਿਬ ਜੀ ਨੂੰ ਉਪਦੇਸ਼ ਦਿਤਾ। ਕਬੀਰ ਸਾਹਿਬ ਜੀ ਨੇ ਇਤਨਾ ਹੀ ਉਪਦੇਸ਼ ਸੁਣ ਕੇ ਧਾਰਨ ਕਰ ਲਿਆ। ਰਾਤ ਦਿਨੇ ਨਾਮ ਜ਼ਪਣ ਲਈ ਤਤਪਰ ਹੋਏ ਤੇ ਬੜੀ ਉਚ ਪਦਵੀ ਨੂੰ ਪ੍ਰਾਪਤ ਕੀਤਾ।

ਅਜ ਕਲ ਤੋਂ ਪਹਿਲੇ ਜ਼ਮਾਨੇ ਵਿਚ ਵਡੇ ਵਡੇ ਰਾਜੇ ਦੁਨੀਆਂ ਵਿਚ ਹੋਏ, ਪਰੰਤੂ ਉਹਨਾਂ ਦਾ ਨਾਮ ਤਕ ਕੋਈ ਨਹੀਂ ਜਾਣਦਾ। ਪਰ ਸ੍ਰੀ ਕਬੀਰ ਸਾਹਿਬ ਜੀ ਦਾ ਨਾਉਂ ਕੁਲ ਦੁਨੀਆਂ ਤੇ ਪਰਗਟ ਅਤੇ ਅਟੱਲ ਹੈ। ਸੋ ਇਹ ਸਭ ਅੰਮ੍ਰਿਤ ਵੇਲੇ ਦੀ ਹੀ ਕਿਰਪਾ ਹੈ, ਜੈਸੇ ਗੁਰੂ ਜੀ ਬਾਣੀ ਦਵਾਰਾ ਦੱਸਦੇ ਹਨ :–

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ॥
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥

ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥
[ਸੂਹੀ ਮ: ੪ ਪੰ: ੭੩੪

ਸੋ ਅੰਮ੍ਰਿਤ ਵੇਲੇ ਨਾਮ ਜਪਣ ਦਾ ਸਚਾ ਵਕਤ ਹੁੰਦਾ ਹੈ, ਇਸੀ ਵਾਸਤੇ ਜੀਵ ਨੂੰ ਚਾਹੀਏ, ਕਿ ਅੰਮ੍ਰਿਤ ਵੇਲੇ ਉਠ ਕੇ ਬੰਦਗੀ ਕਰੇ, ਕਿਉਂਕਿ ਮਾਨਸ ਜਨਮ ਵਿਚ ਸਚਾ ਲਾਭ ਭੀ ਇਹੋ ਹੈ, ਨਾਲੇ ਦੁਨਿਆਵੀ ਕੰਮਾਂ ਲਈ ਵੀ ਇਹ ਵਕਤ ਚੰਗਾ ਹੈ। ਇਸ ਵਕਤ ਉਠਿਆਂ ਹੋਇਆਂ ਸਭ ਕੰਮ ਅਛੀ ਤਰ੍ਹਾਂ ਸਵਾਰ ਲਈਦੇ ਹਨ, ਪਰੰਤੂ ਮਾਨਸ ਜਨਮ ਦੀ ਸਫਲਤਾ ਲਈ ਜਾਗਣਾ (ਚਾਹੇ ਕੰਮ ਕਰਦਾ ਹੋਵੇ ਕੰਮ ਵਿਚ ਲਗਾ ਵੀ ਸਿਮਰਣ ਕਰੀ ਜਾਵੇ) ਇਹੋ ਹੀ ਭਲਾ ਹੈ ਕਿ ਉਠ ਕੇ ਭਜਨ ਬੰਦਗੀ ਕਰੇ ਤੇ ਅੰਮ੍ਰਿਤ ਵੇਲਾ (ਮਾਨਸ ਜਨਮ) ਸਫਲ ਕਰੇ।

ਕਬਿਤ

ਉਠ ਕੇ ਝਲਾਂਘ ਸਦਾ ਸੋਚ ਇਸ਼ਨਾਨ ਕਰ,
ਲਾਇਕੇ ਬਿਰਤਿ ਹਰਿ ਨਾਮ ਮਨ ਗਾਵਣਾ।
ਗਾਵਣਾ ਪ੍ਰੇਮ ਨਾਲ ਫੇਰ ਗੁਰਬਾਣੀ ਤਾਈਂ,
ਹਰਿ ਹਰਿ ਨਾਮ ਮਨ ਸਦਾ ਹੀ ਧਿਆਵਣਾ।
ਜਾਇ ਗੁਰਦੁਵਾਰੇ ਮਾਂਹਿ ਸੁਨਣਾ ਸੁਜੱਸ ਹਰਿ,
ਹੱਥੀਂ ਕਾਰ ਕਰ ਸਦਾ ਵੰਡ ਕੇ ਛਕਾਵਣਾ।
ਗੁਰ ਸਿਖਾਂ ਵਾਂਗੂ ਸਦਾ ਉਠਣਾ ਸਵੇਰੇ ਭਾਈ,
ਅੰਮ੍ਰਿਤ ਵੇਲਾ, 'ਭਗਤ' ਸਫਲਾ ਕਰਾਵਣਾ।



# ਮਾਨਸ ਜਨਮ

ਜਿਤਨੀ ਚੁਰਾਸੀ ਲਖ* ਜੂਨ ਹੈ ਇਸ ਦੇ ਵਿਚੋਂ ਜੋ ਸਭਨਾਂ ਦਾ ਸਰਦਾਰ ਹੈ, ਤੇ ਸਭਨਾਂ ਜੀਵ ਜੰਤਾਂ ਨੂੰ ਕਾਬੂ ਰਖ ਸਕਦਾ ਹੈ, ਤੇ ਸਭਨਾਂ ਉਪਰ ਜਿਸ ਦਾ ਹੁਕਮ ਚਲ ਰਿਹਾ ਹੈ, ਸੋ ਮਾਨੁਖ ਦੇਹ ਹੈ, ਤੇ ਇਸੀ ਦਾ ਨਾਮ ਮਾਨਸ ਜਨਮ ਕਿਹਾ ਹੈ।

ਏਹ ਮਾਣਸ ਜਨਮ ਬਹੁਤ ਵੱਡੀ ਦੁਰਲੱਭ ਚੀਜ਼ ਹੈ, ਤੇ ਵਡੇ ਭਾਗਾਂ ਨਾਲ ਪ੍ਰਾਪਤ ਹੋਇਆ ਹੈ। ਜੈਸੇ ਕਬੀਰ ਜੀ ਦਸਦੇ ਹਨ–

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥
[ਸਲੋਕ ਕਬੀਰ ਜੀ ਪੰਨਾ ੧੩੬੬

ਸੋ ਇਹ ਮਾਨਸ ਜਨਮ ਦੁਰਲੱਭ ਚੀਜ਼ ਹੈ ਜੇ ਇਸ ਨੂੰ ਭੰਗ ਦੇ ਭਾੜੇ ਗਵਾ ਦੇਈਏ, ਤਾਂ ਪ੍ਰਮਾਤਮਾਂ ਨਾਲ ਫੇਰ ਕਦੀ ਵੀ ਮਿਲਾਪ ਨਹੀਂ ਹੁੰਦਾ ਅਤੇ ਜੀਵ ਵਡੇ ਲੰਮੇ ਗੇੜ ਜੂਨਾਂ ਵਿਚ ਪੈ ਜਾਂਦਾ ਹੈ। ਸੋ ਇਸ ਜਨਮ ਦੇ ਮਿਲਨ ਦਾ (ਕੰਮ ਜਿਸ ਲਈ ਕਿ ਇਹ ਪ੍ਰਾਪਤ ਹੋਇਆ ਹੈ) ਗੁਰੂ ਜੀ ਨੇ

---

* ਦੋਹਰਾ ॥

ਨਵ ਲਖ ਜਲ ਕੋ ਜੰਤ ਹੈ ਸਥਾਵਰ ਬੀਸ ਬਖਾਨ ॥
ਇਕਾਦਸੀ ਕੀਟ ਭਰਿੰਗ ਹੈ ਸਥਾਵਰ ਬੀਸ ਬਖਾਨ॥
ਤੀਸ ਲਖ ਪਸੁ ਯੋਨਿ ਹੈ ਚਤਰ ਲਖ ਨਰ ਹੋਇ॥
ਇਨ ਮੇ ਜੋ ਰਾਮੈ ਭਜੈ ਤੁਲਸੀ ਧੰਨ ਹੈ ਸੋਇ॥

ਇਹ ਦੱਸਿਆ ਹੈ। ਯਥਾ ਗੁਰਵਾਕ–

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥

[ਰਹਿਰਾਸ ਪੰਨਾ ੧੨

ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥
ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਨੇਰਾ ਰਾਮ ॥

[ਬਿਲਾਵਲ ਮ: ੪ ਛੰਤੁ ਪੰਨਾ ੮੪੪

ਇਹਨਾਂ ਤੁਕਾਂ ਵਿਚ ਗੁਰੂ ਜੀ ਨੇ ਮਾਨਸ ਜਨਮ ਪ੍ਰਮਾਤਮਾਂ ਦੇ ਮਿਲਣ ਲਈ ਦਸਿਆ ਹੈ, ਤੇ ਕਿਹਾ ਹੈ ਕਿ ਵਾਹਿਗੁਰੂ ਦੇ ਮਿਲਣ ਦਾ ਤੇਰਾ ਇਹੋ ਵਕਤ ਹੈ। ਤਾਂ ਤੇ ਹੋਰ ਕੰਮ (ਦੁਨੀਆਂ ਦੀ ਪ੍ਰੀਤ ਵਾਲੇ) ਤੇਰੇ ਕਿਸੇ ਕੰਮ ਆਉਣ ਵਾਲੇ ਨਹੀਂ ਹਨ। ਤਾਂ ਤੇ ਸਾਧ ਸੰਗਤ ਵਿਚ ਪਹੁੰਚ ਕੇ (ਮਿਲ ਕੇ) ਕੇਵਲ ਪ੍ਰਮਾਤਮਾਂ ਦਾ ਨਾਮ ਜਪ। ਸੋ ਜੇ ਨਾਮ ਜਪੇ ਤਾਂ ਹੀ ਮਾਨਸ ਜਨਮ ਸਫਲਾ ਹੈ,ਤੇ ਇਸ ਜਨਮ ਵਿਚ ਹੀ ਜੀਵ ਭਜਨ ਬੰਦਗੀ ਕਰ ਸਕਦਾ ਹੈ,ਹੋਰ ਕੋਈ ਜੂਨ ਵੀ ਬੰਦਗੀ ਨਹੀਂ ਕਰ ਸਕਦੀ। ਉਂਞ ਤਾਂ ਸਾਰੀ ਸ੍ਰਿਸ਼ਟੀ ਹੀ ਉਸ ਨੂੰ ਯਾਦ ਕਰਨ ਵਾਲੀ ਹੈ ' ਗਾਵਨ ਤੁਧਨੋ ਖਾਣੀ ਚਾਰੇ'' ਪਰੰਤੂ ਬੰਦਗੀ ਕਰਕੇ ਪਰਮੇਸ਼ੂਰ ਨਾਲ ਮਿਲਾਪ ਹੋਣ ਵਾਲਾ ਇਹੋ ਜਨਮ ਹੈ। ਇਸੀ ਵਾਸਤੇ ਏਹ ਜੂਨ (ਮਾਨਸ) ਗੁਰੂ ਜੀ ਨੇ ਸਾਰੀਆਂ ਜੂਨਾਂ ਦੀ ਸਰਦਾਰ ਕਹੀ ਹੈ, ਯਥਾ–

ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ [ਆਸਾ ਮ: ੫ ਪੰ: ੩੭੪

ਹੋਰ ਸਾਰੀਆਂ ਜੂਨਾਂ ਇਸ ਦੀ ਟਹਿਲ ਕਰਨ ਵਾਲੀਆਂ ਹਨ, ਤਾਂ ਤੇ ਸਰਦਾਰ ਤਾਂ ਹੀ ਸਰਦਾਰ ਕਹਾਉਣ ਦੇ ਲਾਇਕ ਹੋ ਸਕਦਾ ਹੈ, ਜੇ ਸਰਦਾਰੀ ਵਾਲੇ ਕੰਮ ਕਰੇ, ਜੇ ਐਸਾ ਨਹੀਂ ਕਰਦਾ ਤਾਂ ਕਾਹਦੀ ਸਰਦਾਰੀ ਹੈ।

ਗੁਰੂ ਜੀ ਦਸਦੇ ਹਨ :-

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥

[ਭੈਰਉ ਕਬੀਰ ਜੀ ਪੰਨਾ ੧੧੫੯

ਜੇ ਗੁਰੂ ਜੀ ਦੀ ਸੇਵਾ ਕਰੀਏ, ਭਗਤੀ ਕਰੀਏ, ਤਾਂ ਸਮਝੋ ਮਾਨਸ ਦੇਹੀ ਪਾਈ ਹੈ, ਜੇ ਭਗਤੀ ਨਹੀਂ ਕਰਦੇ ਤਾਂ ਗੁਰੂ ਜੀ ਕਹਿੰਦੇ ਹਨ :-

ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥

[ਸ੍ਰੀ ਰਾਗ ਮ: ੫ ਪੰਨਾ ੫੦

ਸੋ ਜੀਵ ਨੂੰ ਚਾਹੀਏ ਕਿ ਮਾਨਸ ਜਨਮ ਪਾ ਕੇ ਭਗਤੀ ਕਰੇ (ਕਿਉਂਕਿ ਅਗੇ ਚੁਰਾਸੀ ਲਖ ਜੂਨਾਂ ਦੇ ਗੇੜ ਵਿਚ ਭਰਮ ਆਇਆ ਹੈ) ਤਾਂ ਹੀ ਏਹ ਜਨਮ ਸਫਲ ਹੋ ਸਕਦਾ ਹੈ, ਨਹੀਂ ਤੇ ਐਵੇਂ ਹੀ ਜਾਵੇਗਾ। ਜੈਸੇ ਗੁਰੂ ਜੀ ਦਸਦੇ ਹਨ--

ਖਾਰ ਸਮੁੰਦੁ ਢੰਢੋਲੀਐ ਇਕੁ ਮਣੀਆ ਪਾਵੈ ॥
ਦੁਇ ਦਿਨੇ ਚਾਰਿ ਸੁਹਾਵਣਾ ਮਾਤੀ ਤਿਸੁ ਖਾਵੈ ॥

[ਮਾਰੂ ਮ: ੧ ਪੰਨਾ ੧੦੧੨

ਦੁਲਭ ਦੇਹ ਪਾਈ ਵਡਭਾਗੀ॥
ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥

ਨਾਮ ਬਿਹੂਨਿ ਜੀਵਨ ਕਉਨ ਕਾਮ ॥੧॥ਰਹਾਉ॥
ਖਾਤ ਪੀਤ ਖੇਲਤ ਹਸਤ ਬਿਸਥਾਰ ॥
ਕਵਨ ਅਰਥ ਮਿਰਤਕ ਸੀਗਾਰ ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ ॥
ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥ [ਗਉ: ਮ: ੫ ਪੰ:੧੮੮
ਅਨਿਕ ਰਸਾ ਖਾਏ ਜੈਸੇ ਢੋਰ ॥
ਮੋਹਕੀ ਜੇਵਰੀ ਬਾਧਿਓ ਚੋਰ ॥੧॥
ਮਿਰਤਕ ਦੇਹ ਸਾਧ ਸੰਗ ਬਿਹੂਨਾ ॥
ਆਵਤ ਜਾਤ ਜੋਨੀ ਦੁਖ ਖੀਨਾ ॥੧॥ਰਹਾਉ॥
ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥
ਜਿਉ ਡਰਨਾ ਖੇਤ ਮਾਹਿ ਡਰਾਇਆ ॥ ੨ ॥
ਸਗਲ ਸਰੀਰ ਆਵਤ ਸਭ ਕਾਮ ॥
ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥
[ਗਉੜੀ ਮ: ੫ ਪੰਨਾ ੧੯੦
ਮਨੁ ਚੰਚਲ ਬਹੁ ਚੋਟਾ ਖਾਇ ॥
ਏਥਹੁ ਛੁੜਕਿਆ ਠਉਰ ਨ ਪਾਇ ॥
ਗਰਭ ਜੋਨਿ ਵਿਸਟਾ ਕਾ ਵਾਸੁ ॥
ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥
[ਆਸਾ ਮ: ੩ ਪੰਨਾ ੩੬੨

ਇਨ੍ਹਾਂ ਗੁਰ ਉਪਦੇਸ਼ਾਂ ਤੋਂ ਪਤਾ ਲਗਦਾ ਹੈ, ਕਿ ਭਜਨ ਤੋਂ ਬਿਨਾਂ ਇਹ ਜੀਵ ਕਿਤਨਾ ਨਿਕੰਮਾ ਤੇ ਅਪਾਵਨ ਹੈ, ਬਲਕਿ ਮੁਰਦੇ ਦੇ ਤੁਲ ਹੈ। ਜੈਸੇ ਗੁਰੂ ਜੀ ਹੋਰ ਉਪਦੇਸ਼ ਦਵਾਰਾ ਦਸਦੇ ਹਨ—

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥
[ਬਾਵਨ ਅਖਰੀ ਮ: ੫ ਪੰਨਾ ੨੫੩

ਇਸ ਦਾ ਆਉਣਾ ਤਾਂ ਹੀ ਸਫਲਾ ਹੈ, ਜੇ ਰਸਨਾ ਦਵਾਰਾ ਸਿਮਰਨ ਕਰਦਾ ਹੈ। ਯਥਾ ਗੁਰਵਾਕ–

ਆਇਆ ਸਫਲ ਤਾਹੂ ਕੋ ਗਨੀਐ ॥
ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥
ਆਇ ਬਸਹਿ ਸਾਧੂ ਕੈ ਸੰਗੇ ॥
ਅਨਦਿਨੁ ਨਾਮੁ ਧਿਆਇਆ ਰੰਗੇ ॥
ਆਵਤ ਸੋ ਜਨੁ ਨਾਮਹਿ ਰਾਤਾ ॥
ਜਾਕਉ ਦਇਆ ਮਇਆ ਬਿਧਾਤਾ ॥
ਏਕਹਿ ਆਵਨ ਫਿਰਿ ਜੋਨਿ ਨ ਆਇਆ ॥
ਨਾਨਕ ਹਰਿ ਕੈ ਦਰਸਿ ਸਮਾਇਆ ॥

[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੨

ਗੁਰੂ ਜੀ ਦੇ ਸਿੱਖ ਮੁਰਦਾ-ਪਨ ਨੂੰ ਗੁਰ ਉਪਦੇਸ਼ ਦਵਾਰਾ ਦੂਰ ਕਰਕੇ ਆਪਣੇ ਅੰਦਰ ਜੀਵਨ ਕਣੀ ਪੈਦਾ ਕਰਦੇ ਹਨ, ਆਪ ਤਰ ਕੇ ਹੋਰਨਾਂ ਨੂੰ ਤਾਰਦੇ ਹਨ ਜੈਸੇ ਭਾਈ ਗੁਰਦਾਸ ਜੀ ਲਿਖਦੇ ਹਨ–

ਚੌਰਾਸੀ ਲੱਖ ਜੋਨ ਵਿਚ ਉਤਮ ਜਨਮ ਸੁ ਮਾਨਸ ਦੇਹੀ ॥
ਅੱਖੀਂ ਵੇਖਨ ਕਰਨ ਸੁਣਨ, ਮੁਖ ਸੁਭ ਬੋਲਨ ਬਚਨ ਸਨੇਹੀ ॥
ਹਥੀਂ ਕਾਰ ਕਮਾਵਣੀਂ ਪੈਰੀਂ ਚਲ ਸਤਿਸੰਗ ਮਿਲੇਹੀ ॥
ਕਿਰਤ ਵਿਰਤ ਕਰ ਧਰਮ ਦੀ ਖੱਟ ਖਵਾਲਨ ਕਾਰ ਕਰੇਹੀ ॥
ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸੁਣੇਹੀ ॥
ਗੁਰ ਭਾਈ ਸੰਤੁਸ਼ਟ ਕਰ ਚਰਨਾਮ੍ਰਿਤ ਲੈ ਮੁਖ ਪਿਵੇਹੀ ॥
ਪੈਰੀ ਪਵਨ ਨ ਛੋਡੀਐ ਕਲ ਕਾਲ ਰਹਿਰਾਸ ਕਰੇਹੀ ॥
ਆਪ ਤਰੇ ਗੁਰ ਸਿੱਖ ਤਰੇਹੀ ॥ [ਵਾਰ ੧ ਪਉੜੀ ੩

ਹਾਂ ਜੀ ! ਗੁਰੂ ਜੀ ਦੇ ਸਿੱਖ ਇਸ ਪ੍ਰਕਾਰ ਮਾਨਸ ਜਨਮ ਨੂੰ ਪਾਕੇ, ਧਰਮ ਦੀ ਕਿਰਤ ਕਰਕੇ, ਸਾਧ ਸੰਗਤ ਨੂੰ ਛਕਾ ਕੇ ਪ੍ਰਸੰਨ ਹੁੰਦੇ ਹਨ, ਤੇ ਆਪ ਬਾਣੀ ਪੜ੍ਹ ਕੇ ਸੱਚੀ ਵਸਤੂ ਦੀ ਪ੍ਰਾਪਤੀ ਕਰਦੇ ਹਨ, ਤੇ ਹੋਰਨਾਂ ਨੂੰ (ਗੁਰ ਉਪਦੇਸ਼ ਦਵਾਰਾ) ਪ੍ਰਾਪਤੀ ਕਰਾ ਕੇ ਪ੍ਰਸੰਨ ਹੁੰਦੇ ਹਨ। ਸੋ ਐਸਾ ਕਰਨ ਕਰਕੇ ਹੀ ਮਾਨਸ ਜਨਮ ਸਫਲਾ ਹੁੰਦਾ ਹੈ। ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਗੁਰੂ ਜੀ ਦੇ ਉਪਦੇਸ਼ਾਂ ਨੂੰ ਕਮਾਉਂਦਾ ਹੋਇਆ ਭਗਤੀ ਕਰਕੇ ਮਾਨਸ ਜਨਮ ਸਫਲਾ ਕਰੇ।

ਡੇਉਢ ਛੰਦ ॥

ਪਾਇਆ ਮਾਨਸ ਜਨਮ ਨੂੰ ਆਇਆ ਵਿਚ ਸੰਸਾਰ।
ਸੇਵ ਨਾ ਕੀਤੀ ਗੁਰ ਜਨਾਂ, ਗਾਫਲ ਵਿਚ ਸੰਸਾਰ।
ਗਾਫਲ ਵਿਚ ਸੰਸਾਰ ਨਾ, ਸੁਧ ਬੁਧ ਕੁਛ ਬੀਚਾਰੇ।
ਰਾਸ ਨਾ ਕੀਤੀ ਤਿਆਰ, ਨਾਮ, ਜਮ ਧਕੇ ਮਾਰੇ।
ਕਹੈ 'ਭਗਤ' ਕਵਿ ਦਾਸ, ਸਫਲ ਜਗ ਤਾਂ ਹੀ ਆਇਆ।
ਚਰਨ ਗੁਰਾਂ ਦੇ ਲਗ, ਜਿਸੇ ਧਨ ਨਾਮ ਨੂੰ ਪਾਇਆ।




ਜਿਸ ਚੀਜ਼ ਦਵਾਰਾ ਆਦਮੀ ਦੁਨੀਆਂ ਵਿਚ ਮਾਨ ਪਾਉਂਦਾ ਹੈ, ਤੇ ਸੁਜੱਸ ਪ੍ਰਾਪਤ ਕਰਦਾ ਹੈ, ਤੇ ਵਾਹਿਗੁਰੂ ਨਾਲ ਮਨ ਜੋੜਦਾ ਹੈ, ਅਥਵਾ ਜੱਸ ਖਟਦਾ ਹੈ ਉਸਦਾ ਨਾਮ ਗੁਣ ਹੈ।

ਏਹ ਗੁਣ ਦੁਨੀਆਂ ਵਿਚ ਦੋ ਤਰ੍ਹਾਂ ਦੇ ਹਨ, ਸ਼ੁਭ

ਗੁਣ ਤੇ ਅਵਗੁਣ ਅਤੇ ਆਦਮੀ ਦੀ ਪ੍ਰੀਖਿਆ ਹਮੇਸ਼ਾਂ ਗੁਣਾਂ ਦੀ ਹੁੰਦੀ ਹੈ, ਚਾਹੇ ਮਾੜੇ ਹੋਣ ਚਾਹੇ ਚੰਗੇ ਹੋਣ।

ਜਦ ਜੀਵ ਛੋਟੀ ਅਵਸਥਾ ਵਿਖੇ ਹੁੰਦਾ ਹੈ, ਤਾਂ ਉਸ ਵਕਤ ਆਪਣੇ ਮਾਪਿਆਂ ਪਾਸੋਂ ਯਾ ਉਸਤਾਦ ਪਾਸੋਂ ਗੁਣਾਂ ਨੂੰ ਸਿੱਖ ਕੇ ਆਪਣੇ ਹਿਰਦੇ ਵਿਖੇ ਸੰਗ੍ਰਹਿ ਕਰਦਾ ਹੈ। ਹਰ ਸਮੇਂ ਹਰ ਮੌਕੇ ਭਲਾ ਪੁਰਸ਼ ਸਤਿ ਸੰਗਤ ਵਿਚ ਜਾ ਕੇ ਸ਼ੁਭ ਗੁਣਾਂ ਦੀ ਪ੍ਰਾਪਤੀ ਕਰਦਾ ਹੈ।ਕਿਉਂਕਿ ਸਤਿਸੰਗਤ ਵਿਚ ਗੁਰੂ ਜੀ ਦੀ ਬਾਣੀ ਦਾ ਪਾਠ ਹੁੰਦਾ ਹੈ ਤੇ ਏਹ ਹੁਕਮ ਮਿਲਦਾ ਹੈ। ਯਥਾ ਗੁਰਵਾਕ :-

ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥

[ਸੂਹੀ ਛੰਤ ਮ: ੧ ਪੰ: ੭੬੬

ਸੋ ਓਥੇ ਅਵਗੁਣਾਂ ਦਾ ਤਿਆਗ ਕਰੀ ਜਾਂਦਾ ਹੈ, ਤੇ ਸ਼ੁਭ ਗੁਣਾਂ ਨੂੰ ਹਿਰਦੇ ਵਿਚ ਵਸਾਉਂਦਾ ਹੈ, ਅਰਥਾਤ ਗੁਣ ਗ੍ਰਾਹੀ ਬਣ ਜਾਂਦਾ ਹੈ। ਸੋ ਐਸੇ ਗੁਣ ਗ੍ਰਾਹੀ ਪੁਰਸ਼ਾਂ ਦਾ ਨਾਮ ਗੁਰੂ ਜੀ ਨੇ ਗੁਰਮੁਖ ਦਸਿਆ ਹੈ।

ਦੂਸਰੇ ਕੋਈ ਜੀਵ ਛੋਟਾ ਹੁੰਦਾ ਐਸੇ ਪੁਰਸ਼ਾਂ ਦੀ ਸੰਗਤ ਕਰਦਾ ਹੈ, ਕਿ ਜੇਹੜੇ ਮਲੀਨ ਹਿਰਦੇ ਵਾਲੇ ਹਨ ਤੇ ਸਦਾ ਭੈੜੇ ਕੰਮਾਂ ਵਿਚ ਹੀ ਲੰਪਟ ਰਹਿੰਦੇ ਹਨ, ਸੋ ਉਨ੍ਹਾਂ ਪੁਰਸ਼ਾਂ ਦੀ ਸੰਗਤ ਕਰਦਾ ਹੋਇਆ ਜੀਵ ਅਵਗੁਣਾਂ ਨੂੰ ਸੰਗ੍ਰਹਿ ਕਰਦਾ ਹੈ, ਤੇ ਐਸੇ ਪੁਰਸ਼ਾਂ ਦਾ ਨਾਮ ਗੁਰੂ ਜੀ ਨੇ ਮਨਮੁਖ ਦਸਿਆ ਹੈ।

ਗੁਣ ਕਰਤਵਯ ਦਾ ਨਾਮ ਵੀ ਹੈ। ਜੋ ਜੋ ਕਿਸੇ ਪਾਸ

ਵਿਦਿਆ, ਹੁਨਰ ਆਦਿਕ ਗੁਣ ਹਨ, ਉਸ ਦੇ ਉਹ ਭੀ ਗੁਣ ਹੀ ਸਦੇ ਜਾਂਦੇ ਹਨ। ਗੁਣ ਹੋਣ ਕਰਕੇ ਹੀ ਜੀਵ ਹਰ ਮੁਲਕ ਵਿਚ ਹਰ ਜਗ੍ਹਾ ਮਾਨ ਇੱਜ਼ਤ ਵਡਿਆਈ ਪਾਉਂਦਾ ਹੈ ਤੇ ਹਰ ਜਗ੍ਹਾ ਗੁਣੀ ਦੀ ਕਦਰ ਹੁੰਦੀ ਹੈ, ਤੇ ਦੁਨੀਆਂ ਗੁਣਵਾਨ ਪੁਰਸ਼ਾਂ ਦੇ (ਜੋ ਕਿ ਕਿਸੇ ਚੰਗੇ ਕਰਤਵ ਨੂੰ ਕਰਨ ਵਾਲਾ, ਯਾਂ ਸਰੇਸ਼ਟ ਗੁਣਾਂ ਵਾਲਾ ਹੋਵੇ) ਮੂੰਹ ਵਲ ਦੇਖਦੀ ਰਹਿ ਜਾਂਦੀ ਹੈ ਤੇ ਕਹਿੰਦੀ ਹੈ ਕਿ ਇਸ ਗੁਣੀ ਦੇ ਮੂੰਹੋਂ ਤਾਂ ਵਿਚਾਰ ਰੂਪੀ ਮੋਤੀ (ਫੁ਼ਲ) ਕਿਰਦੇ ਹਨ ਤੇ ਸੁਣਨ ਵਾਲਿਆਂ ਨੂੰ ਵੱਡਾ ਲਾਭ ਪ੍ਰਾਪਤ ਹੁੰਦਾ ਹੈ। ਇਸੇ ਤਰ੍ਹਾਂ ਹਰ ਇਕ ਗੁਣੀ ਅਥਵਾ ਕਾਰੀਗਰ ਦੀ ਕਾਰੀਗਰੀ ਦੀ ਕਦਰ ਹੁੰਦੀ ਹੈ ਤੇ ਸਭ ਲੋਕ ਉਸਦੀਆਂ ਬਣੀਆਂ ਹੋਈਆਂ ਚੀਜ਼ਾਂ ਨੂੰ ਵੇਖਕੇ ਖੁਸ਼ ਹੁੰਦੇ ਤੇ ਕਹਿੰਦੇ ਹਨ, ਯਥਾ ਗੁਰਵਾਕ :-

ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਤੇਰਾ ॥
[ਗਉੜੀ ਬਾਵਨ ਅਖਰੀ ਕਬੀਰ ਜੀ ਕੀ ਪੰ: ੩੪੦

(ਇਸ ਸ਼ਬਦ ਵਿਚ ਵਾਹਿਗੁਰੂ ਵਲ ਇਸ਼ਾਰਾ ਹੈ, ਜਿਸ ਨੇ ਕੁਲ ਦੁਨੀਆਂ ਦੇ ਰਚਣ ਦੀ ਤੇ ਸਜਾਵਟ ਕਰਨ ਦੀ ਕਾਰੀਗਰੀ ਕੀਤੀ ਹੈ ਵਾਹਵਾ ਚਿਤ੍ਰਕਾਰ ਕਾਰੀਗਰ ਦੇ ਗੁਣ ਦੀ ਸਭ ਜਗ੍ਹਾ ਕਦਰ ਹੁੰਦੀ ਹੈ)।

ਜਿਥੇ ਕਿਸੇ ਦਾ ਕੋਈ ਸਰਬੰਧੀ ਨਹੀਂ, ਕੋਈ ਪਿਆਰਾ ਹਿਤੂ ਨਹੀਂ, ਕੋਈ ਗੁਰਭਾਈ ਨਹੀਂ, ਨਾ ਕੋਈ ਦੇਸ਼ ਦਾ ਆਦਮੀ ਹੈ, ਪ੍ਰਦੇਸ ਹੋਣ ਕਰਕੇ ਪ੍ਰਦੇਸੀ ਲੋਕ ਹੀ ਨਜ਼ਰ ਆਂਵਦੇ ਹਨ। ਓਥੇ ਗੁਣੀ ਆਦਮੀ ਪਾਸ ਗੁਣ ਹੋਣ ਕਰਕੇ

ਸਭ ਲੋਕ ਮਿਤਰ ਤੇ ਵਾਕਫ ਬਣ ਜਾਂਦੇ ਹਨ ਅਤੇ ਕਦਰ ਕਰਦੇ ਹਨ। ਸੋ ਗੁਣੀ ਆਦਮੀ ਦਾ ਪ੍ਰਦੇਸ ਵਿਚ ਕਦਰ ਗੁਣ ਹੀ ਕਰਾਉਂਦੇ ਹਨ।

ਜੀਵ ਨੂੰ ਚਾਹੀਦਾ ਹੈ ਕਿ ਆਪਣੇ ਮਨ ਵਿਚ ਵਿਚਾਰ ਕਰੇ, ਕਿ ਭਾਵੇਂ ਮੈਂ ਦੁਨੀਆਂ ਦੇ ਵਿਚ ਗੁਣਵਾਨ ਹਾਂ, ਲੋਕਾਂ ਨੂੰ ਕਰਤੱਵਯ ਦਿਖਾ ਕੇ ਮੋਹ ਲੈਂਦਾ ਹਾਂ, ਪਰੰਤੂ ਪ੍ਰਮਾਤਮਾਂ ਨਿਰੰਕਾਰ ਨੂੰ ਪ੍ਰਸੰਨ ਕਰਨ ਲਈ ਮੈਂ ਕੋਈ ਗੁਣ ਨਹੀਂ ਪ੍ਰਾਪਤ ਕੀਤਾ, ਤੇ ਮੇਰੇ ਹਿਰਦੇ:–

ਸਭਿ ਅਵਗੁਣ ਮੈ ਗੁਣੁ ਨਹੀ ਕੋਈ ॥
ਕਿਉ ਕਰਿ ਕੰਤ ਮਿਲਾਵਾ ਹੋਈ ॥ [ਸੂਹੀ ਮ: ੧ ਅ: ਪੰਨਾ ੭੫੦

ਅਵਗੁਣ ਹੀ ਭਰਪੂਰ ਹਨ ਤੇ ਹੁਣ ਉਸ ਪ੍ਰਮਾਤਮਾਂ ਦੇ ਚਰਨਾਂ ਨਾਲ ਮੇਰਾ ਮਿਲਾਪ ਕਿਸ ਤਰ੍ਹਾਂ ਹੋਵੇਗਾ ? ਕਿਉਂਕਿ ਕੰਤ ਵਾਹਿ-ਗੁਰੂ) ਨੇ ਤਾਂ ਸ਼ੁਭ ਗੁਣ ਦੇਖ ਕੇ ਹੀ ਪ੍ਰਸੰਨ ਹੋਣਾ ਹੈ, ਤਾਂ ਤੇ ਅਸੀਂ ਵਿਚਾਰ ਕਰਕੇ ਜੀਵ ਨੂੰ ਚਾਹੀਏ ਕਿ ਆਸੁਰੀ ਸੰਪ੍ਰਦਾ ਦੇ ਗੁਣਾਂ ਨੂੰ ਛੱਡ ਕੇ ਦੈਵੀ ਸੰਪ੍ਰਦਾ (ਇਨ੍ਹਾਂ ਦੁਹਾਂ ਦਾ ਵੇਰਵਾ ਅਗੇ ਇਸੇ ਪੁਸਤਕ ਵਿਚ ਆ ਜਾਇਗਾ) ਦੇ ਗੁਣਾਂ ਨੂੰ ਧਾਰਨ ਕਰੇ, ਮਨ ਨੂੰ ਨੀਵਾਂ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰੇ ਕਿ ਹੇ ਪਾਤਸ਼ਾਹ ਜੀ:–

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮੁ ਪੰਥ ਸੁਨਿਓ ਗੁਰਸੰਗਤਿ
ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟਿ ਕੀਰਤਿ ਕੀ
ਗੁਰ ਰਾਮਦਾਸ ਰਾਖਹੁ ਸਰਣਾਈ ॥

[ਸਵਯੇ ਮ: ੪ ਕੇ ਪੰ: ੧੪੦੬

ਇਤਿਆਦਿਕ ਬੇਨਤੀ ਕਰਕੇ, ਸਤਿਗੁਰੂ ਦੇ ਚਰਨਾਂ ਦਾ ਪਿਆਰਾ ਤੇ ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਗੁਣ ਗ੍ਰਾਹੀ ਹੋ ਕੇ ਜਨਮ ਸਫਲਾ ਕਰੇ।

ਜੇ ਐਸਾ ਨਹੀਂ ਕਰਦਾ, ਤਾਂ ਗੁਰੂ ਜੀ ਦੇ ਇਸ ਹੁਕਮ ਅਨੁਸਾਰ ਤਕਲੀਫਾਂ ਪਾਵੇਗਾ। ਯਥਾ ਗੁਰਵਾਕ :-

ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾ ਕਉ ਤਾਣਾ ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥
[ਸ੍ਰੀ ਰਾਗ ਪਹਿਰੇ ਮ: ੧ ਪੰਨਾ ੭੬

ਵਾਹਿਗੁਰੂ ਨਾਮ ਦੇ ਸਚੇ ਗੁਣ ਤੋਂ ਬਿਨਾਂ ਸਚੇ ਅਬਿਨਾਸੀ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਏਸ ਗੁਣ ਤੋਂ ਬਿਨਾਂ ਜੀਵ ਜਨਮ ਮਰਨ ਦੇ ਗੇੜ ਵਿਚ ਰਹਿੰਦਾ ਹੈ, ਤੇ ਜੇ ਗੁਣ ਪ੍ਰਾਪਤ ਕਰ ਲਵੇਗਾ, ਤਾਂ ਵਾਹਿਗੁਰੂ ਦੀ ਦਰਗਾਹ ਵਿਚ ਇੱਜ਼ਤ ਪਾਵੇਗਾ। ਜੈਸਾ ਕਿ ਗੁਰੂ ਜੀ ਦਸਦੇ ਹਨ:-

ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥
ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥
[ਸ੍ਰੀ ਰਾਗ ਮ: ੧ ਪੰਨਾ ੭੬

ਸੋ ਜੀਵ ਨੂੰ ਚਾਹੀਏ ਕਿ ਸ਼ੁਭ ਗੁਣ ਸੰਗ੍ਰਹਿ ਕਰ ਕੇ ਮਾਨੁੱਖਾ ਜਨਮ ਨੂੰ ਸਫਲਾ ਕਰੇ।

ਬੈਂਤ

ਗੁਣੀ ਜੀਂਵਦੇ ਸਦਾ ਜਹਾਨ ਅੰਦਰ,
ਬਿਨਾਂ ਗੁਣਾਂ ਨਾ ਪੁਛਦਾ ਵਾਤ ਕੋਈ।
ਗੁਣਵਾਨ ਦੀ ਕਦਰ ਸੰਸਾਰ ਅੰਦਰ,

ਸਚੇ ਗੁਣਾਂ ਵਾਲੇ ਮਿਲੇ ਦਰ ਢੋਈ।
ਗੁਣਾਂ ਵਾਲਿਆਂ ਮਿਲਦੇ ਤਾਜ, ਤਖਤ,
ਸਭ ਆਗਿਆ ਉਨ੍ਹਾਂ ਦੀ ਵਿਚ ਹੋਈ।
ਸਰੇਸ਼ਟ ਗੁਣਾਂ ਨੂੰ ਸੰਗ੍ਰਹਿ ਕਰਨ ਜੇਹੜੇ,
'ਭਗਤ' ਚੁੰਮਦੀ ਚਰਨ ਹੈ ਆਪ ਲੋਈ।†

## ਬੁਧੀ

ਬਿਬੇਕ ਪਿਛੇ ਲਿਖਿਆ ਗਿਆ ਹੈ ਤੇ (ਹੁਣ ਉਸ ਦਾ ਟੱਬਰ ਅਗੇ ਲਿਖਿਆ ਜਾਂਦਾ ਹੈ) ਜਿਸ ਨਾਲ ਸਾਰੇ ਹੀ ਦੁਨੀਆਂ ਦੇ ਕੰਮ ਚਲ ਰਹੇ ਹਨ ਤੇ ਹਰ ਇਕ ਆਦਮੀ ਕੰਮ ਕਰਦਾ ਫਿਰਦਾ ਹੈ ਇਸ ਦਾ ਨਾਮ ਬੁਧੀ ਹੈ।

ਬਿਨਾਂ ਬੁਧੀ ਤੋਂ ਕੋਈ ਕੰਮ ਵੀ ਨਹੀਂ ਹੋ ਸਕਦਾ। ਜਿਸ ਆਦਮੀ ਦੀ ਬੁਧੀ ਭੈੜੀ ਹੈ, ਉਹ ਰਾਤ ਦਿਨੇ ਭੈੜੇ ਕੰਮਾਂ ਦੇ ਕਰਨ ਪਰ ਤਤਤਰ ਹੋਇਆ ਰਹਿੰਦਾ ਹੈ ਤੇ ਭਲੇ ਬੁਰੇ ਦੀ ਕੋਈ ਵਿਚਾਰ ਨਹੀਂ ਕਰਦਾ। ਜੈਸੇ ਗੁਰੂ ਜੀ ਦਸਦੇ ਹਨ :–

ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥
[ਸੋਰਠਿ ਮ: ੧ ਪੰ: ੫੯੮

ਭਲੇ ਬੁਰੇ ਦੀ ਸਮਝ ਇਕ ਪਾਸੇ ਛੱਡ ਕੇ ਸਦਾ ਹੀ ਅਪਵਿੱਤ੍ਰ ਕੰਮਾਂ ਵਿਚ ਰੁਝਾ ਰਹਿੰਦਾ ਹੈ ਤੇ ਇਸ ਤਰ੍ਹਾਂ (ਸਰੇਸ਼ਟ ਬੁਧੀ ਦੀ ਪ੍ਰਾਪਤੀ ਤੋਂ ਬਿਨਾਂ) ਆਪਣੀ ਆਯੂ ਨੂੰ ਬਤੀਤ ਕਰਕੇ ਅਧੋਗਤੀ ਨੂੰ ਪਾਉਂਦਾ ਹੈ ਤੇ ਦੂਜੇ ਪਾਸੇ ਜਿਸ ਨੂੰ

†ਲੋਕੀਂ।

(ਵਾਹਿਗੁਰੂ ਦੀ ਕਿਰਪਾ ਨਾਲ) ਸਰੇਸ਼ਟ ਬੁਧੀ ਪ੍ਰਾਪਤ ਹੋਈ ਹੈ, ਉਹ ਪੁਰਸ਼ ਹਮੇਸ਼ਾਂ ਹੀ ਸਾਧ ਸੰਗਤ ਵਿਚ ਜਾਂਦਾ ਹੈ ਤੇ ਬੜੇ ਪ੍ਰੇਮ ਨਾਲ ਹਰੀ ਜੱਸ ਨੂੰ ਸਰਵਣ ਕਰਦਾ ਹੈ ਤੇ ਸੁਣ ਕੇ ਮਨ ਵਿਚ ਧਾਰਨ ਕਰਦਾ ਹੈ। ਭਾਵੇਂ ਇਸ (ਸਤਿ) ਬੁਧੀ ਦੇ ਬਣੇ ਹੋਏ ਅਨੇਕਾਂ ਹੀ ਕੰਮ ਦੁਨੀਆਂ ਵਿਚ ਪ੍ਰਵਿਰਤ ਹਨ, ਜੈਸਾ ਕਿ ਤਾਰ, ਵਾਰਲਸ (ਬਿਨਾਂ ਤਾਰ ਤੋਂ ਖਬਰ ਪੁਚਾਣ ਵਾਲਾ ਜੰਤਰ), ਰੇਲ ਦਾ ਇੰਜਨ, ਮੋਟਰ, ਹਵਾਈ ਜਹਾਜ਼ ਤੇ ਜ਼ਮੀਨ ਵਿਚੋਂ ਮਿੱਟੀ ਦਾ ਤੇਲ ਕੱਢਣ ਵਾਲੇ ਇੰਜਨ, ਇਕ ਬੂਟੇ ਤੋਂ ਰੇਸ਼ਮ ਪੈਦਾ ਕਰਨ ਦਾ ਤਰੀਕਾ, ਆਤਮ ਵਿਦਿਆ, ਪਦਾਰਥ ਵਿਦਿਆ, ਹੋਰ ਅਨੇਕ ਪ੍ਰਕਾਰ ਦੀਆਂ ਮਸ਼ੀਨਾਂ ਤੇ ਕੰਮ, ਸਭ ਬੁਧੀ ਦੀਆਂ ਹੀ ਕਾਢਾਂ ਹਨ ਤੇ ਹਰ ਇਕ ਚੀਜ਼ ਨੂੰ ਬੁਧੀ ਹੀ ਕਰ ਤੇ ਜਾਣ ਸਕਦੀ ਹੈ।

ਪ੍ਰੰਤੂ ਜੋ ਬੁਧੀ ਆਤਮ ਵਿਦਿਆ ਹਰਿ ਨਾਮ ਨੂੰ ਜਪਦੀ ਹੈ, ਓਹੋ ਹੀ ਸਭ ਤੋਂ ਸਰੇਸ਼ਟ ਹੈ ਤੇ ਇਸੀ ਵਾਸਤੇ ਸਰੇਸ਼ਟ ਬੁਧੀ ਨੂੰ ਪ੍ਰਾਪਤ ਕਰਨ ਦੀ ਹਰ ਇਕ ਜੀਵ ਨੂੰ ਲੋੜ ਹੈ, ਤੇ ਇਸੀ ਵਾਸਤੇ ਸਰੇਸ਼ਟ ਬੁਧੀ ਦੀ ਪ੍ਰਾਪਤੀ ਕਰਨ ਲਈ ਗੁਰੂ ਜੀ ਨਿਰੰਕਾਰ ਦੇ ਚਰਨਾਂ ਵਿਚ ਬੇਨਤੀ ਕਰਨ ਦਾ ਤਰੀਕਾ ਐਉਂ ਦਸਦੇ ਹਨ :-

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥
ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ [ਮਾਝ ਮ: ੫ ਪੰ: ੧੦੦

ਗੁਰੂ ਅੰਗਦ ਦੇਵ ਜੀ ਦਸਦੇ ਹਨ ਸਰੇਸ਼ਟ ਬੁਧੀ ਦੀ ਪ੍ਰਾਪਤੀ ਸਰੇਸ਼ਟ ਪੁਰਸ਼ਾਂ (ਜੋ ਕਿ ਇਸ ਆਤਮ ਵਿਦਿਆ ਦੇ

ਗਯਾਤਾ ਹਨ) ਦੀ ਸੰਗਤ ਕਰਨ ਕਰਕੇ ਹੁੰਦੀ ਹੈ ਕਿਉਂਕਿ ਓਥੇ ਪਾਪ ਪੁੰਨ ਭਲੇ ਬੁਰੇ ਦੀ ਵਿਚਾਰ ਹੁੰਦੀ ਹੈ ਤੇ ਕੂੜ ਦੀ ਰਾਸ ਘਟਦੀ ਹੈ ਤੇ ਸਚ ਦੀ ਹਿਰਦੇ ਵਿਚ ਪ੍ਰਾਪਤੀ ਹੁੰਦੀ ਹੈ। ਯਥਾ ਗੁਰਵਾਕ :-

ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
[ਵਾਰ ਮਾਝ ਮ: ੨ ਪੰਨਾ ੧੪੬

ਅਤੇ ਗੁਰੂ ਜੀ ਹੋਰ ਜਗ੍ਹਾ ਐਉਂ ਦਸਦੇ ਹਨ, ਕਿ ਪੜ੍ਹ ਕੇ ਲੋਭ ਕਰਨਾ ਠੀਕ ਨਹੀਂ ਹੈ। ਜਿਸ ਦੇ ਵਿਚ ਏਹ ਗੁਣ (ਲਾਭਦਾਇਕ ਗੁਣ) ਹਨ ਓਸੇ ਪੜ੍ਹੇ ਹੋਏ ਨੂੰ ਗੁਰੂ ਜੀ ਐਉਂ ਦਸਦੇ ਹਨ :-

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥
[ਵਾਰ ਮਾਝ ਮ: ੧ ਪੰਨਾ ੧੪੦

ਸੋ ਜੀਵ ਨੂੰ ਚਾਹੀਏ ਕਿ ਅਸਰੇਸ਼ਟਤਾ ਨੂੰ ਛੱਡ ਕੇ ਸਰੇਸ਼ਟ ਬੁਧੀ ਪ੍ਰਾਪਤ ਕਰੇ।

ਸਗੋਂ ਮਹਾਰਾਜ ਜੀ ਦੇ ਇਸ ਹੁਕਮ ਅਨੁਸਾਰ ਚਲਣ ਦੀ ਕੋਸ਼ਸ਼ ਕਰੇ ਯਥਾ ਗੁਰਵਾਕ :-

ਸਾ ਮਤਿ ਨਿਰਮਲ ਕਹੀਅਤਿ ਧੀਰ ॥
ਰਾਮ ਰਸਾਇਣੁ ਪੀਵਤ ਬੀਰ ॥ [ਗਉੜੀ ਮ: ੫ ਪੰਨਾ ੧੯੮
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥
[ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ ਪੰ: ੩੪੦

ਫੇਰ ਗੁਰੂ ਜੀ ਉਪਰਲੀ ਤੁਕ ਅਨੁਸਾਰ ਗਿਆਨ ਦੀ ਪ੍ਰਾਪਤੀ ਕਰਨ ਲਈ ਬੁਧੀ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਨ ਲਈ ਐਉਂ ਹੁਕਮ ਦੇਂਦੇ ਹਨ, ਤੇ ਦਸਦੇ ਹਨ ਕਿ

ਇਸ ਪ੍ਰਕਾਰ ਬੇਨਤੀ ਕਰੇ। ਯਥਾ ਗੁਰਵਾਕ–

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥੧॥ਰਹਾਉ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥

[ਗਉੜੀ ਪੂ: ਰਵਿਦਾਸ ਜੀਉ ਪੰ: ੩੪੬

ਸੋ ਇਸ ਪ੍ਰਕਾਰ ਬੇਨਤੀ ਕਰਦਿਆਂ ਹੋਇਆਂ ਸ਼ੁਭ ਬੁਧੀ ਦਵਾਰਾ ਵਿਚਾਰ ਕਰਨੀ ਹੀ ਠੀਕ ਹੈ ਮਹਾਰਾਜ ਜੀ ਦਸਦੇ ਹਨ–

ਵਿਦਿਆ ਵੀਚਾਰੀ ਤਾ ਪਰਉਪਕਾਰੀ ॥

[ਆਸਾ ਮ: ੧ ਪੰਨਾ ੩੫੬

ਸੋ ਸਰੇਸ਼ਟ ਬੁਧੀ ਪਾ ਕੇ ਸਦਾ ਪਰਉਪਕਾਰ ਕਰੇ, ਤੇ ਮੂੰਹੋਂ ਇਹੋ ਹੀ ਤੁਕ ਪੜ੍ਹਦਾ ਹੋਇਆ ਬੇਨਤੀ ਕਰੇ–

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥
ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥

[ਮਾਝ ਮ: ੫ ਪੰਨਾ ੧੦੦

ਬਸ ਇਹਨਾਂ ਗੁਣਾਂ ਨੂੰ ਧਾਰਨ ਕਰਨ ਵਾਲੀ ਮਤਿ (ਬੁਧੀ) ਸਰੇਸ਼ਟ ਕਹਾਉਂਦੀ ਹੈ, ਤੇ ਸਰੇਸ਼ਟ ਪੁਣਾ ਪ੍ਰਾਪਤ ਕਰਦੀ ਹੋਈ ਜੀਵ ਦੀ ਬ੍ਰਿਤੀ ਨੂੰ ਵਾਹਿਗੁਰੂ ਦੇ ਚਰਨਾਂ ਨਾਲ ਜੋੜ ਕੇ ਅਭੇਦ ਕਰ ਦੇਂਦੀ ਹੈ, ਤਾਂ ਤੇ ਜੀਵ ਨੂੰ ਚਾਹੀਏ ਕਿ ਖੋਟੀ ਚਤੁਰਾਈ–

ਚਤੁਰਾਈ ਨ ਚਤੁਰ ਭੁਜ ਪਾਈਐ ॥

[ਗਉੜੀ ਕਬੀਰ ਜੀ ਪੰਨਾ ੩੨੪

ਨੂੰ ਤਿਆਗ ਕੇ ਸਰੇਸ਼ਟ ਚਤਰਾਈ (ਸਰੇਸ਼ਟ ਬੁਧੀ) ਨੂੰ ਹਿਰਦੇ ਵਿਚ ਸੰਗ੍ਰਹਿ ਕਰੇ । ਏਹ ਸਰੇਸ਼ਟ ਬੁਧੀ ਹੀ ਬਿਬੇਕ ਨੂੰ ਦਿਲ ਵਿਚ ਪੈਦਾ ਕਰਦੀ ਹੈ ਤੇ ਦੋ ਤੋਂ ਇਕ ਰੂਪ ਕਰ ਦੇਂਦੀ ਹੈ–

– ਕਬਿੱਤ –

ਬਿਨਾਂ ਬੁਧ ਸੁਧ ਨਾਹੀਂ ਆਪਣੇ ਸਰੀਰ ਸੰਦੀ,
ਬਿਨਾਂ ਬੁਧ ਚਲਦੇ ਨਾ ਘਰ ਦੇ ਵਿਹਾਰ ਜੀ।

ਬਿਨਾਂ ਬੁਧ ਵਿਦਿਆ ਨਾ ਪੜ੍ਹਨ ਦਾ ਗਿਆਨ ਹੋਵੇ,
ਬਿਨਾਂ ਬੁਧ ਚਲਦੇ ਨਾ ਵਾਰਲੈਸ ਤਾਰ ਜੀ।

ਬਿਨਾਂ ਬੁਧ ਇੰਜਨ ਨਾ ਮੋਟਰਾਂ ਬਨਾਇ ਸਕੇ,
ਬਿਨਾਂ ਬੁਧ ਹੋਂਵਦੀ ਨਾ ਸਰੇਸ਼ਟ ਵਿਚਾਰ ਜੀ।

ਤਾਂ ਤੇ ਦੁਨਿਆਵੀ ਬੁਧ ਸਿਖੀਏ ਧਿਆਨ ਕਰ,
ਪ੍ਰੰਤੂ "ਭਗਤ" ਸਿਖ ਆਤਮਾ ਵਿਚਾਰ ਜੀ।



# ਵਿਚਾਰ

ਜਦੋਂ ਕੰਮ ਕਰਨ ਲਗਾ ਆਦਮੀ ਆਪਣੇ ਹਾਣ ਲਾਭ ਨੂੰ ਸੋਚਦਾ ਹੈ ਤੇ ਕਹਿੰਦਾ ਹੈ ਕਿ ਜੇਹੜਾ ਕੰਮ ਮੈਂ ਕਰਨ ਲੱਗਾ ਹਾਂ, ਇਸ ਦੇ ਵਿਚ ਮੈਨੂੰ ਲਾਭ ਪ੍ਰਾਪਤ ਹੋਵੇਗਾ ਯਾਂ ਘਾਟਾ ਪਵੇਗਾ ? ਐਸਾ ਦਿਲ ਵਿਚ ਸੋਚ ਕਰਨ ਦਾ ਨਾਮ ਵਿਚਾਰ ਹੈ।

ਵਿਚਾਰ ਉਹ ਵਸਤੂ ਹੈ, ਜਿਸ ਦੇ ਹੋਣ ਕਰ ਕੇ ਜੀਵ ਸਦਾ ਹੀ ਲਾਭ ਉਠਾਉਂਦਾ ਹੈ ਤੇ ਹਰ ਇਕ ਕੰਮ ਸੋਚ ਸਮਝ ਕੇ ਕਰਦਾ ਹੈ। ਜਿਸ ਆਦਮੀ ਕੋਲ ਵਿਚਾਰ ਵਸਤੂ ਨਹੀਂ ਹੈ ਉਹ ਸਦਾ ਹੀ ਘਾਟੇ ਵਿਚ ਰਹਿੰਦਾ ਹੈ ਤੇ ਉਸ ਦਾ ਕੋਈ ਕੰਮ ਵੀ ਅੱਛੀ ਤਰ੍ਹਾਂ ਸਿਰੇ ਨਹੀਂ ਚੜ੍ਹ ਸਕਦਾ। ਜਿਸ ਦੇ ਕੋਲ ਵਿਚਾਰ ਹੈ, ਉਹ ਪੁਰਸ਼ ਸਦਾ ਹੀ ਭਲੇ ਬੁਰੇ ਕੰਮ ਦੀ ਪਛਾਨ ਕਰ ਲੈਂਦਾ ਹੈ, ਤੇ ਜਦ ਕ੍ਰੋਧ ਵਿਚ ਆਵੇ, ਉਸ ਵਕਤ ਵਿਚਾਰ ਕਰਕੇ, (ਕਿ ਕ੍ਰੋਧ ਨੁਕਸਾਨ ਦਾਇਕ ਹੈ) ਕਰੋਧ ਦਾ ਤਿਆਗ ਕਰ ਦੇਂਦਾ ਹੈ, ਐਸੇ ਵਿਚਾਰਵਾਨ ਪੁਰਸ਼ ਦੀ ਦੁਨੀਆਂ ਸਦਾ ਹੀ ਸੋਭਾ ਕਰਦੀ ਹੈ।

ਵਿਚਾਰ ਤੋਂ ਬਿਨਾਂ ਜੀਵ ਆਪਣਾ ਨਾਸ ਕਰ ਲੈਂਦਾ ਹੈ ਜੈਸੇ ਚਾਰ ਬ੍ਰਾਹਮਣ (ਜੋ ਕਿ ਇਕ ਪੰਡਤ ਦੇ ਲੜਕੇ ਸਨ) ਬਨਾਰਸ ਤੋਂ ਵਿਦਿਆ ਪੜ੍ਹ ਕੇ ਆਏ, ਰਸਤੇ ਵਿਚ ਤੁਰੇ ਆਉਂਦਿਆਂ ਨੇ ਇਕ ਸ਼ੇਰ ਦੀ ਹੱਡੀ ਵੇਖੀ ਤੇ ਕਹਿਣ ਲਗੇ ਆਓ ਖਾਂ ਭਾਈ ਅੱਜ ਆਪਣੀ ਵਿਦਿਆ ਨੂੰ ਵਰਤ ਕੇ ਦੇਖੀਏ। ਤਾਂ ਇਕ ਨੇ ਆਪਣੀ ਵਿਦਿਆ ਦਵਾਰਾ ਸ਼ੇਰ ਦੀਆਂ ਹੱਡੀਆਂ ਇਕੱਠੀਆਂ ਕਰ ਲਈਆਂ, ਦੂਜੇ ਨੇ ਚਰਮ ਆਦਿਕ ਸਮੇਤ ਹੱਡੀਆਂ ਜੋੜ ਦਿਤੀਆਂ, ਤੀਜੇ ਨੇ ਅੰਗ ਆਦਿਕ ਸਾਰੇ ਬਣਾ ਦਿਤੇ, ਚੌਥੇ ਨੇ ਸ਼ੇਰ ਵਿਚ ਜਾਨ ਪਾ ਦਿਤੀ। ਜਦੋਂ ਸ਼ੇਰ ਬਣ ਗਿਆ, ਅਥਵਾ ਜੀਉ ਪਿਆ, ਤਾਂ ਉਸ ਨੇ ਚੌਹਾਂ ਨੂੰ ਛਕ ਲਿਆ, ਯਾਨੀ ਮਾਰ ਦਿਤਾ। ਸੋ ਜੇ ਉਹ ਵਿਚਾਰ ਕਰਦੇ ਕਿ ਭਾਈ ਇਹ ਸ਼ੇਰ ਬਣ ਕੇ ਸਾਨੂੰ ਖਾ ਲਵੇਗਾ, ਤਾਂ ਕਿਉਂ ਸ਼ੇਰ ਬਣਾਉਂਦੇ ਤੇ ਕਿਉਂ ਆਪਣੇ

ਆਪ ਦਾ ਨਾਸ ਕਰਾਉਂਦੇ।

ਹੋਰ ਦ੍ਰਿਸ਼ਟਾਂਤ–ਇਕ ਜੋਤਸ਼ੀ ਕਿਸੇ ਸਮੇਂ ਕਿਸੇ ਪਿੰਡ ਦੇ ਖੂਹ ਤੇ ਆ ਗਿਆ, ਤਾਂ ਇਕ ਜ਼ਿਮੀਂਦਾਰ ਨੇ ਉਸ ਨੂੰ ਜੋਤਸ਼ੀ ਸਮਝ ਕੇ ਪੁਛਿਆ, ਕਿ ਪੰਡਤ ਜੀ ਦਸੋ ਮੇਰੀ ਮੁੱਠ ਵਿਚ ਕੀ ਚੀਜ਼ ਹੈ? ਪੰਡਤ ਜੀ ਨੇ ਜੋਤਸ਼ ਲਾ ਕੇ ਦਸਿਆ ਕਿ ਤੇਰੀ ਮੁੱਠ ਵਿਚ ਲੱਤਾਂ ਵਾਲਾ ਕਾਲਾ ਪਸ਼ੂ ਹੈ। ਜ਼ਿਮੀਂਦਾਰ ਨੇ ਕਿਹਾ, ਕੱਟਾ? ਤਾਂ ਜੋਤਸ਼ੀ ਕਹਿਣ ਲਗਾ ਠੀਕ ਠੀਕ। ਤਾਂ ਉਸ ਨੇ ਮੁੱਠ ਖੋਲ੍ਹੀ ਤਾਂ ਮੁੱਠ ਵਿਚੋਂ ਕੀੜਾ ਨਿਕਲਿਆ, ਤਾਂ ਸਾਰੇ ਜ਼ਿਮੀਂਦਾਰ ਕਹਿਣ ਲਗੇ ਪੰਡਤ ਜੀ ਤੁਸੀਂ ਪੜ੍ਹੇ ਹੋਏ ਤੇ ਠੀਕ ਹੋ, ਕਿਉਂਕਿ ਤੁਸੀਂ ਵਿਦਿਆ ਦੇ ਬਲ ਨਾਲ ਦੱਸ ਦਿਤਾ ਕਿ ਚਾਰ ਲੱਤਾਂ ਵਾਲਾ ਜੀਵ ਕਾਲੇ ਰੰਗ ਦਾ (ਕੱਟਾ ਵਗੈਰਾ) ਤੇਰੀ ਮੁਠ ਵਿਚ ਹੈ, ਪ੍ਰੰਤੂ ਤੁਸਾਂ ਏਹ ਵਿਚਾਰ ਤਾਂ ਨਾ ਕੀਤੀ, ਕਿ ਕੱਟਾ ਕਿਸ ਤਰ੍ਹਾਂ ਮੁਠ ਵਿਚ ਆ ਸਕਦਾ ਹੈ। ਸੋ ਵਿਦਿਆ ਪੜ੍ਹੀ ਹੋਈ ਵੀ ਤਾਂ ਹੀ ਠੀਕ ਹੈ, ਜੇ ਕੋਲ ਵਿਚਾਰ ਹੋਵੇ, ਬਿਨਾਂ ਵਿਚਾਰ ਤੋਂ ਵਿਦਿਆ ਪੜ੍ਹੀ ਹੋਈ ਵੀ ਨਿਕੰਮੀ ਹੈ।

ਇਸ ਤਰ੍ਹਾਂ ਜੋ ਇਸਤ੍ਰੀ ਪੁਰਸ਼ ਬਾਣੀ ਪੜ੍ਹਦਾ ਹੈ, ਤੇ ਉਸਦੇ ਭਾਵ ਅਰਥ ਨੂੰ ਨਹੀਂ ਵਿਚਾਰਦਾ ਤੇ ਵਿਚਾਰ ਕੇ ਰਸ ਨਹੀਂ ਲੈਂਦਾ ਉਸ ਦਾ ਪੜ੍ਹਨਾ ਉਤਨਾ ਲਾਭਦਾਇਕ ਨਹੀਂ ਹੋ ਸਕਦਾ, ਜਿਤਨਾ ਕਿ ਵਿਚਾਰ ਕਰ ਕੇ ਹੋਣਾ ਹੈ। ਇਸੀ ਵਾਸਤੇ ਗੁਰੂ ਜੀ ਨੇ ਦਸਿਆ ਹੈ–

ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥

[ਆਸਾ ਮ: ੩ ਪੰਨਾ ੪੨੭

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥

[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੧

ਪੜ੍ਹ ਕੇ ਸਦਾ ਹੀ ਵਿਚਾਰ ਕਰਨ ਦੀ ਲੋੜ ਹੈ। ਯਥਾ ਗੁਰਵਾਕ–

ਭਾਈ ਰੇ ਗੁਰਮੁਖਿ ਬੂਝੈ ਕੋਇ ॥
ਬਿਨੁ ਬੂਝੈ ਕਰਮ ਕਮਾਵਣੇ ਜਨਮ ਪਦਾਰਥ ਖੋਇ ॥

[ਸ੍ਰੀ ਰਾਗ ਮ: ੩ ਪੰਨਾ ੩੩

ਪੜੀਐ ਨਾਹੀ ਭੇਦੁ ਬੁਝਿਐ ਪਾਵਣਾ ॥

[ਵਾਰ ਮਾਝ ਮ: ੩ ਪੰਨਾ ੧੪੮

ਪਢੈ ਗੁਨੈ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥

[ਆਸਾ ਕਬੀਰ ਜੀਉ ਪੰਨਾ ੪੮੩

ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥

[ਭੈਰਉ ਮ: ੩ ਪੰਨਾ ੧੧੩੨

ਬਿਬੇਕ ਬੁਧਿ ਸਭ ਜਗ ਮਹਿ ਨਿਰਮਲ
ਬਿਚਰਿ ਬਿਚਰਿ ਰਸੁ ਪੀਜੈ ॥ [ਕਲਿ: ਮ: ੫ ਪੰ: ੧੩੨੫
ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥

[ਆਸਾ ਮ: ੧ ਪੰਨਾ ੩੫੬

ਸੋ ਜੀਵ ਨੂੰ ਚਾਹੀਏ ਕਿ ਵਿਚਾਰ ਨੂੰ ਹਰ ਵਕਤ ਹਿਰਦੇ ਵਿਚ ਰਖੇ ਜੋ ਕੁਛ ਕਰਨਾ ਹੋਵੇ ਵਿਚਾਰ ਕੇ ਕਰੇ–

(ਇਹ ਵੀਚਾਰ ਵਸਤ ਬਿਬੇਕ ਦਾ ਨੌਕਰ ਹੈ)

– ਕਬਿੱਤ –

ਕਰਕੇ ਵਿਚਾਰ ਭਾਈ ਕੰਮ ਨੂੰ ਅਰੰਭ ਕਰ,
ਬਿਨਾਂ ਜੀ ਵਿਚਾਰ ਕੰਮ ਰਾਸ ਨਹੀਂ ਆਂਵਦਾ।
ਬਿਨਾਂ ਹੈ ਵਿਚਾਰ ਸਭ ਵਿਦਿਆ ਪੜ੍ਹਨ ਐਵੇਂ,

ਬਿਨਾਂ ਜੀ ਵਿਚਾਰ ਜਗ ਲਾਭ ਨਾ ਪ੍ਰਚਾਂਵਦਾ।
ਬਿਨਾਂ ਜੀ ਵਿਚਾਰ ਉਪਕਾਰ ਨਾ ਕਮਾਇ ਸਕੇ,
ਬਿਨਾਂ ਜੀ ਵਿਚਾਰ ਗੁਰ ਸਰਣ ਨ ਜਾਂਵਦਾ।
ਤਾਂ ਤੇ ਸਭ ਕੰਮ ਮਾਂਹਿ ਕਰੋ ਜੀ ਵਿਚਾਰ ਭਲੀ,
ਸਭ ਤੋਂ ਅਧਿਕ 'ਭਗਤ' ਜੋ ਹੈ ਗੁਣ ਗਾਂਵਦਾ।



# ਸੰਤੋਖ

ਜੋ ਕੁਛ ਕਰਮਾਂ ਅਨੁਸਾਰ ਧਨ ਪਦਾਰਥ ਜੀਵ ਨੂੰ ਪ੍ਰਾਪਤ ਹੋਵੇ ਉਸੇ ਵਿਚ ਨਿਰਬਾਹ ਕਰਨ ਦਾ ਨਾਮ ਸੰਤੋਖ ਹੈ।

ਸੰਤੋਖੀ ਪੁਰਸ਼ ਇਹ ਨਹੀਂ ਕਹਿੰਦਾ ਕਿ ਮੈਨੂੰ ਪਰਮਾਤਮਾਂ ਨੇ ਥੋੜੀ ਮਾਇਆ ਦਿਤੀ ਹੈ ਤੇ ਫਲਾਣੇ ਪੁਰਸ਼ ਨੂੰ ਬਹੁਤੀ ਦਿਤੀ ਹੈ ਇਨ੍ਹਾਂ ਗੱਲਾਂ ਤੋਂ ਰਹਿਤ ਹੋ ਕੇ ਪਰਮਾਤਮਾਂ ਦੇ ਹੁਕਮ ਅੰਦਰ (ਚਾਹੇ ਧਨਾਢ ਤੇ ਚਾਹੇ ਗਰੀਬ) ਸਦਾ ਹੀ ਪ੍ਰਸੰਨ ਰਹਿੰਦਾ ਹੈ।

ਦੁਨੀਆਂ ਵਿਚ ਸੰਤੋਖ ਵਡੀ ਚੀਜ਼ ਹੈ, ਜੋ ਆਦਮੀ ਸੰਤੋਖੀ ਹੋਵੇ ਸਾਰੇ ਲੋਕ ਉਸਦੀ ਉਸਤਤ ਕਰਦੇ ਹਨ ਜੋ ਸੰਤ ਮਹਾਤਮਾਂ ਸੰਤੋਖੀ ਹੋਵਣ, ਉਹਨਾਂ ਪਾਸ ਸਭ ਲੋਕ ਅਨੇਕ ਪ੍ਰਕਾਰ ਦੇ ਪਦਾਰਥ ਲੈ ਕੇ ਹਾਜ਼ਰ ਹੁੰਦੇ ਹਨ। ਜੇ ਮਹਾਤਮਾਂ ਜਨ ਲੋਭੀ ਹੋਵਨ ਤਾਂ ਕੋਈ ਲਾਗੇ ਨਹੀਂ ਛੋਂਹਦਾ ਤੇ ਸਗੋਂ ਗੁਰੂ ਜੀ ਦੇ ਹੁਕਮਾਂ ਅਨੁਸਾਰ ਇਉਂ ਕਹਿੰਦੇ ਹਨ। ਯਥਾ ਗੁਰਵਾਕ—

ਲੋਭੀ ਕਾ ਵੇਸਾਹੁ ਨ ਕੀਜੈ ਜੇਕਾ ਪਾਰ ਵਸਾਇ॥

ਅੰਤਿ ਕਾਲ ਤਿਥੈ ਧੂਹੈ ਜਿਥੈ ਹਥੁ ਨ ਪਾਇ ॥

[ਸਲੋਕ ਵਾਰਾਂ ਤੇ ਵਧੀਕ ਮ: ੩ ਪੰਨਾ ੧੪੧੭

ਤੇ ਲੋਭੀ ਤੋਂ ਸਦਾ ਦੂਰ ਹੀ ਰਹਿੰਦੇ ਹਨ ਤੇ ਸੰਤੋਖ ਵਾਲੇ ਦੀ ਵਡਿਆਈ ਕਰਦੇ ਹਨ।

ਜੈਸੇ ਇਕ ਜਗ੍ਹਾ ਲਿਖਿਆ ਹੈ ਕਿ ਇਕ ਸੰਤ ਇਕ ਨਗਰ ਦੇ ਵਿਚ ਪ੍ਰਸ਼ਾਦੇ ਲੈਣ ਵਾਸਤੇ ਗਿਆ ਤਾਂ ਇਕ ਘਰ ਵਿਚ ਵਿਆਹ ਸੀ ਤੇ ਬਾਕੀ ਲੋਕਾਂ ਦਾ ਪ੍ਰਸ਼ਾਦਾ ਵੀ ਓਸੇ ਘਰ ਸੀ ਸੰਤਾਂ ਨੇ ਉਸੇ ਘਰ ਜਾ ਕੇ ਸਦਾ ਕੀਤੀ ਤਾਂ ਘਰ ਵਾਲਿਆਂ ਨੇ ਰੋਟੀ ਦੇਣ ਦੀ ਬਜਾਇ ਸੰਤਾਂ ਨੂੰ ਧਕੇ ਮਾਰੇ ਤੇ ਬੜੀ ਨਿਰਾਦਰੀ ਕੀਤੀ ਤਾਂ ਸੰਤ ਚੁਪ ਕਰ ਕੇ ਆਪਣੇ ਡੇਰੇ ਆ ਗਏ ਤੇ ਦਿਲ ਵਿਚ ਸੰਤੋਖ ਧਾਰ ਕੇ ਭਜਨ ਵਿਚ ਲਗ ਗਏ। ਤਾਂ ਵਾਹਿਗੁਰੂ ਜਾਣੀ ਜਾਣ ਨੇ ਸੰਤਾਂ ਦੀ ਨਿਰਾਦਰੀ ਵੇਖੀ। ਦਿਲ ਵਿਚ ਤਕਲੀਫ ਹੋਈ (ਸੰਤਨ ਦੂਖ ਪਾਏ ਤੇ ਦੁਖੀ) ਤਾਂ ਆਪਣੇ ਦੂਤ ਭੇਜੇ ਤੇ ਉਹ ਦੂਤ ਹਥ ਵਿਚ ਚੁਆਤੇ ਪਕੜ ਕੇ ਆਏ ਤੇ ਸੰਤਾਂ ਨੂੰ ਕਿਹਾ ਚਲੋ ਸਾਨੂੰ ਉਹ ਘਰ ਦਸੋ ਜਿਨ੍ਹਾਂ ਨੇ ਤੁਹਾਡਾ ਨਿਰਾਦਰ ਕੀਤਾ ਹੈ, ਅਸਾਂ ਉਹਨਾਂ ਨੂੰ ਸਾੜਨਾ ਹੈ। ਤਾਂ ਸੰਤਾਂ ਨੇ ਕਿਹਾ ਕਿ ਭਾਈ ਉਹਨਾਂ ਨੂੰ ਸਾੜਨ ਦੀ ਕੋਈ ਲੋੜ ਨਹੀਂ ਜੇ ਵਾਹਿਗੁਰੂ ਨੇ ਮੈਨੂੰ ਭੋਜਨ ਦੇਣਾ ਸੀ ਤਾਂ ਉਹਨਾਂ ਦਾ ਮਨ ਕਿਉਂ ਨਾ ਪ੍ਰੇਰਿਆ। ਸੋ ਉਹ ਆਪ ਪਰੇਰਨਾ ਕਰਨ ਵਾਲਾ ਹੈ ਤੇ ਸਭ ਕੁਛ ਕਰ ਸਕਦਾ ਹੈ। ਉਹ ਸੰਤ ਨਗਰ ਵਲ ਨਾ ਗਿਆ ਤਾਂ ਉਹ ਦੂਤ ਮੁੜ ਗਏ। ਤਾਂ ਵਾਹਿਗੁਰੂ ਦੀ ਵੀ ਉਹਨਾਂ ਪਰ ਬੜੀ ਕ੍ਰਿਪਾ ਹੋਈ ਤੇ ਦੁਨੀਆਂ ਵੀ (ਉਸ ਨਗਰ ਸਮੇਤ) ਉਹਨਾਂ ਦੀ ਸਿਫਤ ਕਰਨ ਲਗੀ।

ਜੀਵ ਦੁਨੀਆਂ ਵਿਚ ਆ ਕੇ ਜੇ ਸੰਤੋਖ ਧਾਰਨ ਕਰ ਲਵੇ, ਤਾਂ ਬੜਾ ਪ੍ਰਸੰਨ ਰਹਿੰਦਾ ਹੈ, ਜੇ ਸੰਤੋਖ ਨਾ ਹੋਵੇ ਤਾਂ ਗੁਰਵਾਕ ਅਨੁਸਾਰ--

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
[ਜਪੁਜੀ ਸਾਹਿਬ ਪੰਨਾ ੧

ਭੁਖਿਆਂ ਨੂੰ ਜੇ ਦੁਨੀਆਂ ਦਾ ਕੁਲ ਪਦਾਰਥ ਮਿਲ ਜਾਵੇ ਤਾਂ ਭੀ ਨਹੀਂ ਰਜਣੇ ਕਿਉਂਕਿ ਰਜਾਉਣ ਵਾਲਾ ਕੇਵਲ ਸੰਤੋਖ ਹੈ। ਇਸੀ ਵਾਸਤੇ ਸਤਿਗੁਰੂ ਜੀ ਦਸਦੇ ਹਨ–

ਸਚੁ ਮਿਲੈ ਸੰਤੋਖਿਆ ਹਰਿ ਜਪਿ ਏਕੈ ਭਾਇ ॥
[ਸ੍ਰੀ ਰਾਗ ਮ: ੧ ਪੰਨਾ ੧੯

ਸੋ ਜੀਵ ਨੂੰ ਚਾਹੀਏ ਕਿ ਹੇਠ ਲਿਖੇ ਗੁਰੂ ਜੀ ਦੇ ਹੁਕਮ ਅਨੁਸਾਰ ਸਦਾ ਹੀ ਸੰਤੋਖ ਨੂੰ ਧਾਰਨ ਕਰ ਕੇ ਸੰਤੋਖੀ ਰਹੇ। ਯਥਾ ਗੁਰਵਾਕ--

ਸਹਸ ਖਟੇ ਲਖ ਕਉ ਉਠਿ ਧਾਵੈ ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥
ਅਨਿਕ ਭੋਗ ਬਿਖਿਆ ਕੇ ਕਰੈ ॥
ਨਹ ਤ੍ਰਿਪਤਾਵੈ ਖਪਿ ਖਪ ਮਰੈ ॥
ਬਿਨਾ ਸੰਤੋਖ ਨਹੀ ਕੋਊ ਰਾਜੈ ॥
ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥ [ਸੁਖਮਨੀ ਸਾਹਿਬ ਪੰ: ੨੭੯

ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥
ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
[ਆਸਾ ਦੀ ਵਾਰ ਪੰਨਾ ੪੬੬

ਮਨਿ ਸੰਤੋਖੁ ਸਬਦ ਗੁਰ ਰਾਜੇ ॥
ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥ [ਰਾਮਕਲੀ ਮ: ੫ ਪੰ: ੯੬੭

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥
[ਸਲੋਕ ਸੇਖ ਫ਼ਰੀਦ ਜੀ ਕੇ ਪੰ: ੧੩੭੯

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥
[ਸਲੋਕ ਸੇਖ ਫਰੀਦ ਜੀ ਕੇ ਪੰ: ੧੩੮੪

ਸੋ ਇਤਿਆਦਿਕ ਸ਼ਬਦਾਂ ਦਵਾਰਾ ਗੁਰੂ ਜੀ ਨੇ ਸੰਤੋਖ ਧਾਰਨ ਕਰਨ ਦਾ ਉਪਦੇਸ਼ ਦਿਤਾ ਹੈ । ਸੋ ਹਰ ਇਕ ਮਾਨੁਖ ਮਾਤ੍ਰ ਨੂੰ ਚਾਹੀਦਾ ਹੈ ਕਿ ਸੰਤੋਖ ਨੂੰ ਧਾਰਨ ਕਰ ਕੇ ਪ੍ਰਮਾਰਥ ਦਾ ਪਿਆਰਾ ਬਣ ਜਾਵੇ, ਸਭ ਦੁਨੀਆਂ ਤੋਂ ਸੁਜੱਸ ਖੱਟ ਕੇ ਪਰਲੋਕ ਜਾਵੇ । (ਏਹ ਸੰਤੋਖ ਬਿਬੇਕ ਦਾ ਸੰਗੀ ਕਹਿੰਦੇ ਹਨ) ।

ਬੈਂਤ

ਜਿਨ੍ਹਾਂ ਸਬਰ ਸੰਤੋਖ ਨੂੰ ਧਾਰਿਆ ਹੈ,
ਸ਼ੁਭ ਜੱਸ ਨੂੰ ਖਟਿਆ ਆਇਕੇ ਤੇ ।
ਬਿਨਾਂ ਸਬਰ ਤੋਂ ਰੱਜ ਨਾ ਆਂਵਦਾ ਹੈ,
ਭਾਵੇਂ ਖੱਟੀਏ ਲੱਖ ਕਮਾਇਕੇ ਤੇ ।
ਸਾਰਾ ਧਨ ਸੰਸਾਰ ਦਾ ਮਿਲ ਜਾਵੇ,
ਤ੍ਰਿਸ਼ਨਾ ਰੱਜਦੀ ਨਾ ਧਨ ਪਾਇਕੇ ਤੇ ।
"ਭਗਤ" ਦਿਲ ਸੰਤੋਖ ਨੂੰ ਧਾਰ ਲਈਏ,
ਰੱਜ ਜਾਵੀਏ ਨਾਮ ਧਿਆਇਕੇ ਤੇ ।

# ਸ਼ਰਧਾ

ਆਪਣੇ ਗੁਰੂ ਜੀ ਦੇ ਹੁਕਮਾਂ ਨੂੰ ਸੁਣ ਕੇ ਸਤਿ ਕਰ ਕੇ ਮੰਨਣਾ ਅਤੇ ਦਿਲ ਵਿਚ ਭਰੋਸਾ ਰਖਣਾ ਕਿ ਮੇਰੇ ਸਤਿਗੁਰੂ ਜੀ ਜੋ ਫੁਰਮਾਉਂਦੇ ਹਨ, ਸੋ ਸਤ ਹੈ ਤੇ ਮੈਨੂੰ ਮੰਨਣਾ ਚਾਹੀਦਾ ਹੈ ਇਸ ਦਾ ਨਾਮ ਸ਼ਰਧਾ ਹੈ।

ਹਰ ਇਕ ਆਦਮੀ ਦੁਨੀਆਂ ਵਿਚ ਸ਼ਰਧਾ ਕਰਕੇ ਹੀ ਤਰਦਾ ਹੈ। ਜਿਥੇ ਸ਼ਰਧਾ ਅਥਵਾ ਪੂਰਨ ਭਰੋਸਾ ਨਹੀਂ ਹੈ, ਓਥੇ ਕੁਛ ਵੀ ਪ੍ਰਾਪਤ ਨਹੀਂ ਹੁੰਦਾ। ਜੈਸੇ ਗੁਰੂ ਜੀ ਦਸਦੇ ਹਨ:-

ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥

[ਆਸਾ ਦੀ ਵਾਰ ਪੰਨਾ ੪੭੦

ਤਾਂ ਤੇ ਸੇਵਾ ਪੂਜਾ ਕਰਨੀ ਸ਼ਰਧਾ ਨਾਲ ਹੀ ਠੀਕ ਹੈ:-

ਦੇਖੋ ਸ੍ਰੀ ਤ੍ਰਿਲੋਚਨ ਜੀ ਪਹਿਲੇਂ ਦਿਖਾਵੇ ਦੀ ਪੂਜਾ ਕਰਦੇ ਸਨ ਤੇ ਮੂਰਤਾਂ ਨੂੰ ਪਥਰ ਰੂਪ ਸਮਝ ਕੇ ਲੋਕ ਦਿਖਾਵਾ ਪੂਜਾ ਕਰ ਛਡਦੇ ਸਨ, ਪਰ ਉਨ੍ਹਾਂ ਵਲੋਂ ਦੇਖ ਕੇ ਸ੍ਰੀ ਧੰਨਾ ਜੀ ਦੇ ਦਿਲ ਵਿਚ ਠਾਕਰ ਪੂਜਾ ਦਾ ਚਾਉ ਪੈਦਾ ਹੋਇਆ। ਸ੍ਰੀ ਤ੍ਰਿਲੋਚਨ ਜੀ ਨੂੰ ਕਿਹਾ ਕਿ ਮੈਨੂੰ ਵੀ ਠਾਕਰ ਜੀ ਦਿਓ ਤੇ ਮੈਂ ਪੂਜਾ ਕਰਾਂ। ਸ੍ਰੀ ਤ੍ਰਿਲੋਚਨ ਜੀ ਨੇ ਆਪਣਾ ਪੱਲਾ ਛੁਡਾਉਣ ਲਈ ਇਕ ਪਥਰ ਦੇ ਕੇ ਧੰਨੇ ਜੀ ਨੂੰ ਗਲੋਂ ਲਾਹਿਆ। ਤਾਂ ਧੰਨਾ ਜੀ ਸ਼ਰਧਾ ਪੂਰਬਕ ਉਸ ਮੂਰਤ ਨੂੰ ਹੀ ਠਾਕਰ ਜੀ ਸਮਝ ਕੇ, ਪ੍ਰਮਾਤਮਾਂ ਦੇ ਚਰਨਾਂ ਦਾ ਧਿਆਨ ਧਰ ਕੇ ਬੈਠ ਗਏ ਤੇ ਸ਼ਾਹ ਵੇਲੇ ਦੀ ਰੋਟੀ ਘਰੋਂ ਆਉਣ ਤੇ

ਅੱਗੇ ਰਖ ਕੇ ਬੇਨਤੀਆਂ ਕਰਨ ਲਗੇ, ਕਿ ਮਹਾਰਾਜ ! ਪਹਿਲੋਂ ਤੁਸੀਂ ਪ੍ਰਸ਼ਾਦਿ ਛਕੋ ਤਾਂ ਮੈਂ ਛਕਾਂਗਾ । ਪਰ ਉਸ ਪਥਰ ਦੀ ਮੂਰਤ ਨੇ ਕੀ ਛਕਣਾ ਸੀ ? ਆਖਰ ਜਦ ਨਾ ਛਕਿਆ ਤਾਂ ਆਪਣੀ ਕੁਰਬਾਨੀ ਕਰਨ ਲਈ ਤਿਆਰ ਹੋ ਬੈਠਾ, ਤਾਂ ਪ੍ਰਮਾਤਮਾਂ ਨੇ ਪੂਰਨ ਭਰੋਸਾ (ਸ਼ਰਧਾ) ਦੇਖ ਕੇ ਓਥੇ ਪ੍ਰਤੱਖ ਸਵਰੂਪ ਧਾਰ ਕੇ ਪ੍ਰਸ਼ਾਦਾ ਛਕਿਆ ਜੈਸੇ ਭਾਈ ਗੁਰਦਾਸ ਜੀ ਦਸਦੇ ਹਨ :-

ਬਾਮ੍ਹਣ ਪੂਜੇ ਦੇਵਤੇ ਧੰਨਾ ਗਊ ਚਰਾਵਣ ਆਵੈ ।
ਧੰਨੈ ਡਿੱਠਾ ਚਲਿਤ ਏਹ ਪੁਛੈ ਬਾਮ੍ਹਣ ਆਖ ਸੁਣਾਵੈ ।
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲ ਪਾਵੈ ।
ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੇ ਤੁਧ ਭਾਵੈ ।
ਪੱਥਰ ਇਕ ਲਪੇਟ ਕਰ ਦੇ ਧੰਨੇ ਨੋਂ ਗੈਲ ਛਡਾਵੈ ।
ਠਾਕੁਰ ਨੋਂ ਨ੍ਹਾਵਾਲ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ ।
ਹਥ ਜੋੜ ਮਿੰਨਤ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ ।
ਹਉਂ ਭੀ ਮੂੰਹ ਨ ਜੁਠਾਲਸਾਂ ਤੂੰ ਰੁਠਾ ਮੈ ਕਿਹੁ ਨ ਸੁਖਾਵੈ ।
ਗੋਸਾਈਂ ਪਰਤੱਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ ।
ਭੋਲਾ ਭਾਉ ਗੋਬਿੰਦ ਮਿਲਾਵੈ ।

[ਵਾਰ ੧੦ ਪਉੜੀ ੧੩

ਸੋ ਪੁਰਸ਼ ਨੂੰ ਹਮੇਸ਼ਾਂ ਸ਼ਰਧਾ ਹੀ ਤਾਰਦੀ ਹੈ, ਜੀਵ ਨੂੰ ਚਾਹੀਏ ਕਿ ਸ਼ਰਧਾ ਸਹਿਤ ਸੇਵਾ ਭਜਨ ਬੰਦਗੀ ਆਦਿਕ ਕਰੇ । ਜੈਸੇ ਗੁਰੂ ਜੀ ਦਸਦੇ ਹਨ :-

ਜਾਕੈ ਮਨਿ ਗੁਰ ਕੀ ਪਰਤੀਤਿ ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ [ਸੁਖਮਨੀ ਸਾ: ਪੰ: ੨੮੩

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

[ਸੁਖਮਨੀ ਸਾਹਿਬ ਪੰ: ੨੮੫

ਸੋ ਜਿਨ੍ਹਾਂ ਦੇ ਦਿਲ ਵਿਚ ਭਰੋਸਾ ਵਿਸਵਾਸ ਪੂਰਨ ਆ ਗਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਦੇ ਨਾਮ ਦਾ ਗਿਆਨ ਆਣ ਵਸਿਆ ਹੈ, ਪਰ ਜਿਨ੍ਹਾਂ ਦੇ ਦਿਲ ਵਿਚ ਸਤਿਗੁਰਾਂ ਦੇ ਚਰਨਾਂ ਦੀ ਪ੍ਰਤੀਤ ਨਹੀਂ ਹੈ ਉਨ੍ਹਾਂ ਨੂੰ ਕੁਛ ਲਾਭ ਪ੍ਰਾਪਤ ਨਹੀਂ ਹੁੰਦਾ। ਜੈਸੇ ਗੁਰੂ ਜੀ ਦਸਦੇ ਹਨ :-

ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥
ਓਸਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥

[ਵਾਰ ਵਡਹੰਸ ਮ: ੩ ਪੰ: ੫੯੧

ਜਿਨ ਕਉ ਮਨ ਕੀ ਪਰਤੀਤਿ ਨਾਹੀ
ਨਾਨਕ ਸੇ ਕਿਆ ਕਥਹਿ ਗਿਆਨੈ ॥

[ਵਾਰ ਸੋਰਠਿ ਮ: ੩ ਪੰਨਾ ੬੪੭

ਇਸ ਦੇ ਮੁਕਾਬਲੇ ਪਰ ਜਿਨ੍ਹਾਂ ਦਾ ਭਰੋਸਾ ਗੁਰ ਚਰਨਾਂ ਨਾਲ ਹੈ, ਉਨ੍ਹਾਂ ਦੀ ਇਜ਼ਤ ਵੀ ਵੱਡੀ ਹੁੰਦੀ ਹੈ ਤੇ ਸਦਾ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥

[ਧਨਾਸਰੀ ਮ: ੫ ਪੰਨਾ ੬੭੮

ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥

[ਧਨਾਸਰੀ ਮ: ੫ ਪੰਨਾ ੬੭੫

ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥
ਪੇਖਿ ਪੇਖਿ ਸੁਆਮੀ ਕੀ ਸੋਭਾ ਆਨੰਦੁ ਸਦਾ ਉਲਾਸੁ ॥

[ਧਨਾਸਰੀ ਮ: ੫ ਪੰਨਾ ੬੭੭

ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥
[ਰਾਮਕਲੀ ਮ: ੩ ਪੰ: ੯੦੯

ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ॥
ਪ੍ਰਭੂ ਤਿਆਗਿ ਆਨ ਜੋ ਚਾਹਤ ਤਾਕੈ ਮੁਖਿ ਲਾਗੈ ਕਾਲੇਖਾ ॥੧॥
ਜਾਕੈ ਰਾਸਿ ਸਰਬ ਸੁਖ ਸੁਆਮੀ ਆਨ ਨਾ ਮਾਨਤ ਭੇਖਾ ॥
ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ ॥
[ਸਾਰੰਗ ਮ: ੫ ਪੰਨਾ ੧੨੨੧

ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ॥
[ਮਲਾਰ ਮ: ੫ ਪੰਨਾ ੧੨੭੦

ਇਤਆਦਿਕ ਗੁਰ ਉਪਦੇਸ਼ਾਂ ਦਵਾਰਾ ਪਤਾ ਲਗਦਾ ਹੈ ਕਿ ਸ਼ਰਧਾ ਜਾਂ ਵਿਸਵਾਸ ਹੀ ਜੀਵ ਨੂੰ ਤਾਰਦਾ ਹੈ, ਇਸ ਵਾਸਤੇ ਗੁਰ ਸਿੱਖਾਂ (ਕੁਲ ਪ੍ਰਾਣੀ ਮਾਤਰ ਨੂੰ) ਚਾਹੀਏ ਕਿ ਆਪਣੇ ਆਪ ਨੂੰ ਸ਼ਰਧਾ ਸੰਯੁਕਤ ਬਨਾਉਣ। ਜੈਸੇ ਕਿ ਪੰਥ ਪ੍ਰਕਾਸ਼ ਵਿਚ ਇਸ ਭਾਵ ਦਾ ਦੋਹਿਰਾ ਲਿਖਿਆ ਹੈ :-

ਵਾਹਿਗੁਰੂ ਨਾਮ ਜਹਾਜ ਹੈ ਚੜ੍ਹੈ ਸੁ ਉਤਰੈ ਪਾਰ ॥
ਜੋ ਸਰਧਾ ਕਰ ਸੇਂਵਦੇ ਗੁਰ ਪਾਰ ਉਤਾਰਣ ਹਾਰ ॥

ਜੇ ਸ਼ਰਧਾ ਵਾ ਪ੍ਰਤੀਤ ਤੋਂ ਬਿਨਾਂ ਜੀਵ ਦਿਖਾਵੇ ਦੀ ਭਗਤੀ ਕਰਦਾ ਹੈ, ਤਾਂ ਜੀਵ ਦੇ ਹੱਥ ਪੱਲੇ ਕੁਛ ਨਹੀਂ ਪੈ ਸਕਦਾ। ਜੈਸੇ ਗੁਰੂ ਜੀ ਦਸਦੇ ਹਨ :-

ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥
[ਆਸਾ ਸ੍ਰੀ ਕਬੀਰ ਜੀਉ ਪੰਨਾ ੪੮੪

ਬਾਹਰਿ ਭੇਖ ਨ ਪਾਈਐ ਪ੍ਰਭੁ ਅੰਤਰਜਾਮੀ ॥

ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥

[ਮਾਰੂ ਵਾਰ ਡਖਣੇ ਮ: ੫ ਪੰਨਾ ੧੦੯੯

ਸੋ ਦਿਖਾਵੇ ਦਾ ਕੰਮ ਛੱਡ ਕੇ ਸ਼ਰਧਾ ਸੰਯੁਕਤ ਭਗਤੀ ਕਰਨੀ, ਸੇਵਾ ਕਰਨੀ ਹੀ ਠੀਕ ਹੈ, ਤੇ ਏਸੇ ਤਰ੍ਹਾਂ ਹੀ ਹਰ ਇਕ ਜੀਵ ਨੂੰ ਕਰਨੀ ਚਾਹੀਏ ।

ਬੈਂਤ

ਸ਼ਰਧਾ ਤਾਰਦੀ ਹੈ ਇਸ ਜੱਗ ਉਤੇ,
ਬਿਨਾਂ ਸ਼ਰਧਾ ਦੇ ਦਿਸਨ ਪਖੰਡ ਸਾਰੇ ।
ਜਿਨ੍ਹਾਂ ਕਰ ਪਖੰਡ ਜੱਗ ਵੱਸ ਕੀਤਾ,
ਧਕੇ ਮਿਲਣ ਉਨ੍ਹਾਂ ਜਮ ਰਾਜ ਦੁਆਰੇ ।
ਜਿਨ੍ਹਾਂ ਰਖਿਆ ਪੂਰਾ ਵਿਸਵਾਸ ਗੁਰ ਤੇ,
ਆਦਰ ਮਾਨ ਹੋਵੇ ਵਿਚ ਜੱਗ ਸਾਰੇ ।
ਭਗਤਿ ਹੋਂਵਦੀ 'ਭਗਤ' ਵਿਸਵਾਸ ਸੇਤੀ,
ਹੋ ਜਾਂਵਦਾ ਜੀਵ ਹੈ ਜਗਤ ਪਾਰੇ ।

## ਸ਼ਾਂਤੀ

ਜਦੋਂ ਕੋਈ ਦੂਸਰਾ ਪੁਰਸ਼ ਕਰੋਧ ਵਿਚ ਆ ਕੇ ਮਾਰਨ ਲਗੇ, ਅਥਵਾ ਕੁਬੋਲ ਬੋਲੇ, ਯਾ ਗਾਲ੍ਹਾਂ ਆਦਿਕ ਕਢੇ, ਇਨ੍ਹਾਂ ਸਾਰੀਆਂ ਗੱਲਾਂ ਨੂੰ ਧੀਰਜ ਨਾਲ ਸਹਿ ਲੈਣ ਦਾ ਨਾਮ ਸ਼ਾਂਤੀ ਹੈ ।

ਜੇਹੜਾ ਕੰਮ ਦੁਨੀਆਂ ਵਿਚ ਔਖੇ ਤੋਂ ਔਖਾ ਹੈ ਉਸ ਕੰਮ ਨੂੰ ਆਦਮੀ ਸ਼ਾਂਤੀ ਨਾਲ ਪੂਰਾ ਕਰ ਲੈਂਦਾ ਹੈ, ਹਿਰਦੇ

ਵਿਚ ਸ਼ਾਂਤੀ ਦਾ ਗੁਣ ਧਾਰਨ ਕਰਨਾ ਵਡੀ ਚੰਗੀ ਗੱਲ ਹੈ। ਦੇਖੋ ਪੁਰਾਣੇ ਸਮੇਂ ਵਿਚ ਜਦ ਭਗਤ ਕਬੀਰ ਜੀ, ਭਗਤ ਨਾਮ ਦੇਵ ਜੀ ਭਗਤੀ ਕਰਨ ਲਗੇ, ਤਾਂ ਬ੍ਰਾਹਮਣਾਂ ਲੋਕਾਂ ਨੇ ਉਨ੍ਹਾਂ ਨਾਲ ਵਡੀ ਈਰਖਾ ਕੀਤੀ ਤੇ ਉਸ ਵਕਤ ਦੇ ਬਾਦਸ਼ਾਹਾਂ ਕੋਲੋਂ ਵਡੀਆਂ ਵਡੀਆਂ ਤਕਲੀਫਾਂ ਦਿਵਾਈਆਂ ਤੇ ਦਿਤੀਆਂ ਜੈਸੇ :-

ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥

[ਗੌਂਡ ਕਬੀਰ ਜੀ ਪੰ: ੮੭੮

ਸੁਲਤਾਨ ਪੂਛੈ ਸੁਨੁ ਬੇ ਨਾਮਾ ॥

[ਭੈਰਉ ਨਾਮ ਦੇਵ ਜੀ ਪੰ: ੧੧੬੫

ਹਸਤ ਖੇਲਤ ਤੇਰੇ ਦੇਹੁਰੇ ਆਇਆ ॥

[ਭੈਰਉ ਨਾਮ ਦੇਵ ਜੀ ਪੰਨਾ ੧੧੬੪

ਆਦਿਕ ਸ਼ਬਦਾਂ ਤੋਂ ਸਿਧ ਹੈ, ਪਰ ਭਗਤ ਉਨ੍ਹਾਂ ਤਕਲੀਫਾਂ ਨੂੰ ਸਹਾਰਦੇ ਹੋਏ, ਸ਼ਾਂਤੀ ਨਾਲ ਭਗਤੀ ਕਰਨ ਪਰ ਤਤਪਰ ਰਹੇ, ਸ੍ਰੀ ਨਿਰੰਕਾਰ ਜੀ ਉਨ੍ਹਾਂ ਦੀ ਭਗਤੀ ਪਰ ਖੁਸ਼ ਹੋ ਕੇ ਤੇ ਉਨ੍ਹਾਂ ਨੂੰ ਅਡੋਲ ਦੇਖ ਕੇ, ਉਨ੍ਹਾਂ ਦੇ ਕਾਰਜ ਆਪ ਪੂਰੇ ਕੀਤੇ। ਸ੍ਰਾ ਕਬੀਰ ਜੀ ਦਾ ਜੱਗ ਇਕ ਸਮੇਂ ਕਬੀਰ ਸਾਹਿਬ ਜੀ ਦੀ ਬਦਨਾਮੀ ਕਰਨ ਲਈ ਕੁਝ ਪੰਡਤਾਂ ਨੇ ਆਮ ਦੁਨੀਆਂ ਨੂੰ ਚਿੱਠੀਆਂ ਲਿਖ ਭੇਜੀਆਂ ਕਿ ਫਲਾਣੀ ਤਰੀਕ ਨੂੰ ਸਾਡੇ ਘਰ (ਕਬੀਰ ਜੀ ਦੇ ਘਰ) ਜਗ ਹੋਵੇਗਾ ਆਪ ਨੇ ਦਰਸ਼ਨ ਦੇਣੇ ਤੇ ਚਿਠੀ ਦੇ ਹੇਠ ਸ੍ਰੀ ਕਬੀਰ ਜੀ ਦਾ ਨਾਮ ਲਿਖ ਦਿਤਾ। ਜਗ ਦਾ ਦਿਨ ਨੇੜੇ ਆ ਗਿਆ ਤੇ ਸ੍ਰੀ ਕਬੀਰ ਜੀ ਇਕ ਸੰਘਣੇ ਬਣ ਵਿਚ ਜੋ ਕਿ ਓਥੋਂ ਨੇੜੇ ਹੀ

ਸੀ ਜਾ ਲੁਕੇ ਤੇ ਸ੍ਰੀ ਨਿਰੰਕਾਰ ਜੀ ਨੇ ਆਪ ਸ੍ਰੀ ਕਬੀਰ ਜੀ ਦਾ ਸਵਰੂਪ ਧਾਰ ਕੇ ਜਗ ਸੰਪੂਰਨ ਕੀਤਾ ਤੇ ਲੋਕ ਕਬੀਰ ਜੀ ਦੀ ਵਡਿਆਈ ਕਰਦੇ ਤੁਰੇ ਜਾ ਰਹੇ ਸਨ, ਤਾਂ ਸ੍ਰੀ ਕਬੀਰ ਜੀ ਨੇ ਇਹ ਸਲੋਕ ਉਚਾਰਨ ਕੀਤਾ।

ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥

[ਸਲੋਕ ਕਬੀਰ ਜੀ ਪੰਨਾ ੧੩੬੬

ਕਿਉਂਕਿ ਜੇ ਪ੍ਰਮਾਤਮਾਂ ਏਹ ਕੰਮ ਆਪ ਸੰਪੂਰਨ ਨਾ ਕਰਦੇ ਤਾਂ ਭਗਤ ਦੀ ਨਿੰਦਿਆ ਹੁੰਦੀ ਤੇ ਫੇਰ ਪੜਦਿਓਂ ਬਾਹਰ ਆ ਗਏ, ਸ੍ਰੀ ਨਿਰੰਕਾਰ ਜੀ ਅਲੋਪ ਹੋ ਗਏ ਤੇ ਸਾਰੇ ਜਗਤ ਵਿਚ (ਕਬੀਰ ਜੀ ਦਾ ਜਸ ਫੈਲ ਗਿਆ) ਆਪ ਪੂਰਾ ਕੀਤਾ। ਸੋ ਏਹ ਕਬੀਰ ਜੀ ਦੀ ਸ਼ਾਂਤੀ ਤੇ ਧੀਰਜ ਦਾ ਹੀ ਫਲ ਸੀ।

ਇਸੀ ਤਰ੍ਹਾਂ ਸ੍ਰੀ ਨਾਮ ਦੇਵ ਜੀ ਨੇ ਸ਼ਾਂਤੀ ਰਖੀ ਤੇ ਪਾਤਸ਼ਾਹ (ਜਿਸ ਨੇ ਕਿ ਇਨ੍ਹਾਂ ਨੂੰ ਤਕਲੀਫ ਦਿੱਤੀ ਸੀ ਤੇ ਕਹਿੰਦਾ ਸੀ "ਮੁਈ ਗਊ ਜਿਵਾ ਦਿਓ" ਗਊ ਤੇ ਪ੍ਰਮਾਤਮਾਂ ਨੇ ਜਿਵਾ ਦਿਤੀ ਸੀ ਤੇ ਭਗਤ ਦੀ ਲਾਜ ਰਖ ਲਈ ਸੀ) ਪ੍ਰੰਤੂ ਬਾਦਸ਼ਾਹ ਨੂੰ ਸੂਲ ਹੋਣ ਲਗ ਪਿਆ (ਭਗਤ ਦੀ ਬੇਅਦਬੀ ਦੇ ਕਾਰਣ) ਤੇ ਨਾਮ ਦੇਵ ਜੀ ਦੇ ਚਰਨਾਂ ਵਿਚ ਕਾਜ਼ੀਆਂ ਸਮੇਤ ਹਾਜ਼ਰ ਹੋ ਕੇ ਬੇਨਤੀਆਂ ਕਰਦਾ ਹੈ ਤੇ ਨਾਮਦੇਵ ਜੀ ਤੋਂ ਭੁਲ ਬਖਸ਼ਾਉਂਦਾ ਹੈ। ਚਰਨਾਂ ਤੇ ਆਣ ਡਿੱਗਾ। ਇਸੀ ਤਰ੍ਹਾਂ ਸ੍ਰੀ ਨਾਮ ਦੇਵ ਜੀ ਦੀ ਛੰਨ (ਮੰਦਰ) ਵਾਹਿਗੁਰੂ ਨੇ ਆਪ ਤਿਆਰ ਕੀਤੀ, ਜੈਸੇ ਸ਼ਬਦ ਵਿਚ

ਦਸਿਆ ਹੈ :-

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਨੀ ਮਜੂਰੀ ਦੈਹਉ ਮੋਕਉ ਬੇਢੀ ਦੇਹੁ ਬਤਾਈ ਹੋ ।੧॥
ਰੀ ਬਾਈ ਬੇਢੀ ਦੇਨੁ ਨ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧ ॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥ ੨ ॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੇ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਨ ਆਪਿਓ ਹੋ ॥
[ਸੋਰਠਿ ਨਾਮ ਦੇਵ ਜੀ ਪੰ: ੬੫੭

ਸੋ ਪੂਰਨ ਦਿਲ ਵਿਚ ਸ਼ਾਂਤੀ ਹੋਣ ਕਰ ਕੇ ਵਾਹਿਗੁਰੂ ਨੇ ਆਪ ਓਹਨਾਂ ਦੇ ਕੰਮ ਸਵਾਰੇ।

ਇਸੀ ਤਰ੍ਹਾਂ ਸ੍ਰੀ ਮਹਾਂ ਗਿਆਨੀ ਭਾਈ ਮਨੀ ਸਿੰਘ ਜੀ ਸ਼ਹੀਦ ਹੋਣ ਸਮੇਂ ਅੰਗ ਅੰਗ ਕਟਾਉਂਦੇ ਹਨ, ਪਰ ਚਿਤ ਵਿਚ ਸਾਂਤੀ ਹੋਣ ਕਰ ਕੇ, ਸਤਿਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ ਵਾਗੂੰ ਓਹਨਾਂ ਹੀ ਪੂਰਨਿਆਂ ਪੁਰ ਚਲਦੇ ਹੋਏ, ਅਡੋਲ ਬੈਠੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਹਨ । ਇਧਰੋਂ ਤੇ ਜਲਾਦ ਅੰਗ ਅੰਗ ਕੱਟ ਰਹੇ ਹਨ ਤੇ ਓਧਰੋਂ ਜਪੁਜੀ ਸਾਹਿਬ ਦਾ ਪਾਠ ਹੋ ਰਿਹਾ ਹੈ, ਅਖੀਰ ਜਿਸ ਵਕਤ ਜਪੁਜੀ ਸਾਹਿਬ ਦਾ ਪਾਠ ਹੋ ਜਾਂਦਾ ਹੈ, ਓਧਰੋਂ ਅੰਗ ਵੀ ਕੱਟੇ ਜਾਂਦੇ ਹਨ ਤੇ ਸਿਰ ਦੀ

ਵਾਰੀ ਆ ਜਾਂਦੀ ਹੈ ਤੇ ਅਖੀਰਲੀ ਅਵਾਜ਼ :-

"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"
[ਜਪੁਜੀ ਸਾਹਿਬ ਪੰਨਾ ੮

ਵਿਚੋਂ ਏਹ ਪਾਠ ਸਮਾਪਤ ਹੁੰਦਾ ਹੈ ਤੇ ਓਧਰੋਂ ਸੀਸ ਕਟਿਆ ਜਾਂਦਾ ਹੈ। ਹਾਂ ਜੀ! ਇਕ ਭਾਈ ਮਨੀ ਸਿੰਘ ਜੀ ਹੀ ਨਹੀਂ ਬਲਕਿ ਹੋਰ ਬੇਅੰਤ ਹੀ ਸਿੰਘ ਉਨ੍ਹਾਂ ਦੇ ਪੂਰਨਿਆਂ ਪੁਰ ਚਲਦੇ ਹੋਏ ਸ਼ਾਂਤੀ ਦੇ ਪੁੰਜ ਹੋਏ ਹਨ, ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਤਾਰੂ ਸਿੰਘ ਜੀ ਆਦਿਕ। ਸੋ ਖਾਲਸਾ ਜੀ ਗੁਰੂ ਜੀ ਦੇ ਇਨ੍ਹਾਂ ਹੁਕਮਾਂ ਅਨੁਸਾਰ ਮੁਢ ਤੋਂ ਹੀ ਸ਼ਾਂਤੀ ਵਰਤਦਾ ਆਇਆ ਹੈ ਤੇ ਹੁਣ ਵਰਤਦਾ ਹੈ।

ਸਤਿਗੁਰੂ ਜੀ ਸ਼ਾਂਤੀ ਦੇ ਧਾਰਣ ਕਰਨ ਲਈ ਐਉਂ ਉਪਦੇਸ਼ ਦੇਂਦੇ ਹਨ :-

ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥
[ਵਾਰ ਬਿਹਾਗੜਾ ਸ: ਮ: ੩ ਪੰਨਾ ੫੫੧

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਕਾਮ ਕ੍ਰੋਧ ਆਦਿਕਾਂ ਨੂੰ ਤਿਆਗ ਕੇ ਜੇਹੜਾ ਕੰਮ ਸ਼ਾਂਤੀ ਨਾਲ ਕੀਤਾ ਜਾਵੇ ਵਾਹਿਗੁਰੂ ਆਪ ਉਹ ਕੰਮ ਨੂੰ ਥਾਇ ਪਾਉਂਦਾ ਹੈ, ਪੂਰਾ ਕਰਦਾ ਹੈ, ਵਾਹਿਗੁਰੂ ਦੀ ਪ੍ਰਾਪਤੀ ਵੀ ਸ਼ਾਂਤੀ ਕਰਕੇ ਹੀ ਹੁੰਦੀ ਹੈ।

ਜਦ ਜੀਵ ਦੇ ਹਿਰਦੇ ਵਿਚ ਸੇਵਾ ਯਾਂ ਭਜਨ ਭਗਤ

ਕਰਨ ਕਰ ਕੇ ਸ਼ਾਂਤ ਆ ਜਾਂਦੀ ਹੈ ਤਾਂ ਵਾਹਿਗੁਰੂ ਦੇ ਚਰਨਾਂ ਨਾਲ ਇਹ ਜੀਵ ਅਭੇਦ ਹੋ ਜਾਂਦਾ ਹੈ ਤੇ ਅਨੰਦ ਲੈਂਦਾ ਹੈ ਜੈਸੇ ਸਤਿਗੁਰੂ ਜੀ ਦਸਦੇ ਹਨ :-

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥
ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥
ਤਾਪ ਪਾਪ ਸੰਤਾਪ ਬਿਨਾਸੇ ॥
ਹਰਿ ਸਿਮਰਤ ਕਿਲ ਵਿਖ ਸਭਿ ਨਾਸੇ ॥ ੧ ॥
ਅਨਦ ਕਰਹੁ ਮਿਲਿ ਸੁੰਦਰ ਨਾਰੀ ॥
ਗੁਰਿ ਨਾਨਕ ਮੇਰੀ ਪੈਜ ਸਵਾਰੀ ॥
[ਬਿਲਾਵਲ ਮ: ੫ ਪੰਨਾ ੮੦੬

ਸੋ ਸ਼ਾਂਤੀ ਦੇ ਹੋਣ ਕਰ ਕੇ ਜੀਵ ਇਸ ਉੱਚ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ ਤੇ ਹੁਣ ਇਸ ਜੀਵ ਨੂੰ ਚਾਹੀਏ ਕਿ ਹਿਰਦੇ ਵਿਚ ਸ਼ਾਂਤੀ ਧਾਰਣ ਕਰਕੇ ਮਾਨੁਖਾ ਜਨਮ ਦਾ ਸੱਚਾ ਲਾਭ ਉਠਾਵੇ ।

ਬੈਂਤ

ਸ਼ਾਂਤੀ ਹੋਣ ਕਰ ਕੇ ਦਿਲ ਸ਼ਾਂਤ ਹੋਵੇ,
ਤਪਤ ਤ੍ਰਿਸ਼ਨਾਂ ਆਦਿ ਸਭ ਨੱਸ ਜਾਂਦੇ ।
ਦੈਵੀ ਸੰਪ੍ਰਦਾ ਦੇ ਗੁਣ ਆਣ ਵਸਦੇ,
ਆਸੁਰੀ ਸੰਪ੍ਰਦਾ ਦੇ ਸਭ ਨੱਠ ਜਾਂਦੇ ।
ਜਗਤ ਹਰਿ ਕਾ ਰੂਪ ਸਭ ਦਿਸ ਪੈਂਦਾ,
ਮਨੋਂ ਵੈਰ ਵਿਰੋਧ ਸਭ ਮਿਟ ਜਾਂਦੇ ।
ਸਾਧ ਸੰਗਤ ਦੇ ਨਾਲ ਪਿਆਰ ਵਧਦਾ,
ਜਨਮ ਮਰਨ ਆਦਿਕ 'ਭਗਤ' ਕੱਟ ਜਾਂਦੇ ।

# ਕਰਣਾਂ

ਅਨਾਥਾਂ, ਗਰੀਬਾਂ, ਲੋੜਵੰਦਾਂ ਉਪਰ ਦਇਆ ਕਰਨੀ ਅਤੇ ਉਨ੍ਹਾਂ ਦੇ ਥੁੜੇ ਹੋਏ ਕੰਮ ਨੂੰ ਸਵਾਰ ਦੇਣ ਦਾ ਨਾਮ 'ਕਰਣਾਂ' ਹੈ।

ਇਸੀ ਵਾਸਤੇ ਸਤਿਗੁਰਾਂ ਨੇ ਧਰਮ ਦੀ ਪ੍ਰਾਪਤੀ ਦਾ ਮੁਖ ਕਾਰਨ ਏਹੋ ਦਸਿਆ ਹੈ, ਯਥਾ ਗੁਰਵਾਕ :–

ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ ॥
[ਆਸਾ ਦੀ ਵਾਰ ਪੰ: ੪੬੮

ਸੋ ਜੀਵਾਂ ਪਰ ਦਇਆ (ਕਰਣਾਂ) ਕਰਨੀ ਹੀ ਮੁਖ ਧਰਮ ਹੈ, ਜਿਥੇ ਦਇਆ ਕਿਰਪਾ ਹੈ ਓਥੇ ਹੀ ਧਰਮ ਦਾ ਨਿਵਾਸ ਹੁੰਦਾ ਹੈ। ਇਸੀ ਵਾਸਤੇ ਗੁਰੂ ਜੀ ਨੇ ਦਸਿਆ ਹੈ:–

ਧੌਲੁ ਧਰਮੁ ਦਇਆ ਕਾ ਪੂਤੁ ॥ [ਜਪੁਜੀ ਸਾਹਿਬ ਪੰ: ੩

ਧਰਮ ਦਇਆ ਦਾ ਪੁਤਰ ਹੈ, ਦੇਖੋ ਜਿਨ੍ਹਾਂ ਪੁਰਸ਼ਾਂ ਨੇ ਵਡੇ ਹੋ ਕੇ ਆਪ ਤੋਂ ਛੋਟਿਆਂ ਤੇ ਦਇਆ ਕੀਤੀ ਹੈ ਉਨ੍ਹਾਂ ਦਾ ਨਾਮ ਦੁਨੀਆਂ ਤੇ ਅਟੱਲ ਹੈ। ਸਾਡੇ ਸਤਿਗੁਰਾਂ ਨੇ ਤਾਂ ਬੇਅੰਤ ਹੀ ਪ੍ਰਾਣੀਆਂ ਤੇ ਦਇਆ ਕੀਤੀ ਹੈ, ਵੰਨਗੀ ਮਾਤ੍ਰ ਦੇਖੋ ਕਿ ਜਿਸ ਵਕਤ ਗੁਰੂ ਨਾਨਕ ਦੇਵ ਜੀ ਰਾਵੀ ਨਦੀ ਕਨਾਰੇ, ਸ੍ਰੀ ਕਰਤਾਰ ਪੁਰ ਜਾ ਡੇਰਾ ਲਾਂਵਦੇ ਹਨ, ਤਾਂ ਗੁਰੂ ਜੀ ਦੀ ਕਿਰਪਾ ਬੇਅੰਤ ਜੀਵਾਂ ਪਰ ਹੋਣ ਲਗੀ, ਪਰ ਜਦੋਂ ਇਸ ਇਲਾਕੇ ਦੇ ਅਫਸਰ ਕਰੋੜੀ ਨੇ ਸੁਣਿਆ, ਕਿ ਮੇਰੇ ਇਲਾਕੇ ਵਿਚ ਇਕ ਫਕੀਰ ਆਣ ਬੈਠਾ ਹੈ ਤੇ ਉਸ ਦੀ

ਬੜੀ ਮਾਨਤਾ ਹੋ ਰਹੀ ਹੈ, ਤਾਂ ਕਹਿਣ ਲਗਾ ਕਿ ਮੈਂ ਹੁਣੇ ਜਾ ਕੇ ਆਪਣੇ ਇਲਾਕੇ ਵਿਚੋਂ ਉਨ੍ਹਾਂ ਨੂੰ ਕੱਢਦਾ ਹਾਂ ਤਾਂ ਬੜੇ ਹੰਕਾਰ ਸਹਿਤ ਘੋੜੇ ਤੇ ਚੜ੍ਹ ਕੇ ਕਰਤਾਰ ਪੁਰ ਦੀ ਤਰਫ ਚਲਿਆ, ਜਦ ਨੇੜੇ ਆਉਂਦਾ ਹੈ, ਤਾਂ ਅੱਖਾਂ ਤੋਂ ਦਿਸਣੋਂ ਹਟ ਜਾਂਦਾ ਹੈ ਤੇ ਫੇਰ ਘੋੜੇ ਤੋਂ ਡਿਗ ਪੈਂਦਾ ਹੈ ਤੇ ਲੱਤ ਟੁਟ ਜਾਂਦੀ ਹੈ, ਨਾਲ ਦੇ ਸੇਵਾਦਾਰ ਕਹਿੰਦੇ ਹਨ ਕਿ ਮਹਾਰਾਜ! ਏਹ ਤਾਂ ਫਕੀਰ ਕਰਾਮਾਤੀ ਹੈ, ਤੁਸੀਂ ਸ਼ੁਧ ਹਿਰਦੇ ਨਾਲ ਉਨ੍ਹਾਂ ਪਾਸ ਚਲੋ। ਜਦ ਸੁਧ ਹਿਰਦਾ ਕਰ ਕੇ ਮਨ ਨੀਵਾਂ ਕਰ ਕੇ ਤੁਰਿਆ, ਤਾਂ ਅੱਖਾਂ ਵੀ ਉਘੜ ਜਾਂਦੀਆਂ ਹਨ ਤੇ ਲੱਤ ਵੀ ਟੁਰ ਪੈਂਦੀ ਹੈ, ਫੇਰ ਤਾਂ ਬਾਬੇ ਜੀ ਦੇ ਚਰਨਾਂ ਵਿਚ ਜਾ ਪਹੁੰਚਿਆ ਤੇ ਨਮਸ਼ਕਾਰ ਕਰਕੇ ਸਾਹਮਣੇ ਬੈਠ ਗਿਆ ਤੇ ਆਜਜ਼ ਹੋ ਕੇ ਬੇਨਤੀ ਕੀਤੀ, ਕਿ ਸਚੇ ਪਾਤਸ਼ਾਹ! ਮੈਨੂੰ ਬਖਸ਼ੋ ਇਸ ਗੁਰਵਾਕ ਅਨੁਸਾਰ :-

ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥<br>
ਹੋਹੁ ਦਿਆਲ ਨਾਮ ਦੇਹੁ ਮੰਗਤ<br>
ਜਨ ਕਉ ਸਦਾ ਰਹਉ ਰੰਗਿ ਰਾਤਾ ॥

[ਧਨਾਸਰੀ ਮ: ੩ ਪੰ: ੬੬੬

ਮਹਾਰਾਜ ਜੀ ਨੇ ਬੇਨਤੀ ਸੁਣ ਕੇ ਕਿਰਪਾ ਦੀ ਨਜ਼ਰ ਨਾਲ ਵੇਖਿਆ, ਫੇਰ ਕੀ ਸੀ, "ਨਾਨਕ ਨਦਰੀ ਨਦਰਿ ਨਿਹਾਲ"। ਤਾਂ ਨਿਹਾਲ ਹੋ ਗਿਆ, ਕਪਾਟ ਖੁਲ੍ਹ ਗਏ, ਹੰਕਾਰ ਅੱਗੇ/ਹੀ ਨੱਠ ਚੁਕਾ ਸੀ, ਭਾਈ ਕਰੋੜੀਆ ਤਰ ਗਿਆ ਤੇ ਗੁਰੂ ਬਾਬੇ ਦੇ ਚਰਨਾਂ ਦਾ ਸੇਵਕ ਹੋ ਕੇ ਉਥੇ ਬਾਬੇ ਜੀ ਦੀ ਧਰਮਸਾਲ ਬਣਵਾਈ। ਇਕ ਕਵੀ ਜੀ ਨੇ ਵਾਹਵਾ ਕਿਹਾ ਹੈ :-

ਭਲਿਆਂ ਨਾਲ ਭਲਿਆਈ ਕਰਨੀ ਏਹ ਸਭ ਕੋਈ ਜਾਣੈ।
ਬੁਰਿਆਂ ਨਾਲ ਵੀ ਭਲਾ ਹੀ ਕਰਨਾ ਏਹ ਗੁਰ ਨਾਨਕ ਜਾਣੈ।

ਇਸ ਪਰਕਾਰ ਕ੍ਰਿਪਾ ਕਰਕੇ ਗੁਰੂ ਨਾਨਕ ਦੇਵ ਜੀ ਨੇ ਭਾਈ ਕਰੋੜੀਏ ਨੂੰ ਤਾਰਿਆ।

ਗੁਰੂ ਅੰਗਦ ਦੇਵ ਜੀ ਨੇ ਹਮਾਯੂੰ ਬਾਦਸ਼ਾਹ ਤੇ ਕਿਰਪਾ ਕੀਤੀ ਜਦ ਉਹ ਸ਼ੇਰ ਸ਼ਾਹ ਪਾਸੋਂ ਦਿੱਲੀਓਂ ਹਾਰ ਖਾ ਕੇ ਖਡੂਰ ਸਾਹਿਬ ਆਇਆ, ਤਾਂ ਮਹਾਰਾਜ ਜੀ ਆਪਣੇ ਅਨੰਦ ਵਿਚ ਮਗਨ ਬੈਠੇ ਸਨ ਤਾਂ ਹਮਾਯੂੰ ਨੂੰ ਗੁਸਾ ਆਇਆ ਕਿ ਮੈਂ ਬਾਦਸ਼ਾਹ ਹਾਂ ਤੇ ਗੁਰੂ ਜੀ ਨੇ ਮੇਰਾ ਆਦਰ ਮਾਨ ਨਹੀਂ ਕੀਤਾ, ਇਸ ਲਈ ਇਨ੍ਹਾਂ ਦਾ ਸਿਰ ਲਾਹ ਦਿਆਂ ਤਾਂ ਠੀਕ ਹੈ, ਗੁਰੂ ਜੀ ਦਾ ਸਿਰ ਲਾਹੁਣ ਲਈ ਤਲਵਾਰ ਨੂੰ ਹੱਥ ਪਾਇਆ ਤਾਂ ਹੱਥ ਤਲਵਾਰ ਦੀ ਮੁਠ ਨਾਲ ਹੀ ਜਕੜਿਆ ਗਿਆ। ਫੇਰ ਦੂਜਾ ਹੱਥ ਪਾਇਆ ਤਾਂ ਉਹ ਵੀ ਨਾਲ ਹੀ ਜੁੜ ਗਿਆ ਤਾਂ ਹੈਰਾਨ ਪਰੇਸ਼ਾਨ ਹੋ ਗਿਆ ਤੇ ਮਹਾਰਾਜ ਦੇ ਚਰਨਾਂ ਤੇ ਡਿਗ ਪਿਆ ਕਿ ਮਹਾਰਾਜ ! ਮੇਰੀ ਭੁਲ ਬਖਸ਼ੋ। ਗੁਰੂ ਜੀ ਨੇ ਕਿਹਾ ਕਿ ਭਾਈ ਤੇਰੀ ਤਲਵਾਰ ਦਿਲੀ ਵਿਚ ਕਿਧਰ ਗਈ ਸੀ ? ਹੁਣ ਫਕੀਰਾਂ ਤੇ ਵਾਰ ਕਰਦਾ ਹੈਂ, ਹਮਾਯੂੰ ਨੇ ਮਾਫੀ ਮੰਗ ਕੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ ਬਜ਼ੁਰਗ ਨੂੰ ਸਤ ਪਾਤਸ਼ਾਹੀਆਂ ਬਖਸ਼ੀਆਂ ਸਨ ਤੇ ਹੁਣ ਮੇਰੇ ਕੋਲੋਂ ਦੂਜੀ ਜਗ੍ਹਾ ਹੀ ਪਾਤਸ਼ਾਹੀ ਖੁਸ ਗਈ ਹੈ, ਇਹ ਕੀ ਗੱਲ ਹੈ ? ਗੁਰੂ ਜੀ ਕਹਿਣ ਲਗੇ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਰ ਅਟੱਲ ਹੈ :-

ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥

ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥
[ਸਾਰੰਗ ਮ: ੫ ਪੰਨਾ ੧੨੦੪

ਜੇ ਤੂੰ ਸ਼ੁਧ ਹਿਰਦੇ ਨਾਲ ਹੁਣ ਆਉਂਦਾ, ਤਾਂ ਹੁਣੇ ਹੀ ਰਾਜ ਭਾਗ ਤੈਨੂੰ ਮਿਲ ਜਾਂਦਾ, ਹੁਣ ਤੂੰ ਆਪਣੇ ਦੇਸ ਵਲ ਚਲਾ ਜਾਹ ਤੇ ਫੇਰ ਦੋ ਬਰਸਾਂ ਨੂੰ ਆਣਕੇ ਆਪਣਾ ਰਾਜ ਸੰਭਾਲ ਲਵੀਂ, ਹਮਾਯੂੰ ਖੁਸ਼ੀ ਹੋ ਕੇ ਆਪਣੇ ਘਰ ਨੂੰ ਗਿਆ, ਇਸ ਪ੍ਰਕਾਰ ਗੁਰੂ ਅੰਗਦ ਦੇਵ ਜੀ ਨੇ ਉਸ ਪਰ ਕਿਰਪਾ ਕੀਤੀ।

ਦੇਖੋ ਇਕ ਵਡੇ ਰੋਗ ਨਾਲ ਪੀੜਤ ਹੋਇਆ ਹੋਇਆ ਪੁਰਸ਼ ਬੜੇ ਦੁਖ ਵਿਚ ਹੈ, ਤੇ ਹੱਥਾਂ ਦੀਆਂ ਉਂਗਲੀਆਂ ਇਸ ਵਡੇ ਦੁਖ (ਕੋਹੜ) ਨਾਲ ਝੜ ਚੁਕੀਆਂ ਹਨ, ਪੈਰਾਂ ਨਾਲ ਤੁਰ ਨਹੀਂ ਸਕਦਾ। ਕਿਸੇ ਪੁਰਸ਼ ਨੇ ਇਸ ਦੀ ਦਸ਼ਾ ਤੇ ਤਰਸ ਖਾ ਕੇ ਗਲ ਵਿਚ ਟਿੰਡ ਬੰਨ੍ਹ ਦਿਤੀ, ਤੇ ਇਹ ਰਿੜ੍ਹ ਕੇ ਕਦੀ ਕਿਸੇ ਦਰਵਾਜ਼ੇ ਅਗੇ, ਕਦੀ ਕਿਸੇ ਦਰਵਾਜ਼ੇ ਅਗੇ ਪਹੁੰਚਦਾ ਹੈ, ਜਿਸ ਨੂੰ ਦਇਆ ਆਉਂਦੀ ਹੈ, ਇਸ ਦੀ ਟਿੰਡ ਵਿਚ ਕੁਛ ਛਕਣ ਲਈ ਪਾ ਦੇਂਦਾ ਹੈ, ਤੇ ਇਹ ਟੁੰਡ ਨਾਲ ਚੁਕਕੇ ਛਕ ਲੈਂਦਾ ਹੈ। ਕਿਤਨਾ ਸਮਾਂ ਇਸ ਦੁਖੀ ਪੁਰਸ਼ ਦਾ ਇਸੇ ਤਰ੍ਹਾਂ ਲੰਘ ਜਾਂਦਾ ਹੈ। ਅਜ ਇਹ ਆਪਨੀ ਕੁੱਲੀ ਵਿਚ ਬੈਠਾ ਤੇ ਕੀ ਦੇਖਦਾ ਹੈ ਕਿ ਬਹੁਤ ਸਾਰੀ ਸੰਗਤ ਰਸਤੇ ਰਸਤੇ ਆ ਰਹੀ ਹੈ ਤੇ ਬੇਨਤੀ ਦਾ ਸ਼ਬਦ :-

ਮਨਿ ਬੈਰਾਗੁ ਭਇਆ ਦਰਸਨੁ ਦੇਖਣੇ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥ [ਸ੍ਰੀ ਰਾਗ ਮ: ੫ ਪੰਨਾ ੫੦

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ
ਕਰਤ ਨ ਲਾਗੀ ਵਾਰ ॥ ਸਲੋਕ ਮ: ੧ ॥

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ ॥
[ਆਸਾ ਦੀ ਵਾਰ ਮ: ੨ ਪੰ: ੪੬੨

ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ
ਤੇਰੀ ਕੁਦਰਤਿ ਕਉ ਕੁਰਬਾਣੁ ॥
[ਸੋਰਠਿ ਮ: ੫ ਪੰਨਾ ੬੨੪

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
[ਬਿਲਾਵਲੁ ਮ: ੫ ਪੰਨਾ ੮੦੨

ਪੜ੍ਹਦੀ ਜਾ ਰਹੀ ਹੈ ਥੋੜਾ ਅਗੇ ਹੋ ਕੇ ਏਹ ਪੁਰਸ਼ ਭਾਈ (ਪ੍ਰੇਮਾ) ਪੁਛਦਾ ਹੈ ਭਾਈ, ਤੁਸੀਂ ਕੌਣ ਹੋ ਤੇ ਕਿਧਰ ਜਾ ਰਹੇ ਹੋ। ਇਕ ਸਿਖ ਕਹਿੰਦਾ ਹੈ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੇ ਸਿਖ ਹਾਂ ਤੇ ਉਨ੍ਹਾਂ ਦੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਨਿਮਾਣਿਆਂ, ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ ਜ਼ੀ ਦਾ ਦਰਸ਼ਨ ਕਰਨ ਸ੍ਰੀ ਗੋਇੰਦਵਾਲ ਸਾਹਿਬ ਜਾ ਰਹੇ ਹਾਂ। ਸੰਗਤ ਲੰਘ ਜਾਂਦੀ ਹੈ, ਪਰੰਤੂ ਇਸ ਪ੍ਰੇਮੀ ਦੇ ਦਿਲ ਵਿਚ ਗੁਰੂ ਅਮਰਦਾਸ ਜੀ ਦਾ ਨਾਮ ਵਸ ਗਿਆ ਹੈ, ਤੇ ਸੁਣ ਲਿਆ ਹੈ ਕਿ ਉਹ ਗਰੀਬ ਨਿਵਾਜ ਨਿਮਾਣਿਆਂ ਦੇ ਮਾਣ ਹਨ, ਤਾਂ ਦਿਲ ਵਿਚ ਕੁਛ ਖੁਸ਼ੀ ਪ੍ਰਤੀਤ ਹੋਣ ਲਗੀ ਤੇ ਖ਼ੁਸ਼ੀ ਵਿਚ ਏਹ ਤੁਕ ਬਾਰੰਬਰ ਗਾਉਣ ਲਗ ਜਾਂਦਾ ਹੈ, "ਗਿਆ ਕਛੋਟਾ ਲਧਾ ਫੇਰ" ਫੇਰ ਦਲੀਲ ਕਰਕੇ ਸ੍ਰੀ ਗੋਇੰਦਵਾਲ ਜੀ ਨੂੰ ਤੁਰ ਪੈਂਦਾ ਹੈ ਕਿ ਚਲ ਕੇ ਗੁਰੂ ਜੀ ਦੇ ਦਰਸ਼ਨ ਕਰਾਂ। ਥੋੜਾ ਥੋੜਾ ਪੈਂਡਾ ਰਿੜ੍ਹ ਰਿੜ੍ਹ ਕੇ ਰੋਜ਼ ਮੁਕਾਉਂਦਾ ਹੈ, ਚਿਤ ਵਿਚ ਗੁਰੂ ਜੀ ਦੇ ਦਰਸ਼ਨ ਦੀ ਬੜੀ

ਤਾਂਘ ਹੈ ਤੇ ਕਹਿੰਦਾ ਹੈ–

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨ ਨੀਤ ॥

[ਜੈਤਸਰੀ ਮ: ੫ ਪੰਨਾ ੭੦੩

ਇਸੀ ਤਰ੍ਹਾਂ ਕੁਛ ਚਿਰ ਮਗਰੋਂ ਗੋਇੰਦਵਾਲ ਸਾਹਿਬ ਜੀ ਪਹੁੰਚ ਕੇ ਤੇ ਗੁਰੂ ਜੀ ਦੇ ਦਰਵਾਜ਼ੇ ਵਿਚ ਪਹੁੰਚਾ, ਵਾਹਵਾ ਰੰਗ ਮਾਲਕ ਦੇ, ਦਰਵਾਜ਼ੇ ਵਿਚ ਦਰਬਾਨ ਖੜੋਤਾ ਹੈ ਤੇ ਇਸ ਦਰਵਾਜ਼ੇ ਵਿਚੋਂ ਅੰਦਰ ਲੰਘਣ ਦੀ ਕਿਸੇ ਨੂੰ ਮਨਾਹੀ ਨਹੀਂ ਹੈ।

ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥

[ਸਲੋਕ ਕਬੀਰ ਜੀ ਕੇ ਪੰਨਾ ੧੩੬੭

ਪ੍ਰੰਤੂ ਦਰਬਾਨ ਭਾਈ ਪਰੇਮੇ ਨੂੰ ਅੰਦਰ ਜਾਣੋਂ ਰੋਕ ਦਿੰਦਾ ਹੈ, ਪਰ ਏਹ ਦਰਵਾਜ਼ੇ ਵਿਚ ਬੈਠਾ ਸਾਧ ਸੰਗਤ ਦੇ ਦੀਦਾਰ ਕਰਦਾ ਰਹਿੰਦਾ ਤੇ ਸਦਾ ਹੀ ਗੁਰੂ ਜੀ ਨੂੰ ਯਾਦ ਕਰਦਾ ਹੈ ਤੇ ਰਾਤ ਦਰਵਾਜ਼ੇ ਦੇ ਨੇੜੇ ਹੀ ਗੁਜ਼ਾਰ ਕੇ ਦਿਨ ਚੜ੍ਹੇ ਏਥੇ ਹੀ ਕੋਈ ਪ੍ਰੇਮੀ ਪ੍ਰਸ਼ਾਦਾ ਦੇ ਜਾਂਦਾ ਤਾਂ ਛੱਕ ਲੈਂਦਾ ਹੈ, ਫਿਰ ਇਸੀ ਜਗ੍ਹਾ ਆ ਬੈਠਦਾ ਹੈ ਤੇ ਬੇਨਤੀਆਂ ਕਰਦਾ ਹੈ, ਗੁਰੂ ਜੀ ਦੀਦਾਰ ਦੇਵੋ।

ਦਰਮਾਦੇ ਠਾਢੇ ਦਰਬਾਰਿ ॥
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥

[ਬਿਲਾਵਲ ਕਬੀਰ ਜੀ ਪੰਨਾ ੮੫੬

ਪ੍ਰੰਤੂ ਜਾਣੀ ਜਾਣ ਗੁਰੂ ਜੀ ਇਸ ਦਰਵਾਜ਼ੇ ਵਲ ਕਦੀ ਨਹੀਂ ਆਉਂਦੇ ਦੂਸਰੇ ਦਰਵਾਜ਼ੇ ਥਾਣੀਂ ਬਾਹਰ ਨਿਕਲ ਜਾਂਦੇ ਸਨ।

ਅੱਜ ਅੰਮ੍ਰਿਤ ਵੇਲਾ ਹੈ ਗੁਰੂ ਕਾ ਦੀਵਾਨ ਸਜ ਰਿਹਾ ਹੈ, ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ, ਸੰਗਤ ਗੁਰੂ ਅਮਰ ਦਾਸ ਜੀ ਦੇ ਦਰਸ਼ਨ ਕਰਕੇ ਕੀਰਤਨ ਸੁਣ ਕੇ ਗਦ ਗਦ ਹੋ ਰਹੀ ਹੈ ਤੇ ਮਨੋਂ ਕਾਮਨਾ ਪੂਰਨ ਕਰ ਰਹੀ ਹੈ, ਜੈਸੇ ਸਵੈਯਾਂ ਵਿਚ ਪਾਠ ਆਉਂਦਾ ਹੈ-

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਰਮਦਾਸੁ ਪਰਸੀਐ ਸਿਧ ਸਾਧਿਕ ਆਸਸਹਿ ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਹਿ ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾਸੁ ਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥

[ਸਵਈਏ ਮਹਲੇ ਤੀਜੇ ਕੇ ਪੰਨਾ ੧੩੯੪

ਭਾਈ ਪ੍ਰੇਮਾ ਦਰਸ਼ਨ ਕਰਨ ਲਈ ਬੜਾ ਉਤਾਵਲਾ ਹੋ ਰਿਹਾ ਹੈ ਤੇ ਇਸ ਭਾਵ ਦੀ ਬੇਨਤੀ ਮਨ ਵਿਚ ਕਰ ਰਿਹਾ ਹੈ-

ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ ॥
ਮਨੁ ਨ ਰਹੈ ਕੈਸੇ ਮਿਲਹੁ ਪਿਆਰੇ ॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥
ਦਰਸਨੁ ਕੀ ਮਨਿ ਆਸ ਘਨੇਰੀ
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥ ੧ ॥ ਰਹਾਉ ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੇ ॥ [ਆਸਾ ਮ: ੫ ਪੰਨਾ ੩੭੪

ਏਹ ਬੇਨਤੀ ਗੁਰੂ ਜੀ ਦੇ ਚਰਨਾਂ ਵਿਚ ਪੁਜੀ, ਯਥਾ ਗੁਰਵਾਕ-

ਬਾਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰਿ ਸੁਣੀ ਪੁਕਾਰ ॥

[ਮਲਾਰ ਕੀ ਵਾਰ ਸ: ਮ: ੩ ਪੰਨਾ ੧੨੮੫

ਤੇ ਗੁਰੂ ਜੀ ਘਟ ਘਟ ਦੇ ਜਾਨਣਹਾਰ ਨੇ ਇਕ ਦੋ ਸਿੱਖਾਂ ਨੂੰ ਹੁਕਮ ਦਿਤਾ, ਕਿ ਜਾਓ ਭਾਈ ਬਾਹਰੋਂ ਦਰਵਾਜ਼ੇ ਅਗਿਓਂ ਉਸ ਕੋਹੜੀ ਪੁਰਸ਼ ਨੂੰ ਚੁਕ ਲਿਆਓ, ਤੇ ਸਾਡੇ ਇਸ਼ਨਾਨ ਵਾਲੇ ਜਲ ਨਾਲ (ਜਿਥੇ ਕਿ ਚੁੱਬੱਚੇ ਵਿਚ ਗੁਰੂ ਜੀ ਦੇ ਇਸ਼ਨਾਨ ਕਰਨ ਸਮੇਂ ਜਲ ਰਿੜ੍ਹ ਕੇ ਜਮਾਂ ਹੁੰਦਾ ਸੀ) ਉਸ ਨੂੰ ਇਸ਼ਨਾਨ ਕਰਾ ਕੇ ਸੂਹਾ ਕਪੜਾ ਉਤੇ ਦੇ ਕੇ ਸਾਡੇ ਸਾਹਮਣੇ ਲੈ ਆਓ ਤਾਂ ਸਿਖ ਇਸੀ ਤਰ੍ਹਾਂ ਕਰ ਕੇ ਗੁਰੂ ਜੀ ਦੇ ਹਜ਼ੂਰ ਲੈ ਆਏ। ਗੁਰੂ ਜੀ ਨੇ ਮਿਹਰ ਦੀ ਨਿਗਾਹ ਨਾਲ, (ਜਿਸ ਨਿਗਾਹ ਨਾਲ ਰੋਠੇ ਮਿਠੇ ਹੋ ਗਏ ਤੇ ਪਿਪਲ ਦੇ ਪੱਤਰਾਂ ਤੇ ਕੇਸਰ ਛਿਣਕਿਆ ਗਿਆ ਤੇ ਕੌਡੇ ਰਾਖਸ਼ ਤੇ ਸਜਣ ਠਗ ਵਰਗੇ ਅਨੇਕਾਂ ਪਾਪੀ ਤਰ ਗਏ, ਤੇ ਸੁਕੇ ਕਰੀਰ ਦਾ ਕਿੱਲਾ ਹਰਿਆ ਭਰਿਆ ਹੋ ਕੇ ਕਰੀਰ ਰੂਪ ਧਾਰੀਹੁਣ ਤਕ ਖਡੂਰ ਸਾਹਿਬ ਦੇ ਦਰਬਾਰ ਸਾਹਿਬ ਪਾਸ ਖੜਾ ਹੈ) ਵੇਖਿਆ ਫਿਰ ਕੀ ਸੀ–

ਨਾਨਕ ਨਦਰੀ ਨਦਰਿ ਨਿਹਾਲ ॥

[ਜਪੁਜੀ ਸਾਹਿਬ ਪੰਨਾ ੮

ਭਾਈ ਪ੍ਰੇਮਾ ਨਿਹਾਲ ਹੋ ਗਿਆ ਸਰੀਰ ਕੰਚਨ ਵਰਗਾ ਪਵਿਤਰ ਅਤੇ ਸ਼ੁਧ ਹੋ ਗਿਆ।

ਵਾਹਵਾ ਮੇਰੇ ਸਤਿਗੁਰ ਤੇਰੀ ਕਿਰਪਾ ਦਾ ਕੋਈ ਅੰਤ ਨਹੀਂ ਹੈ। ਤੂੰ ਬੜਾ ਦਿਆਲੂ ਹੈਂ, ਹੁਣ ਸਤਿਗੁਰਾਂ ਨੇ ਕੇਸਰੀ ਪੁਸ਼ਾਕਾ ਮੰਗਾਇਆ, ਤੇ ਭਾਈ ਪ੍ਰੇਮੇ ਨੂੰ ਪਹਿਨਵਾ ਦਿਤਾ ਤੇ

ਦੂਲੋ ਬਣਾਕੇ ਹੀ ਸਾਮ੍ਹਣੇ ਬਿਠਾ ਲਿਆ। ਸੰਗਤ ਵਲ ਇਸ਼ਾਰਾ ਕਰ ਕੇ ਸਤਿਗੁਰੂ ਬੋਲੇ, ਭਾਈ ਸਿੱਖੋ ! ਕੋਈ ਸਿਖ ਇਸ ਨੂੰ ਆਪਣੀ ਲੜਕੀ ਦਾ ਸਾਕ ਦੇਵੇ। ਇਤਨਾ ਹੁਕਮ ਸੁਣ ਕੇ ਸਿਖ ਅਜੇ ਵਿਚਾਰਾਂ ਹੀ ਕਰਦੇ ਸਨ, ਕਿ ਗੁਰ ਚਰਨਾਂ ਦੇ ਪਿਆਰੇ ਸਿਖ ਭਾਈ ਸ਼ੀਂਹੇ (ਜੋ ਕਿ ਉਪਲ ਜਾਤ ਦਾ ਖਤਰੀ ਸੀ) ਨੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਹੁਕਮ ਹੋਵੇ ਤਾਂ ਮੈਂ ਆਪਣੀ ਬੀਬੀ (ਜੋ ਕਿ ਵਿਆਹੁਣ ਜੋਗ ਹੈ) ਨੂੰ ਲੈ ਆਵਾਂ।

ਗੁਰੂ ਜੀ ਨੇ ਕਿਹਾ, ਕਿ ਭਾਈ ਸਿੱਖਾ ! ਤੇਰੀ ਇਸਤਰੀ ਸੁਭਾ ਦੀ ਕਰੜੀ ਹੈ, ਸ਼ਾਇਦ ਇਸ ਗਲ ਨੂੰ ਨਾ ਮੰਨੇ। ਭਾਈ ਸ਼ੀਂਹੇ ਨੇ ਫਿਰ ਬੇਨਤੀ ਕੀਤੀ, ਕਿ ਸਚੇ ਪਾਤਸ਼ਾਹ ! ਹੁਕਮ ਦੇਵੋ। ਗੁਰੂ ਜੀ ਨੇ ਕਿਹਾ ਭਾਈ ਤੇਰੀ ਮਰਜ਼ੀ। ਤਾਂ ਭਾਈ ਸ਼ੀਂਹਾਂ ਘਰ ਗਿਆ ਤੇ ਆਪਣੀ ਇਸਤਰੀ ਨੂੰ ਗੁਰੂ ਕੇ ਲੰਗਰ ਦੀ ਸੇਵਾ ਕਰਨ ਲਈ ਘੱਲ ਦਿਤਾ ਤੇ ਆਪ ਲੜਕੀ ਨੂੰ ਗੁਰੂ ਜੀ ਦੇ ਹਜ਼ੂਰ ਦੀਵਾਨ ਵਿਚ ਲੈ ਆਇਆ (ਭਾਈ ਸ਼ੀਂਹੇ ਨੇ ਲੜਕੇ ਦੀ ਜ਼ਾਤ ਨਹੀਂ ਪੁਛੀ, ਕੋਈ ਜਾਇਦਾਦ ਨਹੀਂ ਪੁਛੀ ਕੇਵਲ ਗੁਰੂ ਜੀ ਦਾ ਹੁਕਮ ਪਾਲਣ ਦੀ ਮਨ ਵਿਚ ਇਛਿਆ ਹੈ) ਗੁਰੂ ਜੀ ਨੇ ਭਾਈ ਪਰੇਮੇ ਤੇ ਬੀਬੀ ਨੂੰ ਸਾਹਮਣੇ ਬਿਠਾ ਕੇ ਇਹਨਾਂ ਦਾ ਅਨੰਦ ਕਾਰਜ ਕਰ ਦਿਤਾ, ਇਤਨੇ ਚਿਰ ਵਿਚ ਇਸ ਅਨੰਦ ਦਾ ਪਤਾ ਭਾਈ ਸ਼ੀਂਹੇ ਦੀ ਸੁਪਤਨੀ ਨੂੰ ਲਗਾ ਕਿ ਤੇਰੀ ਧੀ ਦਾ ਵਿਆਹ ਗੁਰੂ ਜੀ ਨੇ ਉਸ ਪੁਰਸ਼ ਦੇ ਨਾਲ ਕਰ ਦਿਤਾ ਹੈ, ਜਿਹੜਾ ਕਿ ਕੋੜ੍ਹਾ ਸੀ। ਉਹ ਸੁਣ ਕੇ ਭੱਜੀ ਆਈ ਤੇ ਗੁਰੂ ਜੀ ਅਗੇ ਨਿਮਸ਼ਕਾਰ ਕਰ ਕੇ ਕਿਹਾ, ਕਿ ਮਹਾਰਾਜ ਆਪ ਨੇ ਏਹ ਕੀ

ਕੀਤਾ ? ਨਾ ਇਸ ਸਿੱਖ ਦਾ ਘਰ ਘਾਟ, ਨਾ ਕੋਈ ਜਾਇਦਾਦ, ਮੇਰੀ ਧੀ ਤੁਸਾਂ ਰੋਹੜ ਦਿਤੀ ਹੈ। ਗੁਰੂ ਜੀ ਬੋਲੇ ਤੇਰੀ ਧੀ ਤਰ ਗਈ ਹੈ, ਇਹਨਾਂ ਦੀ ਜਾਇਦਾਦ ਵੀ ਗੁਰੂ ਦੀ ਕਿਰਪਾ ਨਾਲ ਬਹੁਤ ਹੋਵੇਗੀ। ਇਹ ਸੁਭਾਗ ਜੋੜਾ (ਦੰਪਤੀ) ਕਈ ਜੀਵਾਂ ਦਾ ਸੁਧਾਰ ਕਰੇਗਾ। ਇਤਿਆਦਿਕ ਵਰ ਦੇ ਕੇ ਇਸ ਸੁਭਾਗ ਜੋੜੇ ਦਾ ਨਾਮ ਗੁਰੂ ਜੀ ਨੇ ਮਥੋ, ਮੁਰਾਰੀ ਰਖਿਆ (ਦੋਵੇਂ ਅਕੱਠੇ ਨਾਮ) ਤੇ ਹੁਕਮ ਦਿਤਾ ਕਿ ਆਪਣੇ ਇਲਾਕੇ ਵਿਚ ਜਾ ਕੇ ਸਤਿਨਾਮ ਦਾ ਪਰਚਾਰ ਕਰੋ। ਸੋ ਇਹ ਜੋੜਾ ਗੁਰੂ ਜੀ ਤੋਂ ਉਪਦੇਸ਼ ਲੈ ਕੇ ਆਪਣੇ ਇਲਾਕੇ ਜ਼ਿਲਾ ਸ਼ਾਹਪੁਰ ਵਿਚ ਆ ਗਿਆ ਤੇ ਆ ਕੇ ਗੁਰਸਿਖੀ ਦਾ ਪਰਚਾਰ ਕੀਤਾ। ਕਈ ਲੋਕਾਂ ਨੂੰ ਗੁਰੂ ਜੀ ਦਾ ਸਿਖ ਬਣਾਇਆ। ਇਹਨਾਂ ਦੇ ਨਗਰ ਦਾ ਨਾਉਂ ਚੱਕ ਰਮਦਾਸ ਹੈ ਤੇ ਇਹਨਾਂ ਦੀ ਸੰਤਾਨ ਪਾਸ ਚੰਗੀ ਜਗੀਰ ਹੈ। ਇਹ ਸਭ "ਕਰਣਾਂ" ਗੁਰੂ ਅਮਰ ਦਾਸ ਜੀ ਦੀ ਹੈ, ਜਿਨ੍ਹਾਂ ਨੇ ਕਿ ਇਕ ਕੋਹੜੀ ਪੁਰਸ਼ ਤੇ ਕਿਰਪਾ ਕਰ ਕੇ ਇਸ ਉੱਚ ਪਦਵੀ ਦੇ ਲਾਇਕ ਕੀਤਾ।

ਗੁਰੂ ਜੀ ਨੇ ਬੇਅੰਤ ਜੀਵਾਂ ਤੇ ਕਿਰਪਾ ਕੀਤੀ ਹੈ, ਜੇਹੜੀ ਕਿ ਗਿਣਤੀ ਵਿਚ ਨਹੀਂ ਆ ਸਕਦੀ, ਪਰੰਤੂ ਗੁਰੂ ਪੰਥ ਵੀ ਮੁਢ ਤੋਂ ਹੀ ਜੀਵਾਂ ਪਰ ਦਇਆ ਕਰਦਾ ਆਇਆ ਹੈ. ਸਾਰਾ ਇਤਿਹਾਸ ਹੀ ਇਸ ਗੱਲ ਦਾ ਪਤਾ ਦਸਦਾ ਹੈ। ਦੇਖੋ! ਇਕ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਹਜ਼ੂਰ ਖਾਲਸੇ ਜੀ ਦਾ ਦੀਵਾਨ ਲਗਾ ਹੋਇਆ ਸੀ ਤੇ ਕਸੂਰ ਸ਼ਹਿਰ ਦੇ ਰਹਿਣ ਵਾਲਾ ਬ੍ਰਾਹਮਣ ਆ ਕੇ ਬੇਨਤੀ ਕਰਦਾ

ਹੈ ਕਿ ਖਾਲਸਾ ਜੀ ! ਤੁਸੀਂ ਪਰਉਪਕਾਰੀ ਹੋ ਤੇ ਸਦਾ ਉਪਕਾਰ ਕਰਦੇ ਹੋ, ਮੇਰੀ ਲੜਕੀ ਕਸੂਰ ਦੇ ਹਾਕਮ ਨੇ ਬਦੋਬਦੀ ਖੋਹ ਲਈ ਹੈ। ਆਪ ਮੈਨੂੰ ਉਸ ਕੋਲੋਂ ਲੜਕੀ ਲੈ ਦੇਵੋ। ਉਹ ਬ੍ਰਾਹਮਣ ਅਜੇ ਬੇਨਤੀ ਕਰ ਹੀ ਰਿਹਾ ਸੀ ਕਿ ਲਾਂਗਰੀ ਨੇ ਆ ਕੇ ਬੇਨਤੀ ਕੀਤੀ, ਕਿ ਖਾਲਸਾ ਜੀ ! ਪ੍ਰਸ਼ਾਦ ਤਿਆਰ ਹੈ। ਖਾਲਸਾ ਜੀ ਨੇ ਗੁਰਮਤਾ ਕਰ ਕੇ ਕਿਹਾ ਕਿ ਅਸੀਂ ਪ੍ਰਸ਼ਾਦ ਹੁਣ ਕਸੂਰ ਤੋਂ ਆ ਕੇ ਹੀ ਛਕਾਂਗੇ। ਉਸੇ ਵੇਲੇ ਬਿਨਾਂ ਪ੍ਰਸ਼ਾਦ ਛਕੇ ਤੋਂ ਖਾਲਸਾ ਤਿਆਰ ਹੋ ਗਿਆ ਤੇ ਕਸੂਰ ਪੁਜ ਕੇ ਕਸੂਰ ਨੂੰ ਫਤਹ ਕਰ ਕੇ ਉਸ ਬ੍ਰਾਹਮਣ ਨੂੰ ਲੜਕੀ ਦਿਵਾਈ ਤੇ ਆਪ ਪਾਪੀ ਪੁਰਸ਼ਾਂ ਨੂੰ ਯੋਗ ਡੰਡ ਦੇ ਕੇ ਸ੍ਰੀ ਅੰਮ੍ਰਿਤਸਰ ਜੀ ਵਾਪਸ ਆਇਆ। ਇਹੋ ਜਿਹੇ ਬੇਅੰਤ ਉਪਕਾਰ ਖਾਲਸੇ ਨੇ ਦੁਨੀਆਂ ਤੇ ਕੀਤੇ, ਜੋ ਗਿਣਤੀ ਤੋਂ ਬਾਹਰ ਹਨ। ਸਾਰਾ ਇਤਿਹਾਸ ਪੜ੍ਹਿਆਂ ਹੋਇਆਂ ਪਤਾ ਲਗਦਾ ਹੈ।

ਸੋ ਦਇਆ ਕਿਰਪਾ ਕਰਨੀ ਜੀਵ ਦਾ ਮੁਖ ਧਰਮ ਹੈ ਤੇ (ਸਾਡੇ ਸਤਿਗੁਰਾਂ ਨੇ ਤੇ ਖਾਲਸਾ ਜੀ ਨੇ ਸਾਨੂੰ ਕਰਣਾਂ ਕਰ ਕੇ ਦਿਖਾ ਦਿਤੀ ਹੈ) ਇਸੀ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਜੀਵ ! ਤੂੰ ਕਿਸੇ ਨੂੰ ਦੁਖ ਨਾ ਦੇਹ, ਜਿਥੋਂ ਤਕ ਹੋ ਸਕੇ ਜੀਵਾਂ ਤੇ ਕ੍ਰਿਪਾ ਕਰ ਤੇ ਨਿਵ ਕੇ ਚਲ। ਯਥਾ ਗੁਰਵਾਕ–

ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥

[ਗਉੜੀ ਕੀ ਵਾਰ ਮ: ੫ ਪੰਨਾ ੩੨੨

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥

ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥

[ਸਾਰੰਗ ਨਾਮਦੇਉ ਜੀ ਪੰਨਾ ੧੨੫੩

ਇਸ ਵਾਸਤੇ ਜੀਵ ਨੂੰ ਚਾਹੀਏ ਕਿ ਸਦਾ ਹੀ 'ਕਰਣਾਂ' ਨੂੰ ਗ੍ਰਹਿਣ ਕਰੇ ਤੇ ਅਨਾਥਾਂ ਤੇ ਮੇਹਰ ਰਖੇ।

(ਇਸ ਕਰਣਾਂ ਨੂੰ ਸ਼ਾਂਤੀ ਕਹਿੰਦੇ ਹਨ)

ਬੈਂਤ

ਦਇਆ ਕਰਨ ਦਾ ਸੋਹਣਾ ਉਪਦੇਸ਼ ਸੱਚਾ,
ਸਾਨੂੰ ਦਸਿਆ ਗੁਰੂ ਜੀ ਆਪ ਭਾਈ।
"ਕਰਣਾਂ" ਧਰਮ ਦਾ ਮੂਲ ਹੈ ਜੱਗ ਉਤੇ,
ਧਰਮ ਆਸਰੇ ਧਰਤੀ ਅਕਾਸ ਭਾਈ।
ਕਰਣਾਂ ਜਿਨ੍ਹਾਂ ਦੇ ਚਿਤ ਵਿਚ ਵਸਦੀ ਹੈ,
ਕਰਣਾਂ ਓਹਨਾਂ ਤੇ ਕਰੇ ਰੱਬ ਆਪ ਭਾਈ।
"ਭਗਤ" ਚਿਤ ਦੇ ਵਿਚ ਵਸਾ ਲਈਏ,
ਬਿਨਾਂ "ਕਰਣਾਂ" ਤੋਂ ਮਿਲੇ ਸੰਤਾਪ ਭਾਈ।



# ਮੈਤ੍ਰੀ

ਹਰ ਇਕ ਨਾਲ ਪਿਆਰ ਕਰਨਾ ਤੇ ਮੁਹੱਬਤ ਰਖਣਾ, ਭਗਤੀ ਭਾਵ ਨੂੰ ਸਦਾ ਦਿਲ ਵਿਚ ਥਾਉਂ ਦੇਣਾ, ਸੁਲਹ ਕੁਲ ਹੋਣਾ, ਇਸ ਦਾ ਨਾਮ ਮੈਤ੍ਰੀ ਕਿਹਾ ਜਾਂਦਾ ਹੈ :—

ਦੁਨੀਆਂ ਵਿਚ ਇਸ ਗੁਣ ਦੀ ਬੜੀ ਜ਼ਰੂਰਤ ਹੈ ਬਲਕਿ ਗੁਰਸਿਖੀ ਵਿਚ ਇਸ ਦੀ ਵਰਤੋਂ ਕਰਨ ਦਾ ਜ਼ਰੂਰੀ ਹੁਕਮ ਹੈ, ਤੇ ਸਿੱਖ ਨੂੰ ਇਸ ਤਰੀਕੇ ਤੇ ਚਲਣ ਲਈ ਗੁਰੂ ਜੀ

ਨੇ ਇਉਂ ਹੁਕਮ ਦਿਤਾ ਹੈ, ਤੇ ਸਿਖ ਸਭ ਨਾਲ ਪਿਆਰ ਕਰਦੇ ਹੋਏ ਇਸ ਪ੍ਰਕਾਰ ਪੜ੍ਹਦੇ ਹਨ-

ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥
[ਦੇਵਗੰਧਾਰੀ ਮ: ੫ ਪੰਨਾ ੫੨੯

ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸਕੇ ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥
[ਪੰਨਾ ੬੭੧

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨਕਾ ਬਿਰਹਾ ਤਾ ਮੇਲੁ ਕੀਤੇ ਮੇਰੈ ਰਾਜਨ ॥
[ਧਨਾਸਰੀ ਮ: ੫ ਪੰਨਾ ੬੭੧

ਏਸੇ ਮੈਤ੍ਰੀ ਦੇ ਹੋਣ ਕਰ ਕੇ ਹੀ ਓਧਰੋ ਓਧਰੀ ਮਿਲਾਪ ਹੈ ਜਿਥੇ ਕੋਈ ਦੂਸਰੇ ਆਦਮੀ ਨੂੰ ਬੁਰੀ ਨਿਗ੍ਹਾ ਨਾਲ ਵੇਖਦਾ ਹੈ ਉਹ ਦੂਸਰਾ ਓਸ ਨੂੰ ਬੁਰੀ ਨਿਗ੍ਹਾ ਨਾਲ ਵੇਖਦਾ ਹੈ।

ਦੇਖੋ ਗੁਰ ਸਿਖਾਂ ਵਿਚ 'ਮੈਤ੍ਰੀ' ਭਾਵ ਮੁਢ ਤੋਂ ਹੀ ਚਲਾ ਆਇਆ ਹੈ ਤੇ ਹਰ ਇਕ ਸਿੱਖ ਆਪਸ ਵਿਚ ਸਕੇ ਭਰਾਵਾਂ ਵਾਂਗੂ ਵਰਤਦਾ ਹੋਇਆ ਗੁਰਸਿਖੀ ਦੇ ਸਾਕ ਨੂੰ ਸਭਨਾਂ ਤੋਂ ਚੰਗਾ ਸਮਝਦਾ ਹੈ ਜੈਸੇ ਭਾਈ ਗੁਰਦਾਸ ਜੀ ਦਸਦੇ ਹਨ-

ਸਾਹੁਰ ਪੀਹਰ ਪਖ ਤਰੈ ਘਰਿ ਨਾਨੇਹਾਲਾ ॥
ਸਾਹੁਰਾ ਸਸ ਵਖਾਣੀਐ ਸਾਲੀ ਤੇ ਸਾਲਾ ॥
ਮਾਂ ਪਿਉ ਭੈਣਾਂ ਭਾਇਰਾਂ ਪਰਵਾਰ ਦੁਰਾਲਾ ॥
ਨਾਨਾ ਨਾਨੀ ਮਾਸੀਆਂ ਮਾਮੇ ਜੰਜਾਲਾ ॥
ਸੁਇਨਾ ਰੁਪਾ ਸੰਜੀਐ ਹੀਰੇ ਪਰਵਾਲਾ ॥

ਪੀਰ ਮੁਰੀਦਾਂ ਪਿਰਹੜੀ ਏਹੁ ਸਾਕ ਸੁਖਾਲਾ ॥
[ਵਾਰ ੨੭ ਪਉੜੀ ੭

ਬਲਕਿ ਸਿੱਖ ਨੂੰ ਸਿੱਖ ਦੇਖ ਕੇ ਇਤਨਾ ਖੁਸ਼ ਹੁੰਦਾ ਹੈ, ਜਿਤਨਾ ਕਿ ਸੂਰਜ ਨੂੰ ਵੇਖ ਕੇ ਕੰਵਲ ਫੁਲ ਖੁਸ਼ ਹੁੰਦਾ ਹੈ। ਹਾਂ ਜੀ! ਗੁਰੂ ਜੀ ਦੇ ਸਿਖ ਹਰ ਇਕ ਮਨੁੱਖ ਮਾਤਰ ਨੂੰ ਦੇਖ ਕੇ ਖੁਸ਼ ਹੁੰਦੇ ਤੇ ਪਿਆਰ ਕਰਦੇ ਹਨ ਤੇ ਇਸ ਗੁਰਵਾਕ ਨੂੰ ਸਦਾ ਚੇਤੇ ਰਖਦੇ ਹਨ :-

ਅਵਲਿ ਅਲਹ ਨੂਰੁ ਉਪਾਇਆ ਕੁਦਰਤ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
[ਬਿਭਾਸ ਪ੍ਰਭਾਤੀ ਕਬੀਰ ਜੀ ਪੰ: ੧੩੪੯

ਤੇ ਇਨ੍ਹਾਂ ਤੁਕਾਂ ਪਰ ਅਮਲ ਕਰ ਕੇ ਵਿਖਾਉਂਦੇ ਹਨ, ਜੈਸੇ ਇਤਿਹਾਸ ਵਿਚ ਲਿਖਿਆ ਹੈ :-

ਸ੍ਰੀ ਅਨੰਦ ਪੁਰ ਸਾਹਿਬ ਵਿਚ ਗੁਰੂ ਜੀ ਦੇ ਨਾਲ ਬਾਦਸ਼ਾਹੀ ਫੌਜ ਲੜਾਈ ਕਰ ਰਹੀ ਹੈ ਤੇ ਇਕ ਗੁਰੂ ਜੀ ਦਾ ਸਿਖ ਲੜਾਈ ਵਿਚ ਜਲ ਛਕਾਉਂਦਾ ਫਿਰਦਾ ਹੈ, ਮੁਸਲਮਾਨਾਂ ਤੇ ਸਿਖਾਂ ਦੁਹਾਂ ਨੂੰ ਛਕਾਈ ਜਾਂਦਾ ਹੈ । ਉਸ ਨੂੰ ਜਲ ਛਕਾਉਂਦਾ ਦੇਖ ਕੇ ਖਾਲਸੇ ਨੇ ਸਾਹਿਬ ਕਲਗੀਧਰ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ! ਭਾਈ ਘਨਈਆ ਰਾਮ ਸਾਡੇ ਵੈਰੀਆਂ (ਸਿਖਾਂ ਦਾ ਵੈਰ ਕੇਵਲ ਅਧਰਮੀਆਂ ਪੁਰਸ਼ਾਂ ਨਾਲ ਸੀ) ਨੂੰ ਜਲ ਛਕਾਉਂਦਾ ਫਿਰਦਾ ਹੈ। ਖਾਲਸੇ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਭਾਈ ਘਨਈਆ ਰਾਮ ਜੀ ਨੂੰ ਸੱਦਿਆ ਤੇ ਕਿਹਾ ਭਾਈ ਪਰੇਮੀਆ ਤੂੰ ਮੁਸਲਮਾਨਾਂ ਨੂੰ ਕਿਉਂ ਜਲ ਛਕਾਉਂਦਾ ਫਿਰਦਾ ਹੈਂ ? ਅਗੋਂ ਪਰੇਮੀ

ਸਿਖ ਹਥ ਜੋੜ ਕੇ ਕਹਿੰਦਾ ਹੈ, "ਪਾਤਸ਼ਾਹੋ ! ਮੈਨੂੰ ਤਾਂ ਜਿਥੇ ਕਿਥੇ ਤੁਸੀਂ ਹੀ ਨਜ਼ਰ ਆ ਰਹੇ ਹੋ, ਏਹ ਜਗਤ ਸਭ ਤੇਰਾ ਹੀ ਰੂਪ ਨਜ਼ਰ ਆ ਰਿਹਾ ਹੈ।" ਇਹ ਗੱਲ ਸੁਣ ਕੇ ਸਾਹਿਬ ਕਹਿਣ ਲਗੇ, ਭਾਈ ਗੁਰਮੁਖੋ ! ਇਸ ਨੂੰ ਜਲ ਛਕਾਉਣ ਦਿਓ, ਕਿਉਂਕਿ ਇਹ ਉਚੀ ਅਵਸਥਾ ਵਿਚ ਬ੍ਰਹਮ ਗਿਆਨੀ ਰੂਪ ਹੈ । ਸੋ ਇਸ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ ਗੁਰ ਸਿੱਖਾਂ ਨੇ ਕਿਸ ਤਰਾਂ ਮੈਤ੍ਰੀ ਭਾਵ ਦੁਨੀਆਂ ਤੇ ਵਰਤ ਕੇ ਦਸਿਆ ਹੈ।

ਸੋ ਜੀਵ ਨੂੰ ਚਾਹੀਏ ਕਿ ਹਰ ਇਕ ਮਨੁਸ਼ ਮਾਤਰ ਨਾਲ ਸਦਾ ਹੀ ਪਿਆਰ ਕਰੇ।

ਕਬਿਤ

ਮੈਤ੍ਰੀ ਕਰਨ ਨਾਲ ਜਗ ਵਿਚ ਮਾਨ ਪਾਈਏ,
ਮੈਤ੍ਰੀ ਕਰਨ ਬਿਨ ਵਧਦੇ ਕਲੇਸ਼ ਜੀ।
ਮੈਤ੍ਰੀ ਕਰਨ ਨਾਲ ਸਾਰੇ ਜੀਆਂ ਵਸ ਕਰੀਏ,
ਮੈਤ੍ਰੀ ਕਰਨ ਨਾਲ ਸੁਖ ਹੈਂ ਹਮੇਸ਼ ਜੀ।
ਮੈਤ੍ਰੀ ਦੇ ਨਾਲ ਕੰਮ ਪੰਥ ਸੰਦੇ ਚਲਦੇ ਨੇ,
ਮੈਤ੍ਰੀ ਦੇ ਨਾਲ ਪਾਈਏ ਸ੍ਰੀ ਖੜਗੇਸ਼ ਜੀ।
ਕਹਿੰ ਹੈ 'ਭਗਤ' ਸਦਾ ਕਰੀਏ ਪਿਆਰ ਜਗ,
ਐਸਾ ਦੇਖ ਪਿਆਰ, ਪਿਆਰ ਦੇਵੇ ਦਸਮੇਸ਼ ਜੀ।



# ਖਿਮਾਂ

੧. ਕਿਸੇ ਪੁਰਸ਼ ਦੇ ਨਾਲ ਨਰਾਜ਼ਗੀ ਹੋਵੇ ਯਾ ਕਿਸੇ ਦੇ ਕੁਚੱਜੇ ਕੰਮ ਨੂੰ ਦੇਖ ਕੇ ਮਨ ਵਿਚ ਗੁਸਾ ਆਇਆ ਹੋਵੇ, ਯਾ ਕਿਸੇ ਜੀਵ ਦੇ ਉਤੇ ਕ੍ਰੋਧਵਾਨ ਹੋ ਕੇ ਸ਼ਸਤਰ ਚਲਾਉਣ ਲਗਾ ਹੋਵੇ ਐਸੇ ਸਮੇਂ ਹਰ ਪ੍ਰਕਾਰ ਦੇ ਗੁਸੇ ਨੂੰ ਦੂਰ ਕਰ ਕੇ ਜੋ ਜੀਵਾਂ ਉਪਰ ਮੇਹਰਬਾਨੀ ਕਰਨੀ ਹੈ ਉਸ ਦਾ ਨਾਮ ਖਿਮਾਂ ਹੈ।

੨. ਕਿਸੇ ਜੀਵ ਕੋਲੋਂ ਕਿਸੇ ਪਰਕਾਰ ਦੀ ਕੋਈ ਗਲਤੀ ਹੋ ਗਈ ਹੋਵੇ ਤਾਂ ਉਸ ਗਲਤੀ ਦੀ ਮਾਫੀ ਬੇਨਤੀ ਕਰਕੇ ਮੰਗਣ ਦਾ ਨਾਮ ਵੀ ਖਿਮਾਂ ਹੈ, ਯਥਾ–"ਮੈਂ ਭੁਲਾ ਜੀ ਤੁਸੀਂ ਹੁਣ ਖਿਮਾਂ ਕਰੋ।"

ਈਸ਼ਵਰ ਨਿਰੰਕਾਰ ਦੀ ਰਚਨਾਂ ਹੀ ਐਸੀ ਹੈ ਕਿ ਉਸ ਨੇ ਆਪਣੀ ਰਚਨਾਂ ਵਿਚ ਬੇਅੰਤ ਰੰਗ ਦੀ ਦੁਨੀਆਂ ਰਚੀ ਹੈ, ਉਸ ਰਚਨਾਂ ਵਿਚੋਂ ਹੀ ਇਕ ਮਾਨਸ ਜਨਮ ਹੈ ਇਸ ਜਨਮ ਵਿਚ ਵੀ ਕਰਮਾਂ ਅਨੁਸਾਰ ਕਈ ਰੰਗ ਦੇ ਜੀਵ ਹਨ, ਜੈਸੇ ਸਤਿਗੁਰੂ ਜੀ ਦਸਦੇ ਹਨ :–

ਇਕਿ ਦਾਤੇ ਇਕਿ ਭੇਖਾਰੀ ਜੀ
ਸਭਿ ਤੇਰੇ ਚੋਜ ਵਿਡਾਣਾ ॥

[ਰਹਿਰਾਸ ਪੰਨਾ ੧੧

ਕਈ ਦਾਤੇ ਹਨ ਤੇ ਕਈ ਮੰਗਤੇ ਹਨ, ਇਹ ਸਭ ਵਾਹਿਗੁਰੂ ਦੇ ਅਸਚਰਜ ਚੋਜ ਹਨ, ਇਕ ਹੋਰ ਜਗ੍ਹਾ ਗੁਰੂ ਜੀ ਵਾਹਿਗੁਰੂ ਦੀ ਬੇਅੰਤਤਾ ਦਾ ਵਰਨਣ ਕਰਦੇ ਹਨ ਤੇ

ਦਸਦੇ ਹਨ :–

ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥

[ਵਡਹੰਸ ਮ: ੧ ਪੰਨਾ ੫੬੬

ਸਾਹਿਬ ਕਲਗੀਧਰ ਜੀ ਆਪਣੀ ਬਾਣੀ ਵਿਚ ਐਉਂ ਉਚਾਰਣ ਕਰ ਕੇ ਦਸਦੇ ਹਨ :–

ਕਬਿਤ ॥

ਕਤਹੂੰ ਸੁਚੇਤ ਹੋਇਕੇ ਚੇਤਨਾ ਕੋ ਚਾਰ ਕੀਓ,
ਕਤਹੂੰ ਅਚਿੰਤ ਹੋ ਕੇ ਸੋਵਤ ਅਚੇਤ ਹੋ।
ਕਤਹੂੰ ਭਿਖਾਰੀ ਹੋਇਕੇ ਮਾਂਗਤ ਫਿਰਤ ਭੀਖ,
ਕਹੂੰ ਮਹਾਦਾਨ ਹੋਇਕੇ ਮਾਂਗਿਓ ਧਨ ਦੇਤ ਹੋ।
ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,
ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ।
ਕਹੂੰ ਬੇਦ ਰੀਤ ਕਹੂੰ ਤਾਂ ਸਿਉ ਬੇ ਪ੍ਰਤੀਤ,
ਕਹੂੰ ਤ੍ਰਿਗੁਣ ਅਤੀਤ ਕਹੂੰ ਸੁਰ ਗੁਨ ਬੇ-ਪ੍ਰਤੀਤ ਹੋ।

[ਅਕਾਲ ਉਸਤਤ

ਸੋ ਵਾਹਿਗੁਰੂ ਬੇਅੰਤ ਰੰਗਾਂ ਵਿਚ ਵਰਤਦਾ ਹੈ ਤੇ ਬੇਅੰਤ ਕੌਤਕ ਕਰਦਾ ਹੈ ਉਸ ਨੇ ਸਭਨਾਂ ਜੀਵਾਂ ਨੂੰ ਕਰਮਾਂ ਅਨੁਸਾਰ ਥਾਂ ਥਾਂ ਲਾਇਆ ਹੋਇਆ ਹੈ। ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਜਿਹੜੇ ਜੀਵ ਸਾਥੋਂ ਛੋਟੇ ਹਨ, ਮਾੜੇ ਤੇ ਧਨ ਹੀਨ ਹਨ, ਉਨ੍ਹਾਂ ਤੇ ਸਦਾ ਖਿਮਾਂ ਰਖੀਏ ਤੇ ਉਨ੍ਹਾਂ ਦੀ ਸਹਾਇਤਾ ਕਰੀਏ।

ਇਹ ਖਿਮਾਂ ਜਿਥੇ ਹੋਵੇ, ਓਥੇ ਹੋਰ ਸਰੇਸ਼ਟ ਗੁਣ ਵੀ, ਸਦਾ ਸਾਥ ਰਹਿੰਦੇ ਹਨ ਤੇ ਖਿਮਾਂ ਇਕ ਵਡਾ ਸ਼ਸਤ੍ਰ ਹੈ, ਜੋ

ਕਿ ਕ੍ਰੋਧ ਚੰਡਾਲ ਨੂੰ ਮਾਰ ਲੈਂਦਾ ਹੈ। ਕ੍ਰੋਧ ਦੇ ਦੂਰ ਕਰਨ ਵਾਲਾ ਵੱਡਾ ਸ਼ਸਤ੍ਰ ਖਿਮਾਂ ਹੀ ਹੈ। ਇਸੀ ਵਾਸਤੇ ਸਤਿਗੁਰੂ ਜੀ ਨੇ ਬੇਅੰਤ ਜੀਵਾਂ ਪਰ ਖਿਮਾਂ ਕੀਤੀ ਤੇ ਕੌਡੇ ਰਾਖਸ਼ ਵਰਗਿਆਂ (ਜੋ ਕਿ ਭਾਈ ਮਰਦਾਨੇ ਨੂੰ ਤੇਲ ਦੇ ਕੜਾਹੇ ਵਿਚ ਸੁਟੀ ਬੈਠਾ ਸੀ) ਤੇ ਸੱਜਣ ਠੱਗ ਜਿਹਿਆਂ ਨੂੰ ਕ੍ਰੋਧ ਚੰਡਾਲ ਤੋਂ ਹਟਾ ਕੇ ਖਿਮਾਂ ਬਖਸ਼ ਕੇ ਕਿਰਤਾਰਥ ਕੀਤਾ, ਤੇ ਸਾਨੂੰ ਜੀਵਾਂ ਨੂੰ ਖਿਮਾਂ ਧਾਰਨ ਦਾ ਇਸ ਪ੍ਰਕਾਰ ਉਪਦੇਸ਼ ਦਿਤਾ। ਯਥਾ ਗੁਰਵਾਕ :

ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ।
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥
[ਮਾਰੂ ਮ: ੧ ਪੰਨਾ ੧੦੩੦

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥
ਰੋਗੁ ਨ ਬਿਆਪੈ ਨਾ ਜਮ ਦੋਖੰ ॥
[ਗਉੜੀ ਮ: ੧ ਪੰਨਾ ੨੨੩

ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥
ਬਿਨਸੇ ਕ੍ਰੋਧ ਖਿਮਾ ਗਹਿ ਲਈ ॥ [ਗਉੜੀ ਮ: ੩ ਪੰਨਾ ੨੩੩

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥
ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ ॥
ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ ॥
[ਗਉੜੀ ਬਾਵਨ ਅਖਰੀ ਮ: ੫ ਪੰਨਾ ੨੬੧

ਸੋ ਖਿਮਾਂ ਇਕ ਐਸਾ ਗੁਣ ਹੈ, ਜੋ ਵਾਹਿਗੁਰੂ ਦੇ ਚਰਨਾਂ ਨਾਲ ਮਿਲਾ ਦਿੰਦਾ ਹੈ।

ਸੋ ਜੀਵ ਨੂੰ ਚਾਹੀਏ (ਜਿਥੋਂ ਤਕ ਵਾਹ ਲਗੇ) ਕਿ

ਸਦਾ ਹੀ ਖਿਮਾਂ ਗੁਣ ਨੂੰ ਦਿਲ ਵਿਚ ਵਸਾਵੇ, ਜੇਕਰ ਖਿਮਾਂ ਕੋਲ ਨਾ ਹੋਵੇ, ਤਾਂ ਕ੍ਰੋਧ ਦਾ ਜ਼ੋਰ ਪੈ ਕੇ ਜੀਵ ਆਪਣੇ ਆਪ ਦਾ ਨਾਸ ਕਰ ਲੈਂਦਾ ਹੈ । ਸੋ ਖਿਮਾਂ ਦਾ ਧਾਰਨ ਕਰਨਾ ਸਭ ਲਈ ਜ਼ਰੂਰੀ ਹੈ ।

ਕਬਿਤ ॥

ਖਿਮਾਂ ਕਰਨ ਵਾਲਿਆਂ ਦਾ ਹੋਂਵਦਾ ਨਰਮ ਦਿਲ,
ਕ੍ਰੋਧ ਆਦਿ ਗੁਣ ਕਦੀ ਨੇੜੇ ਵੀ ਨਾ ਆਂਵਦੇ।
ਰਾਤ ਦਿਨੇ ਵਧਦੀ ਵਿਚਾਰ ਸੋਹਣੀ ਦਿਲ ਵਿਚ,
ਭੈੜੇ ਖਿਆਲਾਂ ਵਾਲੇ ਕਦੀ ਰਸਤੇ ਨਾ ਜਾਂਵਦੇ।
ਖਿਮਾਂ ਸੰਦੇ ਗੁਣ ਨਾਲ ਪਾਂਵਦੇ ਉਤਮ ਪਦ,
ਪ੍ਰਭੂ ਪ੍ਰਮਾਤਮਾਂ ਦੇ ਚਰਨ ਸਮਾਂਵਦੇ।
ਜੇਹੜੇ ਜੀਵ ਰਖਦੇ ਨਾ ਖਿਮਾਂ ਦਾ ਖਿਆਲ ਜਗ,
'ਭਗਤ' ਦੇ ਬਾਝ ਜਗ ਆਂਵਦੇ ਤੇ ਜਾਂਵਦੇ।

ਨੋਟ :–ਉਪਰ ਲਿਖੇ ਗੁਣ ਸਭ ਦੈਵੀ ਸੰਪ੍ਰਦਾ ਦੇ ਹਨ ਤੇ ਇਹਨਾਂ ਗੁਣਾਂ ਤੋਂ ਬਿਨਾਂ ਹੋਰ ਵੀ ਵਿਚਾਰ ਵਾਲੇ ਪੁਸਤਕ ਉਪਨਿਸ਼ਦਾਂ ਤੇ ਵੇਦਾਂਤ ਸ਼ਾਸਤ੍ਰ ਆਦਿਕ ਸਭ ਬਿਬੇਕ ਦੀ ਸਹਾਇਤਾ ਕਰਨ ਵਾਲੇ ਲਿਖੇ ਹਨ, ਪਰੰਤੂ ਗੁਰਬਾਣੀ ਸਭ ਨਾਲੋਂ ਵਧ ਕੇ ਬਿਬੇਕ ਦੀ ਸਹਾਇਤਾ ਕਰਨ ਵਾਲੀ ਹੈ ਤੇ ਜੇਹੜੇ ਜੀਵ ਰਾਤ ਦਿਨੇ ਗੁਰਬਾਣੀ ਪੜ੍ਹਦੇ ਹਨ, ਉਨ੍ਹਾਂ ਨੂੰ ਇਹ ਗੁਣ ਪ੍ਰਾਪਤ ਹੁੰਦੇ ਹਨ । ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰਬਾਣੀ ਦੀ ਵੀਚਾਰ ਕਰਕੇ ਆਪਣੇ ਦਿਲ ਵਿਚ ਸਦਾ ਹੀ ਦੈਵੀ ਸੰਪ੍ਰਦਾ ਦੇ ਗੁਣਾਂ ਨੂੰ ਧਾਰਨ ਕਰੇ ।

ਅਗੇ ਅਸੁਰੀ ਸੰਪ੍ਦਾ ਦੇ ਗੁਣਾਂ ਦਾ ਵੇਰਵਾ ਲਿਖਿਆ ਜਾਂਦਾ ਹੈ।

# ਮੋਹ

ਜਿਸ ਦੇ ਹੋਣ ਕਰਕੇ ਨਿਕੇ ਜੀਵ ਵਡਿਆਂ ਦੀ ਗੋਦ ਵਿਚ ਪਲਦੇ ਹਨ, ਉਸ ਦਾ ਨਾਮ ਮੋਹ ਹੈ। ਇਕ ਦੂਜੇ ਨਾਲ ਚਿਤ ਵਿਚ ਪਿਆਰ ਹੋਣ ਦਾ ਨਾਮ ਵੀ ਮੋਹ ਹੈ।

ਮੋਹ ਕਰਕੇ ਹੀ ਮਾਤਾ ਪੁਤਰ ਨੂੰ ਪਾਲਦੀ ਹੈ, ਮੋਹ ਕਰਕੇ ਹੀ ਪਿਤਾ ਪੁਤਰ ਦੀ ਪ੍ਰਵਸ਼ ਕਰਦਾ ਹੈ ਤੇ ਪੁਤਰ ਨੂੰ ਪੜ੍ਹਾ ਕੇ ਅਥਵਾ ਕਈ ਪ੍ਰਕਾਰ ਦੇ ਕੰਮ ਸਿਖਾ ਕੇ ਲਾਇਕ ਬਣਾਉਂਦਾ ਹੈ। ਇਸ ਤਰ੍ਹਾਂ ਅੰਡਜ ਖਾਣੀ ਦੇ ਜੀਵ, ਜੇਰਜ ਖਾਣੀ ਦੇ ਜੀਵ (ਜਿਨ੍ਹਾਂ ਵਿਚੋਂ ਮਨੁਖ ਵੀ ਹਨ) ਉਤਭੁਜ ਖਾਣੀ ਦੇ ਜੀਵ ਤੇ ਸੇਤਜ ਖਾਣੀ ਦੇ ਜੀਵ ਆਦਿਕ ਸਾਰੇ ਹੀ ਇਸ ਮੋਹ ਦੇ ਜਾਲ ਵਿਚ ਫਸੇ ਹੋਏ ਹਨ ਤੇ ਮੋਹ ਦੀਆਂ ਚੋਟਾਂ ਰਾਤ ਦਿਨੇ ਖਾਂਦੇ ਹਨ।

ਯੋਗ ਸਨੇਹ ਕਰਨ ਦਾ ਨਾਉਂ ਮੋਹ ਨਹੀਂ ਹੈ, ਪਰ ਜੋ ਜੀਵ ਅਗਿਆਨ ਦੇ ਵਸ ਹੋ ਕਰ ਨਿਰੰਕਾਰ ਨੂੰ ਭੁਲਾ ਕੇ "ਦਾਤਿ ਪਿਆਰੀ ਵਿਸਰਿਆ ਦਾਤਾਰ" ਤੇ ਉਸ ਦੀਆਂ ਦਿਤੀਆਂ ਹੋਈਆਂ ਦਾਤਾਂ ਵਿਚ ਰੁਝ ਕੇ ਉਸ ਪਰੀ ਪੂਰਨ ਸਰਬਗ ਈਸ਼ਵਰ ਨੂੰ ਭੁਲਾ ਬੈਠੇ ਹਨ, ਉਹ ਮੋਹ ਵਿਚ ਫਸੇ ਹੋਏ ਹਨ ਤੇ ਮੋਹ ਦੀਆਂ ਚੋਟਾਂ ਰਾਤ ਦਿਨੇ ਖਾ ਕੈ ਦੁਖੀ ਹੁੰਦੇ ਹਨ। ਸੋ ਸੁਖ ਦੀ ਪ੍ਰਾਪਤੀ ਕਰਨ ਲਈ ਉਸ ਮੋਹ ਦਾ

ਤਿਆਗ ਕਰਨਾ ਚਾਹੀਦਾ ਹੈ ਜੇਹੜਾ ਕਿ ਕਰਤਾਰ ਤੋਂ ਬੇਮੁਖ ਕਰਦਾ ਹੋਵੇ।

ਇਸੀ ਵਾਸਤੇ ਸਤਿਗੁਰਾਂ ਨੇ ਮੋਹ ਨੂੰ ਚਿੱਕੜ ਰੂਪ ਦਸਿਆ ਹੈ, ਯਥਾ ਗੁਰਵਾਕ :-

ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥

[ਰਹਿਰਾਸ ਪੰਨਾ ੧੨

ਭਾਵੇਂ ਇਸ ਸ਼ਬਦ ਵਿਚ ਮਨ ਪ੍ਰਤੀ ਗੁਰੂ ਜੀ ਨੇ ਸੰਬੋਧਨ ਕਰਾਇਆ ਹੈ, ਪਰ ਇਹ ਉਪਦੇਸ਼ ਜੀਵਾਂ ਪ੍ਰਤੀ ਹੀ ਹੈ-

ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥

[ਸੂਹੀ ਮ: ੩ ਪੰਨਾ ੭੫੫

ਜੋ ਕਿ ਮੋਹ ਰੂਪੀ ਚਿਕੜ ਵਿਚ ਫਸੇ ਹੋਏ ਹਨ। ਇਸੀ ਕਰਕੇ ਗੁਰੂ ਜੀ ਨੇ ਮੋਹ ਤੋਂ ਬਚਨ ਦਾ ਬਾਰੰਬਾਰ ਉਪਦੇਸ਼ ਦਿਤਾ ਹੈ ਤੇ ਕਿਹਾ ਹੈ ਕਿ ਜਗਤ ਦੇ ਪਦਾਰਥਾਂ ਵਿਚ ਖਚਤ ਨਾ ਹੋਵੋ। ਯਥਾ ਗੁਰਵਾਕ-

ਮੋਹ ਅਰੁ ਭਰਮੁ ਤਜਹੁ ਤੁਮ ਬੀਰ ॥
ਸਾਚੁ ਨਾਮੁ ਰਿਦੇ ਰਵੈ ਸਰੀਰ ॥ ੧ ॥ ਰਹਾਉ ॥
ਸਚੁ ਨਾਮ ਜਾ ਨਵਨਿਧਿ ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ।੨।
ਏਤੁ ਮੋਹਿ ਡੂਬਾ ਸੰਸਾਰੁ ॥
ਗੁਰਮੁਖਿ ਕੋਈ ਉਤਰੈ ਪਾਰਿ ॥ [ਆਸਾ ਮ: ੧ ਪੰਨਾ ੩੫੬
ਜੇਤਾ ਮੋਹੁ ਪਰੀਤਿ ਸੁਆਦ ॥
ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸੁ ਮੁਹਿ ਚਲਿਆ ਲਾਇ ॥
ਦਰਗਹ ਬੈਸਣ ਨਹੀ ਜਾਇ ॥ [ਧਨਾਸਰੀ ਮ: ੧ ਪੰਨਾ ੬੬੨

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਇਹ

ਮੋਹ ਮੁੜ ਮੁੜ ਜੀਵ ਨੂੰ ਜੂਨਾਂ ਵਿਚ ਪਾਉਣੇ ਵਾਲਾ ਹੈ ਤੇ ਅਧੋਗਤੀ ਨੂੰ ਪੁਚੇਣ ਵਾਸਤੇ ਮੋਹ ਦਾ ਤਿਆਗ ਕਰਨਾ ਹੀ ਚਾਹੀਦਾ ਹੈ।

ਕਈ ਸਜਣਾਂ ਦਾ ਇਹ ਖਿਆਲ ਹੁੰਦਾ ਹੈ ਕਿ ਜੇ ਮੋਹ ਨਾ ਕਰੀਏ ਤਾਂ ਮੋਹ ਤੋਂ ਬਿਨਾਂ ਧੀਆਂ ਪੁਤਰ ਕਿਸ ਤਰ੍ਹਾਂ ਪਲਣ? ਤੇ ਸੰਸਾਰ ਦਾ ਵਾਧਾ ਕਿਸ ਤਰ੍ਹਾਂ ਹੋਵੇ, ਧੀਆਂ ਪੁਤਰਾਂ ਤੇ ਹੋਰ ਸੰਬੰਧੀਆਂ ਨਾਲ ਯਥਾ ਯੋਗ (ਜੈਸਾ ਕਿ ਉਪਰ ਵੀ ਦਸਿਆ ਗਿਆ ਹੈ) ਵਰਤਾਓ ਕਰਨਾ ਜ਼ਰੂਰੀ ਹੈ। ਪਰ ਜੇ ਨਿਰਾ ਹੀ ਧਿਆਨ ਉਹਨਾਂ ਵਲ ਰਖਣਾ ਤੇ ਨਿਰੰਕਾਰ ਦਾਤਾਰ ਨੂੰ ਭੁਲਾ ਦੇਣਾ ਹੈ ਤਾਂ ਇਸ ਮੋਹ ਤੋਂ ਬਚਣ ਦਾ ਉਪਦੇਸ਼ ਗੁਰੂ ਜੀ ਨੇ ਦਿਤਾ ਹੈ ਤੇ ਇਸ ਦਾ ਉਪਾਓ ਕੇਵਲ ਸਾਧ ਸੰਗਤ ਹੀ ਦਸੀ ਹੈ। ਕਿਉਂਕਿ ਸਾਧ ਸੰਗਤ ਵਿਚ ਜਾਣ ਕਰ ਕੇ ਹੀ ਜੀਵ ਇਸ ਮੋਹ ਤੋਂ ਬਚ ਸਕਦਾ ਹੈ। ਯਥਾ ਗੁਰਵਾਕ–

ਹਉਮੈ ਮਮਤਾ ਮੋਹ ਛੁਟਾ ਜਾ ਸੰਗਿ ਮਿਲਿਆ ਸਾਧੇ ॥
ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥

[ਬਿਹਾਗੜਾ ਛੰਤੁ ਮ: ੫ ਪੰਨਾ ੫੪੨

ਇਸੀ ਵਾਸਤੇ ਜੀਵ ਨੂੰ ਚਾਹੀਏ ਕਿ ਸਦਾ ਹੀ ਮੋਹ ਤੋਂ ਬਚਣ ਲਈ ਤੇ ਪਰਮੇਸ਼ਵਰ ਦੀ ਪਰਾਪਤੀ ਲਈ ਸਾਧ ਸੰਗਤ ਕਰੇ।

ਬੈਂਤ

ਮੋਹ ਮਾਰ ਲਈ ਦੁਨੀਆਂ ਸਾਰੀ ਚੂਰ ਕੀਤੀ,
ਨਿਕਿਆਂ ਵਡਿਆਂ ਦੇ ਵਿਚ ਧਸ ਰਿਹਾ।

ਪੰਛੀ ਜਾਨਵਰ ਬਨਾਂ ਵਿਚ ਰਹਿਣ ਵਾਲੇ,
ਜਾਲ ਇਸ ਦੇ ਵਿਚ ਸਭ ਫਸ ਰਿਹਾ।

ਗਿਆਨ ਬਿਬੇਕ ਤਾਈਂ ਇਹ ਤਾਂ ਦੂਰ ਕਰਦਾ,
ਸਾਧ ਸੰਗਤ ਵਾਲਾ ਕੋਈ ਬਚ ਰਿਹਾ।

ਸ਼ਸਤਰ ਲੈ ਬਿਬੇਕ ਜਿਨ ਦੂਰ ਕੀਤਾ,
'ਭਗਤ' ਜਮਾਂ ਦੀ ਕਾਣ ਤੋਂ ਬਚ ਰਿਹਾ।





# ਕਾਮ



੧. ਕਾਮ ਉਸ ਨੂੰ ਕਹਿੰਦੇ ਹਨ ਜੋ ਕਿ ਆਦਮੀ ਨੂੰ ਧਰਮ ਤੋਂ ਡੇਗ ਕੇ ਪਤਿਤ ਕਰ ਦੇਂਦਾ ਹੈ ਤੇ ਪਰ ਇਸਤ੍ਰੀ ਗਾਮੀ ਬਣਾ ਦੇਂਦਾ ਹੈ ਤੇ ਜੀਵ ਰਾਤ ਦਿਨੇ ਕਾਮ ਦੇ ਅਧੀਨ ਹੋ ਦੀਦੇ ਪਾੜ ਪਾੜ ਬੁਰੀ ਨਿਗਾਹ ਨਾਲ ਪਰਇਸਤ੍ਰੀਆਂ ਦੀ ਤਰਫ ਦੇਖਦਾ ਹੈ।

੨. ਜੋ ਆਦਮੀ ਆਪਣੇ ਇਸਤ੍ਰੀ ਬ੍ਰਤ ਪੁਰ ਕਾਇਮ ਰਹਿੰਦਾ ਹੈ, ਅਥਵਾ ਜੋ ਇਸਤ੍ਰੀ ਪਤਿਬ੍ਰਤਾ ਹੈ, ਉਹ ਕਾਮੀ ਨਹੀਂ ਸਦੇ ਜਾਂਦੇ। ਪੁਰਸ਼ ਅਥਵਾ ਇਸਤ੍ਰੀ ਉਹ ਕਾਮੀ ਹਨ ਜੇਹੜੇ ਕਿ ਆਪਣਾ ਧਰਮ ਤਿਆਗ ਕੇ ਕੁਕਰਮਾਂ ਵਲ ਲਗੇ ਹੋਏ ਹਨ ਵਾ ਲਗ ਜਾਂਦੇ ਹਨ।

ਇਹ ਕਾਮ ਐਸਾ ਹੈ ਕਿ ਜਿਸ ਨੇ ਦੁਨੀਆਂ ਦੇ ਵਡੇ ਵਡੇ ਅਵਤਾਰਾਂ ਨੂੰ ਵੀ ਨਹੀਂ ਟਿਕਣ ਦਿਤਾ। ਜੈਸੇ ਸ਼ਿਵਾਂ ਨੇ ਜਦ ਮੋਹਣੀ ਰੂਪ [ਇਕ ਭਸਮੰਤਰ ਨਾਮੇ ਪੁਰਸ਼] ਸ਼ਿਵਾਂ ਦਾ ਧਿਆਨ ਧਰ ਕੇ ਤਪਸਿਆ ਕਰਦਾ ਸੀ। ਜਦ ਸ਼ਿਵਜੀ ਉਸ ਤੇ ਬੜੇ ਪ੍ਰਸੰਨ ਹੋਏ ਤੇ ਕਿਹਾ ਵਰ ਮੰਗ, ਉਸ ਨੇ ਵਰ ਮੰਗਿਆ ਕਿ ਮੈਨੂੰ ਇਹ ਵਰ ਦਿਓ ਕਿ ਮੈਂ ਜਿਸ ਦੇ ਸਿਰ ਤੇ ਹਥ ਰਖਾਂ ਉਹ ਭਸਮ ਹੋ ਜਾਵੇ। ਉਹਨਾਂ ਕਿਹਾ "ਤਥਾ ਅਸਤੂ" ਅਰਥਾਤ ਐਸੇ ਹੀ ਹੋਵੇਗਾ। ਜਦੋਂ ਉਸ ਨੇ ਵਰ ਲੈ ਲਿਆ, ਉਸ ਨੇ ਮਨ ਵਿਚ ਸੋਚਿਆ ਕਿ ਪਹਿਲੇਂ ਸ਼ਿਵਾਂ ਦੇ ਸਿਰ ਤੇ ਹੀ ਹਥ ਰਖ ਕੇ ਵੇਖਾਂ ਕਿ ਇਹ ਭਸਮ ਹੁੰਦੇ ਹਨ ਯਾਂ ਨਹੀਂ। ਐਸਾ ਸੋਚ ਕੇ ਸ਼ਿਵਾਂ ਦੇ ਸਿਰ ਤੇ ਹਥ ਰਖਣ ਲਗਾ ਤਾਂ ਸ਼ਿਵ ਜੀ ਨੇ ਇਹ ਗਲ ਉਸ ਦੀ ਤਾੜ ਲਈ ਤੇ ਉਠ ਦੌੜੇ, ਅਗੇ ਅਗੇ ਸ਼ਿਵਜੀ ਦੌੜਦੇ ਹਨ ਤੇ ਪਿਛੇ ਪਿਛੇ ਉਹ ਭਜਾ ਫਿਰਦਾ ਹੈ। ਸ਼ਿਵਾਂ ਨੇ ਬੜੇ ਅਸਥਾਨ ਅਗੇ ਅਗੇ ਲਗ ਕੇ ਗਾਹੇ ਪ੍ਰੰਤੂ ਉਸ ਨੇ ਖੈਹੜਾ ਨਾ ਛਡਿਆ, ਤਾਂ ਸ਼ਿਵਾਂ ਨੇ ਇਕ ਪਹਾੜ ਦੀ ਕੰਦਰਾ ਵਿਚ ਸਿਰ ਲੁਕਾ ਲਿਆ। ਭਸਮੰਤਰ ਕੋਲ ਬੈਠ ਗਿਆ ਕਿ ਜਦੋਂ ਸਿਰ ਕਢੇਗਾ, ਓਦੋਂ ਹੀ ਇਸ ਦੇ ਸਿਰ ਤੇ ਹਥ ਰਖ ਕੇ ਇਸ ਨੂੰ ਭਸਮ ਕਰਾਂਗਾ। ਭੋਲਾ ਨਾਥ ਜੀ ਵਰ ਦੇਣ ਵਾਲੇ ਇਸ ਔਕੜ ਵਿਚ ਫਸੇ ਹੋਏ ਵਿਸ਼ਨੂੰ ਆਦਿਕ ਦੇਵਤਿਆਂ ਨੂੰ ਯਾਦ ਕਰਦੇ ਹਨ, ਤਾਂ ਵਿਸ਼ਨੂੰ ਜੀ ਉਸ ਦੀ ਸਹਾਇਤਾ ਲਈ ਮੋਹਣੀ ਰੂਪ (ਇਸਤ੍ਰੀ ਦਾ) ਧਾਰ ਕੇ ਭਸਮੰਤਰ ਦੇ ਕੋਲ ਆ ਕੇ ਪੁਛਦੇ ਹਨ, ਭਈ ਤੂੰ ਏਥੇ ਕਿਉਂ ਬੈਠਾ ਹੈਂ ? ਤਾਂ ਭਸਮੰਤਰ ਨੇ ਆਪਣੀ ਸਾਰੀ ਪਿਛਲੀ ਵਿਥਿਆ ਸੁਣਾਈ ਤੇ ਜਿਸ ਮੰਤਵ ਲਈ ਬੈਠਾ ਸੀ ਆਪਣਾ ਮੰਤਵ ਦਸਿਆ ਤਾਂ ਵਿਸ਼ਨੂੰ ਅਗਾਂਹ

ਸ਼ਿਵਾਂ ਕੋਲ ਪੁਜ ਕੇ ਪਿਛਾਹਾਂ ਵਾਪਸ ਭਸਮੰਤ੍ਰ ਕੋਲ ਆਏ ਤਾਂ ਕਹਿਣ ਲਗੇ, ਭਈ ਸ਼ਿਵ ਤਾਂ ਗੁਜ਼ਰ ਗਏ ਹਨ ਆ ਇਹਨਾਂ ਦਾ ਸਿਆਪਾ ਕਰ ਲਈਏ, ਤੇ ਫਿਰ ਤੂੰ ਮੈਨੂੰ ਵਰ ਲਈਂ। ਉਹ ਕਹਿੰਦਾ ਹੈ, ਜੀ ਮੈਨੂੰ ਤਾਂ ਸਿਆਪਾ ਕਰਨਾ ਨਹੀਂ ਆਉਂਦਾ, ਤਾਂ ਉਹਨਾਂ ਨੇ ਆਪ ਪੱਟਾਂ, ਛਾਤੀ ਤੇ ਮੱਥੇ ਤੇ ਹੱਥ ਮਾਰ ਕੇ ਸਿਆਪਾ ਕਰਨ ਦੀ ਅਕਲ ਦਸੀ। ਜੋ ਭਸਮੰਤਰ ਭੀ ਸਿਆਪਾ ਕਰਨ ਲੱਗਾ। ਸਿਆਪਾ ਕਰਨ ਸਮੇਂ ਭਸਮੰਤਰ ਦਾ ਆਪਣਾ ਹੱਥ ਜਦ ਆਪਣੇ ਮਥੇ ਅਥਵਾ ਸਿਰ ਤੇ ਲਗਾ ਤਾਂ ਆਪ ਹੀ ਭਸਮ ਹੋ ਗਿਆ ਉਸ ਨੂੰ ਭਸਮ ਕਰ ਕੇ ਵਿਸ਼ਨੂੰ ਨੇ ਸ਼ਿਵਾਂ ਨੂੰ ਕਿਹਾ ਕਿ ਵਰਾਂ ਦੇ ਦਾਤੇ ਹੁਣ ਬਾਹਰ ਆ ਜਾ ਭਸਮੰਤਰ ਭਸਮ ਹੋ ਗਿਆ ਹੈ। ਸ਼ਿਵਾਂ ਨੇ ਸਿਰ ਬਾਹਰ ਕਢਿਆ ਤੇ ਵਿਸ਼ਨੂੰ ਦਾ ਮੋਹਣੀ ਰੂਪ ਦੇਖ ਕੇ (ਭਾਵੇਂ ਤ੍ਰਿਭਵਣ ਨਾਥ ਸਨ ਪਰ ਇਹ ਪਤਾ ਨਾ ਲੱਗਾ ਕਿ ਵਿਸ਼ਨੂੰ ਜੀ ਹਨ) ਕਾਮ ਚੇਸ਼ਟਾ ਉਤਪੰਨ ਹੋ ਗਈ ਤੇ ਹਥ ਪਾਵਣ ਲਈ ਤਿਆਰ ਹੋਏ, ਉਹ ਮੋਹਣੀ ਰੂਪ ਜਿਸ ਨੇ ਕਿ ਭਸਮੰਤਰ ਨੂੰ ਭਰਮਾ ਕੇ, ਕਿ ਤੂੰ ਮੈਨੂੰ ਵਰ ਲਈਂ, ਇਸ ਦਾ ਸਿਆਪਾ ਕਰ ਲਈਏ, ਭਸਮ ਕੀਤਾ ਸੀ, ਅਗੇ ਅਗੇ ਉਠ ਦੌੜੀ, ਸ਼ਿਵਜੀ ਮਗਰ ਮਗਰ ਭਜ ਰਹੇ ਹਨ। ਆਖਰ ਜਦ ਸ਼ਿਵਾਂ ਨੇ ਮੋਹਣੀ ਰੂਪ ਦਾ ਖਹਿੜਾ ਨ ਛਡਿਆ, ਤਾਂ ਵਿਸ਼ਨੂੰ ਨੇ ਆਪਣਾ ਸਵਰੂਪ ਧਾਰਨ ਕਰ ਲਿਆ ਤੇ ਕਿਹਾ ਤੂੰ ਦੇਵਤਾ ਹੈਂ, ਕੁਛ ਸ਼ਰਮ ਕਰ। ਫਿਰ ਸ਼ਿਵਜੀ ਸ਼ਰਮਿੰਦੇ ਹੋ ਕੇ ਵਾਪਸ ਜਾਂਦੇ ਭਏ (ਇਸ ਤਰ੍ਹਾਂ ਉਸ ਵਕਤ ਸ਼ਿਵਾਂ ਨੂੰ ਕਾਮ ਨੇ ਲੁਭਾਇਮਾਨ ਕੀਤਾ)।

ਇਸੀ ਤਰ੍ਹਾਂ ਸ੍ਰਿੰਗੀ ਰਿਖੀ ਜੋ ਕਿ ਪਹਿਲੋਂ ਹੀ ਜੰਗਲ

ਵਿਚ (ਹਰਨੀ ਤੋਂ) ਪੈਦਾ ਹੋਇਆ ਸੀ ਤੇ ਉਥੇ ਹੀ ਪਲਿਆ ਤੇ ਭਜਨ ਕਰਨ ਪਰ ਲੱਗ ਗਿਆ ਸੀ, ਵੱਡਾ ਭਜਨੀਕ ਤੇ ਤਪੱਸੀ ਸੀ, ਕਿਉਂਕਿ ਰਾਤ ਦਿਨੇ ਤਪੱਸਿਆ ਕਰਨ ਵਿਚ ਮਗਨ ਰਹਿੰਦਾ ਸੀ। ਪਰ ਬਾਰ ਬਧੂਆਂ (ਵੇਸਵਾ ਆਦਿਕ) ਨੇ ਜਦ ਜਾ ਕੇ ਤਮਾਸ਼ਾ ਕੀਤਾ ਤੇ ਮਿਠੇ ਪਦਾਰਥ ਚਖਾਏ ਤੇ ਕਾਮ ਚੇਸ਼ਟਾ ਦਾ ਸਵਾਦ ਪਾ ਦਿਤਾ, ਤਾਂ ਆਪ ਭਜਨ ਵਲੋਂ ਉਚਾਟ ਹੋ ਗਏ ਤੇ ਆਪਣੇ ਪਿਤਾ ਦੀ ਆਗਿਆ ਤੋਂ ਬਿਨਾਂ ਹੀ ਬਾਰ ਬਧੂਆਂ ਨਾਲ ਮੋਹਤ ਹੋ ਕੇ ਰਾਜੇ ਦੇ ਸ਼ਹਿਰ ਆ ਗਏ, (ਸਾਰੀ ਕਥਾ ਪੜ੍ਹਨ ਲਈ ਦੇਖੋ ਪ੍ਰਬੋਧ ਚੰਦਰ ਨਾਟਕ) ਤੇ ਵਿਆਹ ਆਦਿਕ ਕਰਾ ਕੇ ਗ੍ਰਿਹਸਤ ਆਸ਼ਰਮ ਵਿਚ ਫਸ ਗਏ, ਸੋ ਕਾਮ ਨੇ ਤਪੱਸੀ ਦੀ ਪਦਵੀ ਤੋਂ ਹਟਾ ਕੇ ਗ੍ਰਿਹਸਤ ਆਸ਼ਰਮ ਵਿਚ ਪਾ ਦਿਤਾ, (ਭਾਵੇਂ ਗ੍ਰਿਹਸਤੀ ਹੋਣਾ ਹਰ ਇਕ ਲਈ ਜ਼ਰੂਰੀ ਹੈ ਤੇ ਗ੍ਰਿਹਸਤ ਆਸ਼ਰਮ ਸਭਨਾਂ ਨਾਲੋਂ ਉੱਚਾ ਆਸ਼ਰਮ ਹੈ, ਇਹ ਉਚਿਆਈ ਜਾਂ ਸਰਦਾਰੀ ਦਾ ਹੱਕ ਤਾਂ ਹੀ ਰੱਖ ਸਕਦਾ ਹੈ ਜੇ ਆਪਣਾ ਹੱਕ ਪਛਾਣੇ ਵਾ ਫਰਜ਼ ਪਛਾਣੇ)।

ਇਸ ਤਰ੍ਹਾਂ ਇਕ ਨਹੀਂ, ਦੋ ਨਹੀਂ ਬਲਕਿ ਹਜ਼ਾਰਾਂ ਜੀਵਾਂ ਨੂੰ ਇਸ ਨੇ ਆਪਣੇ ਅਧੀਨ ਕਰ ਕੇ ਖਰਾਬ ਕੀਤਾ ਹੈ। ਕਵੀ ਕਾਲੀ ਦਾਸ ਵਰਗਿਆਂ ਨੇ ਇਸਤਰੀ ਦੇ ਆਖੇ ਲਗ ਕੇ ਦਾੜ੍ਹੀ ਮੁਨਾ ਦਿਤੀ ਤੇ ਰਾਜਾ ਭੋਜ ਨੇ ਘੋੜਾ ਬਣ ਕੇ ਇਸਤਰੀ ਨੂੰ ਆਪਣੇ ਤੇ ਸਵਾਰ ਕੀਤਾ। ਸੋ ਕਾਮ ਬੁਰੀ ਬਲਾ ਹੈ, ਇਸ ਤੋਂ ਜ਼ਰੂਰ ਬਚਣਾਂ ਚਾਹੀਦਾ ਹੈ, ਕਿਉਂਕਿ ਜਦ ਇਹ ਆਪਣਾ ਝੱਖੜ ਜੀਵ ਤੇ ਝੁਲਾ ਦਿੰਦਾ ਹੈ, ਤਾਂ ਇਹ ਜੀਵ ਭਲਾ ਬੁਰਾ ਕੁਛ ਨਹੀਂ ਵੇਖਦਾ ਤੇ ਪਰਾਏ ਘਰ ਜੋਂਹਦਾ ਫਿਰਦਾ ਹੈ ਤੇ ਪਾਪਾਂ ਨੂੰ ਸਹੇੜਦਾ ਹੈ, ਜਿਨ੍ਹਾਂ ਪਾਪਾਂ ਦੇ ਕਰਨ

ਕਰ ਕੇ ਇਹ ਨਰਕਾਂ ਦਾ ਭਾਗੀ ਬਣਦਾ ਹੈ । ਇਸੀ ਵਾਸਤੇ ਸਤਿਗੁਰੂ ਜੀ ਆਪਣੀ ਬਾਣੀ ਵਿਚ ਐਊਂ ਉਚਾਰਨ ਕਰਕੇ ਦਸਦੇ ਹਨ। ਯਥਾ–

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈ ਲੋਕ ਗੰਮੰ ਜਪ ਤਪ ਸੀਲ ਬਿਦਾਰਣਹ ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥

[ਸਲੋਕ ਸਹੰਸ ਕ੍ਰਿਤੀ ਮ: ੫ ਪੰਨਾ ੧੩੫੮

ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਕਾਮ ਜੀਵ ਨੂੰ ਨਰਕ ਵਿਚ ਬਿਸਰਾਮ ਕਰਾਉਂਦਾ ਹੈ, ਬਹੁਤ ਸਾਰੀਆਂ ਜੂਨਾਂ ਵਿਚ ਫੇਰਦਾ ਹੈ ਤੇ ਹਰ ਵਕਤ ਹੀ ਚਿਤ ਵਿਚ ਚੰਚਲਤਾਈ ਰਖਦਾ ਹੈ। ਜਪ ਤਪ ਆਦਿਕਾਂ ਨੂੰ ਦੂਰ ਕਰ ਦੇਂਦਾ ਹੈ ਤੇ ਸੁਖ ਦਾ ਨਾਸ ਕਰ ਦੇਂਦਾ ਹੈ । ਊਚ ਨੀਚ ਕੋਈ ਥਾਂ ਵੀ ਨਹੀਂ ਵੇਖਦਾ ਇਸ ਦੇ ਡਰ ਤੋਂ ਬਚਾਉਣ ਵਾਲੀ ਕੇਵਲ ਸਾਧ ਸੰਗਤ ਹੈ, ਜਿਥੇ ਜਾਣ ਕਰ ਕੇ ਜੀਵ ਵਾਹਿਗੁਰੂ ਜੀ ਦੀ ਓਟ ਲੈਂਦਾ ਹੋਇਆ ਬਚ ਜਾਂਦਾ ਹੈ ਤੇ ਸਤਿਗੁਰ ਜੀ ਦੀ ਸਿਖਿਆ ਨੂੰ ਸੁਣ ਕੇ ਹਰ ਵਕਤ ਦਿਲ ਵਿਚ ਯਾਦ ਰਖਦਾ ਹੈ ਯਥਾ ਗੁਰਵਾਕ–

ਪਰਤ੍ਰਿਅ ਰਾਵਣਿ ਜਾਹੀ ਸੇਤੀ ਤਾ ਲਾਜੀਅਹਿ ॥

[ਫੁਨਹੇ ਮ: ੫ ਪੰਨਾ ੧੩੬੨

ਘਰ ਕੀ ਨਾਰਿ ਤਿਆਗੈ ਅੰਧਾ ॥
ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥

ਅੰਤ ਕੀ ਬਾਰ ਮੂਆ ਲਪਟਾਨਾ ॥

[ਭੈਰਉ ਨਾਮਦੇਵ ਜੀ ਪੰਨਾ ੧੧੬੫

ਤਕਹਿ ਨਾਰਿ ਪਰਾਈਆ ਲੁਕ ਅੰਦਰਿ ਠਾਣੀ ॥
ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥
ਅਜਰਾਈਲੁ ਫਰੇਸ਼ਤਾ ਤਿਲ ਪੀੜੇ ਘਾਣੀ ॥

[ਗਉੜੀ ਕੀ ਵਾਰ ਮ: ੫ ਪੰਨਾ ੩੧੫

ਉਪਰ ਲਿਖੇ ਉਪਦੇਸ਼ਾਂ ਨੂੰ ਸਰਵਣ ਕਰਦਾ ਹੋਇਆ ਸਾਹਿਬ ਕਲਗੀਧਰ ਜੀ ਦੇ ਪ੍ਰਸੰਗ ਨੂੰ ਯਾਦ ਕਰਦਾ ਹੈ। ਜੇਹੜਾ ਕਿ ਅਨੂਪ ਕੌਰ ਦੇ ਨਾਲ ਹੋਇਆ ਸੀ ਉਹਨਾਂ ਦੇ ਹੁਕਮ ਨੂੰ ਸਦਾ ਹੀ ਦਿਲ ਵਿਚ ਵਸਾਉਂਦਾ ਹੈ। ਯਥਾ ਗੁਰਵਾਕ–

ਸੁਧ ਜਬ ਤੇ ਹਮ ਧਰੀ, ਬਚਨ ਗੁਰਦੇਵ ਹਮਾਰੇ ॥
ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁੰ ਤੁਮ ਨਿਤ ਬਢਈਅਹੁ ॥
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਈਅਹੁ ॥
ਪਰ ਨਾਰੀ ਕੇ ਭਜੇ ਚੰਦਰ ਕਾਲੰਕ ਲਗਾਇਓ ॥
ਪਰ ਨਾਰੀ ਕੈ ਭਜੇ ਇੰਦਰ ਸਹੰਸ ਭਗ ਪਾਇਓ ॥
ਪਰ ਨਾਰੀ ਕੇ ਭਜੇ ਸੀਸ ਦਸ ਰਾਵਣ ਘਾਏ ॥
ਪਰ ਨਾਰੀ ਕੇ ਭਜੇ ਕਟਕ ਕੈਰਵਨ ਕੇ ਘਾਏ ॥
ਪਰ ਨਾਰੀ ਸਿਉਂ ਨੇਹੁੰ ਛੁਰੀ ਪੈਨੀ ਕਰ ਜਾਨਹੁ ॥
ਪਰ ਨਾਰੀ ਕੇ ਭਜੇ ਕਾਲ ਬਿਆਪਿਉ ਤੁਮ ਮਾਨਹੁ ॥
ਪਰ ਨਾਰੀ ਸਿਉਂ ਨੇਹੁੰ ਭੋਗ ਪ੍ਰਿਤ੍ਰਿਆ ਜੋ ਕਰਹੀ ॥

ਹੋ ਅੰਤ ਸੁਆਨ ਕੀ ਮ੍ਰਿਤ ਹਾਥ ਲੇਡੀਕੇ ਮਰਹੀ ॥

[ਚਰਿਤ੍ਰ ਅਨੂਪ ਕੌਰ ਪਾਤਸ਼ਾਹੀ ੧੦

ਇਹਨਾਂ ਉਪਰਲੇ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਪਰ-ਇਸਤਰੀ ਤੋਂ ਬੱਚਣ ਦਾ ਕਿਤਨਾ ਉਪਦੇਸ਼ ਦਿੱਤਾ ਹੈ ਤੇ ਸਮਝਾਇਆ ਹੈ ਕਿ ਜਿਹੜਾ ਕਾਮ ਦੇ ਵਸ ਹੋ ਕੇ ਪਰਾਏ ਘਰ ਦੇਖੇਗਾ, ਉਸ ਦਾ ਬੁਰਾ ਹਾਲ ਹੋਵੇਗਾ, (ਜੈਸਾ ਕਿ ਉਪਰ ਦਸੇ ਲੋਕਾਂ ਦਾ ਹੋਇਆ ਹੈ) ਤੇ ਦੁਨੀਆਂ ਵਿਚੋਂ ਧਕਿਆ ਜਾਏਗਾ ਤੇ ਆਪਣਾ ਆਪ ਵੀ ਨਾਸ ਕਰ ਲਵੇਗਾ।

ਯਥਾ ਗੁਰਵਾਕ—

ਕਾਮੁ ਕ੍ਰੋਧੁ ਕਾਇਆ ਕਉ ਗਾਲੇ ॥
ਜਿਉ ਕੰਚਨ ਸੁਹਾਗਾ ਢਾਲੈ ॥

[ਰਾਮਕਲੀ ਮ: ੧ ਓਅੰ: ਪੰ: ੯੩੨

ਇਸੀ ਵਾਸਤੇ ਸਾਹਿਬ ਕਲਗੀਧਰ ਜੀ ਨੇ ਕਾਮ ਤੋਂ ਬਚਣ ਲਈ ਚਾਰ ਕੁਰਹਿਤਾਂ ਵਿਚ ਦਸਿਆ ਕਿ ਪਰ ਇਸਤ੍ਰੀ ਗਮਣ ਕਰਨ ਵਾਲਾ ਖਾਲਸਾ ਧਰਮ ਤੋਂ ਪਤਿਤ ਸਮਝਿਆ ਜਾਵੇਗਾ। ਸੋ ਜੀਵ ਨੂੰ ਚਾਹੀਏ ਕਿ ਕਾਮ ਤੋਂ ਬਚਿਆ ਰਹੇ, ਕਿਉਂਕਿ ਇਹ ਸਭਨਾਂ ਤੋਂ ਬਲੀ ਹੈ ਤੇ ਜੀਵਾਂ ਦੇ ਮਨ ਵਿਚ ਵਸ ਰਿਹਾ ਹੈ (ਪਰੰਤੂ ਪਾਪੀ ਪੁਰਸ਼ ਦੇ ਹਿਰਦੇ ਵਿਚ)। ਜੈਸੇ ਗੁਰੂ ਜੀ ਦਸਦੇ ਹਨ :—

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ਰਹਾਉ॥
ਜੋਗੀ ਜੰਗਮ ਅਰੁ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥੧॥
ਜਿਹਿ ਜਿਹਿ ਹਰਿ ਕੇ ਨਾਮੁ ਸਮ੍ਹਾਰਿ ॥

ਤੇ ਭਵ ਸਾਗਰ ਉਤਰੇ ਪਾਰਿ ॥ ੨ ॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥ ੩ ॥ ੨ ॥
[ਬਸੰਤ ਹਿੰਡੋਲ ਮ: ੯ ਪੰਨਾ ੧੧੮੬

ਬਸ ਕਾਮ ਤੋਂ ਬਚਣ ਲਈ ਸਦਾ ਸਾਧ ਸੰਗਤ ਕਰਨ ਦੀ ਲੋੜ ਹੈ, ਜਿਥੋਂ ਕਿ ਹਰਿਨਾਮ ਦੀ ਓਟ ਲੈ ਕੇ ਇਸ ਕਾਮ ਤੋਂ ਜੀਵ ਸਦਾ ਬਚਿਆ ਰਹੇ। ਸੋ ਜੀਵ ਨੂੰ ਚਾਹੀਏ ਕਿ ਇਸ ਤੋਂ ਬਚ ਕੇ ਸਦਾ ਸਾਧ ਸੰਗਤ ਕਰੇ।

॥ ਬੈਂਤ ॥

ਮਾਰ ਮਾਰਕੇ ਕਾਮ ਨੇ ਚੂਰ ਕੀਤੇ,
ਰਿਖੀ ਮੁਨੀ ਜੋ ਤਪੀ ਸਦਾਨ ਵਾਲੇ।
ਉਚ ਪਦਵੀ ਤੋਂ ਡੇਗ ਨੀਚ ਕੀਤਾ,
ਜਤ, ਸਤ, ਬਰਤ ਜੋ ਸਦਾ ਰਖਾਨ ਵਾਲੇ।
ਮੋਹ ਲਿਆ ਮਹੇਸ਼ ਤੇ ਸ੍ਰਿੰਗ ਰਿਖੀ,
ਰਾਜਾ ਭੋਜ, ਕਾਲੀ, ਉਚੀ ਸ਼ਾਨ ਵਾਲੇ।
ਸਾਰੀ ਦੁਨੀਆਂ ਹੈ 'ਭਗਤ' ਇਨ ਵਸ ਕੀਤੀ,
ਬਚੇ ਗੁਰੂ ਉਪਦੇਸ਼ ਕਮਾਨ ਵਾਲੇ।

††

# ਕ੍ਰੋਧ

੧. ਜਦ ਪੁਰਸ਼ ਕਿਸੇ ਅਨੁਚਿਤ ਕੰਮ ਨੂੰ ਦੇਖ ਕੇ, ਜਾਂ ਕਿਸੇ ਨਾਲ ਲੜ ਭਿੜ ਕੇ ਨਰਾਜ਼ ਅਥਵਾ ਗੁਸੇ ਹੁੰਦਾ ਹੈ ਤੇ ਸਰੀਰ ਵਿਚ ਗੁਸਾ ਚੜ੍ਹ ਜਾਂਦਾ ਹੈ। ਉਸ ਰੋਹ ਦਾ ਨਾਮ 'ਕ੍ਰੋਧ' ਹੈ।

੨. ਸਰੇਸ਼ਟ ਬੁਧੀ ਤਿਆਗ ਕੇ ਛਿਥੇ ਹੋ ਜਾਣ ਦਾ ਨਾਮ ਕ੍ਰੋਧ ਹੈ।

ਦੁਨੀਆਂ ਵਿਚ ਕ੍ਰੋਧ ਐਸਾ ਹੈ ਕਿ ਜਿਸਦੇ ਸਰੀਰ ਵਿਚ ਹੋਣੇ ਕਰਕੇ ਜੀਵ ਭਿਆਨਕ ਰੂਪ ਧਾਰ ਲੈਂਦਾ ਹੈ ਤੇ ਜੋ ਕੰਮ ਨਾ ਵੀ ਕਰਨ ਵਾਲਾ ਹੋਵੇ ਉਹ ਵੀ ਕਰ ਬੈਠਦਾ ਹੈ ਤੇ ਨੁਕਸਾਨ ਉਠਾ ਲੈਂਦਾ ਹੈ। ਇਸੀ ਵਾਸਤੇ ਕਰੋਧੀ ਆਦਮੀ ਸੁਭਾ ਦਾ ਸੜੀਅਲ ਤੇ ਕਮਜ਼ੋਰ ਹੋ ਜਾਂਦਾ ਹੈ ਤੇ ਮਿਠਾ ਬੋਲਣ ਦੀ ਆਦਤ ਹੀ ਹਟ ਜਾਂਦੀ ਹੈ ਤੇ ਹਰ ਵਕਤ ਹਿਰਦੇ ਵਿਚ ਗੁਸੇ ਦਾ ਭਾਂਬੜ ਹੀ ਮਚਿਆ ਰਹਿੰਦਾ ਹੈ। ਇਸੀ ਤਰ੍ਹਾਂ ਗੁਸਾ ਕਰਨ ਵਾਲਾ ਆਦਮੀ ਚੰਡਾਲ ਰੂਪ ਹੋ ਜਾਂਦਾ ਹੈ। ਜੈਸੇ ਗੁਰੂ ਜੀ ਨੇ ਆਪਣੀ ਬਾਣੀ ਵਿਚ ਦਸਿਆ ਹੈ :–

ਪਰ ਨਿੰਦਾ ਪਰਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
[ਸ੍ਰੀ ਰਾਗ ਮ: ੧ ਪੰਨਾ ੧੫

ਜੈਸੇ ਇਕ ਹੋਰ ਕਵੀ ਨੇ ਇਸ ਤਰ੍ਹਾਂ ਹੀ ਦਸਿਆ ਹੈ।

ਯਥਾ :–

ਕਰੋਧ ਵਡਾ ਚੰਡਾਲ ਹੈ ਪਾਪ ਬਿਖ ਦੀ ਖਾਣ।
ਜਿਸ ਨੇ ਖਾਧਾ ਰਜ ਵੀ ਤਿਸਨੂੰ ਮੁਰਦਾ ਜਾਨ।
[ਮਿਡਲ ਕੋਰਸ ਹਿਸਾ ਤੀਜਾ

ਕਿਉਂਕਿ ਏਹ ਚੰਡਾਲ ਰੂਪ ਬਣਕੇ ਹੀ ਕਈਆਂ ਜੀਵਾਂ ਦਾ ਨਾਸ ਕਰਦਾ ਹੈ, ਬਲਕਿ ਸਭ ਤੋਂ ਪਿਆਰੇ ਸਕੇ ਭਰਾਵਾਂ ਦਾ ਖੂਨ ਕਰ ਦੇਂਦਾ ਹੈ ਤੇ ਪੁਤਰਾਂ ਨੂੰ ਮਾਰ ਦੇਂਦਾ ਹੈ, ਕਈ ਵੇਰ ਆਪਣੇ ਸਰੀਰ ਦਾ ਵੀ ਨਾਸ ਕਰ ਲੈਂਦਾ ਹੈ। (ਜੈਸੇ ਵਲਟੋਹੀ ਰਿਝਦੀ ਹੋਈ ਉਬਾਲਾ ਖਾ ਕੇ ਆਪਣੇ ਕੰਢੇ ਸਾੜ ਲੈਂਦੀ ਹੈ, ਤੈਸੇ ਕਰੋਧੀ ਪੁਰਸ਼ ਆਪਣਾ ਨਾਸ ਕਰ ਲੈਂਦਾ ਹੈ) ਇਸੀ ਵਾਸਤੇ ਗੁਰੂ ਜੀ ਨੇ ਇਸ ਤੋਂ ਬਚਣ ਦਾ ਉਪਦੇਸ਼ ਬਹੁਤ ਜਗ੍ਹਾ ਦਿਤਾ ਹੈ ਜੈਸੇ ਦਸਦੇ ਹਨ :-

ਕਾਮ ਕ੍ਰੋਧ ਲੋਭ ਮੋਹ ਤਜਾਰੀ ॥
ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥
[ਸੂਹੀ ਮ: ੫ ਪੰ: ੭੪੦

ਸਾਖੀ–ਇਕ ਪੰਡਤ ਰਾਜੇ ਕੋਲ ਰੋਜ਼ ਕਥਾ ਕਰਨ ਜਾਂਦਾ ਹੁੰਦਾ ਸੀ। ਇਕ ਦਿਨ ਕਥਾ ਕਰਨ ਗਿਆ, ਤਾਂ ਰਾਜਾ ਉਸ ਵਕਤ ਆਪਣੇ ਧਿਆਨ ਵਿਚ ਬੈਠਾ ਸੀ ਇਸ ਵਾਸਤੇ ਪੰਡਤ ਜੀ ਦਾ ਉਠ ਕੇ ਆਦਰ ਨਾ ਕੀਤਾ। ਪੰਡਤ ਜੀ ਆਪਣਾ ਨਿਰਾਦਰ ਸਮਝ ਕੇ ਗੁਸੇ ਹੋਏ ਹੋਏ ਚੁਪ ਕਰਕੇ ਆਪਣੇ ਘਰ ਨੂੰ ਮੁੜ ਆਏ। ਜਦ ਰਾਜੇ ਨੇ ਲੋਕਾਂ ਨੂੰ ਪੁਛਿਆ, ਕਿ ਭਈ ਅਜ ਪੰਡਤ ਜੀ ਕਥਾ ਕਰਨ ਕਿਉਂ ਨਹੀਂ ਆਏ ਤਾਂ ਸਰੋਤਾ ਜਨਾਂ ਨੇ ਦਸਿਆ ਕਿ ਮਹਾਰਾਜ ਪੰਡਤ ਜੀ ਆਏ ਸਨ, ਪਰ ਤੁਸੀਂ ਆਪਣੇ ਧਿਆਨ ਵਿਚ ਬੈਠ ਰਹੇ ਤੇ ਓਨਾਂ

ਦਾ ਉਠਕੇ ਸਤਿਕਾਰ ਨਾ ਕੀਤਾ, ਤਾਂ ਉਹ ਆਪਣਾ ਨਿਰਾਦਰ ਸਮਝ ਕੇ ਗੁਸੇ ਨਾਲ ਘਰ ਚਲੇ ਗਏ। ਜਦ ਰਾਜੇ ਨੇ ਇਹ ਗਲ ਸੁਣੀ ਤਾਂ ਪੰਡਤ ਜੀ ਦੇ ਲੈਣ ਲਈ ਇਕ ਆਦਮੀ ਭੇਜਿਆ, ਉਹ ਫੇਰ ਵੀ ਨਾ ਆਏ ਤਾਂ ਰਾਜਾ ਆਪ ਪੈਦਲ ਚਲਕੇ ਪੰਡਤ ਜੀ ਦੇ ਘਰ ਪੁਜਾ ਤੇ ਬੇਨਤੀ ਕੀਤੀ ਕਿ ਚਲ ਕੇ ਕਥਾ ਕਰੋ, ਪਰ ਪੰਡਤ ਜੀ ਬੜੇ ਕਰੋਧ ਵਿਚ ਸਨ, ਬਿਲਕੁਲ ਨਾ ਮੰਨੇ। ਰਾਜਾ ਆਪ ਮੁੜ ਆਇਆ ਇਕ ਦੋ ਹੋਰ ਆਦਮੀ ਭੇਜੇ, ਤਾਂ ਭੀ ਪੰਡਤ ਜੀ ਨਾ ਆਏ। ਆਖਰ ਇਕ ਭੰਗੀ ਨੇ ਸੁਣ ਕੇ ਕਿਹਾ, ਕਿ ਮਹਾਰਾਜ ਮੈਨੂੰ ਹੁਕਮ ਹੋਵੇ ਤਾਂ ਮੈਂ ਜਾ ਕੇ ਲੈ ਆਂਵਦਾ ਹਾਂ। ਤਾਂ ਰਾਜਾ ਕਹਿਣ ਲਗਾ, ਭਈ ਸਾਡੇ ਆਖੇ ਉਹ ਆਇਆ ਨਹੀਂ ਤੂੰ ਕੈਸੇ ਲੈ ਆਵੇਂਗਾ? ਭੰਗੀ ਕਹਿਣ ਲਗਾ ਹਜ਼ੂਰ! ਹੁਕਮ ਦਿਓ। ਤਾਂ ਰਾਜੇ ਨੇ ਕਿਹਾ ਜਾ ਲੈ ਆ। ਅਸੀਂ ਤਾਂ ਕਿਤਨੇ ਚਿਰ ਤੋਂ ਕਥਾ ਸੁਣਨ ਲਈ ਏਥੇ ਬੈਠੇ ਹਾਂ। ਤਾਂ ਭੰਗੀ ਆਗਿਆ ਪਾ ਕੇ ਪੰਡਤ ਜੀ ਦੇ ਘਰ ਦੇ ਬੂਹੇ ਅਗੇ ਪੁਜਾ ਤੇ ਜਾ ਆਵਾਜ਼ ਮਾਰੀ, ਪੰਡਤ ਜੀ! ਪੰਡਤ ਜੀ!! ਛੇਤੀ ਬਾਹਰ ਆਓ। ਪੰਡਤ ਜੀ ਨੇ ਆਵਾਜ਼ ਸੁਣੀ ਤੇ ਅੰਦਰੋਂ ਹੀ ਪੁਛਿਆ, ਭਈ ਤੂੰ ਕੌਣ ਹੈਂ? ਤਾਂ ਉਸ ਨੇ ਕਿਹਾ, ਜੀ ਮੈਂ ਭੰਗੀ ਹਾਂ ਤੇ ਆਪ ਦੇ ਪਾਸ ਅਰਜ ਕਰਨ ਆਇਆ ਹਾਂ। ਅਗੋਂ ਪੰਡਤ ਜੀ ਸੁਣ ਕੇ ਕਹਿਣ ਲਗੇ, ਭਈ ਮੈਂ ਚੰਡਾਲ ਦੇ ਮਥੇ ਨਹੀਂ ਲਗਦਾ। ਤਾਂ ਚੰਡਾਲ ਨੇ ਕਿਹਾ ਮਹਾਰਾਜ ਆਪ ਚੰਡਾਲ ਦੇ ਮਥੇ ਤੇ ਨਹੀਂ ਲਗਦੇ, ਪਰ ਆਪ ਨੇ ਮੇਰੇ ਭਰਾ ਨੂੰ ਕਿਉਂ ਅੰਦਰ ਰਖਿਆ ਹੋਇਆ ਹੈ, ਪੰਡਤ ਜੀ ਸੁਣ ਕੇ ਬੜੇ ਕਰੋਧ ਵਿਚ ਆਏ ਤੇ ਕਹਿਣ ਲਗੇ, ਤੂੰ ਝੂਠ ਬੋਲਦਾ ਹੈਂ, ਤਾਂ ਭੰਗੀ ਨੇ ਕਿਹਾ ਜੀ ਮੈਂ ਸਚਾ ਹਾਂ। ਜਦ ਪੰਡਤ ਜੀ ਨੇ ਫੇਰ

ਸੁਣਿਆ, ਤਾਂ ਅਗਾਂਹ ਵਧੇ ਤੇ ਵਧ ਕੇ ਕਹਿਣ ਲਗੇ, ਓ ਝੂਠੇ ਤੂੰ ਫੇਰ ਮੁੜ ਮੁੜ ਝੂਠ ਬੋਲਦਾ ਹੈਂ ? ਤਾਂ ਭੰਗੀ ਕਿਹਾ ਮਹਾਰਾਜ ਆਪ ਜਦ ਕਥਾ ਕਰਦੇ ਹੁੰਦੇ ਹੋ, ਤਾਂ ਮੈਂ ਦੂਰ ਖੜੋਤਾ ਕਈ ਵੇਰ ਕਥਾ ਸੁਣਦਾ ਹੁੰਦਾ ਹਾਂ ਤੇ ਆਪ ਕਈ ਵੇਰ ਕਹਿੰਦੇ ਹੁੰਦੇ ਹੋ ਕਿ ਕ੍ਰੋਧ ਚੰਡਾਲ ਰੂਪ ਹੈ ਤੇ ਜਿਸ ਦੇ ਹਿਰਦੇ ਵਿਚ ਵਸਦਾ ਹੈ, ਓਹਨੂੰ ਬੜੀ ਤਕਲੀਫ ਦੇਂਦਾ ਹੈ, ਸੋ ਪੰਡਤ ਜੀ ਕਰੋਧ ਰੂਪੀ ਚੰਡਾਲ ਮੇਰਾ ਭਰਾ ਆਪ ਦੇ ਹਿਰਦੇ ਰੂਪੀ ਘਰ ਵਿਖੇ ਇਸਥਿਤ ਹੈ ਸੋ ਆਪ ਇਸ ਨੂੰ ਬਾਹਰ ਕਢ ਦੇਵੋ ਤੇ ਚਲ ਕੇ ਕਥਾ ਕਰੋ, ਜਿਸ ਨੂੰ ਸੁਣ ਕੇ ਸਰੋਤਾ ਜਨ ਸੰਤੁਸ਼ਟ ਹੋਣ । ਤਾਂ ਪੰਡਤ ਜੀ ਇਤਨੀ ਗਲ ਸੁਣ ਕੇ, ਚੁਪ ਕਰਕੇ ਤੁਰ ਪਏ, ਜਾਕੇ ਕਥਾ ਕੀਤੀ ਤੇ ਕਰੋਧ ਰੂਪੀ ਚੰਡਾਲ ਨੂੰ ਹਿਰਦੇ ਰੂਪੀ ਘਰ ਵਿਚੋਂ ਕੱਢ ਕੇ ਦੂਰ ਕੀਤਾ। ਤਾਂ ਤੇ ਇਸ ਤੋਂ ਸਦਾ ਬਚਣਾ ਚਾਹੀਦਾ ਹੈ।

ਇਸ ਵਾਸਤੇ ਸਤਿਗੁਰੂ ਜੀ ਆਪਣੀ ਬਾਣੀ ਵਿਚ ਇਸ ਦੇ ਸਵਰੂਪ ਦਾ ਵਰਨਣ ਕਰਦੇ ਹੋਏ ਐਊਂ ਦਸਦੇ ਹਨ ਤੇ ਕਹਿੰਦੇ ਹਨ ਕਿ ਕਰੋਧਵਾਨ ਪੁਰਸ਼ਾਂ ਤੋਂ ਸਦਾ ਬਚੋ। ਯਥਾ ਗੁਰਵਾਕ :–

ਓਨਾ ਪਾਸਿ ਦੁਆਸਿ ਨ ਭਿਟੀਐ
ਜਿਨ ਅੰਤਰਿ ਕ੍ਰੋਧੁ ਚੰਡਾਲ ॥

[ਸ੍ਰੀ ਰਾਗ ਮ: ੪ ਪੰਨਾ ੪੦

ਸਲੋਕ

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥

ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥

[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੯

ਇਨ੍ਹਾਂ ਤੁਕਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਕ੍ਰੋਧੀ ਪੁਰਸ਼ ਦੀ ਸੰਗਤ ਨਾ ਕਰੋ ਤੇ ਆਪ ਵੀ ਕਿਸੇ ਨਾਲ ਨਰਾਜ਼ ਨਾ ਹੋਵੋ, ਸਗੋਂ ਨਿਮਰਤਾ ਸਹਿਤ ਜਗਤ ਵਿਚ ਰਹੋ। ਸਹੰਸਕ੍ਰਿਤੀ ਸਲੋਕਾਂ ਵਿਚ ਗੁਰੂ ਜੀ ਕ੍ਰੋਧ ਨੂੰ ਕਹਿੰਦੇ ਹਨ, ਕਿ ਹੇ ਕ੍ਰੋਧ ! ਤੂੰ ਕਲਾ ਦਾ ਮੂਲ ਹੈਂ, ਤੇ ਪੁਰਖ ਤੋਂ ਮੰਦੇ ਕੰਮ ਕਰਾਉਂਦਾ ਹੋਇਆ ਅਧੋਗਤੀ ਨੂੰ ਪੁਚਾ ਦੇਂਦਾ ਹੈਂ ਪਰ ਤੇਰੇ ਕੋਲੋਂ ਛੁਡਾਉਣ ਵਾਲਾ ਕੇਵਲ ਇਕ ਵਾਹਿਗੁਰੂ ਹੀ ਹੈ, ਯਥਾ ਗੁਰਵਾਕ :–

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥<br>
ਬਿਖਯੰਤ ਜੀਵੰ ਵਸੵੰ ਕਰੋਤਿ ਨਿਰੰਤੵੰ ਕਰੋਤਿ ਜਥਾ ਮਰਕਟਹ ॥<br>
ਅਨਿਕ ਸਾਸਨ ਤਾੜੰਤਿ ਜਮਦੂਤਹ<br>
ਤਵ ਸੰਗੇ ਅਧਮੰ ਨਰਹ ॥<br>
ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ<br>
ਸਰਬ ਜੀਅ ਰਖੵਾ ਕਰੋਤਿ ॥

[ਸਲੋਕ ਸਹਸਕ੍ਰਿਤੀ ਮ: ੫ ਪੰਨਾ ੩੧੫੮

ਸੋ ਜੀਵ ਨੂੰ ਚਾਹੀਏ ਕਿ ਇਸ ਕਰੋਧ ਚੰਡਾਲ ਤੋਂ ਸਦਾ ਹੀ ਬਚਿਆ ਰਹੇ ਤੇ ਪ੍ਰਮੇਸ਼ਰ ਦੀ ਭਗਤੀ ਕਰਕੇ ਆਪਣਾ ਜਨਮ ਸਫਲਾ ਕਰੇ।

॥ ਬੈਂਤ ॥

ਕਰੋਧ ਕਰਨ ਵਾਲੇ ਸਦਾ ਸੜਨ ਭੁਜਨ,<br>
ਝਗੜੇ ਅਤੇ ਫਸਾਦ ਵਧਾਨ ਬੇਲੀ।

ਰੂਪ ਧਾਰ ਕਰ ਸਦਾ ਚੰਡਾਲ ਵਾਲਾ,
ਕਰਦੇ ਆਪਣੇ ਆਪ ਦੀ ਹਾਨੀ ਬੇਲੀ।
ਜਪ, ਤਪ, ਬ੍ਰਤ ਆਦਿਕ ਸਾਰੇ ਰੁੜ੍ਹ ਜਾਂਦੇ,
ਚੰਗਾ ਕਰਮ ਨਾ ਕੋਈ ਕਮਾਨ ਬੇਲੀ।
ਜਿਨ੍ਹਾਂ ਮਾਰ ਕਰੋਧ ਨੂੰ ਚੂਰ ਕੀਤਾ,
ਕਰਦੇ 'ਭਗਤ' ਹਰਿ ਚਰਨ ਸਮਾਨ ਬੇਲੀ।



# ਲੋਭ

ਜਿਸ ਵਕਤ ਆਦਮੀ ਆਪਣੇ ਹਕ ਤੋਂ ਬਗੈਰ ਦੂਸਰੇ ਦੀ ਚੀਜ਼ ਥਦੋ ਬਦੀ ਲੈ ਲਵੇ, ਯਾਂ ਲਾਲਚ ਵਿਚ ਲਗ ਕੇ, ਧਰਮ ਨੂੰ ਦੂਰ ਤਿਆਗ ਕੇ, ਪੈਸੇ ਬਦਲੇ ਅਨੁਚਿਤ ਕੰਮ ਕਰੇ ਐਸਾ ਕਰਣ ਦਾ ਨਾਮ 'ਲੋਭ' ਹੈ।

ਸੋ ਇਹ ਲੋਭ ਆਦਮੀ ਨੂੰ ਆਦਮੀਯਤ ਤੋਂ ਡੇਗ ਦੇਂਦਾ ਹੈ ਤੇ ਜੋ ਜੋ ਅਨੁਚਿਤ ਕੰਮ ਹਨ, ਉਹ ਭੀ ਕਰਾ ਦੇਂਦਾ ਹੈ, ਇਸੀ ਵਾਸਤੇ ਸਿਆਣੇ ਲੋਕ ਕਹਿੰਦੇ ਹਨ ਕਿ 'ਲੋਭ ਪਾਪਾਂ ਦਾ ਮੂਲ ਹੈ' ਲੋਭ ਦੇ ਵਸ ਹੋ ਕੇ ਆਦਮੀ ਕਈ ਖੂਨ ਕਰਦੇ ਹਨ, ਕਈ ਭਰਾਵਾਂ ਨੂੰ ਮਾਰ ਦੇਂਦੇ ਹਨ, ਕਈ ਉਪੱਦਰ ਨਵੇਂ ਤੋਂ ਨਵੇਂ ਕਰਦੇ ਹਨ। ਇਸੀ ਵਾਸਤੇ ਹੀ 'ਲੋਭ ਪਾਪਾਂ ਦਾ ਮੂਲ ਹੈ' ਬਲਕਿ ਲੋਭੀ ਪੁਰਸ਼ ਲੋਭ ਦੇ ਵਸ ਹੋ ਕੇ ਆਪਣੇ ਸਰੀਰ ਦਾ ਵੀ ਨਾਸ ਕਰ ਲੈਂਦੇ ਹਨ।

ਜੈਸੇ ਸਾਖੀ ਹੈ ਕਿ ਚਾਰ ਪੁਰਸ਼ ਧਨ ਕਮਾਵਨ ਲਈ ਪ੍ਰਦੇਸ ਤੁਰੇ, ਤਾਂ ਕੁਦਰਤ ਨਾਲ ਰਸਤੇ ਵਿਚ ਹੀ ਧਨ ਦੀ ਦੇਗ ਲਭ ਪਈ। ਉਹ ਦੇਖ ਕੇ ਬੜੇ ਖੁਸ਼ ਹੋਏ ਤੇ ਫੇਰ ਸਲਾਹ

ਕੀਤੀ, ਭਈ ਧਨ ਤਾਂ ਪ੍ਰਾਪਤ ਹੋ ਗਿਆ ਹੈ ਹੁਣ ਰੋਟੀਆਂ ਖਾ ਲਈਏ। ਤਾਂ ਦੋ ਆਦਮੀ ਦੇਗ ਕੋਲ ਰਾਖੇ ਬੈਠੇ ਤੇ ਦੋ ਰੋਟੀਆਂ ਪਕਵਾਣ ਵਾਸਤੇ ਕਿਸੇ ਨਜਦੀਕ ਦੇ ਨਗਰ ਗਏ। ਰਾਹ ਵਿਚ ਸਲਾਹ ਕੀਤੀ ਕਿ ਜੇ ਉਨ੍ਹਾਂ ਦੂਹਾਂ ਨੂੰ ਮਾਰ ਦੇਈਏ, ਤਾਂ ਸਾਡੇ ਕੋਲ ਚੋਖਾ ਧਨ ਹੋ ਜਾਵੇਗਾ। ਇਹ ਸਲਾਹ ਪਕਾ ਕੇ ਉਨ੍ਹਾਂ ਦੀਆਂ (ਜੋ ਦੇਗ ਕੋਲ ਬੈਠੇ ਸਨ) ਰੋਟੀਆਂ ਵਿਚ ਜ਼ਹਿਰ ਪਵਾ ਆਂਦਾ ਕਿ ਖਾ ਕੇ ਆਪੇ ਮਰ ਜਾਣਗੇ। ਉਧਰੋਂ ਦੇਗ ਦੇ ਰਾਖਿਆਂ ਨੇ ਸਲਾਹ ਕੀਤੀ ਜੋ ਉਨ੍ਹਾਂ ਦੋਹਾਂ (ਜੋ ਰੋਟੀਆਂ ਲੈਣ ਗਏ ਸਨ) ਨੂੰ ਮਾਰ ਦੇਈਏ, ਤਾਂ ਸਾਡੇ ਕੋਲ ਚੋਖਾ ਧਨ ਹੋ ਜਾਏਗਾ। ਜਦੋਂ ਉਹ ਪ੍ਰਸ਼ਾਦੇ ਲੈ ਕੇ ਪੁਜੇ, 'ਜੇਹਾ ਵੇਖੈ ਤੇਹਾ ਵੇਖ' ਤਾਂ ਦੇਗ ਦੇ ਰਾਖਿਆਂ ਨੇ ਓਹਨਾਂ ਨੂੰ ਗਲੀਂ ਬਾਤੀਂ ਪਾ ਕੇ ਮਾਰ ਦਿਤਾ ਤੇ ਆਪ ਬੜੇ ਪ੍ਰਸੰਨ ਹੋ ਕੇ ਪ੍ਰਸ਼ਾਦ ਛਕਣ ਲਗੇ ਤੇ ਮਨ ਵਿਚ ਕਿਹਾ ਕਿ ਪ੍ਰਸ਼ਾਦੇ ਛਕ ਕੇ ਧਨ ਪਦਾਰਥ ਲੈ ਚਲਾਂਗੇ। ਜਦੋਂ ਉਨ੍ਹਾਂ ਰੋਟੀਆਂ ਖਾਧੀਆਂ ਤਾਂ ਉਹ ਭੀ ਮਰ ਗਏ, ਸੋ ਲੋਭ ਦੇ ਵਸ ਹੋ ਕੇ ਚੌਹਵਾਂ ਨੇ ਆਪਣੇ ਪ੍ਰਾਣ ਦੇ ਦਿਤੇ ਤੇ ਮਾਇਆ ਜਿਉਂ ਦੀ ਤਿਉਂ ਉਥੇ ਹੀ ਪਈ ਰਹੀ। ਇਸੀ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ :-

ਲੋਭੀ ਕਾ ਵੇਸਾਹੁ ਨ ਕੀਜੈ ਜੇਕਾ ਪਾਰਿ ਵਸਾਇ ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥
[ਸਲੋਕ ਵਾਰਾਂ ਤੇ ਵਧੀਕ ਮ: ੧ ਪੰਨਾ ੧੪੧੭

ਗੁਰੂ ਜੀ ਕਹਿੰਦੇ ਹਨ ਕਿ ਲੋਭੀ ਆਦਮੀ ਦਾ ਬਿਲਕੁਲ ਹੀ ਵਿਸਾਹ ਨ ਕਰੋ, ਭਾਵੇਂ ਦਰਿਆਓਂ ਪਾਰ ਹੀ

ਰਹਿੰਦਾ ਹੋਵੇ, ਕਿਉਂਕਿ ਅੰਤ ਵੇਲੇ ਓਥੇ ਢੋਂਦਾ ਹੈ, ਜਿਥੇ ਕਿ ਹੱਥ ਨਾ ਪਹੁੰਚ ਸਕੇ, ਭਾਵ ਕਿ ਜਿਥੇ ਕੋਈ ਪੇਸ਼ ਨਾ ਜਾ ਸਕੇ। ਇਸੀ ਤਰ੍ਹਾਂ ਗੁਰੂ ਜੀ ਸਹੰਸਕ੍ਰਿਤ ਸਲੋਕਾਂ ਵਿਚ ਦਸਦੇ ਹਨ–

ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਜ ਲਜਯਾ॥
ਅਕਰਣੰ ਕਰੋਤਿ ਅਖਾਦ੍ਿ ਖਾਦ ਅਸਾਜੰ ਸਾਜਿ ਸਮੰਜਯਾ ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪਿ੍ ਨਾਨਕ ਹਰਿ ਨਰ ਹਰਹ ॥

[ਸਲੋਕ ਸਹੰਸਕ੍ਰਿਤੀ ਮ: ੫ ਪੰ: ੧੩੫੮

ਇਸ ਸ਼ਬਦ ਵਿਚ ਗੁਰੂ ਜੀ ਨੇ ਲੋਭ ਦੇ ਕੰਮ ਦਸੇ ਹਨ, ਕਿ ਕੇਹੜੇ ਕੇਹੜੇ ਅਨੁਚਿਤ ਕੰਮ ਏਹ ਕਰਦਾ ਹੈ ਤੇ ਕਹਿੰਦੇ ਹਨ ਕਿ ਹੇ ਨਿਰੰਕਾਰ! ਏਸ ਤੋਂ ਬਚਾ ਲੈ। ਇਕ ਤੂੰ ਹੀ ਏਸ ਤੋਂ ਬਚਾਉਣ ਵਾਲਾ ਹੈਂ ਤੇ ਸਾਨੂੰ ਲੋਭ ਤੋਂ ਬਚਣ ਲਈ ਇਸ ਪ੍ਰਕਾਰ ਉਪਦੇਸ਼ ਦੇਂਦੇ ਹਨ। ਯਥਾ ਗੁਰਵਾਕ:–

ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮੁ ਭੁਲਾਹਿਗਾ ॥

[ਮਾਰੂ ਕਬੀਰ ਜੀਉ ਪੰਨਾ ੧੧੦੬

ਸਲੋਕ ॥

ਲਾਲਚ ਝੂਠ ਬਿਕਾਰ ਮੋਹ ਬਿਆਪਤ ਅੰਧ ।
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥

[ਗਉੜੀ ਬਾਵਨ ਅਖਰੀ ਮ: ੫ ਪੰਨਾ ੨੫੨

ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥

[ਆਸਾ ਮ: ੧ ਪੰਨਾ ੪੧੯

ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥

[ਰਾਮਕਲੀ ਕੀ ਵਾਰ ਰਾਇ ਬਲਵੰਡ ਪੰਨਾ ੯੬੭

ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥
[ਨਟ ਮ: ੪ ਪੰਨਾ ੯੮੩

ਫਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥
[ਸਲੋਕ ਸ਼ੇਖ ਫਰੀਦ ਜੀ ਕੇ ਪੰਨਾ ੧੩੭੮

ਸੋ ਇਹਨਾਂ ਗੁਰੂ ਜੀ ਦੇ ਉਪਦੇਸ਼ਾਂ ਤੋਂ ਪਤਾ ਲਗਦਾ ਹੈ, ਕਿ ਲੋਭ ਕੈਸੀ ਬੁਰੀ ਚੀਜ਼ ਹੈ, ਜਿਸ ਤੋਂ ਬਚਨ ਦਾ ਉਪਦੇਸ਼ ਗੁਰੂ ਜੀ ਬਾਰੰਬਰ ਦੇਂਦੇ ਹਨ। ਜੀਵ ਨੂੰ ਚਾਹੀਏ ਕਿ ਧਰਮ ਦੀ ਕਿਰਤ ਕਰਕੇ ਨਿਰਬਾਹ ਕਰੇ ਤੇ ਲੋਭ (ਜੋ ਪਾਪਾਂ ਦਾ ਮੂਲ ਹੈ ਤੇ ਪਰਮੇਸ਼੍ਵਰ ਦੀ ਪ੍ਰਾਪਤੀ ਤੋਂ ਦੂਰ ਰਖਦਾ ਹੈ) ਤੋਂ ਸਦਾ ਹੀ ਬਚਿਆ ਰਹੇ।

ਸਤਿਗੁਰੂ ਜੀ ਲੋਭੀ ਪੁਰਸ਼ ਦੀ ਬਾਬਤ ਇਸ ਪ੍ਰਕਾਰ ਦਸਦੇ ਹਨ—

ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥
ਲੋਭੀ ਜੰਤੁ ਨਾ ਜਾਣਈ ਭਖੁ ਅਭਖੁ ਸਭ ਖਾਇ ॥
[ਸ੍ਰੀ ਰਾਗ ਮ: ੫ ਪੰਨਾ ੫੦

ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥
ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥
[ਕਲਿ: ਅਸਟ: ਮ: ੪ ਪੰਨਾ ੧੩੨੬

ਦੇਖੋ ਇਹਨਾਂ ਵਾਕਾਂ ਵਿਚ ਗੁਰੂ ਜੀ ਲੋਭੀ ਪੁਰਸ਼ ਨੂੰ ਹਲਕਾਏ ਕੂਕਰ ਦੀ ਪਦਵੀ ਦੇਂਦੇ ਹਨ ਤੇ ਦਸਦੇ ਹਨ ਕਿ ਜਿਸ ਤਰ੍ਹਾਂ ਹਲਕਾਇਆ ਕੁਤਾ ਚੰਗੀ ਮੰਦੀ ਖਾਣ ਵਾਲੀ ਚੀਜ਼ ਨਹੀਂ ਪਰਖਦਾ, ਇਸ ਤਰ੍ਹਾਂ ਲੋਭੀ ਪੁਰਸ਼ ਲੋਭ ਦੇ ਵਸ ਹੋ ਕੇ ਭੱਖ ਅਭੱਖ ਸਭ ਚੀਜ਼ਾਂ ਛਕ ਜਾਂਦਾ ਹੈ ਤੇ ਜਿਥੇ

ਕਿਥੇ ਆਪਣੇ ਮਤਲਬ ਦੀ ਗੱਲ ਹੀ ਕਰਦਾ ਹੈ ਤੇ ਐਸੇ ਕੰਮ ਕਰਨ ਕਰ ਕੇ ਹੀ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ। ਸੋ ਜੀਵ ਨੂੰ ਚਾਹੀਏ ਕਿ ਲੋਭ ਤੋਂ ਬਚ ਕੇ ਰਹੇ ਤੇ ਗੁਰੂ ਜੀ ਦੇ ਇਸ ਵਾਕ ਨੂੰ ਸਦਾ ਯਾਦ ਰਖੇ :-

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

[ਸਾਰੰਗ ਕੀ ਵਾਰ ਮ: ੧ ਪੰਨਾ ੧੨੪੫

ਕਬਿਤ

ਲੋਭ ਅਖਵਾਂਦਾ ਹੈ ਜਗ ਪਾਪਾਂ ਮੂਲ ਸੰਦਾ,
ਲੋਭ ਦਾ ਪਿਆਰ ਦਿਲੋਂ ਦੇਈਏ ਵਿਸਾਰ ਜੀ।
ਲੋਭ ਸਦਾ ਦਿਲ ਵਿਚੋਂ ਧਰਮ ਨੂੰ ਦੂਰ ਕਰੇ,
ਵੀਰਾਂ ਨੂੰ ਵਿਛੋੜੇ ਫਿਕ ਪਾਵੇ ਵਿਚ ਪਿਆਰ ਜੀ।
ਚੋਰੀ, ਯਾਰੀ, ਠਗੀ ਅਤੇ ਖੂਨ ਹੈ ਕਰਾਂਵਦਾ ਬਹੁ,
ਇਸ ਤੋਂ ਬਚਾਵੇ ਗੁਰ ਸੰਗਤ ਕਰਤਾਰ ਜੀ।
ਤਾਂ ਤੇ 'ਭਗਤ' ਲੋਭ ਦਾ ਖਿਆਲ ਦਿਲੋਂ ਦੂਰ ਕਰੋ,
ਤਿਆਗ ਕਰ ਲੋਭ ਜਸ ਖੱਟੀਐ ਸੰਸਾਰ ਜੀ।



# ✻ ਅਹੰਕਾਰ ✻

ਜੋ ਆਦਮੀ ਆਪਣੇ ਆਪ ਨੂੰ ਸਭਨਾਂ ਨਾਲੋਂ ਚੰਗਾ ਸਮਝਦਾ ਹੈ ਤੇ ਦੂਸਰਿਆਂ ਨੂੰ ਮਾੜੇ ਸਮਝਦਾ ਹੈ ਤੇ ਸਦਾ ਆਪਣੀ ਮਗਰੂਰੀ ਵਿਚ ਰਹਿੰਦਾ ਹੈ ਐਸੇ ਖਿਆਲ ਨੂੰ ਮਨ ਵਿਚ ਰੱਖਣ ਦਾ ਨਾਮ 'ਅਹੰਕਾਰ' ਹੈ।

ਇਹ ਅਹੰਕਾਰ ਬੁਰੀ ਬਲਾ ਹੈ, ਜਿਸ ਦੇ ਦਿਲ ਵਿਚ ਆ ਵਸੇ, ਉਹ ਪੁਰਸ਼ ਆਪਣੇ ਆਪ ਨੂੰ ਪਰਬਤ ਸਮਝਦਾ ਹੈ ਤੇ ਦੂਸਰਿਆਂ ਨੂੰ ਰਾਈ ਸਮਾਨ ਸਮਝਦਾ ਹੈ। ਜੇਹੜਾ ਆਦਮੀ ਨੇਕ ਕੰਮ ਕਰ ਕੇ ਯਾ ਬੰਦਗੀ ਕਰ ਕੇ ਮਾਨ ਪ੍ਰਤਿਸ਼ਟਾ ਸੰਯੁਕਤ ਹੋ ਜਾਂਦਾ ਹੈ, ਜੇ ਕਦੇ ਉਸ ਦੇ ਦਿਲ ਵਿਚ ਅਹੰਕਾਰ ਹੋ ਜਾਵੇ, ਤਾਂ ਮਾਨ ਪ੍ਰਤਿਸ਼ਟਾ ਉਸ ਦੀ ਨਜ਼ਰ ਨਹੀਂ ਆਂਵਦੀ। ਤਾਂ ਤੇ ਮਲੂਮ ਹੋਇਆ ਕਿ ਅਹੰਕਾਰ ਜੀਵ ਨੂੰ ਉਚੀ ਪਦਵੀ ਤੋਂ ਡੇਗ ਕੇ, ਨੀਵੇਂ ਤਾਂ ਸੁਟ ਦੇਂਦਾ ਹੈ, ਕਿਉਂਕਿ ਮਹਾਰਾਜ ਜੀ ਦਸਦੇ ਹਨ–

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕ ਸੁਣਾਵਹਿ ॥

[ਮਾਰੂ ਵਾਰ ੧ ਮ: ੩, ਪੰ: ੧੦੮੯

ਗੁਰੂ ਨਿਰੰਕਾਰ ਨੂੰ ਵੀ ਅਹੰਕਾਰ ਚੰਗਾ ਨਹੀਂ ਲਗਦਾ ਕਿਉਂਕਿ ਮਹਾਰਾਜ ਜੀ ਕਹਿੰਦੇ ਹਨ :–

ਊਚਾ ਚੜੈ ਸੁ ਪਵੈ ਪਇਆਲਾ ॥
ਧਰਨਿ ਪੜੈ ਤਿਸੁ ਲਗੈ ਨ ਕਾਲਾ ॥ [ਆਸਾ ਮ: ੫ ਪੰ: ੩੭੪

ਮਹਾਰਾਜ ਜੀ ਦਸਦੇ ਹਨ, ਕਿ ਜੇਹੜਾ ਅਹੰਕਾਰ ਕਰ ਕੇ ਬਹੁਤਾ (ਆਪਣੇ ਆਪ) ਵਡਾ ਹੋ ਜਾਂਦਾ ਹੈ, ਉਹ ਪਤਾਲ

ਵਿਚ ਭਾਵ ਨੀਚੇ ਗਿਰ ਪੈਂਦਾ ਹੈ ਤੇ ਗਿਰਦਿਆਂ ਰਤਾ ਜਿੰਨੀ ਵੀ ਦੇਰ ਨਹੀਂ ਲਗਦੀ। (ਦੇਖੋ ਪੁਰਾਣੇ ਇਤਿਹਾਸ ਤੇ ਗੁਰਬਾਣੀ ਦਸਦੀ ਹੈ ਕਿ ਜਦ ਬ੍ਰਾਹਮਣਾਂ ਨੇ ਕਬੀਰ ਸਾਹਿਬ ਜੀ ਨੂੰ ਸ਼ੂਦਰ ਸਮਝ ਕੇ, ਤੇ ਆਪਣੇ ਆਪ ਨੂੰ ਉਚਾ ਸਮਝ ਕੇ ਸ੍ਰੀ ਕਬੀਰ ਜੀ ਦੀ ਬਦਨਾਮੀ ਕਰਨ ਲਈ ਕਬੀਰ ਸਾਹਿਬ ਦੇ ਨਾਮ ਤੇ ਆਪੇ ਚਿਠੀਆਂ ਲਿਖ ਦਿਤੀਆਂ ਜੈਸਾ ਕਿ ਪਿਛੇ ਦਸਿਆ ਹੈ ਕਿ ਮੇਰੇ ਘਰ ਜੱਗ ਹੈ,ਤੁਸੀਂ ਦਰਸ਼ਨ ਦੇਵੋ। ਸੋ ਵਾਹਿਗੁਰੂ ਨੇ ਕਬੀਰ ਜੀ ਦਾ ਜੱਗ ਆਪ ਪੂਰਾ ਕੀਤਾ ਤੇ ਅਹੰਕਾਰੀ ਦੇਖਕੇ ਸ਼ਰਮਿੰਦੇ ਹੋਏ)।

ਇਸੀ ਤਰ੍ਹਾਂ ਬ੍ਰਾਹਮਣਾਂ ਨੇ ਸ੍ਰੀ ਨਾਮਦੇਵ ਜੀ ਨੂੰ ਦੇਹੁਰੇ ਦੇ ਬੂਹੇ ਅਗੇ ਭਗਤੀ ਕਰਦਿਆਂ ਨੂੰ ਧੱਕੇ ਮਾਰ ਕੇ ਪਿਛੇ ਸੁਟ ਦਿਤਾ-

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖਿ ਲਾਇਆ ॥

[ਆਸਾ ਮ: ੪ ਛੰਤ ਪੰਨਾ ੪੫੧

ਵਾਹਿਗੁਰੂ ਨੇ ਅਹੰਕਾਰੀਆਂ ਵਲ ਪਿੱਠ ਕਰ ਕੇ ਨਾਮਦੇਵ ਵਲ ਦੇਹੁਰੇ ਦਾ ਮੁਖ ਕਰ ਦਿਤਾ। ਉਸ ਵੇਲੇ ਦਾ ਪ੍ਰਸੰਗ ਸ੍ਰੀ ਨਾਮਦੇਵ ਜੀ ਆਪਣੀ ਬਾਣੀ ਵਿਚ ਐਊਂ ਲਿਖਦੇ ਹਨ :-

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥

ਹੀਨੜੀ ਜਾਤ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮ ਕਾਹੇ ਕਉ ਆਇਆ ॥੧॥ਰਹਾਉ॥
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥ ੨ ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥

ਭਗਤ ਜਨਾਂ ਕਉ ਦੇਹੁਰਾ ਫਿਰੈ ॥ [ਭੈਰਉ ਨਾਮਦੇਵ ਜੀ ਪੰ:੧੧੬੪

ਸੋ ਪ੍ਰਤੱਖ ਦਰਸਨ ਦੇ ਕੇ ਨਿਹਾਲ ਕੀਤਾ ਤੇ ਦੁਨੀਆਂ ਨੂੰ ਪ੍ਰਗਟ ਕਰ ਦਿਤਾ, ਕਿ ਵਾਹਿਗੁਰੂ ਇਸ ਪ੍ਰਕਾਰ ਅਹੰਕਾਰੀਆਂ ਨੂੰ ਪਿਠ ਦੇ ਕੇ, ਭਗਤਾਂ ਦੀ ਸਹਾਇਤਾ ਕਰਦਾ ਹੈ ।

ਸੋ ਇਹਨਾਂ ਸਾਖੀਆਂ ਤੋਂ ਪਤਾ ਚਲਦਾ ਹੈ ਕਿ ਵਾਹਿਗੁਰੂ ਨੂੰ ਅਹੰਕਾਰੀ ਪੁਰਸ਼ ਕਦੇ ਵੀ ਪਿਆਰੇ ਨਹੀਂ ਲਗਦੇ । ਏਸੇ ਵਾਸਤੇ ਗੁਰੂ ਜੀ ਨੇ ਅਹੰਕਾਰ ਨੂੰ ਜਨਮ ਮਰਨ ਦੇ ਗੇੜ ਵਿਚ ਪਾਉਣ ਵਾਲਾ ਦਸਿਆ ਹੈ ਤੇ ਕਿਹਾ ਹੈ, ਹੇ ਅਹੰਕਾਰ ! ਤੇਰੇ ਨਾਲ ਸਾਥ ਕਰਨ ਕਰਕੇ ਪੁਰਖ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ ਤੇ ਵਾਹਿਗੁਰੂ ਨਿਰੰਕਾਰ ਤੇਰੇ ਤੋਂ ਬਚਾਈ ਰੱਖੇ ਯਥਾ ਗੁਰਵਾਕ –

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸਤੀਰਨਹ ॥
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥

[ਸਲੋਕ ਸਹੰਸਕ੍ਰਿਤੀ ਮ: ਪੰ ਪੰਨਾ ੧੩੫੮

ਤੇ ਸਾਨੂੰ ਇਸ ਤੋਂ ਬਚਣ ਦਾ ਉਪਦੇਸ਼ ਦੇਂਦੇ ਹਨ–
ਮੇਰੇ ਮਨਿ ਤਜਿ ਨਿੰਦਾ ਹਉਮੈ ਅਹੰਕਾਰੁ ॥

[ਸ੍ਰੀ ਰਾਗ ਮ: ੩ ਪੰ: ੨੯

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥

[ਸ੍ਰੀ ਰਾਗ ਮ: ੩ ਪੰਨਾ ੩੯

ਅਗੇ ਸਾਹਿਬ ਦਸਦੇ ਹਨ, ਕਿ ਜਿਨ੍ਹਾਂ ਅਹੰਕਾਰ ਨੂੰ ਮਾਰ ਲਿਆ ਹੈ, ਉਹੋ ਹੀ ਬਹਾਦਰ ਹਨ ਤੇ ਐਸੇ ਜੀਵਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਪ੍ਰਗਟ ਹੁੰਦਾ ਹੈ । ਯਥਾ

ਗੁਰਵਾਕ–

ਨਾਨਕ ਸੋ ਸੂਰਾ ਵਰੀਆਮੁ
ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥
[ਸ੍ਰੀ ਰਾਗ ਕੀ ਵਾਰ ਮ: ੩ ਪੰਨਾ ੮੬

ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿਪ੍ਰਗਟਾਇਆ ਜੀਉ॥
[ਮਾਝ ਮ: ੫ ਪੰਨਾ ੧੦੪

ਇਤਿਆਦਿਕ ਬੇਅੰਤ ਸ਼ਬਦਾਂ ਦਵਾਰਾ ਅਹੰਕਾਰ ਨੂੰ ਤਿਆਗਣ ਦਾ ਉਪਦੇਸ਼ ਗੁਰੂ ਜੀ ਦਸਦੇ ਹਨ, ਸੋ ਜੀਵ ਨੂੰ ਚਾਹੀਏ ਕਿ ਅਹੰਕਾਰ ਤੋਂ ਸਦਾ ਹੀ ਬਚ ਕੇ ਨਿੰਮ੍ਰਤਾ ਭਾਵ ਨੂੰ ਹਿਰਦੇ ਵਿਚ ਸਦਾ ਹੀ ਧਾਰਨ ਕਰੇ ਤੇ ਲੋਕ ਪਰਲੋਕ ਵਿਚ ਸੁਖ ਪਾਵੇ।

## ਕਬਿਤ*

ਸਭ ਤੋਂ ਵਡੇਰਾ ਰੋਗ ਹੈਗਾ ਹੈ ਹੰਕਾਰ ਸੰਦਾ,
ਸਤਿਗੁਰ ਬਾਣੀ ਵਿਚ ਆਪ ਫੁਰਮਾਂਵਦੇ।
ਸ਼ਬਦ ਇਲਾਜ ਏਹਦਾ ਦਸਦੇ ਨੇ ਗੁਰੂ ਆਪ,
ਕਮਾਂਵਦੇ ਨੇ ਜੇਹੜੇ ਸੋਈ ਜਗ ਤਰ ਜਾਂਵਦੇ।
ਰਖਦੇ ਨੇ ਦਿਲ ਵਿਚ ਜੇਹੜੇ ਮਗਰੂਰੀ ਸਦਾ,
ਜਨਮ ਮਰਨ ਵਿਚ ਸਦਾ ਦੁਖ ਹੈਣ ਪਾਂਵਦੇ।
ਤਾਂ ਤੈ ਅਹੰਕਾਰ ਸੰਦਾ ਕਰੋ ਨਾ ਪਿਆਰ ਦਿਲ,
ਤਿਆਗਿਆ 'ਭਗਤ' ਜਿਨ੍ਹਾਂ ਸਦਾ ਸੁਖ ਪਾਂਵਦੇ।

---

* ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥
[ਆਸਾ ਦੀ ਵਾਰ ਮ: ੨ ਪੰਨਾ ੪੬੬

# ਤ੍ਰਿਸ਼ਨਾ

ਜੋ ਪੁਰਸ਼ ਰਾਤ ਦਿਨੇ ਮਰੂੰ ਮਰੂੰ ਕਰਦਾ ਤੇ ਮਾਇਆ ਦੀ ਪ੍ਰਾਪਤੀ ਲਈ (ਸੰਤੋਖ ਭੁਲਾ ਕੇ ਭੱਜਾ ਫਿਰਦਾ ਹੈ ਤੇ ਕਹਿੰਦਾ ਹੈ, ਉਹ ਪਦਾਰਥ ਵੀ ਮੈਨੂੰ ਮਿਲ ਜਾਵੇ, ਉਹ ਭੀ ਮੈਨੂੰ ਮਿਲ ਜਾਵੇ, ਐਸਾ ਕਰਨ ਦਾ ਨਾਮ ਤ੍ਰਿਸ਼ਨਾ ਹੈ।

ਇਹ ਤ੍ਰਿਸ਼ਨਾ ਬੜੀ ਜ਼ੋਰਾਵਰ ਹੈ, ਇਸ ਦੇ ਮਗਰ ਲੱਗ ਕੇ ਆਦਮੀ ਰਾਤ ਦਿਨੇ ਭੱਜਾ ਫਿਰਦਾ ਹੈ ਤੇ ਹਰ ਵਕਤ ਤ੍ਰਿਸ਼ਨਾਲੂ ਹੋ ਕੇ ਹਾਉਕੇ ਲੈਂਦਾ ਹੈ ਤੇ ਮਨ ਵਿਚ ਦੁਖੀ ਹੁੰਦਾ ਹੈ। ਭਲਾ ਜੀ ਗਰੀਬ ਵਿਚਾਰੇ ਨੇ ਤਾਂ ਮਾਇਆ ਬਦਲੇ ਝੂਰਨਾ ਹੀ ਹੋਇਆ (ਗੁਰਮੁਖ ਨਹੀਂ ਝੂਰਦੇ ਸਦਾ ਵਾਹਿਗੁਰੂ ਦੀ ਰਜ਼ਾ ਵਿਚ ਪ੍ਰਸੰਨ ਰਹਿੰਦੇ ਹਨ) ਪਰ ਜਿਨ੍ਹਾਂ ਨੂੰ ਵਾਹਿਗੁਰੂ ਨੇ ਪਦਾਰਥ ਬਖਸ਼ੇ ਹਨ ਤੇ ਸਰਦਾਰੀਆਂ ਜਾਗੀਰਾਂ ਬਲਕਿ ਰਾਜ ਭਾਗ ਭੀ ਬਖਸ਼ਿਆ ਹੈ, ਇਹ ਤ੍ਰਿਸ਼ਨਾਂ ਉਹਨਾਂ ਨੂੰ ਵੀ ਟਿਕਣ ਨਹੀਂ ਦਿੰਦੀ ਤੇ ਰਾਤ ਦਿਨੇ ਭਜਾਈ ਫਿਰਦੀ ਹੈ। ਬਲਕਿ ਜਿਨ੍ਹਾਂ ਨੇ ਰਾਜ ਭਾਗ ਤਿਆਗ ਦਿਤੇ, ਉਨ੍ਹਾਂ ਦੇ ਵੀ ਮਗਰ ਪਈ ਫਿਰਦੀ ਹੈ ਉਨ੍ਹਾਂ ਨੂੰ ਵੀ ਭਰਮਾ ਲੈਂਦੀ ਹੈ। ਦੇਖੋ ਰਾਜਾ ਭਰਥਰੀ ਜੀ ਨੂੰ ਜਦ ਵੈਰਾਗ ਹੋਇਆ ਤਾਂ ਉਨ੍ਹਾਂ ਰਾਜ ਭਾਗ ਤਿਆਗ ਦਿਤਾ ਤੇ ਜੋਗ ਮਤ ਨੂੰ ਧਾਰਣ ਕਰ ਲਿਆ, ਪਰ ਤ੍ਰਿਸ਼ਨਾ ਨੇ ਓਥੇ ਵੀ ਪਿੱਛਾ ਨਾ ਛਡਿਆ। ਇਕ ਦਿਨ ਭਰਥਰੀ ਜੀ ਤੁਰੇ ਜਾਂਦੇ ਸਨ ਤਾਂ ਰਾਹ ਵਿਚ ਕਿਸੇ ਪੁਰਖ ਦੀ ਥੁਕ

ਪਈ ਹੋਈ ਸੀ, ਇਹਨਾਂ ਲਾਲ ਸਮਝ ਕੇ ਉਸ ਨੂੰ ਚੁਕਣ ਲਈ ਹੱਥ ਪਾਇਆ, ਤਾਂ ਥੁਕ ਨਾਲ ਹੱਥ ਭਰ ਗਿਆ ਤੇ ਕਹਿਣ ਲਗੇ ਕਿ "ਰਾਜ ਭਾਗ ਤੇ ਸਾਰੇ ਦੁਨਿਆਵੀ ਸੁਖ ਛਡੇ, ਪਰ ਹੇ ਤ੍ਰਿਸ਼ਨਾ! ਤੂੰ ਮੇਰਾ ਪਿੱਛਾ ਨਾ ਛਡਿਆ।

ਦੋਹਰਾ

ਰਤਨ ਜੜਤ ਮੰਦਰ ਤਜੇ ਅਰ ਸਖੀਅਨ ਕੇ ਸਾਥ ॥
ਰੇ ਮਨ ਧੋਖੇ ਲਾਲ ਕੇ ਭਰੇ ਪੀਕ ਸੇ ਹਾਥ ॥

ਸੋ ਐਸਾ ਪਸਚਾਤਾਪ ਕਰਨ ਲਗੇ। ਸੋ ਇਸ ਛੋਟੀ ਜਿਹੀ ਸਾਖੀ ਤੋਂ ਪਤਾ ਲਗਦਾ ਹੈ ਕਿ ਤ੍ਰਿਸ਼ਨਾ ਜੀਵ ਪਰ ਕੈਸੀ ਪਰਬਲ ਹੈ। ਏਹ ਜੀਵ ਦਾ ਖਹਿੜਾ ਨਹੀਂ ਛਡਦੀ ਤੇ ਜਿਸ ਦੇ ਚਿਤ ਵਿਚ ਵਸਦੀ ਹੈ ਉਸ ਨੂੰ ਉੱਤਮ ਪਦਵੀ ਤੋਂ ਡੇਗ ਕੇ ਨੀਵੇਂ ਸੁਟ ਦੇਂਦੀ ਹੈ ਤੇ ਤ੍ਰਿਸ਼ਨਾ ਵਾਲਾ ਪੁਰਸ਼ ਸਦੀਵ ਕਾਲ ਭੁਖਾ ਹੀ ਰਹਿੰਦਾ ਹੈ, ਜੈਸੇ ਗੁਰੂ ਜੀ ਦੱਸਦੇ ਹਨ :-

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥

[ਜਪੁਜੀ ਸਾਹਿਬ ਪੰਨਾ ੧

ਸਾਹਿਬ ਕਹਿੰਦੇ ਹਨ ਕਿ ਭਾਵੇਂ ਸਾਰੀ ਦੁਨੀਆਂ ਦਾ ਪਦਾਰਥ (ਜੋ ਕਿ ਅਠਾਰਾਂ ਭਾਰ ਗਿਣਿਆ ਗਿਆ ਹੈ) ਤ੍ਰਿਸ਼ਨਾਲੂ ਪੁਰਸ਼ ਨੂੰ ਦੇ ਦੇਈਏ ਅਥਵਾ ਉਸ ਨੂੰ ਮਿਲ ਜਾਏ ਤਾਂ ਭੀ ਉਹ ਰੱਜਦਾ ਨਹੀਂ, ਬਲਕਿ ਏਸ ਤ੍ਰਿਸ਼ਨਾਂ ਨੇ ਸਰੀਰ ਦੇ ਹਰ ਇਕ ਇੰਦਰੇ ਤੇ ਆਪਣਾ ਕਬਜ਼ਾ ਕੀਤਾ ਹੋਇਆ ਹੈ, ਜੈਸੇ ਗੁਰੂ ਜੀ ਦਸਦੇ ਹਨ-

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥

ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥

[ਵਾਰ ਮਾਝ ਮ: ੨ ਪੰਨਾ ੧੪੭

ਵਾਹਵਾ ! ਸਤਿਗੁਰੂ ਜੀ ਦਸਦੇ ਹਨ ਕਿ ਇੰਦ੍ਰਿਆਂ ਦੀ ਭੁਖ ਨਹੀਂ ਉਤਰਦੀ ਤੇ ਜੀਵ ਭੁਖੇ ਦੀ ਭੁਖ ਕਿਸ ਤਰ੍ਹਾਂ ਦੂਰ ਹੋਵੇ (ਇੰਦ੍ਰਿਆਂ ਦਾ ਮਾਲਕ ਜੀਵ ਹੀ ਹੈ, ਪਰ ਇਹ ਕਈ ਵੇਰ ਜੀਵ ਨੂੰ ਆਪਣੇ ਮਗਰ ਲਾ ਲੈਂਦੇ ਹਨ ਤੇ ਕਈ ਵੇਰ ਆਪ ਲਗ ਜਾਦੇ ਹਨ, ਜਿਸ ਦਾ ਜ਼ਿਆਦਾ ਜ਼ੋਰ ਪੈ ਜਾਵੇ, ਪਰ ਬਹੁਤ ਅਖਤਿਆਰ ਜੀਵ ਦਾ ਹੈ ਤੇ ਇਹਨਾਂ ਨੂੰ ਆਪਣੇ ਕਾਬੂ ਵਿਚ ਰਖ ਸਕਦਾ ਹੈ) ਪਰ ਨਾਲ ਹੀ ਸਤਿਗੁਰੂ ਜੀ ਬਚਾਉ ਦਾ ਤਰੀਕਾ ਦਸਦੇ ਹਨ, ਕਿ ਵਾਹਿਗੁਰੂ ਦਾ ਗੁਣਾਨੁਵਾਦ ਕਰ ਕੇ ਜੀਵ ਉਸ ਦੇ ਗੁਣਾਂ ਵਿਚ ਹੀ ਸਮਾ ਜਾਵੇ ਤਾਂ ਤ੍ਰਿਸ਼ਨਾਂ ਤੋਂ ਬਚ ਸਕਦਾ ਹੈ। ਸੋ ਸਤਿਗੁਰੂ ਜੀ ਦੇ ਚਰਨਾਂ ਦੇ ਪਿਆਰੇ ਵਿਰਲੇ ਹੀ ਗੁਰਮੁਖ ਐਸੇ ਹੁੰਦੇ ਹਨ ਜੋ ਤ੍ਰਿਸ਼ਨਾਂ ਤੋਂ ਬਚਦੇ ਹਨ।

ਇਸੀ ਵਾਸਤੇ ਗੁਰੂ ਜੀ ਬਾਣੀ ਵਿਚ ਐਉਂ ਦਸਦੇ ਹਨ-

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥
ਪਰੈ ਪਰੈ ਹੀ ਕਉ ਲੁਝੀ ਹੇ ॥੧॥
ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥ ੨ ॥
ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ॥
ਗੁਣ ਨਿਧਿ ਨਹੀ ਗਾਇਆ ॥
ਮਨ ਬਿਖੈ ਹੀ ਮਹਿ ਲੁਝੀ ਹੇ ॥ ੩ ॥

ਜਾਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧ ਸੰਗਿ ਮਾਇਆ ਤਰੈ ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥ [ਗਉੜੀ ਮ: ੫ ਪੰਨਾ ੨੧੩

ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥
ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥
[ਵਾਰ ਗੂਜਰੀ ਮ: ੩ ਪੰਨਾ ੫੧੭

ਵਡੇ ਵਡੇ ਰਾਜਨ ਅਰੁ ਭੂਮਨ ਤਾਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥ ੧ ॥
ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ਰਹਾਉ॥
ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾਕੀ ਮਿਟੈ ਨ ਭੂਖਾ ॥
ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥
ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥
[ਧਨਾਸਰੀ ਮ: ੫ ਪੰਨਾ ੬੭੨

ਤ੍ਰਿਸਨਾ ਬੂਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰਬਚਨੀ ਪ੍ਰਭ ਸਿਉ ਲਾਗੈ ਪੂਰਨਧਿਆਨੁ॥੧॥ਰਹਾਉ॥
ਮਹਾ ਕਲੋਕ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥੧॥
[ਧਨਾਸਰੀ ਮ: ੫ ਪੰਨਾ ੬੮੨

ਅੰਦਰਿ ਤ੍ਰਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥
ਮੋਹੁ ਕੁਟੰਬੁ ਸਭੁ ਕੂੜਿ ਹੈ ਕੂੜਿ ਰਹਿਆ ਲਪਟਾਇ ॥
ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥
ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥

ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥

[ਸਲੋਕ ਵਾਰਾਂ ਤੇ ਵਧੀਕ ਮ: ੪ ਪੰਨਾ ੧੪੨੪

ਸੋ ਇਤਿਆਦਿਕ ਉਪਦੇਸ਼ ਦਵਾਰਾ ਗੁਰੂ ਜੀ ਤ੍ਰਿਸ਼ਨਾ ਦਾ ਹਾਲ ਦਸਦੇ ਹਨ ਤੇ ਕਹਿੰਦੇ ਹਨ ਕਿ ਇਸ ਤੋਂ ਬਚਾਉ ਕੇਵਲ ਗੁਰੂ ਜੀ ਦੀ ਓਟ ਲੈਣੇ ਕਰਕੇ ਹੀ ਹੋ ਸਕਦਾ ਹੈ, ਸੋ ਜੀਵ ਨੂੰ ਚਾਹੀਦਾ ਹੈ, ਕਿ ਇਸ ਤੋਂ ਬਚਣ ਲਈ ਸਾਧ ਸੰਗਤ ਵਿਚ ਜਾਵੇ ਤੇ ਗੁਰ ਚਰਨਾਂ ਦੀ ਓਟ ਲੈ ਕੇ ਤ੍ਰਿਸ਼ਨਾ ਨੂੰ ਦਗਧ ਕਰੇ ਤੇ ਸੰਤੋਖ ਨੂੰ ਦਿਲ ਵਿਚ ਧਾਰਨ ਕਰੇ।

ਕਬਿਤ

ਤ੍ਰਿਸ਼ਨਾ ਘਨੇਰੀ ਲਗ ਰਹੀ ਸਾਰੇ ਜਗ ਉਤੇ,
ਹਰ ਇਕ ਜੀਵ ਤਾਈਂ ਫਿਰੇ ਹੈ ਭਜਾਂਵਦੀ।
ਰਾਜ ਭਾਗ ਤਿਆਗ ਜੇਹੜੇ ਦੁਨੀਆਂ ਤੋਂ ਅੱਡ ਹੋਏ,
ਓਨ੍ਹਾਂ ਦੇ ਵੀ ਮਨ ਵਿਚ ਜਾਇ ਹੈ ਸਮਾਂਵਦੀ।
ਧਾਂਵਦੀ ਸੰਸਾਰ ਉਤੇ, ਟਿਕਣ ਨਾ ਦੇਵੇ ਕਿਸੇ,
ਪਰ ਗੁਰਮੁਖਾਂ ਤੋਂ ਏਹ ਦੂਰ ਹੈ ਨਸਾਂਵਦੀ।
ਤਾਂ ਤੇ ਏਹਨੂੰ ਦੂਰ ਕਰ ਰੱਖੀਏ ਸੰਤੋਖ ਦਿਲ,
ਜੀਵ ਨੂੰ "ਭਗਤ" ਸਾਧ ਸੰਗਤ ਬਚਾਂਵਦੀ।



# ਹਿੰਸਾ

ਆਪਣੇ ਸੁਖ ਅਰ ਬਿਭੂਤੀ ਦੀ ਬ੍ਰਿਧੀ ਵਾਸਤੇ ਜੀਵਾਂ ਦੀ ਕੁਰਬਾਨੀ ਯਗਯ ਆਦਿਕਾਂ ਵਿਚ ਕਰਨੀ ਅਤੇ ਜ਼ੁਲਮ ਕਰ ਕੇ ਪ੍ਰਾਣੀਆਂ ਨੂੰ ਸਤਾਉਣ ਦਾ ਨਾਉਂ 'ਹਿੰਸਾ' ਹੈ।

ਹਿੰਸਾ ਦੇ ਕਰਨ ਵਾਲਾ ਪੁਰਸ਼ ਪਾਪ ਕਰਨ ਤੋਂ ਬਿਲਕੁਲ ਨਹੀਂ ਸੰਗਦਾ, ਬਲਕਿ ਦੇਵੀ ਦੇਵਤਿਆਂ ਦੇ ਅਗੇ ਕੁਰਬਾਨੀ (ਪੂਜਾ) ਕਰਨ ਲਈ (ਜੋ ਕਿ ਨਿਰਜੀਵ) ਪੱਥਰ ਆਦਿਕਾਂ ਦੀਆਂ ਮੂਰਤਾਂ ਬਣੀਆਂ ਹੋਈਆਂ ਹਨ ਜੀਵਾਂ (ਬਕਰੇ ਆਦਿਕਾਂ) ਨੂੰ ਮਾਰਦੇ ਹਨ। ਜੈਸੇ ਗੁਰੂ ਜੀ ਦਸਦੇ ਹਨ-

ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤਕਾਲ ਕਉ ਭਾਰੀ ॥
[ਗਉੜੀ ਬੈਰਾ: ਕਬੀਰ ਜੀ ਪੰਨਾ ੩੩੨

ਸੋ ਹਿੰਸਾ ਕਰਨ ਵਾਲਾ ਹਿੰਸਕ ਪੁਰਸ਼ ਕਦੀ ਵੀ ਕਿਸੇ ਤੇ ਦਇਆ ਨਹੀਂ ਕਰਦਾ, ਸੋ ਦਇਆ ਤੋਂ ਬਿਨਾਂ ਸਿਧ ਪੁਰਸ਼ ਵੀ ਕਸਾਈ ਰੂਪ ਹੈ ਤੇ ਲੇਖਾ ਜ਼ਰੂਰ ਦੇਣਾ ਪਵੇਗਾ। ਜੈਸੇ ਗੁਰਵਾਕ ਹੈ-

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥
[ਸਲੋਕ ਕਬੀਰ ਜੀ ਪੰ: ੧੩੭੫

ਕਿਉਂਕਿ ਦਇਆ ਹੀ ਧਰਮ ਦਾ ਮੂਲ ਹੈ ਤੇ ਹਿੰਸਕ ਪੁਰਸ਼ ਰਾਤ ਦਿਨ ਜੀਵਾਂ ਦੇ ਮਾਰਨ ਵਾਸਤੇ ਤੱਤਪਰ ਰਹਿੰਦਾ ਹੈ ਤੇ ਮਾਇਆ ਦੇ ਵਧਾਉਣ ਵਾਸਤੇ ਕਈਆਂ ਆਦਮੀਆਂ ਦਾ

ਗਲ ਘੁਟਦਾ ਹੈ, ਸੋ ਹਿੰਸਾ ਬੁਰੀ ਬਲਾ ਹੈ। ਇਸੀ ਵਾਸਤੇ ਗੁਰੂ ਜੀ ਇਸ ਤੋਂ ਬਚਣ ਦਾ ਉਪਦੇਸ਼ ਦੇਂਦੇ ਹਨ ਤੇ ਦਸਦੇ ਹਨ–

ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥

[ਸਾਰੰਗ ਨਾਮਦੇਵ ਜੀ ਪੰ: ੧੨੫੩

ਇਹਨਾਂ ਤੁਕਾਂ ਵਿਚ ਹਿੰਸਕ ਜੀਵ ਦੀ ਦਸ਼ਾ ਦਾ ਵਰਣਨ ਕਰਕੇ ਦਸਿਆ ਹੈ ਤੇ ਇਸ ਤੋਂ ਬਚਣ ਦਾ ਉਪਦੇਸ਼ ਦਿਤਾ ਹੈ, ਪਰ ਇਹ ਹਿੰਸਾ ਆਦਿਕ ਕਰਮ ਤਾਂ ਹੀ ਦੂਰ ਹੋ ਸਕਦੇ ਹਨ, ਜੇ ਸਤਿਗੁਰੂ ਜੀ ਦੇ ਚਰਨਾਂ ਨਾਲ ਭਰੋਸਾ ਹੋਵੇ। ਯਥਾ ਗੁਰਵਾਕ–

ਜਿਸੁ ਮਨੁ ਮਾਨੈ ਅਭਿਮਾਨੁ ਨ ਤਾਕਉ ਹਿੰਸਾ ਲੋਭੁ ਵਿਸਾਰੇ ॥

[ਸਾਰੰਗ ਮ: ੧ ਪੰਨਾ ੧੧੯੮

ਇਸੀ ਤਰ੍ਹਾਂ ਹਿੰਸਾ ਦੇ ਤਿਆਗਣ ਦਾ ਉਪਦੇਸ਼ ਪੰਚ ਤੰਤ੍ਰ ਵਿਚ ਇਸ ਪ੍ਰਕਾਰ ਲਿਖਿਆ ਹੈ ਤੇ ਦਸਿਆ ਹੈ, ਕਿ ਜੀਵਾਂ ਨੂੰ ਨਾ ਮਾਰਨਾ ਹੀ ਸਰੇਸ਼ਟ ਧਰਮ ਹੈ। ਯਥਾ–

ਜੀਵ ਅਹਿੰਸਾ ਧਰਮ ਹੈ ਸਰੇਸ਼ਟ ਪੁਰਖ ਭਾਖੰਤ ॥
ਤਾਂ ਤੇ ਸਤਿਗੁਣ ਯੂਥ ਕੋ ਬੁਧ ਜਨ ਨਾਂਹਿ ਹਨੰਤ ॥
ਜੋ ਹਿੰਸਕ ਜੀਵਨ ਹਨੈਂ ਤਾਂ ਕੋ ਨਿਰਦਯ ਜਾਨ ॥
ਨਰਕ ਮਾਂਹਿ ਸੋਈ ਜਾਤ ਹੈ ਸੁਭ ਮਾਰੇ ਬਹੁ ਹਾਨ ॥
ਬ੍ਰਿਛ ਕਾਟ ਪਸੁ ਮਾਰ ਕਰ ਸ੍ਰੋਣਤ ਕਾ ਕਰ ਕੀਚ ॥
ਯਦਿ ਸ੍ਵਰਗ ਮੇਂ ਜਾਤ ਹੈ ਕਾਸੋ ਨਰਕ ਨ ਬੀਚ ॥

[ਪੰਚ ਤੰਤ੍ਰ

ਸੋ ਇਹਨਾਂ ਤੁਕਾਂ ਤੋਂ ਵੀ ਪਤਾ ਲਗਦਾ ਹੈ ਕਿ ਹਿੰਸਾ ਕਰਨ ਵਾਲਾ ਪੁਰਸ਼ ਨਰਕਾਂ ਨੂੰ ਜਾਂਦਾ ਹੈ, ਇਸੀ ਵਾਸਤੇ ਸਿਆਣੇ ਪੁਰਸ਼ ਜੀਵ ਹਿੰਸਾ ਨਹੀਂ ਕਰਦੇ, ਬਲਕਿ ਬੁਧਵਾਨ ਬਹੁਤੇ ਵੈਰੀ ਵੀ ਹੋਣ, ਓਹਨਾਂ ਸਰੇਸ਼ਟ ਪੁਰਖਾਂ ਨੂੰ ਸੋ ਕਿ ਸਰੇਸ਼ਟ ਕਰਮ ਕਰਨ ਵਾਲੇ ਹਨ, ਨਹੀਂ ਮਾਰਦੇ। ਸੋ ਜੀਵ ਨੂੰ ਚਾਹੀਏ ਕਿ ਸਾਧ ਸੰਗਤ ਵਿਚ ਜਾ ਕੇ ਗੁਰੂ ਚਰਨਾਂ ਦੀ ਓਟ ਲਵੇ ਤੇ ਹਿੰਸਾ ਆਦਿਕ ਮੰਦ ਕਰਮਾਂ ਤੋਂ ਹਟ ਕੇ ਅਹਿੰਸਕ ਹੋ ਕੇ ਮਾਨਸ ਜਨਮ ਨੂੰ ਸਫਲਾ ਕਰੇ·

(ਇਹ ਹਿੰਸਾ ਆਦਿਕ ਮੋਹ ਦੇ ਦਾਸ ਦਾਸੀਆਂ ਹਨ।)

– ਕਬਿਤ –

ਜੀਵਾਂ ਉਤੇ ਦਇਆ ਕਰੇ ਹਿੰਸਾ ਦਾ ਤਿਆਗ ਕਰੇ,
ਧਰਮ ਦਾ ਮੁਢ ਇਹੋ ਜਗ ਵਿਚ ਜਾਨ ਜੀ।
ਪਾਪੀ ਜੇੜ੍ਹਾ ਜੀਵ ਹੋਵੇ ਉਸ ਦਾ ਨਾ ਬੇਲੀ ਕੋਈ,*
ਸਤਿਗੁਰੂ ਬਾਣੀ ਵਿਚ ਆਪ ਫੁਰਮਾਨ ਜੀ।
ਹਿੰਸਾ ਨੂੰ ਤਿਆਗ ਜੇਹੜੇ ਹੋਏ ਧਰਮਾਤਮਾਂ ਨੇ,
ਰਾਤ ਦਿਨੇ ਜਗ ਵਿਚ ਨੇਕੀਆਂ ਕਮਾਨ ਜੀ।
"ਭਗਤ" ਕਰਤ ਸਦਾ ਸ੍ਰੀ ਪਰਮਾਤਮਾਂ ਦੀ,
ਉਜਲਾ ਤੇ ਮੁਖ ਲੈ ਕੇ ਜਗ ਵਿਚੋਂ ਜਾਨ ਜੀ।

ਨੋਟ:--ਉਪਰ ਲਿਖੇ ਗੁਣ ਆਸੁਰੀ ਸੰਪ੍ਰਦਾ ਦੇ ਹਨ, ਜੀਵ ਨੂੰ ਚਾਹੀਏ ਕਿ ਇਹਨਾਂ ਤੋਂ ਸਦਾ ਹੀ ਬਚ ਕੇ ਦੈਵੀ ਸੰਪ੍ਰਦਾ ਦੇ ਗੁਣ ਧਾਰਨ ਕਰ ਕੇ ਮਾਨਸ ਜਨਮ ਨੂੰ ਸਫਲਾ ਕਰੇ।

* ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
[ਬਿਹਾਗੜਾ ਮ: ੫ ਪੰਨਾ ੫੪੬

# ਕਰਤੂਤ

ਅਗਿਆਨੀਆਂ ਪੁਰਸ਼ਾਂ ਦੀ ਮੰਡਲੀ ਵਿਚ ਧੰਨ ਧੰਨ ਕਰਾਉਣ ਦੀ ਇੱਛਾ ਨਾਲ ਮਰਣੇ ਪਰਣੇ ਆਦਿਕਾਂ ਵਿਚ ਬ੍ਰਿਥਾ ਧਨ ਬਰਬਾਦ ਕਰਨ ਨੂੰ ਲੋਕ ਕਰਤੂਤ ਆਖਦੇ ਹਨ।

ਸਾਰੀ ਦੁਨੀਆਂ ਦੇ ਲੋਕ ਭਾਵ ਕਿ ਦੁਨੀਆਂਦਾਰ ਵਧ ਤੋਂ ਵਧ ਕਰਤੂਤਾਂ ਕਰਦੇ ਹਨ, ਜੈਸਾ ਕਿ ਕਿਸੇ ਦੇ ਘਰ ਪੁਤ੍ਰ ਹੋਵੇ ਤੇ ਉਹ ਲੋਕਾਂ ਨੂੰ ਕਈ ਤਰ੍ਹਾਂ ਦੇ ਪਦਾਰਥ ਛਕਾਉਂਦਾ ਹੈ, (ਛਕਾਉਣਾ ਬੁਰਾ ਨਹੀਂ ਪਰ ਵਿਤ ਅਨੁਸਾਰ) ਛਕਣ ਵਾਲੇ ਲੋਕ ਤੇ ਹੋਰ ਲਾਗੀ ਆਦਿਕ ਉਸਦਾ ਬੜਾ ਜਸ ਗਾਉਂਦੇ ਤੇ ਕਹਿੰਦੇ ਹਨ ਕਿ ਇਸ ਨੇ ਬੜੀ ਕਰਤੂਤ ਕੀਤੀ ਹੈ। ਇਸੀ ਤਰ੍ਹਾਂ ਨਕ ਨਮੂਜ ਨੂੰ ਵਧਾਉਣ ਦੀ ਖਾਤਰ ਮੁੰਡਿਆਂ ਦੇ ਵਿਆਹ ਤੇ ਲੋਕ ਬੜੀ ਸੋਟ ਕਰਦੇ ਹਨ ਤੇ ਰਾਠਾ ਚਾਰੀ ਆਦਿਕ ਕਰਦੇ ਹਨ, ਕਿ ਸਾਡੀ ਕਰਤੂਤ ਮਸ਼ਹੂਰ ਹੋ ਜਾਵੇ। (ਕੰਮ ਕਰਨ ਵਾਲੇ ਲਾਗੀਆਂ ਨੂੰ ਉਹਨਾਂ ਦੇ ਕੰਮ ਮੂਜਬ ਲਾਗ ਦੇਣੇ ਜ਼ਰੂਰੀ ਹਨ ਪਰ ਵਾਧੂ ਲੋਕਾਂ ਨੂੰ ਧਨ ਐਵੇਂ ਦੇਣ ਦੀ ਕੋਈ ਲੋੜ ਨਹੀਂ) ਸੋ ਜੇਹੜੇ ਡੂਮ, ਮਰਾਸੀ ਤੇ ਭਰਾਈ ਆਦਿਕ ਪੇਸਿਆਂ ਦੇ ਯਾਰ ਹਨ, ਉਹ ਉਸ ਵਕਤ ਤੇ ਬੜੇ ਸੋਹਲੇ ਗਾਂਵਦੇ ਹਨ, ਪਰ ਫੇਰ ਕੰਮ ਵੇਲੇ ਕਦੀ ਲਭਦੇ ਹੀ ਨਹੀਂ। [ਲਾਗੀ ਦਾ ਅਰਥ ਹੈ ਲਾਗੇ ਰਹਿਣ ਵਾਲੇ ਅਥਵਾ ਕੰਮ ਕਰਨ ਵਾਲੇ]।

ਜੇਹੜੇ ਲੋਕ "ਕਰਤੂਤ" ਨੂੰ ਬਹੁਤ ਵੱਡੀ ਕਰਨ

ਖਾਤਰ ਤੇ ਨੱਕ ਨੂੰ ਦੁਨੀਆਂ ਵਿਚ ਮਸ਼ਾਹੂਰ ਕਰਨ ਖਾਤਰ ਵੇਸਵਾ ਦੇ ਤਮਾਸ਼ਿਆਂ ਆਦਿਕ ਤੇ ਖਰਚ ਕਰਦੇ ਹਨ ਕਿ ਸਾਡਾ ਨੱਕ ਦੁਨੀਆਂ ਵਿਚ ਰਹਿ ਜਾਵੇ ਪ੍ਰੰਤੂ ਗੁਰੂ ਜੀ ਐਸੇ ਪੁਰਸ਼ਾਂ ਨੂੰ ਜੋ ਕਿ ਤਮਾਸ਼ੇ ਆਦਿਕ (ਜੋ ਕਿ ਗੁਰਸਿੱਖੀ ਦੇ ਅਥਵਾ ਹਰ ਇਕ ਸਰੇਸ਼ਟ ਪੁਰਸ਼ ਦੇ ਉਲਟ ਹਨ) ਕਰਾਉਂਦੇ ਹਨ। ਨਕਟੇ (ਨੱਕ ਵੱਢੇ) ਦਸਦੇ ਹਨ ਤੇ ਕਹਿੰਦੇ ਹਨ ਕਿ ਉਨ੍ਹਾਂ ਦੇ ਨੱਕ ਨਹੀਂ ਹਨ। ਯਥਾ ਗੁਰਵਾਕ.–

ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ
ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥
[ਦੇਵ ਗੰਧਾਰੀ ਮ: ੪ ਪੰ: ੫੨੮

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥
[ਸੁਖਮਨੀ ਮ: ੫ ਪੰਨਾ ੨੬੭

ਸੋ ਐਸੇ ਪੁਰਸ਼ ਸੁੰਦਰ ਸਰੂਪ ਵਾਲੇ ਵੀ ਨਕਟੇ ਹੀ ਹਨ :–
ਨਾਨਕ ਵਿਣੁ ਨਾਵੈ ਨਕਂੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ ॥
[ਵਡਹੰਸ ਕੀ ਵਾਰ ਮ: ੩ ਪੰਨਾ ੫੯੦

ਸੋ ਇਹੋ ਜਿਹੀਆਂ ਕਰਤੂਤਾਂ ਕਰਨ ਵਾਲਿਆਂ ਨੂੰ ਇਨ੍ਹਾਂ ਨੁਕਸਾਨ ਦਾਇਕ ਕਰਤੂਤਾਂ ਤੋਂ ਹਟ ਜਾਣਾ ਚਾਹੀਦਾ ਹੈ ਤੇ ਉਹ ਕਰਤੂਤਾਂ ਕਰਨੀਆਂ ਚਾਹੀਦੀਆਂ ਹਨ, ਜੋ ਲੋਕ ਪ੍ਰਲੋਕ ਵਿਖੇ ਸਹਾਇਤਾ ਕਰਨ।

ਜੈਸਾ ਕਿ ਸਾਧ ਸੰਗਤ ਦੀ ਸੇਵਾ, ਗੁਰਦਵਾਰਿਆਂ ਦੀ ਸੇਵਾ, ਸਤਿ, ਸੰਤੋਖ, ਦਇਆ ਧਰਮ, ਵੀਚਾਰ ਆਦਿਕ ਨੂੰ ਹਿਰਦੇ ਵਿਚ ਧਾਰਣ ਕਰੀ ਰਖਣਾ, ਮਿੱਠਾ ਬੋਲਣਾ,

ਨਿਉਂ ਕੇ ਚਲਣਾ। ਦੁਨੀਆਂ ਵਿਚ ਏਹੋ ਕਰਤੂਤਾਂ ਯਸ ਦਿਵਾਉਣ ਵਾਲੀਆਂ ਹਨ। ਇਸੀ ਵਾਸਤੇ ਸਤਿਗੁਰਾਂ ਨੇ ਕਰਤੂਤਾਂ ਦੀ ਵਡੀ ਕਰਤੂਤ ਗੁਰ ਸਿੱਖੀ ਦਸੀ ਹੈ ਤੇ ਗੁਰਸਿੱਖ ਬਣਨ ਵਾਲੇ ਅਥਵਾ ਬਣੇ ਹੋਏ ਨੂੰ ਇਨ੍ਹਾਂ ਕਰਤੂਤਾਂ ਦੇ ਕਰਨ ਦਾ ਹੁਕਮ ਦੇਂਦੇ ਹਨ। ਯਥਾ ਗੁਰਵਾਕ :-

ਜਿਸ ਸੋਭਾ ਕਉ ਕਰਹਿ ਭਲੀ ਕਰਨੀ ॥
ਸਾ ਸੋਭਾ ਭਜੁ ਹਰਿ ਕੀ ਸਰਨੀ ॥ [ਸੁਖਮਨੀ ਮ: ੫ ਪੰ: ੨੯੮

ਸਗਲ ਧਰਮ ਮਹਿ ਊਤਮ ਧਰਮ ॥
ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥
ਸੰਤ ਸਭਾ ਕੀ ਲਾਗਹੁ ਸੇਵ ॥ [ਬਸੰਤ ਮ: ੫ ਪੰਨਾ ੧੧੮੨

ਇਨ੍ਹਾਂ ਤੁਕਾਂ ਵਿਚ ਸਭ ਤੋਂ ਵਡਾ ਯਸ ਲੈਣ ਦਾ ਤਰੀਕਾ ਤੇ ਧਰਮ, ਕਰਤੂਤ ਆਦਿਕ ਸਭ ਕੁਝ ਗੁਰੂ ਜੀ ਨੇ ਦਸ ਦਿਤਾ ਹੈ ਸੋ ਇਹ ਕਰਤੂਤਾਂ ਜੀਵ ਦਾ ਜਨਮ ਸਵਾਰਨ ਵਾਲੀਆਂ ਹਨ, ਇਨ੍ਹਾਂ ਲਛਣਾਂ ਤੋਂ ਬਿਨਾਂ ਜੀਵ ਨੂੰ ਮੁਕਤੀ ਵੀ ਨਹੀਂ ਮਿਲਦੀ ਤੇ ਜਨਮ ਮਰਨ ਦਾ ਗੇੜ ਬਝਿਆ ਰਹਿੰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਬਿਨੁ ਕਰਤੂਤੀ ਮੁਕਤਿ ਨ ਪਾਈਐ ॥
ਮੁਕਤਿ ਪਦਾਰਥੁ ਨਾਮੁ ਧਿਆਈਐ ॥
[ਗਉੜੀ ਮ: ੫ ਪੰਨਾ ੨੦੧

ਸੋ ਸਰੇਸ਼ਟ ਕਰਤੂਤਾਂ ਕਰਨ ਕਰਕੇ ਹੀ ਜੀਵ ਮੁਕਤੀ ਪ੍ਰਾਪਤ ਕਰ ਸਕਦਾ ਹੈ, ਸੋ ਜੀਵ ਨੂੰ ਚਾਹੀਏ ਕਿ ਸਦਾ ਹੀ ਸਰੇਸ਼ਟ ਕਰਤੂਤਾਂ ਕਰਕੇ ਸੁਜੱਸ ਦਾ ਭਾਗੀ ਬਣੇ।

ਖਾਤਰ ਤੇ ਨੱਕ ਨੂੰ ਦੁਨੀਆਂ ਵਿਚ ਮਸ਼ਾਹੂਰ ਕਰਨ ਖਾਤਰ ਵੇਸਵਾ ਦੇ ਤਮਾਸ਼ਿਆਂ ਆਦਿਕ ਤੇ ਖਰਚ ਕਰਦੇ ਹਨ ਕਿ ਸਾਡਾ ਨੱਕ ਦੁਨੀਆਂ ਵਿਚ ਰਹਿ ਜਾਵੇ ਪ੍ਰੰਤੂ ਗੁਰੂ ਜੀ ਐਸੇ ਪੁਰਸ਼ਾਂ ਨੂੰ ਜੋ ਕਿ ਤਮਾਸ਼ੇ ਆਦਿਕ (ਜੋ ਕਿ ਗੁਰਸਿੱਖੀ ਦੇ ਅਥਵਾ ਹਰ ਇਕ ਸਰੇਸ਼ਟ ਪੁਰਸ਼ ਦੇ ਉਲਟ ਹਨ) ਕਰਾਉਂਦੇ ਹਨ। ਨਕਟੇ (ਨੱਕ ਵੱਢੇ) ਦਸਦੇ ਹਨ ਤੇ ਕਹਿੰਦੇ ਹਨ ਕਿ ਉਨ੍ਹਾਂ ਦੇ ਨੱਕ ਨਹੀਂ ਹਨ। ਯਥਾ ਗੁਰਵਾਕ.–

ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ
ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥

[ਦੇਵ ਗੰਧਾਰੀ ਮ: ੪ ਪੰ: ੫੨੮

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥

[ਸੁਖਮਨੀ ਮ: ੫ ਪੰਨਾ ੨੬੭

ਸੋ ਐਸੇ ਪੁਰਸ਼ ਸੁੰਦਰ ਸਰੂਪ ਵਾਲੇ ਵੀ ਨਕਟੇ ਹੀ ਹਨ :–

ਨਾਨਕ ਵਿਣੁ ਨਾਵੈ ਨਕਟਾ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ ॥

[ਵਡਹੰਸ ਕੀ ਵਾਰ ਮ: ੩ ਪੰਨਾ ੫੯੦

ਸੋ ਇਹੋ ਜਿਹੀਆਂ ਕਰਤੂਤਾਂ ਕਰਨ ਵਾਲਿਆਂ ਨੂੰ ਇਨ੍ਹਾਂ ਨੁਕਸਾਨ ਦਾਇਕ ਕਰਤੂਤਾਂ ਤੋਂ ਹਟ ਜਾਣਾ ਚਾਹੀਦਾ ਹੈ ਤੇ ਉਹ ਕਰਤੂਤਾਂ ਕਰਨੀਆਂ ਚਾਹੀਦੀਆਂ ਹਨ, ਜੋ ਲੋਕ ਪ੍ਰਲੋਕ ਵਿਖੇ ਸਹਾਇਤਾ ਕਰਨ।

ਜੈਸਾ ਕਿ ਸਾਧ ਸੰਗਤ ਦੀ ਸੇਵਾ, ਗੁਰਦਵਾਰਿਆਂ ਦੀ ਸੇਵਾ, ਸਤਿ, ਸੰਤੋਖ, ਦਇਆ ਧਰਮ, ਵੀਚਾਰ ਆਦਿਕ ਨੂੰ ਹਿਰਦੇ ਵਿਚ ਧਾਰਣ ਕਰੀ ਰਖਣਾ, ਮਿੱਠਾ ਬੋਲਣਾ,

ਨਿਉਂ ਕੇ ਚਲਣਾ। ਦੁਨੀਆਂ ਵਿਚ ਏਹੋ ਕਰਤੂਤਾਂ ਯਸ ਦਿਵਾਉਣ ਵਾਲੀਆਂ ਹਨ। ਇਸੀ ਵਾਸਤੇ ਸਤਿਗੁਰਾਂ ਨੇ ਕਰਤੂਤਾਂ ਦੀ ਵਡੀ ਕਰਤੂਤ ਗੁਰ ਸਿੱਖੀ ਦਸੀ ਹੈ ਤੇ ਗੁਰਸਿੱਖ ਬਣਨ ਵਾਲੇ ਅਥਵਾ ਬਣੇ ਹੋਏ ਨੂੰ ਇਨ੍ਹਾਂ ਕਰਤੂਤਾਂ ਦੇ ਕਰਨ ਦਾ ਹੁਕਮ ਦੇਂਦੇ ਹਨ। ਯਥਾ ਗੁਰਵਾਕ :-

ਜਿਸ ਸੋਭਾ ਕਉ ਕਰਹਿ ਭਲੀ ਕਰਨੀ ॥
ਸਾ ਸੋਭਾ ਭਜੁ ਹਰਿ ਕੀ ਸਰਨੀ ॥ [ਸੁਖਮਨੀ ਮ: ੫ ਪੰ: ੨੯੮

ਸਗਲ ਧਰਮ ਮਹਿ ਊਤਮ ਧਰਮ ॥
ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥
ਸੰਤ ਸਭਾ ਕੀ ਲਾਗਹੁ ਸੇਵ ॥ [ਬਸੰਤ ਮ: ੫ ਪੰਨਾ ੧੧੯੨

ਇਨ੍ਹਾਂ ਤੁਕਾਂ ਵਿਚ ਸਭ ਤੋਂ ਵਡਾ ਯਸ ਲੈਣ ਦਾ ਤਰੀਕਾ ਤੇ ਧਰਮ, ਕਰਤੂਤ ਆਦਿਕ ਸਭ ਕੁਝ ਗੁਰੂ ਜੀ ਨੇ ਦਸ ਦਿਤਾ ਹੈ ਸੋ ਇਹ ਕਰਤੂਤਾਂ ਜੀਵ ਦਾ ਜਨਮ ਸਵਾਰਨ ਵਾਲੀਆਂ ਹਨ, ਇਨ੍ਹਾਂ ਲਛਣਾਂ ਤੋਂ ਬਿਨਾਂ ਜੀਵ ਨੂੰ ਮੁਕਤੀ ਵੀ ਨਹੀਂ ਮਿਲਦੀ ਤੇ ਜਨਮ ਮਰਨ ਦਾ ਗੇੜ ਬਝਿਆ ਰਹਿੰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਬਿਨੁ ਕਰਤੂਤੀ ਮੁਕਤਿ ਨ ਪਾਈਐ ॥
ਮੁਕਤਿ ਪਦਾਰਥੁ ਨਾਮੁ ਧਿਆਈਐ ॥
[ਗਉੜੀ ਮ: ੫ ਪੰਨਾ ੨੦੧

ਸੋ ਸਰੇਸ਼ਟ ਕਰਤੂਤਾਂ ਕਰਨ ਕਰਕੇ ਹੀ ਜੀਵ ਮੁਕਤੀ ਪ੍ਰਾਪਤ ਕਰ ਸਕਦਾ ਹੈ, ਸੋ ਜੀਵ ਨੂੰ ਚਾਹੀਏ ਕਿ ਸਦਾ ਹੀ ਸਰੇਸ਼ਟ ਕਰਤੂਤਾਂ ਕਰਕੇ ਸੁਜੱਸ ਦਾ ਭਾਗੀ ਬਣੇ।

॥ ਕਬਿਤ ॥

ਕੇਹੜੀ ਕਰਤੂਤ ਵਿਚ ਰੁਝਿਆ ਤੂੰ ਆਏ ਬੰਦੇ,
ਮਰਣ ਪਰਣ ਸਮੇਂ ਧਨ ਹੈਂ ਗਵਾਂਵਦਾ।
ਗਵਾਂਵਦਾ ਸੁਜੱਸ ਅਤੇ ਲੈਂਦਾ ਬਦਨਾਮੀ ਜਗ,
ਵਿਸ਼ਿਆਂ ਵਿਕਾਰਾਂ ਤਾਈਂ ਭਜ ਭਜ ਧਾਂਵਦਾ।
ਕਿਤੇ ਕਰਵਾਂਵਦਾ ਤਮਾਸ਼ੇ ਲਿਆਇ ਵੇਸਵਾ ਦੇ,
ਕਿਤੇ ਆਪ ਬੈਠ ਮਦ ਦੌਰ ਹੈ ਚਲਾਂਵਦਾ।
ਹਟ ਜਾ ਤੂੰ ਬੰਦੇ ਸਦਾ ਇਨ੍ਹਾਂ ਕਰਤੂਤਾਂ ਵਲੋਂ,
ਸੰਗਤ ਦੀ ਸੇਵਾ, ਧਰਮ, 'ਭਗਤ' ਨਾਲ ਜਾਂਵਦਾ।




ਜੋ ਕੰਮ ਆਦਮੀ ਰਾਤ ਦਿਨੇ ਕਰਦਾ ਹੈ ਚਾਹੇ ਚੰਗੇ ਚਾਹੇ ਮੰਦੇ, ਉਨ੍ਹਾਂ ਦਾ ਨਾਮ 'ਕਰਮ' ਹੈ।

ਆਪਣੇ ਕੀਤੇ ਹੋਏ ਕਰਮ ਹੀ ਜੀਵ ਨੂੰ ਸੁਖ ਦੁਖ ਅਰ ਜੂਨੀਆਂ ਦਾ ਕਾਰਨ ਹੁੰਦੇ ਹਨ, ਸਾਨੂੰ ਦੁਨੀਆਂ ਵਿਚ ਆਇਕੇ ਸਰੇਸ਼ਟ ਕਰਮ ਹੀ ਕਰਨੇ ਚਾਹੀਦੇ ਹਨ। ਕਿਉਂਕਿ ਜੈਸੇ ਧਰਤੀ ਵਿਚ ਕਿਸੇ ਚੀਜ਼ ਦਾ ਬੀਜ ਪਾਈਏ, ਤਾਂ ਓਹੋ ਹੀ ਬੀਜ ਉਗਦਾ ਹੈ, ਇਸੀ ਤਰ੍ਹਾਂ ਹਿਰਦੇ ਰੂਪ ਧਰਤੀ ਵਿਚ ਜੈਸਾ ਬੀਜ ਬੀਜੀਏ ਤੈਸਾ ਹੀ ਉਗਦਾ ਹੈ, ਜੈਸੇ ਸਾਹਿਬਾਂ ਨੇ ਕ੍ਰਿਹਾ ਹੈ :-

ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥
[ਸਲੋਕ ਵਾਰਾਂ ਤੇ ਵਧੀਕ ਮ: ੩ ਪੰਨਾ ੧੪੧੭

ਇਸ ਵਾਸਤੇ ਪੁਰਸ਼ ਨੂੰ ਚਾਹੀਦਾ ਹੈ ਕਿ ਮੰਦੇ ਕਰਮਾਂ ਦਾ ਤਿਆਗ ਕਰਕੇ, ਸਦਾ ਹੀ ਸਰੇਸ਼ਟ ਕਰਮ ਭਜਨ ਸੇਵਾ ਪਰਉਪਕਾਰ ਆਦਿਕ ਕਰੇ, ਕਿਉਂਕਿ ਏਥੇ ਦੁਨੀਆਂ ਵਿਚ ਅਸੀਂ ਪੂਰਬਲੇ ਕਰਮਾਂ ਦਾ ਫਲ ਭੋਗ ਰਹੇ ਹਾਂ ਤੇ ਏਥੇ ਜੋ ਕਰਮ ਕਰਨੇ ਹਨ, ਉਨ੍ਹਾਂ ਦਾ ਫਲ ਇਸ ਲੋਕ ਵਿਚ ਵੀ ਭੋਗਣਾ ਹੈ । ਜੋ ਕੋਈ ਸਰੇਸ਼ਟ ਕਰਮ ਕਰਦਾ ਹੈ ਉਸਦਾ ਨਾਮ ਜਗਤ ਵਿਚ ਮਹਾਤਮਾਂ ਜਨ ਅਥਵਾ ਦੇਵਤਾ ਆਦਿਕ ਕਿਹਾ ਜਾਂਦਾ ਹੈ ਤੇ ਮੰਦ ਕਰਮ ਕਰਨ ਵਾਲਿਆਂ ਦਾ ਨਾਮ ਠੱਗ, ਚੋਰ, ਬੁਰਿਆਰ, ਸਾਕਤ ਯਾ ਰਾਖਸ਼ ਆਦਿ ਕਿਹਾ ਜਾਂਦਾ ਹੈ । ਜੈਸੇ ਗੁਰੂ ਜੀ ਦਸਦੇ ਹਨ :–

ਸਾਧ ਕਰਮ ਜੋ ਪੁਰਖ ਕਮਾਵੈ ॥
ਨਾਮ ਦੇਵਤਾ ਜਗਤ ਕਹਾਵੈ ॥
ਕੁਕਿਰਤ ਕਰਮ ਜੋ ਜਗ ਮੋ ਕਰਹੀ ॥
ਨਾਮ ਅਸੁਰ ਤਾਕੋ ਜਗ ਧਰਹੀ ॥

[ਬਚਿਤ੍ਰ ਨਾਟਕ ਪਾ: ੧੦

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਸਭ ਕੁਛ ਕਰਮਾਂ ਉਪਰ ਹੀ ਨਿਰਭਰ ਹੈ। ਜੈਸੇ ਗੁਰੂ ਜੀ ਦਸਦੇ ਹਨ :–

ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥

[ਗਉੜੀ ਬੈਰਾਗਣ ਮ: ੧ ਪੰਨਾ ੧੫੭

ਸੋ ਜੇ ਕਰਮਾਂ ਉਪਰ ਹੀ ਨਿਬੜਨਾ ਹੈ ਤਾਂ ਜੀਵ ਨੂੰ ਸਦਾ ਹੀ ਸਰੇਸ਼ਟ ਕਰਮ ਕਰਨੇ ਯੋਗ ਹਨ।

ਇਸੀ ਤਰ੍ਹਾਂ ਗੁਰੂ ਸਾਹਿਬ ਜੀ ਕਰਮਾਂ ਦੀ ਬਾਬਤ ਇਸ

ਪ੍ਰਕਾਰ ਹੋਰ ਉਪਦੇਸ਼ ਦੇਂਦੇ ਹਨ। ਯਥਾ ਗੁਰਵਾਕ :–

ਆਪੇ ਬੀਜਿ ਆਪੇ ਹੀ ਖਾਹੁ ॥ [ਜਪੁਜੀ ਸਾਹਿਬ ਪੰ: ੪

ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥
[ਸ੍ਰੀ ਰਾਗ ਮ: ੫ ਪੰਨਾ ੭੮

ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥
[ਸ੍ਰੀ ਰਾਗ ਮ: ੩ ਪੰਨਾ ੩੩

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
[ਬਾਰਹਮਾਹ ਮਾਝ ਮ: ੫ ਪੰਨਾ ੧੩੪

ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ
ਪਾਪਿ ਕਮਾਣੈ ਪਾਪੀ ਜਾਣੀਐ ॥
[ਵਾਰ ਮਾਝ ਮ: ੨ ਪੰਨਾ ੧੩੮

ਜੈਸਾ ਬੀਜੈ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥
[ਵਾਰ ਮਾਝ ਮ: ੪ ਪੰ: ੩੦੯

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥
[ਆਸਾ ਮ: ੧ ਪਟੀ ਲਿਖੀ ਪੰਨਾ ੪੩੩

ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ।
[ਆਸਾ ਦੀ ਵਾਰ ਮ: ੧ ਪੰਨਾ ੪੬੮

ਬੀਜੁ ਬੋਵਸਿ ਭੋਗ ਭੋਗਹਿ ਕੀਆ ਆਪਣਾ ਪਾਵਏ ॥
[ਜੈਤਸਰੀ ਮ: ੫ ਪੰਨਾ ੭੦੫

ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥
ਆਪਨ ਕਰਮ ਆਪੇ ਹੀ ਬੰਧ ॥
ਆਵਨੁ ਜਾਵਨੁ ਮਾਇਆ ਧੰਧ ॥ [ਰਾਮਕਲੀ ਮ: ੫ ਪੰ: ੮੮੮

ਫਰੀਦਾ ਲੋੜੇ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥

ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥

[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੭੯

ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥

[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੮੩

ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

[ਬਾਰਹਮਾਹ ਮਾਝ ਮ: ੫ ਪੰਨਾ ੧੩੬

ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥

[ਆਸਾ ਮ: ੫ ਪੰਨਾ ੩੯੭

ਸੋ ਇਨ੍ਹਾਂ ਗੁਰ ਪ੍ਰਮਾਣਾਂ ਤੋਂ ਪਤਾ ਲਗਦਾ ਹੈ ਕਿ ਜੀਵ ਜੈਸੇ ਕਰਮ ਕਰਦਾ ਹੈ, ਤੈਸਾ ਹੀ ਉਸਨੂੰ ਫਲ ਪ੍ਰਾਪਤ ਹੁੰਦਾ ਹੈ ਤੇ ਨਾਲੇ ਦਸਿਆ ਹੈ ਕਿ ਐ ਦੁਨਾਆਂ ਦੇ ਲੋਕੋ! ਉਹ ਕਰਮ ਦੁਨੀਆਂ ਵਿਚ ਆ ਕੇ ਕਰੋ, ਜਿਨ੍ਹਾਂ ਕਰਮਾਂ ਦੇ ਕਰਨ ਕਰਕੇ ਵਾਹਿਗੁਰੂ ਦੀ ਦਰਗਾਹ ਵਿਚ ਮੁਖ ਉਜਲਾ ਲੈ ਕੇ ਜਾਵੋ।

ਸੋ ਜੀਵ ਨੂੰ ਚਾਹੀਏ ਕਿ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੇ, ਤੇ ਭਜਨ ਬੰਦਗੀ ਕਰੇ, ਤੇ ਫੇਰ ਗੁਰਦਵਾਰੇ ਜਾ ਕੇ ਪਾਠ ਕਰੇ ਯਾ ਸੁਣੇ ਤੇ ਸੇਵਾ ਕਰੇ, ਫਿਰ ਦਿਨੇਂ ਕਮਾਈ ਕਰੇ ਤੇ ਉਸ ਵਿਚੋਂ ਦਸਵੰਧ ਗੁਰੂ ਨਮਿੱਤ ਦੇਵੇ ਤੇ ਵੰਡ ਛਕੇ, ਇਤਿਆਦਿਕ ਸ਼ੁਭ ਕਰਮਾਂ ਦੇ ਕਰਨ ਕਰਕੇ ਇਸ ਦੁਨੀਆਂ ਤੋਂ ਜੀਵ ਸਰੇਸ਼ਟ ਕਰਮ ਕਰਦਾ ਹੋਇਆ ਮੁਖ ਉਜਲਾ ਲੈ ਕੇ ਨਿਰੰਕਾਰ ਦੀ ਦਰਗਾਹ ਵਿਚ ਪਹੁੰਚਦਾ ਹੈ। ਯਥਾ ਗੁਰਵਾਕ:–

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ [ਜਪੁਜੀ ਸਾ: ਪੰ: ੮

ਸੋ ਜੀਵ ਨੂੰ ਸਦਾ ਹੀ ਸ਼ੁਭ ਕਰਮ ਕਰਨੇ ਚਾਹੀਦੇ ਹਨ।

ਕਬਿੱਤ

ਕਰਮ ਸੋ ਕਮਾਈਏ ਸਦਾ ਜਗ ਵਿਚ ਆਇਕੇ ਤੇ,
ਜਿਨ੍ਹਾਂ ਕੰਮਾਂ ਨਾਲ ਸਾਨੂੰ ਮਿਲੇ ਕਲਿਆਨ ਜੀ।
ਵੈਰ ਤੇ ਵਿਰੋਧ ਸਦਾ ਮਨ 'ਚੋਂ ਮਿਟਾ ਦਈਏ,
ਭੈੜੇ ਕੰਮਾਂ ਵਾਲੀ ਕਦੀ ਰਖੀਏ ਨਾ ਕਾਨ ਜੀ।
ਮੰਦੇ ਕੰਮ ਤਿਆਗ ਜਿਨ੍ਹਾਂ ਲੀਤੀ ਏ ਸ਼ਰਨ ਗੁਰ,
*ਹਸੰਦੇ ਖਲੰਦੇ ਗੁਰਪੁਰ ਸਦ ਜਾਨ ਜੀ।
ਓਨ੍ਹਾਂ ਦਾ ਨਾਮ ਸਦਾ ਰਹਿੰਦਾ ਹੈ ਜਗਤ ਉਤੇ,
"ਭਗਤ" ਕਹੰਦੇ ਜੇਹੜੇ ਸੇਵਾ ਨੂੰ ਕਮਾਨ ਜੀ।

# ਉਦਮ

ਦਰਿਦ੍ਰ ਅਥਵਾ ਆਲਸ ਨੂੰ ਤਿਆਗ ਕੇ, ਜੋ ਪੁਰਸ਼ ਉਠ ਕੇ ਆਪ ਕੰਮ ਕਰ ਲੈਂਦਾ ਹੈ ਤੇ ਦੂਸਰੇ ਗੋਚਰਾ ਨਹੀਂ ਸੁਟਦਾ, ਉਨਦਾ ਨਾਉਂ 'ਉਦਮੀ' ਕਿਹਾ ਜਾਂਦਾ ਹੈ ਤੇ ਆਲਸ ਨੂੰ ਤਿਆਗ ਕੇ ਆਪ ਕੰਮ ਕਰ ਲੈਣ ਦਾ ਨਾਉਂ 'ਉਦਮ' ਹੈ।

ਉਦਮ ਦੁਨੀਆਂ ਵਿਚ ਬੜੀ ਚੰਗੀ ਚੀਜ਼ ਹੈ ਤੇ ਉਦਮ ਹੀ ਸਭ ਨੂੰ ਉਚਾ ਕਰਨ ਵਾਲਾ ਹੈ। ਜੈਸੇ ਵਸਿਸ਼ਟ ਜੀ

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨ੍ਹਦਿਆ ਖਾਵੰਦਿਆ
ਵਿਚੇ ਹੋਵੈ ਮੁਕਤਿ ॥ [ਵਾਰ ਗੂਜਰੀ ਮ: ੫ ਪੰ: ੫੨੨

ਨੇ ਸ੍ਰੀ ਰਾਮਚੰਦ੍ਰ ਜੀ ਨੂੰ ਕਿਹਾ ਸੀ ਕਿ ਹੇ ਰਾਮ ਪੁਰਸ਼ਾਰਥ ਹੀ ਤੇਰਾ ਦੇਵ ਹੈ, ਕਿਉਂਕਿ ਜੇਹੜਾ ਪੁਰਸ਼ ਆਲਸ ਨੂੰ ਤਿਆਗ ਕੇ, ਉਦਮੀ ਬਣ ਕੇ, ਹਰੀ ਜੱਸ ਨੂੰ ਗਾਉਂਦਾ ਹੈ, ਓਹੋ ਹੀ ਮਾਨੁਖਾ ਜਨਮ ਦਾ ਲਾਭ ਉਠਾ ਸਕਦਾ ਹੈ ਤੇ ਬੰਦਗੀ ਕਰਕੇ ਬੰਦਾ ਅਖਵਾਣ ਯੋਗ ਹੋ ਸਕਦਾ ਹੈ। ਵਪਾਰੀ ਆਦਮੀ ਉੱਦਮ ਕਰਕੇ ਹੀ ਵਪਾਰ ਕਰ ਸਕਦਾ ਹੈ, ਵਾਹੀ ਖੇਤੀ ਕਰਨ ਵਾਲਾ, ਪਾਂਧੀ, ਫੌਜੀ ਕੰਮ ਕਰਨ ਵਾਲੇ, ਤਮਾਸ਼ਾ ਆਦਿਕ ਕਰਨ ਵਾਲੇ ਹਰ ਇਕ ਜੀਵ ਆਪੋ ਆਪਣਾ ਕੰਮ ਉੱਦਮ ਕਰਕੇ ਹੀ ਕਰ ਸਕਦੇ ਹਨ। ਇਸੀ ਵਾਸਤੇ ਰਾਜਨੀਤ ਵਾਲੇ ਨੇ ਕਿਹਾ ਹੈ :-

ਬਿਨ ਉਦਮ ਕਹੁ ਕੌਣ ਕੋ ਮਿਲੇ ਤੇਲ ਤਿਲ ਮਾਂਹਿ ॥
ਬਿਨਾਂ ਹਿਲਾਏ ਕਰ ਕੇ ਕੈਸੇ ਗ੍ਰਾਸ ਪੇਟ ਮਹਿ ਜਾਇ ॥
[ਸਾ: ਕ:

ਭਾਵੇਂ ਤੇਲ ਤਿਲਾਂ ਵਿਚ ਹੁੰਦਾ ਹੈ, ਪਰ ਉਦਮ ਕੀਤੇ ਤੋਂ ਬਿਨਾਂ ਨਿਕਲ ਨਹੀਂ ਸਕਦਾ। ਭਾਵੇਂ ਪ੍ਰਸ਼ਾਦਾ ਅਗੇ ਰਖਿਆ ਹੋਵੇ, ਹੱਥ ਹਿਲਾਏ ਤੋਂ ਬਿਨਾਂ ਛਕਿਆ ਨਹੀਂ ਜਾਂਦਾ। ਮੁਸ਼ਕਲ ਤੋਂ ਮੁਸ਼ਕਲ ਕੰਮ ਵੀ ਉਦਮ ਨਾਲ ਛੇਤੀ ਹੋ ਸਕਦਾ ਹੈ।

ਗੁਰੂ ਮਤ ਵਿਚ ਵੀ ਉਦਮ ਕਰਨ ਦੀ ਬਾਬਤ ਬਹੁਤ ਉਪਦੇਸ਼ ਗੁਰੂ ਜੀ ਨੇ ਦਿਤਾ ਹੈ, ਜੈਸੇ :-

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

ਤੇ ਦਸਿਆ ਹੈ ਕਿ ਧਰਮ ਦੀ ਕਮਾਈ ਕਰਕੇ ਵੰਡ ਛਕਣਾ

ਹੀ ਠੀਕ ਹੈ। ਆਲਸੀ ਪੁਰਸ਼ ਜਿਹੜੇ ਕਿ ਵਿਹਲੇ ਹਰਿ ਕੇ ਲੋਕਾਂ ਦੇ ਸਿਰ ਤੇ ਗੁਜ਼ਾਰਾ ਕਰਦੇ ਹਨ, ਉਹ ਨਿੰਦਤ ਯੋਗ ਹਨ (ਸੰਤ ਮਹਾਤਮਾਂ ਇਹਨਾਂ ਤੋਂ ਬਾਹਰ ਹਨ ਜੇਹੜੇ ਕਿ ਭਜਨ ਬੰਦਗੀ ਕਰਦੇ ਹਨ) ਗੁਰੂ ਜੀ ਉਦਮ ਬਾਬਤ ਹੋਰ ਦਸਦੇ ਹਨ ਯਥਾ–

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥

[ਵਾਰ ਗੂਜਰੀ ਮ: ੫ ਪੰਨਾ ੫੨੨

ਗੁਰੂ ਜੀ ਕਹਿੰਦੇ ਹਨ ਕਿ ਭਾਈ ਤੂੰ ਉਦਮ ਕਰ ਕੇ ਆਪਣਾ ਜ਼ੀਵਨ ਬਤੀਤ ਕਰ, ਬਿਨਾਂ ਉਦਮ ਤੋਂ ਦੁਨੀਆਂ ਵਿਚ ਕਾਹਦਾ ਜੀਵਨ ਹੈ। ਜੇ ਪਰਾਏ ਹੱਥਾਂ ਵਲ ਹੀ ਵੇਖਦੇ ਰਹੇ ਤੇ ਉਡੀਕਦੇ ਰਹੇ ਕਿ ਕਦੋਂ ਮੈਨੂੰ ਫਲਾਣੀ ਚੀਜ਼ ਮਿਲੇ। ਇਸ ਜੀਵਨ ਨਾਲੋਂ ਤਾਂ ਮਰ ਜਾਣਾ ਹੀ ਚੰਗਾ ਹੈ, ਬਾਬਾ ਫਰੀਦ ਜੀ ਕਹਿੰਦੇ ਹਨ–

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥

[ਸਲੋਕ ਸੇਖ ਫਰੀਦ ਜੀ ਪੰਨਾ ੧੩੮੦

ਕਮਾਈ ਕਰ ਕੇ ਸੁਖ ਦੀ ਪ੍ਰਾਪਤੀ ਕਰ, (ਕਮਾਈ ਹੀ ਨੇਕੀ ਵਲ ਲਗਾ ਕੇ ਉਚ ਦਰਜੇ ਦੀ ਪ੍ਰਾਪਤੀ ਕਰੌਂਦੀ ਹੈ) ਤੇ ਪ੍ਰਭੂ ਨੂੰ ਧਿਆ ਕੇ ਤੇ ਪ੍ਰਭੂ ਦੇ ਚਰਨਾਂ ਨਾਲ ਮਿਲ ਜਾਹ, ਅਭੇਦ ਰੂਪ ਹੋ ਜਾਹ, ਫਿਰ ਤੇਰੀ ਜਨਮ ਮਰਨ ਦੀ ਚਿੰਤਾ ਮੁਕ ਜਾਏਗੀ। ਸਾਹਿਬ ਅਗੇ ਹੋਰ ਦਸਦੇ ਹਨ–

ਅਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥

ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥

[ਮਾਰੂ ਵਾਰ ਡਖਣੇ ਮ: ੫ ਪੰਨਾ ੧੦੯੬

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥

[ਸਲੋਕ ਕਬੀਰ ਜੀ ਕੇ ਪੰਨਾ ੧੩੭੧

ਜਿਨ੍ਹਾਂ ਨੇ ਉਦਮ ਕਰ ਕੇ ਆਪਣਾ ਜੀਵਨ ਸਵਾਰ ਲਿਆ ਹੈ ਓਹੋ ਹੀ ਚੰਗੇ ਹਨ, ਤੇ ਜਿਨ੍ਹਾਂ ਆਲਸ ਕਰ ਕੇ ਕੁਝ ਨਹੀਂ ਕੀਤਾ ਉਹ ਜਨਮ ਮਰਨ ਦੇ ਗੇੜ ਵਿਚ ਹੀ ਰਹਿਣਗੇ। ਧਰਮ ਦੀ ਕਿਰਤ ਕਰਕੇ ਜੋ ਨਿਰਬਾਹ ਕਰਦੇ ਹਨ, ਓਹੀ ਉਦਮੀ ਹਨ, ਤੇ ਆਪ ਸੁਖੀ ਹਨ ਤੇ ਹੋਰਨਾਂ ਨੂੰ ਸੁਖ ਦੇਂਦੇ ਹਨ। ਇਸੀ ਵਾਸਤੇ ਹੱਥੀਂ ਕੰਮ ਕਰਨਾ ਹੀ ਠੀਕ ਹੈ। ਜੈਸੇ ਸਾਖੀ ਹੈਕਿ ਇਕ ਸਮੇਂ ਸ੍ਰੀ ਤ੍ਰਿਲੋਚਨ ਜੀ ਨਾਮ ਦੇਵ ਜੀ ਪਾਸ ਆਏ ਤੇ ਸ੍ਰੀ ਨਾਮ ਦੇਵ ਜੀ ਅਗੇ ਕੰਮ ਕਰ ਰਹੇ ਸਨ। ਸ੍ਰੀ ਤ੍ਰਿਲੋਚਨ ਜੀ ਦੇਖ ਕੇ ਕਹਿਣ ਲਗੇ। ਯਥਾ—

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥

[ਸਲੋਕ ਕਬੀਰ ਜੀ ਪੰ: ੧੩੭੫

ਹੇ ਨਾਮ ਦੇਵ ਜੀ! ਤੈਨੂੰ ਮਾਇਆ ਨੇ ਮੋਹ ਲਿਆ ਹੈ, ਅਥਵਾ ਤੂੰ ਮਾਇਆ ਦੇ ਮੋਹ ਵਿਚ ਪੈ ਕੇ ਕਪੜੇ ਛਾਪ ਰਿਹਾ ਹੈਂ ਰਾਮ ਦਾ ਨਾਮ ਕਿਉਂ ਨਹੀਂ ਯਾਦ ਕਰਦਾ? ਇਤਨੀ ਗਲ ਸੁਣ ਕੇ ਸ੍ਰੀ ਨਾਮ ਦੇਵ ਜੀ ਕਹਿਣ ਲਗੇ—

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

[ਸ: ਕ: ਜੀ ਪੰਨਾ ੧੩੭੬

ਹੇ ਤ੍ਰਿਲੋਚਨ ਜੀ! ਚਿਤ ਵਿਚ ਰਾਮ ਨਾਮ ਯਾਦ ਕਰਨਾ

ਚਾਹੀਦਾ ਹੈ ਤੇ ਹਥਾਂ ਪੈਰਾਂ ਨਾਲ ਕੰਮ ਕਰਨਾ ਚਾਹੀਦਾ ਹੈ। ਇਸ ਪ੍ਰਕਾਰ ਸੁਣ ਕੇ ਸ੍ਰੀ ਤ੍ਰਿਲੋਚਨ ਜੀ ਬੜੇ ਪ੍ਰਸੰਨ ਹੋਏ। ਗੁਰੂ ਜੀ ਇਕ ਹੋਰ ਜਗ੍ਹਾ ਐਸਾ ਉਦਮ ਕਰਨ ਦਾ ਉਪਦੇਸ਼ ਦੇਂਦੇ ਹਨ। ਯਥਾ–

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖ ਦਰਦੁ ਭ੍ਰਮੁ ਜਾਇ ॥
[ਆਸਾ ਛੰਤ ਮ: ੫ ਪੰ: ੪੫੬

ਤਜਹੁ ਸਿਆਨਪ ਸੁਰਿਜਨਹੁ ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥
[ਸੁਖ: ਮ: ੫ ਪੰਨਾ ੨੮੧

ਉਦਮੁ ਕਰਹੁ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥
ਏਕ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥
[ਆਸਾ ਮ: ੫ ਪੰਨਾ ੪੦੫

ਸੋ ਇਹਨਾਂ ਗੁਰ ਉਪਦੇਸ਼ਾਂ ਤੋਂ ਪਤਾ ਲਗਦਾ ਹੈ ਕਿ ਜੀਵ ਵਾਸਤੇ ਉਦਮ ਕਰਨਾ ਬਹੁਤ ਹੀ ਜ਼ਰੂਰੀ ਹੈ ਤੇ ਉਦਮ ਕਰ ਕੇ ਹੀ ਲੋਕ ਪ੍ਰਲੋਕ ਸਵਾਰ ਸਕਦਾ ਹੈ। ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਜਿਥੋਂ ਤਕ ਵਾਹ ਲਗੇ, ਆਲਸ ਨੂੰ ਛੱਡ ਕੇ ਸਦਾ ਉਦਮ ਨੂੰ ਹੀ ਧਾਰਨ ਕਰੇ ਤੇ ਦੁਨੀਆਂ ਤੋਂ ਸੁਜੱਸ ਖੱਟ ਕੇ ਮੁਖ ਉਜਲਾ ਲੈ ਕੇ, ਵਾਹਿਗੁਰੂ ਦੀ ਦਰਗਾਹ ਵਿਚ ਹਾਜ਼ਰ ਹੋਵੇ।

ਕਬਿੱਤ ॥

ਉਦਮ ਦੀ ਲੋੜ ਸਦਾ ਰਹਿੰਦੀ ਹੈ ਸਰੀਰ ਤਾਈਂ,
ਉਦਮ ਦੇ ਬਿਨਾਂ ਨਾ ਸਰੀਰ ਸ਼ੁਧ ਹੋਂਵਦਾ।
ਊਦਮ ਹੀ ਦੇਵ ਵਡਾ ਜਗ ਵਿਚ ਜਾਨ ਲਵੋ,
ਉਦਮ ਦੇ ਨਾਲ ਧਨ, ਮਾਲ ਪ੍ਰਾਪਤ ਹੋਂਵਦਾ।

ਆਲਸੀ ਨੂੰ ਘਾਟਾ ਰਹਿੰਦਾ ਹਰ ਇਕ ਚੀਜ਼ ਸੰਦਾ,
ਘਰ ਘਰ ਬੂਹੇ ਬੂਹੇ ਫਿਰ ਖ੍ਵਾਰ ਹੋਂਵਦਾ।
ਤਾਂ ਤੇ ਉਦਮ ਕਰ 'ਭਗਤ' ਕੀਜੀਏ ਪ੍ਰਮਾਤਮਾਂ ਦੀ,
ਲੋਕ ਪ੍ਰਲੋਕ ਵਿਚ ਸਦਾ ਸੁਖ ਹੋਂਵਦਾ।

†

## ਦਾਨ

ਦੁਖੀ, ਦੀਨ, ਅਨਾਥਾਂ ਦੀ ਸਹਾਇਤਾ ਕਰਨੀ, ਧਰਮ ਅਰਥ ਦਸਵੰਧ ਦੇਣਾ, ਵਿਦਿਆ ਪੜ੍ਹਾਉਣੀ ਇਤਆਦਿਕ ਕੰਮਾਂ ਨੂੰ ਦਾਨ ਕਹਿੰਦੇ ਹਨ।

ਦਾਨ ਕਰਨਾ ਬੜਾ ਉਤਮ ਕੰਮ ਹੈ, ਜੈਸੇ ਵਗਦੇ ਖੂਹ ਦਾ ਜਲ ਮਿੱਠਾ ਹੁੰਦਾ ਹੈ ਤੇ ਖਲੋਤੇ ਖੂਹ ਦਾ ਪਾਣੀ ਗੰਦਾ ਹੋ ਜਾਂਦਾ ਹੈ, ਤੈਸੇ ਹੀ ਦਾਨੀ ਪੁਰਸ਼ ਦਾ ਧਨ ਜੋ ਕਿ ਭਲੇ ਕੰਮਾਂ ਤੇ ਲਗਦਾ ਹੈ, ਸ੍ਵਾਰਥਕ ਹੁੰਦਾ ਹੈ ਤੇ ਜੇਹੜਾ ਪੁਰਸ਼ ਦਾਨ ਨਹੀਂ ਕਰਦਾ, ਉਸ ਦਾ ਧਨ ਨਿਕੰਮਾ ਤੇ ਨਿਰਾਰਥਕ ਹੁੰਦਾ ਹੈ।

ਦਾਨ ਕਰਨ ਦੀ ਕਿਉਂ ਲੋੜ ਹੈ ? ਇਹ ਲੋੜ ਇਸ ਵਾਸਤੇ ਹੈ ਕਿ ਇਕ ਤਾਂ ਦਾਨ ਕਰਨ ਵਾਲੇ ਦੇ (ਦਾਨ ਕਰਕੇ) ਮਨ ਨਿਰਮਲ ਹੁੰਦਾ ਹੈ ਤੇ ਦੂਸਰਾ ਚਿਤ ਵਿਚ ਹਰ ਵਕਤ ਦਇਆ ਵਸਦੀ ਹੈ ਤੇ ਸਦਾ ਹੀ ਉਦਾਰਚਿਤ ਰਹਿੰਦਾ ਹੈ। ਇਸੀ ਵਾਸਤੇ ਸਭ ਦੁਨੀਆਂ ਦੇ ਉਤਮ ਪੁਰਸ਼ਾਂ ਨੇ ਦਾਨ ਕਰਨ ਦਾ ਹੀ ਉਪਦੇਸ਼ ਦਿਤਾ ਹੈ। ਸੋ ਜੀਵ ਨੂੰ ਆਪਣੀ ਕਮਾਈ ਵਿਚੋਂ ਦਸਵੰਧ ਇਸੇ ਕੰਮ ਲਈ ਕੱਢਣਾ ਜ਼ਰੂਰੀ ਹੈ।

ਦਾਨ ਕਿਥੇ ਦੇਣਾ ਜ਼ਰੂਰੀ ਹੈ? ਦਾਨ ਦੇਖ ਕੇ ਦੇਣਾ

ਜ਼ਰੂਰੀ ਹੈ, ਕਿਉਂਕਿ ਮਹਾਰਾਜ ਜੀ ਦਸਦੇ ਹਨ–

ਖੇਤੁ ਪਛਾਣੈ ਬੀਜੈ ਦਾਨੁ ॥ [ਸਲੋਕ ਵਾਰਾਂ ਤੇ ਵਧੀਕ ਮ: ੧ ਪੰ: ੧੪੨੧

ਸਾਹਿਬ ਦਸਦੇ ਹਨ ਕਿ ਖੇਤ ਪਛਾਣ ਕੇ ਦਾਨ ਦੇਣਾ ਚਾਹੀਦਾ ਹੈ, ਭਾਵ ਕਿ ਜੋ ਲੋੜਵੰਦ ਅਨਾਥ ਹੋਵੇ, ਉਸ ਨੂੰ ਹੀ ਦਾਨ ਦੇਣਾ ਠੀਕ ਹੈ ਅਤੇ ਜੋ ਸਰੇਸ਼ਟ ਗੁਣਾਂ ਸੁਪੰਨ ਹੋਵੇ, ਤੇ ਕੁਕਰਮਾਂ ਤੋਂ ਸਦਾ ਬਚਿਆ ਰਹਿੰਦਾ ਹੋਵੇ, ਉਸ ਨੂੰ ਦਾਨ ਦੇਣਾ ਚਾਹੀਏ ਤੇ ਜੇ ਧਨ ਵਾਲੇ ਨੂੰ ਦਾਨ ਕਰ ਦਿਤਾ, ਤਾਂ ਉਹ ਦਾਨ ਕੀਤਾ ਹੋਇਆ ਸਫਲਾ ਨਹੀਂ ਹੁੰਦਾ । ਇਸੀ ਵਾਸਤੇ ਸਾਹਿਬ ਦਸਦੇ ਹਨ–

ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥
[ਆਸਾ ਕਾਫੀ ਮ: ੧ ਪੰਨਾ ੪੧੯

ਸੋ ਦਾਨ ਗਰੀਬਾਂ ਅਨਾਥਾਂ ਲੋੜਵੰਦਾਂ ਨੂੰ ਹੀ ਦੇਣਾ ਠੀਕ ਹੈ। ਜੈਸੇ ਸਾਰੁਕਤਾਵਲੀ ਵਿਚ ਲਿਖਿਆ ਹੈ:–

ਸੋਰਠਾ

ਜਯੋ ਇਕ ਬਾਪੀ ਤੋਇ ਈਖਸੰਗ ਮਿਲ ਮਧਰ ਅਤਿ ॥
ਕਟਤਾ ਨਿੰਮ ਸਮੋਇ ਭੋਜਨ ਪਾਤਰ ਕੁਪਾਤ੍ਰ ਤਯੋਂ ॥

॥ ਭੁਜੰਗ ਪ੍ਰਯਾਤ ਛੰਦ ॥

ਫਲੀ ਭੂਤ ਦਾਨੰ ਸੁਭੰ ਪਾਤ੍ਰ ਦੇਯੋ ॥
ਜਥਾ ਬੀਜ ਬੋਯੋ ਸੁਖੇਤਰੈ ਅਖੇਯੋ ॥
ਕੁਪਾਤਰੇ ਮਝਾਰੀ ਦਯੋ ਦਾਨ ਐਸੇ ॥
ਕੁਖੇਤਰੈ ਮਝਾਰੀ ਬੁਯੋ ਬੀਜ ਐਸੇ ॥

ਜੇਹੜਾ ਲੋੜ ਵਾਲੇ ਤੋਂ ਬਿਨਾਂ ਦਾਨ ਦੇਣਾ ਹੈ ਉਹ ਐਵੇਂ ਕਲਰ ਵਿਚ ਬੀ ਪਾਉਣ ਵਾਂਗੂ ਗਵਾਉਣਾ ਹੀ ਹੈ।



ਗੁਰਮਤਿ ਵਿਚ ਦਾਨ ਦੇਣਾ ਕਿਸ ਨੂੰ ਲਿਖਿਆ ਹੈ ? ਸਾਹਿਬ ਦਸਦੇ ਹਨ ਕਿ ਸਿੱਖ ਆਪਣਾ ਦਾਨ, ਲੋੜਵੰਦਾਂ ਅਨਾਥਾਂ ਨੂੰ ਵੀ ਦੇਵੇ, ਪ੍ਰੰਤੂ ਸਿੱਖ ਸਿੱਖ ਨੂੰ ਦਾਨ ਦੇਵੇ ਤੇ ਸੇਵਾ ਕਰੇ । ਯਥਾ ਗੁਰਵਾਕ–

ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ [ਗਉੜੀ ਗੁ:ਆ:ਮ: ੪ ਪੰ: ੧੬੪

ਕਿਉਂਕਿ ਸਿੱਖ ਨੂੰ ਛਕਾਇਆਂ ਹੋਇਆਂ ਹੀ ਸਤਿਗੁਰੂ ਪ੍ਰਸੰਨ ਹੁੰਦੇ ਹਨ। ਸਿੱਖ ਨੂੰ ਛਕਾਇਆ ਹੋਇਆ ਹੀ ਸਮਝੋ ਗੁਰੂ ਜੀ ਨੂੰ ਛਕਾਇਆ ਹੈ। ਸਾਹਿਬ ਕਲਗੀਧਰ ਜੀ ਰਹਿਤਨਾਮੇ ਵਿਚ ਦਸਦੇ ਹਨ–

ਲੈਣਾ ਦੇਣਾ ਖਾਲਸੇ ਆਨ ਦੇਵ ਸਭਿ ਝੂਠ ॥
ਅਵਰ ਦੇਵ ਇਉਂ ਮਾਨੀਐ ਜਿਉਂ ਬਾਰੂ ਕੀ ਮੂਠ ॥

[ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ

ਅਗੇ ਬਾਣੀ ਵਿਚ ਸਾਹਿਬ ਇਸ ਪ੍ਰਕਾਰ ਦਸਦੇ ਹਨ ਯਥਾ ਸਵੈਯਾ :--

ਸੇਵ ਕਰੀ ਇਨਹੀ ਕੀ ਭਾਵਤ,
ਔਰ ਕੀ ਸੇਵ ਸੁਹਾਤ ਨ ਜੀਕੋ।
ਦਾਨ ਦੀਯੋ ਇਨਹੀ ਕੋ ਭਲੋ,
ਅਰ ਆਨਕੋ ਦਾਨ ਨ ਲਾਗਤ ਨੀਕੋ।
ਆਗੈ ਫਲ ਹੈ ਇਨਹੀ ਕੋ ਦੀਯੋ,
ਜਗ ਮੈਂ ਜਸ ਔਰ ਦਯੋ ਸਭ ਫੀਕੋ।
ਮੋ ਗ੍ਰਿਹਿ ਮੈ ਮਨ ਤੇ ਤਨ ਤੇ,
ਸਿਰ ਲੌ ਧਨਹੈ ਸਭ ਹੀ ਇਨਹੀ ਕੋ।

[ਪਾਤਿਸ਼ਾਹੀ ੧੦

ਸੋ ਇਹਨਾਂ ਮਹਾਂ ਵਾਕਾਂ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਨੇ ਦਾਨ ਦੇਣਾ ਸਿੱਖਾਂ ਨੂੰ ਹੀ ਲਿਖਿਆ ਹੈ। ਭਾਈ ਗੁਰਦਾਸ ਜੀ ਵੀ ਇਸ ਤਰ੍ਹਾਂ ਦਸਦੇ ਹਨ। ਯਥਾ–

ਜਗ ਭੋਗ ਨਈਵੇਦ ਲਖ

ਗੁਰਮੁਖ ਮੁਖ ਇਕ ਦਾਣਾ ਪਾਇਆ ॥ [ਵਾਰ ੭ ਪਉ: ੧੩

ਸੋ ਇਹਨਾਂ ਉਪਰ ਲਿਖੇ ਪ੍ਰਮਾਣਾਂ ਤੋਂ ਸਿਧ ਹੋਇਆ ਕਿ ਦਾਨ ਦੇਣਾ ਖਾਲਸੇ ਨੂੰ ਹੀ ਜੋਗ ਹੈ।

ਗੁਰੂ ਜੀ ਦੇ ਸਿੱਖ ਹੋਰਨਾਂ ਕੌਮਾਂ ਵਾਂਗੂੰ ਦਾਨ ਲੈ ਕੇ ਜਮਾਂ ਨਹੀਂ ਕਰਦੇ ਤੇ ਨਾ ਹੀ ਬਹੁਤਾ ਧਨ ਇਕੱਤ੍ਰ ਕਰ ਕੇ ਐਸ਼ਾਂ ਮਾਣਦੇ ਹਨ, ਕਿਉਂਕਿ ਗੁਰਸਿਖਾਂ ਨੂੰ ਪੂਜਾ ਦਾ ਧਾਨ ਖਾਣ ਤੋਂ ਮਨ੍ਹਾ ਕੀਤਾ ਗਿਆ ਹੈ, ਜੈਸੇ ਭਾਈ ਗੁਰਦਾਸ ਜੀ ਦਸਦੇ ਹਨ–

ਤਿਉਂ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥
[ਵਾਰ ੩੫ ਪਉ: ੧੨

ਇਸ ਵਾਕ ਤੋਂ ਪਤਾ ਲਗਦਾ ਹੈ ਕਿ ਪੂਜਾ ਦਾ ਧਾਨ ਖਾਣਾ ਠੀਕ ਨਹੀਂ, ਪਰ ਜੇ ਦਾਨ ਜਾਂ ਪੂਜਾ [ਜੋ ਕਿ ਕਿਸੇ ਗੁਰ ਅਸਥਾਨ ਦੀ ਭੇਟਾ ਹੋਵੇ] ਆਵੇ ਤਾਂ ਵੰਡ ਛਕਣ ਦਾ ਹੁਕਮ ਹੈ ਜੈਸੇ ਰਹਿਤ-ਨਾਮੇ ਵਿਚ ਲਿਖਿਆ ਹੈ, ਯਥਾ–

ਜੋ ਕੋਈ ਸਿੰਘ ਪੁਜਾਰੀ ਅਹੈ ॥
ਸੋ ਭੀ ਪੂਜਾ ਬਹੁਤ ਨ ਗਹੈ ॥

ਤਨ ਨਿਰਬਾਹ ਮਾਤ੍ਰ ਸੋ ਲੇਵੈ ॥
ਅਧਿਕ ਹੋਇ ਤਾਂ ਜਹਿਂ ਤਹਿਂ ਦੇਵੈ ॥

[ਰਹਿਤਨਾਮਾ ਭਾਈ ਦੇਸਾ ਸਿੰਘ

ਸੋ ਦਾਨ ਦੇਣ ਵਾਲੇ ਨੂੰ ਹੁਕਮ ਹੈ ਕਿ ਦਾਨ ਗੁਰਸਿਖ ਨੂੰ ਦੇਵੇ ਤੇ ਲੈਣ ਵਾਲੇ ਨੂੰ ਹੈ (ਕਿਸੇ ਗੁਰਦਵਾਰੇ ਆਦਿਕ ਦੀ ਸੇਵਾ ਕਰਦਿਆਂ ਹੋਇਆਂ) ਕਿ ਆਪਣੇ ਤਨ ਦਾ ਨਿਰਬਾਹ ਕਰਦਾ ਹੋਇਆ ਵੰਡ ਛਕੇ, ਕਿਉਂਕਿ ਮਹਾਰਾਜ ਜੀ ਦਸਦੇ ਹਨ-

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥

[ਸਲੋਕ ਸਹੰਸਕ੍ਰਿਤੀ ਮ: ੫ ਪੰਨਾ ੧੩੫੬

ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਦਾਨ ਕੀਤਾ ਹੈ ਉਹ ਇਥੇ ਰਾਜ ਆਦਿਕ ਦੇ ਅਰਾਮ ਭੋਗ ਰਹੇ ਹਨ, ਪਰ ਜੇਹੜੇ ਪਿਛਲੇ ਦਾਨ ਕੀਤੇ ਹੋਏ ਨੂੰ ਭੋਗ ਰਹੇ ਹਨ ਤੇ ਅਗੇ ਵਾਸਤੇ ਕੁਝ ਨਹੀਂ ਕਰਦੇ ਉਹ ਪੁਰਸ਼ ਸਦਾ ਹੀ ਘਾਟੇ ਵਿਚ ਰਹਿੰਦੇ ਹਨ। ਇਸ ਵਾਸਤੇ ਸਦਾ ਹੀ ਦਾਨ ਕਰਨਾ ਯੋਗ ਹੈ।

ਬੈਂਤ-ਦਾਨ ਕੀਤਿਆਂ ਧਨ ਹੈ ਸਫਲ ਹੁੰਦਾ,
ਬਿਨਾਂ ਦਾਨ ਤੋਂ ਕਿਸੇ ਨਾ ਕਾਮ ਬੇਲੀ।
ਹਿੱਸੇਦਾਰ ਨੇ ਚਾਰ ਸੰਸਾਰ ਉਤੇ,
ਧਰਮ, *ਚੋਰ, ਰਾਜਾ, ਅੱਗ ਜਾਨ ਬੇਲੀ।
ਧਰਮ ਅਰਥ ਜੋ ਧਨ ਨਾ ਲਗਦਾ ਹੈ,
ਰਾਜਾ ਡੰਨ ਲਗਦਾ ਨਿਸਚੇ ਜਾਨ ਬੇਲੀ।

---

* ਧਨ ਕੇ ਭਾਗੀ ਚਾਰ ਹੈਂ ਧਰਮ ਚੋਰ ਨ੍ਰਿਪ ਆਗ ॥
ਕੋਪੈ ਤ੍ਰਪੈ ਭ੍ਰਾਤ ਤ੍ਰੈ ਕਰੈ ਜੁ ਜੇਸ਼ਟਹਿ ਤਯਾਗ ॥

[ਸਾਰਕੁਤਾਵਲੀ ਧਿ: ੯ ਦੋਹਰਾ ੯

ਜੇਹੜਾ ਧਰਮ ਨੂੰ ਤਿਆਗਦਾ ਹੈ ਅਰਥਾਤ ਧਰਮ ਅਰਥ ਖਰਚ ਨਹੀਂ ਕਰਦਾ, ਉਸ ਦੇ ਬਾਕੀ ਦੇ ਤਿੰਨੇ ਨਰਾਜ਼ ਹੋ ਜਾਂਦੇ ਹਨ ਤੇ ਧਨ ਆਪਣੇ ਕਾਬੂ ਕਰ ਲੈਂਦੇ ਹਨ।

ਚੋਰ ਲੈ ਜਾਂਦੇ ਅੱਗ ਸਾੜ ਦੇਂਦੀ,
ਸਫਲ ਹੋਵੇ 'ਭਗਤ' ਧਰਮ ਲਾਨ ਬੇਲੀ।

# (ਚਾਰ ਪਦਾਰਥ)

## ਧਰਮ

੧. ਸ੍ਰੀ ਨਿਰੰਕਾਰ ਪ੍ਰਮਾਤਮਾਂ ਦੀ ਬੰਦਗੀ ਕਰਨ ਦਾ ਨਾਮ 'ਧਰਮ' ਹੈ।

੨, ਕਿਜੀ ਜਗ੍ਹਾ ਦੇ ਰਸਮੋ ਰਿਵਾਜ ਮਰਯਾਦਾ ਨੂੰ ਵੀ ਧਰਮ ਕਹਿੰਦੇ ਹਨ।

੩. ਧਰਮ ਦੋ ਪ੍ਰਕਾਰ ਦਾ ਹੈ, ੧. ਸਧਾਰਣ ਤੇ ਦੂਜਾ ਅਸਧਾਰਣ। ਸਧਾਰਣ ਧਰਮ ਉਹ ਹੈ ਜੋ ਕਿ ਆਪਣੇ ਆਪਣੇ ਇਸ਼ਟ ਦੇਵ ਦੇ ਅਨੁਸਾਰ ਚਲਣਾ ਤੇ ਉਹਨਾਂ ਦੇ ਹੁਕਮ ਦੀ ਪਾਲਣਾ ਕਰਨੀ। ਅਸਧਾਰਨ ਧਰਮ ਉਹ ਹੈ ਜੋ ਕਿ ਕੁਲ ਦੁਨੀਆਂ ਦਾ ਸਾਂਝਾ ਹੋਵੇ। ਜੈਸੇ ਕਿ ਪ੍ਰਮਾਤਮਾਂ ਦੀ ਬੰਦਗੀ ਕਰਨੀ। ਗੁਰੂ ਮਤ ਅਨੁਸਾਰ ਚਲਦਿਆਂ ਹੋਇਆਂ ਇਹ ਦੋਵੇਂ ਹੀ ਵਿਚੇ ਆ ਜਾਂਦੇ ਹਨ।

੪. ਚੌਥਾ ਧਰਮ ਗ੍ਰੰਥ ਕਾਰਾਂ ਨੇ ਇਸ ਪ੍ਰਕਾਰ ਦਸਿਆ ਹੈ ਤੇ ਇਹ ਧਰਮ ਦੇ ਨਿਸ਼ਾਨ ਦਸਦੇ ਹਨ—

ਦੋਹਿਰਾ

ਖਿਮਾਂ ਅਹਿੰਸਾ ਦਯਾ ਮ੍ਰਿਦੁਸਤ ਬਚਨ ਤਪ ਦਾਨ॥

ਸੀਲ ਸੋਚ ਤ੍ਰਿਸ਼ਨਾ ਬਿਨਾਂ ਧਰਮ ਲਿੰਗ ਦਸ ਜਾਨ ॥
[ਸਾਰਕ੍ਰਤਾਵਲੀ ਧਿ: ੧ ਦੋ: ੧੦

ਇਹ ਦਸ ਚਿੰਨ੍ਹ ਧਰਮ ਦੇ ਧਰਮੀ ਪੁਰਸ਼ਾਂ ਨੇ ਦਸੇ ਹਨ ਤੇ ਧਰਮ ਸਾਰੇ ਸੁਖਾਂ ਦੀ ਖਾਣ ਤੇ ਪਾਪਾਂ ਨੂੰ ਦੂਰ ਕਰਨ ਵਾਲਾ ਹੈ ਤੇ ਗੁਰ ਸੰਗਤ ਦੀ ਪ੍ਰਾਪਤੀ ਵਾਲਾ ਦਸਿਆ ਹੈ। ਯਥਾ–

ਧ੍ਰਮ ਸ੍ਰਬ ਸੁਖ ਖਾਨਿ ਜਾਨ ਸਭ ਕੋ ਹਿਤਕਾਰੀ ॥
ਧ੍ਰਮ ਧਰੇ ਬੁਧਿਮਾਨ ਨਿਰੰਤਰ ਚਿਤ ਮਝਾਰੀ ॥
ਧ੍ਰਮ ਸ੍ਰਬ ਸੁਖ ਹੇਤੁ ਨਿਖਲ ਕਿਲ ਕਲਮਲ ਖੋਵਤ ॥
ਗੁਰ ਸੰਗਤ ਕੇ ਮਾਂਹਿ ਧ੍ਰਮ ਕਰ ਪ੍ਰਾਪਤ ਹੋਵਤ ॥
ਅਨਿਕ ਕਸ਼ਟ ਕੁਸ਼ਟਨ ਵਿਖੇ ਧਰਮ ਬਿਖੁਮ ਨਰ ਨੀਤ ਗਮ ॥
ਹੈ ਧਰਮ ਸਾਰ ਸੰਸਾਰ ਮੈਂ ਤਾਂਤੇ ਧਰਮ ਨਮਾਮਿ ਮਮ ॥
[ਸਾਰ ਕ੍ਰੁ: ਧਿ: ੧ ਛੰਦ ੭

ਇਸੀ ਤਰ੍ਹਾਂ ਧਰਮ ਦੀ ਪ੍ਰਾਪਤੀ ਕਰਨ ਲਈ ਹਰ ਇਕ ਵਰਣ ਦੇ ਵਖੋ ਵਖਰੇ ਧਰਮ ਗ੍ਰੰਥਾਂ ਵਿਚ ਲਿਖੇ ਹਨ, ਗੁਰੂ ਸਾਹਿਬ ਜੀ ਨੇ ਵੀ ਇਸੇ ਕਰਕੇ ਆਸਾ ਦੀ ਵਾਰ ਵਿਚ ਉਹਨਾਂ ਲੌਕਿਕ ਧਰਮਾਂ ਦਾ ਵਰਨਣ ਕੀਤਾ ਹੈ ਯਥਾ–

ਜੋਗ ਸਬਦੰ* ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
[ਆਸਾ ਦੀ ਵਾਰ ਮ: ੨ ਪੰਨਾ ੪੬੯

ਗੁਰੂ ਜੀ ਨੇ ਦਸਿਆ ਹੈ ਕਿ ਜੋਗੀ ਦਾ ਧਰਮ ਹੈ ਗਿਆਨ ਪ੍ਰਾਪਤੀ ਕਰਨੀ, ਬ੍ਰਾਹਮਣ ਦਾ ਧਰਮ ਹੈ ਕਿ ਬੇਦਾਂ ਨੂੰ ਪੜ੍ਹਨਾ, ਛਤ੍ਰੀ ਵਾ ਖਤ੍ਰੀ ਦਾ ਧਰਮ ਹੈ ਕਿ ਤਲਵਾਰ

* ਸਬਦੰ, ਸਬਦ ਦਾ ਅਰਥ ਧਰਮ ਹੈ।

ਪਕੜ ਕੇ ਸੂਰਮਤਾਈ ਨਾਲ ਦੁਨੀਆਂ ਵਿਚ ਦੁਖੀ ਅਨਾਥਾਂ ਦੀ ਸਹਾਇਤਾ ਕਰਨੀ ਤੇ ਰਾਜ ਕਰਨਾ। ਸ਼ੂਦਰ ਦਾ ਧਰਮ ਹੈ ਕਿ ਇਨ੍ਹਾਂ (ਬ੍ਰਾਹਮਣ, ਛਤ੍ਰੀ, ਵੈਸ਼ ਆਦਿਕਾਂ) ਤਿੰਨਾਂ ਦੀ ਸੇਵਾ ਕਰਨੀ ਤੇ ਵੈਸ਼ ਦਾ ਧਰਮ ਹੈ ਕਿ ਖੇਤੀ ਵਪਾਰ ਆਦਿਕ ਦੇ ਕੰਮ ਕਰਨੇ। ਇਹ ਹਨ ਪੁਰਾਣੇ ਧਰਮ ਤੇ ਰਸਮੋ ਰਿਵਾਜ ਪਰ ਸਤਿਗੁਰੂ ਜੀ ਇਸ ਸ਼ਬਦ ਦੀਆਂ ਅਗਲੀਆਂ ਤੁਕਾਂ ਵਿਚ ਸਭ ਲਈ ਅਸਧਾਰਨ ਧਰਮ ਦਸਦੇ ਹਨ। ਯਥਾ—

ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥

[ਆਸਾ ਦੀ ਵਾਰ ਮ: ੨ ਪੰਨਾ ੪੬੯

ਭਾਵੇਂ ਦੁਨੀਆਂ ਵਿਚ ਕਈ ਧਰਮ ਕਹਾਉਂਦੇ ਹਨ ਪਰ ਸਭ ਦਾ ਮੁਖ ਧਰਮ ਹੈ ਵਾਹਿਗੁਰੂ ਦੀ ਬੰਦਗੀ ਕਰਨੀ। ਸੋ ਇਸ ਭੇਦ ਨੂੰ ਜੋ ਜਾਣ ਲਵੇ ਸਾਹਿਬ ਕਹਿੰਦੇ ਹਨ, ਕਿ ਮੈਂ ਉਸ ਦਾ ਦਾਸ ਹਾਂ ਤੇ ਉਸ ਵਾਹਿਗੁਰੂ ਦੇ ਪਿਆਰੇ ਵਿਚ, ਤੇ ਵਾਹਿਗੁਰੂ ਵਿਚ ਕੋਈ ਭੇਦ ਨਹੀਂ ਹੈ। ਸੋ ਸਭ ਤੋਂ ਵੱਡਾ ਧਰਮ ਇਹੋ ਹੀ ਹੈ, ਜੋ ਕਿ ਜੀਵਾਂ ਦਾ ਲੋਕ ਪ੍ਰਲੋਕ ਸਵਾਰਨ ਵਾਲਾ ਹੈ।

ਭਾਵੇਂ ਮੁਸਲਮਾਨ, ਹਿੰਦੂ, ਈਸਾਈ, ਜੈਨੀ, ਬੋਧੀ, ਪਾਰਸੀ, ਰਾਧਾ ਸਵਾਮੀਏ, ਦੇਵ ਸਮਾਜ, ਆਰੀਯਾ ਸਮਾਜ, ਬ੍ਰਹਮੂ ਸਮਾਜ ਆਦਿਕ ਸਾਰੇ ਆਪੋ ਆਪਣੇ ਖਿਆਲਾਂ ਤੇ ਚਲ ਰਹੇ ਹਨ, ਤੇ ਉਸੀ ਮਤ ਵਿਚ ਹੀ ਮੁਕਤੀ ਸਮਝਦੇ ਹਨ, ਪਰ ਇਸ ਧਰਮ (ਹਰਿ ਨਾਮ ਜਪਣ) ਤੋਂ ਬਿਨਾਂ ਉਹ ਮਤ ਕਿਸੇ ਲੇਖੇ ਵੀ ਨਹੀਂ ਹਨ ਤੇ ਸਿੱਖ ਪੰਥ ਵਿਚ ਤਾਂ

ਕੇਵਲ ਇਕ ਵਾਹਿਗੁਰੂ ਦੀ ਹੀ ਉਪਾਸ਼ਨਾ ਕੀਤੀ ਜਾਂਦੀ ਹੈ ਤੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਕਰਨ ਪੁਰ ਸਿੱਖ ਸਿੱਖੀ ਤੋਂ ਗਿਰ ਜਾਂਦੇ ਹਨ। ਇਸੀ ਵਾਸਤੇ ਗੁਰੂ ਜੀ ਨੇ ਸੁਖਮਨੀ ਸਾਹਿਬ ਵਿਚ ਦਸਿਆ ਹੈ, ਯਥਾ–

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥
ਲਾਖ ਕਰੋਰੀ ਬੰਧੁਨ ਪਰੈ ॥
ਹਰਿ ਕਾ ਨਾਮੁ ਜਪਤ ਨਿਸਤਰੈ ॥ [ਸੁਖਮਨੀ ਮ: ੫ ਪੰਨਾ ੨੬੪

ਹੋਰ–ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲੁ ਕਰਮੁ ॥ [ਸੁਖਮਨੀ ਮ:੫ ਪੰ:੨੬੬

ਸੋ ਗੁਰਬਾਣੀ ਦਸਦੀ ਹੈ ਕਿ ਦੁਨੀਆਂ ਵਿਚ ਧਰਮ ਉਹੋ ਹੀ ਠੀਕ ਹੈ ਜਿਸ ਵਿਚ ਪ੍ਰਮਾਤਮਾਂ ਦੀ ਬੰਦਗੀ ਕੀਤੀ ਜਾਵੇ।

ਸਿੱਖ ਧਰਮ ਦੇ ਅਸੂਲ ਹੀ ਕੁਦਰਤੀ ਹਨ, ਭਾਵ ਕਿ ਹਰ ਸਮੇਂ ਉਸ ਅਕਾਲ ਪੁਰਖ ਦੇ ਹੁਕਮ ਉਪਰ ਸ਼ਾਕਰ ਰਹਿਣਾ ਤੇ ਹਰ ਸਮੇਂ ਅਨੰਦ ਰਹਿਣਾ ਤੇ ਰਹਿਤਾਂ ਵੀ ਉਹ ਹਨ, ਕਿ ਜਿਨ੍ਹਾਂ ਰਹਿਤਾਂ ਨੂੰ ਰੱਖਦਾ ਰੱਖਦਾ ਸਿੱਖ ਸਦਾ ਹੀ ਵਿਕਾਰਾਂ ਤੋਂ ਬਚਿਆ ਰਹੇ--

ਰਹਤ ਰਹਤ ਰ ਹਿ ਜਾਹਿ ਬਿਕਾਰਾ ॥

[ਗਉ: ਬਾ: ਅ: ਮ: ੫ ਪੰਨਾ ੨੫੯

ਤੇ ਕੇਵਲ ਹੁਕਮੀ ਬੰਦਾ ਹੋ ਜਾਵੇ। ਦੂਜਾ ਸਿੱਖ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਤੇ ਸ੍ਰੀ ਕਲਗੀਧਰ ਜੀ ਨੇ ਪੂਰਨ ਮੁਕੰਮਲ ਕਰ ਦਿਤਾ ਤੇ ਅਕਾਲ ਪੁਰਖ ਦੇ ਹੁਕਮਾ-ਨੁਸਾਰ :– ਮੈਂ ਆਪਨਾ ਸੁਤ ਤੋਹਿ ਨਿਵਾਜਾ ॥

ਪੰਥ ਪ੍ਰਚੁਰ ਕਰਬੇ ਕਉ ਸਾਜਾ ॥ [ਬਚਿਤ੍ਰ ਨਾ: ਪਾ: ੧੦

ਏਹ ਕੰਮ ਪੂਰਾ ਕੀਤਾ ਤੇ ਜਦ ਹੁਕਮ ਹੋਇਆ ਤਦ ਵੀ ਇਸੀ ਤਰ੍ਹਾਂ ਬੇਨਤੀ ਕੀਤੀ ਸੀ, ਯਥਾ ਗੁਰਵਾਕ–

ਠਾਢ ਭਯੋ ਮੈਂ ਜੋਰਿ ਕਰ ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥

[ਬਚਿਤ੍ਰ ਨਾਟਕ ਪਾ: ੧੦

ਸੋ ਅਕਾਲ ਪੁਰਖ ਦੇ ਹੁਕਮ ਨਾਲ ਸਿੱਖ ਪੰਥ ਨੂੰ ਗੁਰੂ ਜੀ ਨੇ ਚਲਾਇਆ ਤੇ ਸਦਾ ਹੀ ਨਿਰੰਕਾਰ ਦੇ ਚਰਨਾਂ ਦੀ ਓਟ ਲੈਣ ਦਾ ਹੁਕਮ ਦਿਤਾ। ਸੋ ਸਭ ਤੋਂ ਸਰੇਸ਼ਟ ਧਰਮ ਸਿਖ ਧਰਮ ਹੈ। ਸੋ ਹਰ ਇਕ ਆਦਮੀ ਦਾ ਫਰਜ਼ ਹੈ ਕਿ ਧਰਮੀ ਹੋ ਕੇ ਦੁਨੀਆਂ ਤੇ ਜੀਵੇ ਤੇ ਬਿਨਾਂ ਧਰਮ ਤੋਂ ਜਗਤ ਵਿਚ ਜੀਵਣਾ ਨਿਸਫਲ ਹੈ।

ਬੈਂਤ--ਸਦਾ ਮਾਨ ਹੁੰਦਾ ਧਰਮ ਵਾਲਿਆਂ ਦਾ,
ਧਰਮ ਸੁਖਾਂ ਦੀ ਖਾਨ ਹੈ ਜਾਨ ਪਿਆਰੇ।
ਧਰਮ ਕੀਤਿਆਂ ਸਭ ਪਾਪ ਦੂਰ ਹੁੰਦੇ,
ਪਦਵੀ ਮਿਲੇ ਅਟੱਲ ਹੈ ਜਾਨ ਪਿਆਰੇ।
ਜਿਨ੍ਹਾਂ ਆਇ ਜਗ ਧਰਮ ਨੂੰ ਧਾਰਿਆ ਨਾ,
ਜਨਮ ਮਰਨ ਦੇ ਗੇੜ ਵਿਚ ਜਾਨ ਪਿਆਰੇ।
ਧਰਮ ਤਿਆਗਣਾ ਕਦੇ ਨਾ ਮੂਲ ਚਾਹੀਏ,
'ਭਗਤ' ਨਾਵਾਂ ਗੁਰ ਆਪ ਫੁਰਮਾਨ ਪਿਆਰੇ।*

---

* ਗੁਰ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨਾ ਛੋਡੀਏ ॥
[ਹੁਕਮ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਕਿਸੇ ਪ੍ਰੇਮੀ ਸਿਖ ਦੀ ਜ਼ਬਾਨੀ।

# ਅਰਥ

੧. ਜੋ ਕਿ ਮਨ ਦਾ ਮਤਲਬ ਅਥਵਾ ਕੰਮ ਹੋਵੇ ਉਸ ਨੂੰ 'ਅਰਥ' ਕਹਿੰਦੇ ਹਨ।

੨. ਦੂਸਰਾ ਅਰਥ ਗੌਂ ਨੂੰ ਵੀ ਕਹਿੰਦੇ ਹਨ। (ਇਹ ਭੀ ਇਕ ਤਰ੍ਹਾਂ ਦਾ ਅਰਥ ਹੀ ਹੈ)।

ਇਹ ਗੌਂ ਦੁਨੀਆਂ ਵਿਚ ਬੜਾ ਜ਼ੋਰਾਵਰ ਹੈ ਤੇ ਇਸੇ ਦੀ ਬਧੀ ਹੋਈ ਦੁਨੀਆਂ ਇਕ ਦੂਜੇ ਦੇ ਅਧੀਨ ਹੋ ਕੇ ਹੁਕਮ ਮੰਨਦੀ ਹੈ।। ਜੇਕਰ ਇਕ ਦੂਜੇ ਗੋਚਰਾ ਕਿਸੇ ਦਾ ਕੰਮ ਨਾ ਹੋਵੇ ਤਾਂ ਇਕ ਦੂਜੇ ਨਾਲ ਪਰਸਪਰ ਕੋਈ ਪ੍ਰੇਮ ਨਾ ਕਰੇ। ਹਰ ਇਕ ਆਦਮੀ ਦਾ ਖਿਆਲ ਹੁੰਦਾ ਹੈ ਕਿ ਮੈਂ ਹੀ ਦੁਨੀਆਂ ਦਾ ਬਾਦਸ਼ਾਹ ਬਣ ਜਾਵਾਂ ਪਰ ਇਹ ਉਸ ਮਾਲਕ ਦੀ ਕੁਦਰਤ ਹੈ, ਜੈਸੇ ਮਹਾਰਾਜ ਜੀ ਦਸਦੇ ਹਨ–

ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥
[ਵਡਹੰਸੁ ਮ: ੧ ਛੰਤ ਪੰਨਾ ੫੬੬

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
[ਰਹਿਰਾਸ ਪੰਨਾ ੧੧

ਵਾਹਿਗੁਰੂ ਨੇ ਕਿਸੇ ਨੂੰ ਰਾਜਾ ਬਣਾ ਦਿਤਾ ਹੈ, ਤੇ ਕਿਸੇ ਨੂੰ ਉਸਦਾ ਸੇਵਕ ਨੌਕਰ ਚਾਕਰ ਬਣਾ ਦਿਤਾ ਹੈ,ਸੋ ਸਭ ਆਪੋ ਆਪਣੇ ਗੌਂ ਨੂੰ ਹੀ ਇਕ ਦੂਜੇ ਦੇ ਅਧੀਨ ਹੋ ਕੇ ਗੁਜ਼ਾਰਾ ਕਰ ਰਹੇ ਹਨ।

ਪੰਜਾਬੀ ਕਹਾਵਤ ਹੈ :–"ਗੌਂ ਭੁਨਾਵੇ ਜੌਂ ਭਾਵੇਂ ਕਚੇ ਹੀ ਹੋਣ" ਪਰ ਵਾਹਿਗੁਰੂ ਕਿਸੇ ਨੂੰ ਕਿਸੇ ਦੇ ਅਧੀਨ

ਕਰਾ ਕੇ, ਅਰਥ ਪੂਰਾ ਕਰਦਾ ਹੈ, ਕਿਉਂਕਿ ਮਹਾਰਾਜ ਜੀ ਕਹਿੰਦੇ ਹਨ ਕਿ–

ਜੋ ਕਿਛੁ ਹਰਿ ਕਰਾਵੈ ਸੋ ਓਇ ਕਰਹਿ ਸਭਿ ਹਰਿ ਕੇ ਅਰਥੀਏ ॥

[ਬਿਲਾਵਲ ਕੀ ਵਾਰ ਮ: ੩ ਪੰਨਾ ੮੫੧

ਸੋ ਸਭ ਕੁਝ ਉਸ ਨਿਰੰਕਾਰ ਦੇ ਹੁਕਮ ਅੰਦਰ ਹੀ ਹੋ ਰਿਹਾ ਹੈ, ਤੇ ਸਭ ਉਸ ਦੇ ਦਰਵਾਜ਼ੇ ਦੇ ਜਾਚਕ ਹਨ, ਤੇ ਸਭਨਾਂ ਦੇ ਅਰਥ ਵਾਹਿਗੁਰੂ ਪੂਰੇ ਕਰਨ ਵਾਲਾ ਹੈ। ਤਾਂ ਤੇ ਜਿਨ੍ਹਾਂ ਵਾਹਿਗੁਰੂ ਦੀ ਓਟ ਲਈ ਹੈ ਵਾਹਿਗੁਰੂ ਉਹਨਾਂ ਦੇ ਅਰਥ ਪੂਰੇ ਕਰਦਾ ਹੈ।

ਜੈਸੇ ਸਾਖੀ ਹੈ--ਇਕ ਰਾਜਾ ਕਿਸੇ ਜੰਗਲ ਵਿਚ ਸ਼ਿਕਾਰ ਖੇਡਣ ਲਈ ਗਿਆ ਤੇ ਸ਼ਿਕਾਰ ਦੇ ਮਗਰ ਲਗ ਕੇ, ਸਾਥੀਆਂ ਤੋਂ ਅੱਡ ਹੋ ਗਿਆ, ਸ਼ਿਕਾਰ ਨੇ ਡਾਹੀ ਨਾ ਦਿਤੀ ਤੇ ਰਾਜੇ ਨੂੰ ਤ੍ਰਿਖਾ ਨੇ ਬੜਾ ਲਚਾਰ ਕੀਤਾ ਤੇ ਪਾਣੀ ਖੁਣੋਂ ਬਹੁਤ ਔਖਾ ਹੋਇਆ। ਰੱਬ ਦੀ ਕੁਦਰਤ ਨਾਲ ਇਕ ਜ਼ਿਮੀਂਦਾਰ ਹਲ ਵਾਹੁੰਦਾ ਰਾਜੇ ਨੂੰ ਮਿਲ ਗਿਆ, ਰਾਜੇ ਨੇ ਉਸ ਦੇ ਕੋਲ ਜਾ ਕੇ ਆਪਣੇ ਮੂੰਹ ਨੂੰ ਹਥ ਲਾਇਆ, ਉਸ ਜ਼ਿਮੀਂਦਾਰ ਨੇ ਤ੍ਰਿਹਾਇਆ ਸਮਝ ਕੇ ਉਸ ਨੂੰ ਠੰਢਾ ਜਲ ਛਕਾਇਆ। ਰਾਜਾ ਜਲ ਛਕ ਕੇ ਬੜਾ ਪ੍ਰਸੰਨ ਹੋਇਆ ਤੇ ਉਸ ਨੂੰ ਪਰਮ ਮਿਤ੍ਰ ਜਾਣ ਕਰ ਕੇ, ਇਕ ਛਾਪ ਸੋਨੇ ਦੀ (ਨਿਸ਼ਾਨੀ ਵਜੋਂ) ਉਸ ਨੂੰ ਦਿਤੀ ਤੇ ਕਿਹਾ, ਜਦ ਤੈਨੂੰ ਕਿਸੇ ਪ੍ਰਕਾਰ ਦੇ ਪਦਾਰਥ ਦੀ, ਲੋੜ ਪਵੇ ਤਾਂ ਮੇਰੇ ਕੋਲ ਆ ਜਾਵੀਂ। ਜ਼ਿਮੀਂਦਾਰ ਨੇ ਘਰ ਜਾ ਕੇ ਸਾਰਾ ਹਾਲ [ਰਾਜੇ ਦੇ ਮਿਲਣ ਦਾ] ਆਪਣੀ ਇਸਤ੍ਰੀ ਨੂੰ ਸੁਣਾਇਆ ਤੇ ਕਿਹਾ ਕਿ ਇਹ ਸੋਨੇ ਦੀ ਮੁੰਦਰੀ ਅਮੁਕੇ

ਬਾਂ ਵਾਲਾ ਰਾਜਾ ਮੈਨੂੰ ਦੇ ਗਿਆ ਹੈ । ਸਮਾਂ ਪਾ ਕੇ ਇਸ ਜ਼ਿਮੀਂਦਾਰ ਨੂੰ ਕੁਛ ਪਦਾਰਥ ਦੀ ਲੋੜ ਪਈ ਤੇ ਇਹ ਰਾਜੇ ਦੇ ਕੋਲ ਗਿਆ ਤੇ ਰਾਜੇ ਨੂੰ ਉਹ ਮੁੰਦਰੀ ਦਿਖਾਈ, ਰਾਜਾ ਇਸ ਨੂੰ ਬੜੇ ਪਰੇਮ ਨਾਲ ਮਿਲਿਆ ਤੇ ਬੜਾ ਆਦਰ ਮਾਨ ਇਸ ਦਾ ਕੀਤਾ, ਇਹ ਬਹੁਤ ਸਮਾਂ ਰਾਜੇ ਦੇ ਨਾਲ ਹੀ ਰਿਹਾ ਕਰੇ, ਇਕ ਦਿਨ ਰਾਜਾ [ਨੀਯਤ ਸਮੇਂ ਅਨੁਸਾਰ] ਰਬ ਅਗੇ ਹੱਥ ਜੋੜ ਕੇ ਪ੍ਰਾਰਥਨਾ ਕਰਨ ਲੱਗਾ, ਤਾਂ ਇਸ ਜ਼ਿਮੀਂਦਾਰ ਨੇ ਰਾਜਾ ਦੇ ਸੇਵਕਾਂ ਕੋਲੋਂ ਪੁਛਿਆ, ਰਾਜਾ ਕੀ ਕਰਦਾ ਹੈ ? ਤਾਂ ਉਹਨਾਂ ਕਿਹਾ ਕਿ ਰੱਬ ਕੋਲੋਂ ਕੁਛ ਮੰਗਦਾ ਹੈ। ਤਾਂ ਜ਼ਿਮੀਂਦਾਰ ਦੇ ਮਨ ਵਿਚ ਆਈ ਕਿ ਰਾਜਾ ਤਾਂ ਆਪ ਮੰਗਤਾ ਹੈ, ਮੈਂ ਇਸ ਕੋਲੋਂ ਕੀ ਲੈਣਾ ਹੈ [ਮੰਗਤਿਆਂ ਕੋਲੋਂ ਮੰਗਣਾ ਲਾਣਤੀਆਂ ਦਾ ਕੰਮ ਹੈ] ਜਿਸ ਕੋਲੋਂ ਇਹ ਮੰਗਦਾ ਹੈ, ਮੈਂ ਭੀ ਉਸ ਕੋਲੋਂ ਮੰਗ ਲਵਾਂਗਾ । ਏਹ ਕਹਿ ਕੇ ਰਬ ਤੇ ਭਰੋਸਾ ਕਰ ਕੇ ਘਰ ਨੂੰ ਤੁਰ ਆਇਆ।

ਜਦ ਘਰ ਪੁਜਾ ਤਾਂ ਇਸਤਰੀ ਨੇ ਸਾਰਾ ਹਾਲ ਹਵਾਲ ਪੁਛਿਆ, ਤਾਂ ਕਹਿਣ ਲਗਾ ਕਿ ਰਾਜ਼ਾ ਤਾਂ ਆਪ ਪਰਮੇਸ਼ਰ ਕੋਲੋਂ ਮੰਗਦਾ ਸੀ, ਮੈਂ ਭੀ ਉਸ ਕੋਲੋਂ ਹੀ ਮੰਗਾਂਗਾ। ਕਿਉਂਕਿ ਉਹੋ ਹੀ ਸਾਰਿਆਂ ਨੂੰ ਰੋਜ਼ੀ ਆਦਿਕ ਤੇ ਸਭ ਚੀਜ਼ਾਂ ਦਾ ਦਾਨ ਕਰਨ ਵਾਲਾ ਹੈ ਜੈਸੇ ਗੁਰਵਾਕ–

ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥
ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਅਧਾਰੁ ॥੧॥

ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥
[ਤਿਲੰਗ ਮ: ੫ ਪੰਨਾ ੭੨੪

ਸੋ ਉਹ ਜ਼ਿਮੀਂਦਾਰ ਹਰ ਵਕਤ ਈਸ਼੍ਵਰ ਨਿਰੰਕਾਰ ਨੂੰ ਯਾਦ ਕਰਦਾ ਰਹੇ। ਵਾਹਿਗੁਰੂ ਦੀ ਜਦ ਕਿਰਪਾ ਹੋਈ ਤਾਂ ਹੱਲ ਵਾਹੁੰਦੇ ਨੂੰ ਵਾਹਨ ਵਿਚੋਂ ਹੀ ਧਨ ਦੀ ਦੇਗ ਮਿਲ ਗਈ ਤੇ ਅਗੇ ਨਾਲੋਂ ਪ੍ਰਸੰਨਤਾ ਸਹਿਤ ਦਿਨ ਬਿਤਾਉਣ ਲਗਾ।

ਸੋ ਜੇ ਉਸ ਵਾਹਿਗੁਰੂ ਤੇ ਭਰੋਸਾ ਕੀਤਾ ਤਾਂ ਵਾਹਿਗੁਰੂ ਨੇ ਇਸ ਦਾ ਅਰਥ ਪੂਰਾ ਕਰ ਦਿਤਾ। ਇਸ ਵਾਸਤੇ ਅਸਾਂ ਜੋ ਕੁਛ ਕੰਮ ਯਾਨੇ ਅਰਥ ਪੂਰਾ ਕਰਨ ਵਾਸਤੇ ਮੰਗਣਾ ਹੈ ਵਾਹਿਗੁਰੂ ਕੋਲੋਂ ਮੰਗੀਏ, ਹੋਰ ਕਿਸੇ ਕੋਲੋਂ ਮੰਗਣ ਦੀ ਲੋੜ ਨਹੀਂ ਹੈ, ਜੈਸੇ ਗੁਰੂ ਜੀ ਦਸਦੇ ਹਨ, ਯਥਾ–

ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥
ਆਨ ਨ ਬੀਆ ਤੇਰੀ ਸਮਸਰਿ ॥ [ਆਸਾ ਮ: ੫ ਪੰਨਾ ੩੭੧

ਭਾਈ ਗੁਰਦਾਸ ਜੀ ਵੀ ਇਸ ਪ੍ਰਕਾਰ ਹੀ ਦਸਦੇ ਹਨ ਯਥਾ–

ਦਾਤਾ ਓਹ ਨਾ ਮੰਗੀਐ ਫਿਰਿ ਮੰਗਣਿ ਜਾਈਐ ॥
ਹੋਛਾ ਸ਼ਾਹ ਨ ਕੀਚਈ ਫਿਰ ਪੱਛੋਤਾਈਐ ॥
[ਵਾਰ ੨੭ ਪਉੜੀ ੧੫

ਸੋ ਜੀਵ ਨੂੰ ਚਾਹੀਏ ਕਿ ਉਸ ਨਿਰੰਕਾਰ ਦੀ ਓਟ ਲਵੇ, ਕਿਉਂਕਿ ਓਹੋ ਹੀ ਸਭ ਕੰਮ ਪੂਰੇ ਕਰਨ ਵਾਲਾ ਹੈ।

॥ ਬੈਂਤ ॥

ਮਤਲਬ ਆਪਣੇ ਦੇ ਸਾਰੇ ਯਾਰ ਯਾਰੋ,
ਬਿਨਾਂ ਕੰਮ ਦੇ ਪੁਛੇ ਨਾ ਵਾਤ ਕੋਈ।
ਕਰਦੇ ਚਾਕਰੀ ਸਭ ਅਧੀਨ ਹੋ ਕੇ,
ਜੀ ਜੀ ਪੁਕਾਰਦੇ ਸਭ ਸੋਈ।
ਕੰਮ ਸਾਰਿਆਂ ਦੇ ਪੂਰੇ ਕਰਨ ਵਾਲਾ,
ਸਚਾ ਵਾਹਿਗੁਰੂ ਆਪ ਹੈ ਖੁਦ ਹੋਈ।
"ਭਗਤ" ਕਰੀਏ ਸਦਾ ਉਸ ਸ਼ਾਹ ਸੰਦੀ,
ਚਰਨ ਪਰਸਦੀ ਜਿਸ ਦੇ ਸਭ ਲੋਈ†।

# ਕਾਮ ਅਥਵਾ ਕਾਮਨਾ

ਕਾਮ ਵਾ ਕਾਮਨਾ ਇਛਿਆ ਦਾ ਨਾਮ ਹੈ, ਜੈਸੇ ਆਦਮੀ ਆਪਣੇ ਮਨ ਵਿਚ ਖਿਆਲ ਕਰਦਾ ਹੈ, ਕਿ ਜੇ ਮੇਰੀ ਫਲਾਣੀ ਚੀਜ਼ ਇਤਨੀ ਕੀਮਤ ਦੀ ਹੋ ਜਾਵੇ, ਤੇ ਫਲਾਣਾ ਕੰਮ ਇਸ ਤਰ੍ਹਾਂ ਹੋ ਜਾਵੇ, ਮੈਂ ਬੜਾ ਵਿਦਵਾਨ ਹੋ ਜਾਵਾਂ ਇਤਆਦਿਕ ਖਿਆਲ ਕਰਨ ਦਾ ਨਾਮ ਇਛਿਆ ਵਾ ਕਾਮਨਾ ਹੈ।

ਇਛਿਆ ਦੇ ਵਸ ਹੋਇਆ ਹੋਇਆ ਜੀਵ ਰਾਤ ਦਿਨੇ ਸੋਚਾਂ ਵਿਚ ਪਿਆ ਰਹਿੰਦਾ ਹੈ ਤੇ ਇਹ ਇਛਿਆ ਹੀ ਜੀਵ ਨੂੰ ਸਦਾ ਐਧਰ ਓਧਰ ਭਜਾਈ ਫਿਰਦੀ ਹੈ, ਜੇ ਇਛਿਆ ਨਾ ਹੋਵੇ ਤਾਂ ਦੁਨੀਆਂ ਦਾ ਕਿਸੇ ਵਲ ਵੀ ਖ਼ਿਆਲ ਨਾ ਹੋਵੇ।

ਇਛਿਆ ਦੋ ਪ੍ਰਕਾਰ ਦੀ ਹੈ, ਇਕ ਸੰਸਾਰਕ ਪਦਾਰਥਾਂ

† ਲੁਕਾਈ ਅਥਵਾ ਦੁਨੀਆਂ।

ਦੀ, ਤੇ ਦੂਜੀ ਪ੍ਰਮਾਰਥ ਪ੍ਰਾਪਤੀ ਦੀ ਹੈ।

ਪ੍ਰਮਾਰਥ ਪਰਾਪਤੀ ਦੀ ਇਛਿਆ ਵਡੀ ਸਰੇਸ਼ਟ ਹੈ, ਇਸ ਇਛਿਆ ਅਨੁਸਾਰ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੀਤੀ ਕਰਦਾ ਹੋਇਆ ਜੀਵ ਮਾਨਸ ਜਨਮ ਦੀ ਬਾਜ਼ੀ ਨੂੰ ਜਿਤ ਕੇ ਮੁਕਤੀ ਪਰਾਪਤ ਕਰ ਲੈਂਦਾ ਹੈ, ਸੋ ਇਹ ਇਛਿਆ ਕਰਨੀ ਚੰਗੀ ਹੈ, ਇਸ ਇਛਿਆ ਦੇ ਪੂਰਾ ਕਰਨ ਵਾਲਾ ਵਾਹਿਗੁਰੂ ਆਪ ਹੈ, ਜੋ ਸਾਰੀਆਂ ਇਛਿਆ ਨੂੰ ਪੂਰਾ ਕਰਨ ਵਾਲਾ ਹੈ, ਜੈਸੇ ਗੁਰੂ ਜੀ ਦਸਦੇ ਹਨ–

ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮ ਧੇਨਾ ॥

[ਧਨਾ: ਮ: ੪ ਪੰ: ੬੬੯

ਹੋਰ ਸੰਸਾਰਕ ਪਦਾਰਥਾਂ ਦੀ ਇਛਿਆ ਕਰਦਾ ਹੋਇਆ ਜੀਵ ਇਛਿਆ ਦਾ ਰੂਪ ਹੀ ਹੋ ਜਾਂਦਾ ਹੈ ਤੇ ਇਛਿਆ ਰਾਤ ਦਿਨੇ ਵਧਦੀ ਹੀ ਰਹਿੰਦੀ ਹੈ ਤੇ ਜੀਵ ਦਾ ਖਿਆਲ ਹਿਰਦੇ ਵਿਚ ਟਿਕਦਾ ਨਹੀਂ ਤੇ ਖਿਆਲ ਟਿਕੇ ਤੋਂ ਬਿਨਾਂ ਪ੍ਰਮੇਸ਼ੁਰ ਵਲ ਬ੍ਰਿਤੀ ਨਹੀਂ ਲਗਦੀ, ਬ੍ਰਿਤੀ ਦੇ ਲਗੇ ਤੋਂ ਬਿਨਾਂ ਪਰਮੇਸ਼ਰ ਦਾ ਮਿਲਾਪ ਹੋਣਾ ਅਸੰਭਵ ਹੈ। ਜੇ ਪਰਮੇਸ਼ਰ ਨਾ ਮਿਲਿਆ, ਤਾਂ ਇਛਿਆ ਦੇ ਮਗਰ ਲਗਣ ਵਾਲੇ ਜੀਵ ਦੀ ਇਸੀ ਤਰ੍ਹਾਂ ਕਰਦਿਆਂ ਉਮਰ ਲੰਘ ਜਾਏਗੀ। ਜਦ ਇਸ ਦੇਹ ਨੂੰ ਤਿਆਗਣ ਲਗੇਗਾ ਤਾਂ ਜਿਥੇ ਉਸ ਵੇਲੇ ਇਛਿਆ ਹੋਵੇਗੀ ਓਹੋ ਹੀ ਜੂਨ [ਇਛਿਆ ਅਨੁਸਾਰ] ਪ੍ਰਾਪਤ ਹੋਵੇਗੀ। ਜੈਸੇ ਗੁਰੂ ਜੀ ਦਸਦੇ ਹਨ :–

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪਿ ਜੋਨਿ ਵਲਿ ਵਲਿ ਅਉਤਰੈ ॥੧॥

ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰਿ ਜੋਨਿ ਵਲਿ ਵਲਿ ਅਉਤਰੈ ॥੩॥
ਅੰਤਿ ਕਾਲ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥੫॥
[ਗੂਜਰੀ ਸ੍ਰੀ ਤ੍ਰਿਲੋਚਨ ਜੀ ਪੰਨਾ ੫੨੬

ਇਸ ਸ਼ਬਦ ਵਿਚ ਗੁਰੂ ਜੀ ਨੇ ਇਛਿਆ ਦੇ ਹਾਲ ਵਰਣਨ ਕਰ ਕੇ ਦਸੇ ਹਨ । ਸੋ ਇਛਿਆ ਹੀ ਜੀਵ ਨੂੰ ਇਤਆਦਿਕ ਜੂਨਾਂ ਵਿਚ ਫੇਰਦੀ ਹੈ ਤੇ ਸਰੇਸ਼ਟ ਇਛਿਆ ਰੱਬ ਨੂੰ ਯਾਦ ਕਰਨ ਵਾਲੀ ਮੁਕਤੀ ਪ੍ਰਾਪਤ ਕਰੌਂਦੀ ਹੈ, ਸੋ ਇਸ ਵਾਸਤੇ ਜੀਵ ਨੂੰ ਚਾਹੀਦਾ ਹੈ ਕਿ ਸੰਸਾਰਕ ਇਛਿਆ ਤੋਂ ਬਚ ਕੇ (ਭਾਵ ਮਰੂੰ ਮਰੂੰ ਨਾ ਕਰੇ ਤੇ ਸੰਤੋਖ ਰਖੇ) ਪ੍ਰਮਾਰਥ ਦੀ ਪ੍ਰਾਪਤੀ ਦੀ ਇਛਿਆ ਕਰੇ ਤੇ ਵਾਹਿਗੁਰੂ ਦੇ ਚਰਨਾਂ ਨਾਲ ਪ੍ਰੀਤ ਲਾਵੇ । ਜਦ ਪ੍ਰੀਤ ਜੁੜ ਜਾਵੇਗੀ, ਤਾਂ ਵਾਹਿਗੁਰੂ ਆਪ ਆਪਣੇ ਪਿਆਰਿਆਂ ਦੇ ਕੰਮ ਪੂਰੇ ਕਰੇਗਾ, ਇਛਿਆ ਪੂਰੀ ਕਰੇਗਾ । ਕਿਉਂਕਿ ਉਸ ਨਿਰੰਕਾਰ ਦੇ ਹਥ ਵਿਚ ਸਭ ਕੁਛ ਹੈ, ਸੋ ਹੀ ਕਾਮਨਾ ਪੂਰੀ ਕਰਨ ਵਾਲਾ ਹੈ, ਇਸ ਵਾਸਤੇ ਤਿਸ ਦੀ ਓਟ ਲੈਣੀ ਠੀਕ ਹੈ ।

ਕਬਿਤ

ਇਛਿਆ ਭਵਾਂਵਦੀ ਹੈ ਜਨਮ ਮਰਨ ਵਿਚ,

ਇਛਿਆ ਮਿਲਾਂਵਦੀ ਹੈ ਨਾਲ ਨਿਰੰਕਾਰ ਦੇ।
ਇਛਿਆ ਦੇ ਨਾਲ ਸਭ ਪੁਤ ਧੀਆਂ ਪਾਲਦੇ ਨੇ,
ਇਛਿਆ ਦੇ ਨਾਲ ਚਲਨ ਕੰਮ ਸੰਸਾਰ ਦੇ।
ਜੀਵ ਸਦਾ ਚਾਂਹਵਦਾ ਹੈ ਮਿਲੇ ਜਗ ਰਾਜ ਮੈਨੂੰ,
ਪਰ ਇਹ ਬਿਧ ਸਭ ਹਥ ਕਰਤਾਰ ਦੇ।
ਤਾਂ ਤੇ ਸੁਭ ਇਛਿਆ ਨੂੰ ਧਾਰੀਏ 'ਭਗਤ' ਮਨ,
ਹੋਈਏ ਮੁਕਤ ਦੁਖ ਛੁਟਨ ਸੰਸਾਰ ਦੇ।

# () ਮੋਖ ਅਥਵਾ ਮੁਕਤੀ ()

ਪਰਮੇਸ਼ਰ ਦੀ ਬੰਦਗੀ ਕਰ ਕੇ ਜਨਮ ਮਰਨ ਦੀ ਫਾਂਸੀ ਕੱਟ ਕੇ ਜਨਮ ਮਰਨ ਤੋਂ ਰਹਿਤ ਹੋ ਜਾਣ ਦਾ ਨਾਮ ਮੁਕਤੀ ਹੈ। ਮੁਕਤੀ ਦਾ ਅਰਥ ਨਿਰਾ ਵੀ ਕਰਦੇ ਹਨ ਜੈਸੇ ਕਿ ਪ੍ਰਮਾਤਮਾਂ ਦੀ ਭਗਤੀ ਕਰ ਕੇ ਉਹਦੇ ਚਰਨਾਂ ਵਿਚ ਅਭੇਦ ਹੋ ਜਾਣਾ ਅਥਵਾ ਮਿਲ ਜਾਣਾ ਵੀ ਮੁਕਤੀ ਆਖਦੇ ਹਨ।

ਸੰਸਾਰ ਦੀ ਰਚਨਾ ਬੜੀ ਅਦਭੁਤ ਹੈ ਤੇ ਜੀਵ ਜਦ ਜਨਮ ਲੈ ਕੇ ਦੁਨੀਆਂ ਵਿਚ ਆਉਂਦਾ ਹੈ, ਤਾਂ ਦੁਨੀਆਂ ਦੇ ਕੌਤਕ ਦੇਖ ਕੇ ਤੇ ਮਾਇਆ ਦੇ ਰੰਗ ਬਰੰਗੇ ਚੋਜ ਦੇਖ ਕੇ ਚੋਖੀ ਪਿਆਰੇ ਨੂੰ ਭੁਲ ਜਾਂਦਾ ਹੈ। ਭੁਲਕੇ ਐਸੇ ਐਸੇ ਕੰਮ ਕਰਦਾ ਹੈ ਕਿ ਜਿਨ੍ਹਾਂ ਸੰਚਿਤ ਕਰਮਾਂ ਦਾ ਫਲ ਇਸ ਨੂੰ ਦੁਖ ਤੇ ਤਕਲੀਫਾਂ ਮਿਲਦੀਆਂ ਹਨ। ਜੈਸੇ ਗੁਰੂ ਜੀ ਦਸਦੇ ਹਨ-

ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧਰਮ ਰਾਇ ॥

[ਸਲੋਕ ਵਾਰਾਂ ਤੇ ਵਧੀਕ ਮ: ੫ ਪੰਨਾ ੧੪੨੫

ਸੋ ਜਦ ਜੀਵ ਨੂੰ ਦੁਖ ਪ੍ਰਾਪਤ ਹੋਵੇ ਤਾਂ ਇਸ ਦੀ ਇਛਿਆ ਹੁੰਦੀ ਹੈ ਕਿ ਕਿਵੇਂ ਦੁਖ ਤੋਂ ਛੁਟਕਾਰਾ ਪਾ ਕੇ ਸੁਖ ਦੀ ਪ੍ਰਾਪਤੀ ਕਰਾਂ, ਕਿਉਂਕਿ ਦੁਖ ਭੀ ਬੁਰੀ ਬਲਾ ਹੈ, ਦੁਖੀ ਨੂੰ ਕਦੀ ਚੈਨ ਨਹੀਂ ਹੁੰਦਾ, ਦੁਖੀ ਕਦੇ ਰਜ ਕੇ ਅਹਾਰ ਨਹੀਂ ਖਾਂਦਾ। ਸਭ ਤੋਂ ਵਡਾ ਦੁਖ ਜਨਮ ਮਰਨ ਦਾ ਹੈ (ਪਰ ਇਹ ਦੁਖ ਸਾਧ ਸੰਗਤ ਦੀ ਕਿਰਪਾ ਦਵਾਰਾ ਅਨੁਭਵ ਹੋ ਸਕਦਾ ਹੈ) ਤੇ ਇਸ ਤੋਂ ਬਚਣਾ ਹੀ ਚਾਹੀਦਾ ਹੈ ਤੇ ਇਸ ਤੋਂ ਛੁਟਕਾਰਾ ਪਾ ਕੇ, ਸਚੇ ਸੁਖ ਦੀ ਪ੍ਰਾਪਤੀ ਕਰਨ ਵਾਲਾ ਤੇ ਪਰਮਾਤਮਾਂ ਦੇ ਚਰਨਾਂ ਨਾਲ ਜੁੜਨ ਵਾਲਾ ਜੀਵ ਮੁਕਤ ਹੁੰਦਾ ਹੈ।

ਇਸ ਵਾਸਤੇ ਐਸੇ ਭਜਨੀਕ ਪੁਰਸ਼ਾਂ ਨੂੰ ਹੀ ਗੁਰੂ ਅਰਜਨ ਦੇਵ ਜੀ ਨੇ ਮੁਕਤ ਰੂਪ ਤੇ ਸੰਸਾਰ ਦੇ ਤਾਰਨ ਵਾਲਾ ਦਸਿਆ ਹੈ। ਯਥਾ–

ਆਪ ਮੁਕਤੁ ਮੁਕਤੁ ਕਰੈ ਸੰਸਾਰ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥

[ਸੁਖਮਨੀ ਮ: ੫ ਪੰ: ੨੯੫

ਸੋ ਮੁਕਤੀ ਉਹਨਾਂ ਜੀਵਾਂ ਨੂੰ ਹੀ ਪਰਾਪਤ ਹੁੰਦੀ ਹੈ ਜੇਹੜੇ ਕਿ ਈਸ਼ਵਰ ਨਿਰੰਕਾਰ ਦੇ ਚਰਨਾਂ ਨਾਲ ਜੁੜ ਗਏ ਹਨ। ਬਿਨਾਂ ਵਾਹਿਗੁਰੂ ਦੀ ਪਰੀਤੀ ਕਰਨ ਦੇ ਮੁਕਤੀ ਮਿਲਣੀ ਅਸੰਭਵ ਹੈ। ਮੁਕਤੀ ਚਾਰ ਪਰਕਾਰ ਦੀ ਹੈ ਜਿਸ ਦਾ ਵੇਰਵਾ ਅਗੇ ਹੋਰ ਜਗ੍ਹਾ ਲਿਖਿਆ ਹੈ। ਸੋ ਸਤਿਗੁਰੂ ਦੇ ਪਿਆਰੇ ਮੁਕਤੀ ਹਾਸਲ ਕਰਦੇ ਹੋਏ ਨਿਰੰਕਾਰ ਦੇ ਅਭੇਦ ਰੂਪ ਨਾਲ ਅਭੇਦ ਹੁੰਦੇ ਹੋਏ ਫਿਰ ਮੁਕਤੀ ਦੀ ਪਰਵਾਹ ਹੀ ਨਹੀਂ ਕਰਦੇ। ਕਿਉਂਕਿ ਮਹਾਰਾਜ ਨੇ ਗਿਅਨੀ ਪੁਰਸ਼ ਨੂੰ ਸਦਾ ਮੁਕਤ ਰੂਪ

ਸੋ ਜਦ ਜੀਵ ਨੂੰ ਦੁਖ ਪ੍ਰਾਪਤ ਹੋਵੇ ਤਾਂ ਇਸ ਦੀ ਇਛਿਆ ਹੁੰਦੀ ਹੈ ਕਿ ਕਿਵੇਂ ਦੁਖ ਤੋਂ ਛੁਟਕਾਰਾ ਪਾ ਕੇ ਸੁਖ ਦੀ ਪ੍ਰਾਪਤੀ ਕਰਾਂ, ਕਿਉਂਕਿ ਦੁਖ ਭੀ ਬੁਰੀ ਬਲਾ ਹੈ, ਦੁਖੀ ਨੂੰ ਕਦੀ ਚੈਨ ਨਹੀਂ ਹੁੰਦਾ, ਦੁਖੀ ਕਦੇ ਰਜ ਕੇ ਅਹਾਰ ਨਹੀਂ ਖਾਂਦਾ। ਸਭ ਤੋਂ ਵਡਾ ਦੁਖ ਜਨਮ ਮਰਨ ਦਾ ਹੈ (ਪਰ ਇਹ ਦੁਖ ਸਾਧ ਸੰਗਤ ਦੀ ਕਿਰਪਾ ਦਵਾਰਾ ਅਨੁਭਵ ਹੋ ਸਕਦਾ ਹੈ) ਤੇ ਇਸ ਤੋਂ ਬਚਣਾ ਹੀ ਚਾਹੀਦਾ ਹੈ ਤੇ ਇਸ ਤੋਂ ਛੁਟਕਾਰਾ ਪਾ ਕੇ, ਸਚੇ ਸੁਖ ਦੀ ਪ੍ਰਾਪਤੀ ਕਰਨ ਵਾਲਾ ਤੇ ਪਰਮਾਤਮਾਂ ਦੇ ਚਰਨਾਂ ਨਾਲ ਜੁੜਨ ਵਾਲਾ ਜੀਵ ਮੁਕਤ ਹੁੰਦਾ ਹੈ।

ਇਸ ਵਾਸਤੇ ਐਸੇ ਭਜਨੀਕ ਪੁਰਸ਼ਾਂ ਨੂੰ ਹੀ ਗੁਰੂ ਅਰਜਨ ਦੇਵ ਜੀ ਨੇ ਮੁਕਤ ਰੂਪ ਤੇ ਸੰਸਾਰ ਦੇ ਤਾਰਨ ਵਾਲਾ ਦਸਿਆ ਹੈ। ਯਥਾ–

ਆਪ ਮੁਕਤੁ ਮੁਕਤੁ ਕਰੈ ਸੰਸਾਰ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥

[ਸੁਖਮਨੀ ਮ: ੫ ਪੰ: ੨੯੫

ਸੋ ਮੁਕਤੀ ਉਹਨਾਂ ਜੀਵਾਂ ਨੂੰ ਹੀ ਪਰਾਪਤ ਹੁੰਦੀ ਹੈ ਜੇਹੜੇ ਕਿ ਈਸ਼ਵਰ ਨਿਰੰਕਾਰ ਦੇ ਚਰਨਾਂ ਨਾਲ ਜੁੜ ਗਏ ਹਨ। ਬਿਨਾਂ ਵਾਹਿਗੁਰੂ ਦੀ ਪਰੀਤੀ ਕਰਨ ਦੇ ਮੁਕਤੀ ਮਿਲਣੀ ਅਸੰਭਵ ਹੈ। ਮੁਕਤੀ ਚਾਰ ਪਰਕਾਰ ਦੀ ਹੈ ਜਿਸ ਦਾ ਵੇਰਵਾ ਅਗੇ ਹੋਰ ਜਗ੍ਹਾ ਲਿਖਿਆ ਹੈ। ਸੋ ਸਤਿਗੁਰੂ ਦੇ ਪਿਆਰੇ ਮੁਕਤੀ ਹਾਸਲ ਕਰਦੇ ਹੋਏ ਨਿਰੰਕਾਰ ਦੇ ਅਭੇਦ ਰੂਪ ਨਾਲ ਅਭੇਦ ਹੁੰਦੇ ਹੋਏ ਫਿਰ ਮੁਕਤੀ ਦੀ ਪਰਵਾਹ ਹੀ ਨਹੀਂ ਕਰਦੇ। ਕਿਉਂਕਿ ਮਹਾਰਾਜ ਨੇ ਗਿਅਨੀ ਪੁਰਸ਼ ਨੂੰ ਸਦਾ ਮੁਕਤ ਰੂਪ

ਪਰਮੇਸ਼ਰ ਦੇ ਚਰਨਾਂ ਵਿਚ ਅਨੰਦ ਲਵੇ।

ਕਬਿਤ–ਸਭ ਤੋਂ ਵਡੇਰਾ ਦੁਖ ਜਨਮ ਮਰਨ ਵਾਲਾ,
ਇਸ ਦੁਖ ਵਿਚੋਂ ਛੁਟਕਾਰਾ ਚਾਹੀਏ ਪਾਵਣਾ।
ਦੇਖੋ ਸੁਕਦੇਵ ਜੀ ਨੇ ਦਿਲੋਂ ਅਨੁਭਵ ਕਰ,
ਜਨਕ ਦੇ ਦਰ ਜਾ ਕੇ ਜੂਠ ਦਾ ਪਵਾਵਣਾ।
*ਤਾਂ ਤੇ ਜਗ ਆਇ ਕਰ ਕਰੀਏ ਪਵਿੱਤ੍ਰ ਕੰਮ,
ਮਾਨਸ ਜਨਮ ਫੇਰ ਹੱਥ ਨਹੀਂ ਆਵਣਾ।
ਤਾਂ ਤੇ 'ਭਗਤ' ਕਰ ਜਗ ਹੋਈਏ ਮੁਕਤਿ ਸਦਾ,
ਇਸ ਭਾਰੀ ਦੁਖ ਵਿਚ ਗੁਰਾਂ ਨੇ ਛੁਡਾਵਣਾ।

ਨੋਟ–ਸਤਿਗੁਰੂ ਜੀ ਚਾਰੇ ਪਦਾਰਥ ਬਖਸ਼ਣ ਵਾਲੇ ਹਨ। ਜੈਸੇ ਗੁਰਵਾਕ ਹੈ–

ਅਰਥ ਧਰਮ ਕਾਮ ਮੋਖ ਕਾ ਦਾਤਾ॥
ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥੩॥
ਸਾਧ ਸੰਗਿ ਨਾਨਕਿ ਰੰਗੁ ਮਾਣਿਆ॥
ਘਰਿ ਆਇਆ ਪੂਰੇ ਗੁਰਿ ਆਣਿਆ॥[ਬਿਲਾ: ਮ: ੫ ਪੰ: ੮੦੬
ਕਿੰਵਾ–ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ॥
[ਬਿਲਾਵਲ ਮ: ੫ ਪੰਨਾ ੮੧੬
ਕਿੰਵਾ–ਚਾਰ ਪਦਾਰਥ ਜੇ ਕੋ ਮਾਂਗੈ॥
ਸਾਧ ਜਨਾ ਕੀ ਸੇਵਾ ਲਾਗੈ॥ [ਸੁਖ: ਸਾ: ਪੰਨਾ ੮੬੬

ਸੋ ਇਹਨਾਂ ਚੌਹਵਾਂ ਪਦਾਰਥਾਂ ਦੀ ਪ੍ਰਾਪਤੀ ਕਰਨ ਲਈ ਸਤਿਗੁਰੂ ਜੀ ਦੇ ਚਰਨਾਂ ਦੀ ਓਟ ਲੈਣੀ ਹੀ ਯੋਗ ਹੈ।

---

* ਜਾਤ ਨ ਪਾਤਿ ਦੇਖਿ ਮਤ ਭਰਮਹੁ ਸੁਖ ਜਨਕ ਪਗੀਂ ਲਗ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥
[ਕਾਨੜਾ ਅਸ: ੪ ਪੰ: ੧੩੦੯

# () ਪਰਉਪਕਾਰ ()

ਕਿਸੇ ਗਰੀਬ ਅਨਾਥ ਦਾ ਕੰਮ ਵਿਗੜਦਾ ਦੇਖ ਕੇ, ਯਾ ਦੁਖੀ ਦੇਖ ਕੇ ਆਪਣਾ ਕੰਮ ਛੱਡ ਕੇ ਉਸ ਦਾ ਕੰਮ ਸਵਾਰ ਦੇਣ ਦਾ ਨਾਉਂ 'ਪਰਉਪਕਾਰ' ਹੈ।

## ਪਰਉਪਕਾਰ ਕਰਨ ਦੀ ਕਿਉਂ ਲੋੜ ਹੈ ?

ਪਰਉਪਕਾਰ ਕਰਨ ਦੀ ਲੋੜ ਇਸ ਵਾਸਤੇ ਹੈ, ਕਿ ਮਨੁੱਖ ਦੇ ਹਿਰਦੇ ਵਿਚ ਇਕ ਦਇਆ ਦਾ ਗੁਣ ਵੱਸਦਾ ਹੈ। ਜਿਸ ਗੁਣ ਦੇ ਹੋਣ ਕਰਕੇ ਹੀ ਧਰਮ ਹਿਰਦੇ ਵਿਚ ਵੱਸਦਾ ਹੈ। ਸੋ ਧਰਮੀ ਆਦਮੀ ਸਦਾ ਚਾਹੁੰਦਾ ਹੈ, ਕਿ ਅਨਾਥਾਂ ਗਰੀਬਾਂ ਦੁਖੀਆਂ ਪੁਰਸ਼ਾਂ ਦੀ ਮਦਦ ਕਰਾਂ, ਕਿਉਂਕਿ ਜਿਥੇ ਇਹ ਵੀਚਾਰ ਨਹੀਂ ਉਹ ਹਿਰਦਾ ਚੰਡਾਲ ਰੂਪ ਹੈ ਤੇ ਨਿਰਦਈ ਹੈ। ਪਰ ਜਿਥੇ ਸਰੇਸ਼ਟ ਵਿਚਾਰ ਹੈ ਕਿ ਵਾਹਿਗੁਰੂ ਵੀ ਦੀਨਾ ਨਾਥ ਹੈ ਤੇ ਦੀਨਾਂ ਦੀ ਸਦਾ ਸਹਾਇਤਾ ਕਰਦਾ ਹੈ ਤੇ ਅਸੀਂ ਉਸ ਦੀ ਅੰਸ਼ ਹਾਂ, ਇਸ ਵਾਸਤੇ ਸਾਡਾ ਵੀ ਫਰਜ਼ ਹੈ ਕਿ ਅਸੀਂ ਵੀ ਦੀਨਾਂ ਦੀ ਸਹਾਇਤਾ ਕਰੀਏ।

ਪਰਉਪਕਾਰ ਕਈ ਤਰ੍ਹਾਂ ਦਾ ਹੁੰਦਾ ਹੈ, ਜੈਸੇ ਦੁਨਿਆਵੀ ਤੇ ਪ੍ਰਮਾਰਥਕ। ਦੁਨਿਆਵੀ ਏਹ ਹੈ ਕਿ ਜੈਸੇ ਨੰਗੇ ਨੂੰ ਕਪੜਾ ਦੇਣਾ, ਭੁਖੇ ਨੂੰ ਰੋਟੀ, ਪੈਰੋਂ ਨੰਗੇ ਨੂੰ ਜੁੱਤੀ ਦੇਣੀ, ਧਨ ਹੀਣ ਨੂੰ ਕਿਸੇ ਕਾਰਜ ਲਈ ਧਨ ਦੀ ਮਦਦ ਦੇਣੀ। ਜੈਸੇ ਸਾਖੀ ਹੈ ਕਿ–ਗੁਰੂ ਨਾਨਕ ਦੇਵ ਜੀ ਦਾ ਇਕ

ਸਿੱਖ ਲਾਹੌਰ ਵਿਚ ਰਹਿੰਦਾ ਸੀ, ਤੇ ਉਥੇ ਹੀ ਇਕ ਹੋਰ ਗੁਰੂ ਜੀ ਦਾ ਸਿਖ (ਜੋ ਕਿ ਬਹੁਤ ਗਰੀਬ ਸੀ) ਰਹਿੰਦਾ ਸੀ, ਤੇ ਉਸ ਦੀ ਲੜਕੀ ਵਿਆਹੁਣ ਜੋਗ ਹੋ ਗਈ, ਪਰ ਘਰ ਵਿਚ ਕੋਈ ਪੈਸਾ ਰੁਪਿਆ ਖਰਚ ਕਰਨ ਵਾਸਤੇ ਜਮਾਂ ਨਹੀਂ ਸੀ, ਪ੍ਰੰਤੂ ਕੁਛ ਖੱਦਰ ਘਰ ਵਿਚ ਪਿਆ ਸੀ, ਗਰੀਬ ਸਿੱਖ ਖੱਦਰ ਲੈ ਕੇ ਸ਼ਾਹੂਕਾਰ [ਜੋ ਕਿ ਗੁਰੂ ਦਾ ਸਿੱਖ ਸੀ] ਦੀ ਦੁਕਾਨ ਤੇ ਗਿਆ ਤੇ ਖੱਦਰ ਵੇਚਣ ਲਈ ਅਰਜ਼ ਕੀਤੀ। ਖੱਦਰ ਬਿਲਕੁਲ ਥੋੜੇ ਪੈਸਿਆਂ ਦਾ ਸੀ, ਪਰ ਦੁਕਾਨ ਵਾਲੇ ਸਿੱਖ ਨੇ ਉਸ ਨੂੰ [ਪਰਉਪਕਾਰ ਕਰਨ ਵਾਸਤੇ] ਬਹੁਤ ਰੁਪਿਆ ਦੇ ਦਿਤਾ, ਜਿਸ ਦੇ ਨਾਲ ਉਹ ਆਪਣੀ ਲੜਕੀ ਦੇ ਵਿਆਹ ਦਾ ਖਰਚ ਪੂਰਾ ਕਰ ਸਕੇ। ਐਸੇ ਕਾਰਜ ਸਵਾਰਨ ਦਾ ਨਾਮ ਪਰਉਪਕਾਰ ਹੈ ਤੇ ਇਹੋ ਜੇਹੇ ਹੋਰ ਕੰਮ ਸਵਾਰਨ ਦਾ ਨਾਮ ਦੁਨਿਆਵੀ ਉਪਕਾਰ ਹੈ। ਦੁਨਿਆਵੀ ਉਪਕਾਰ ਕਰਦਿਆਂ ਹੋਇਆਂ ਹੀ ਪ੍ਰਮਾਰਥਕ ਪਰਉਪਕਾਰ ਹੋ ਸਕਦਾ ਹੈ।

ਦੂਸਰਾ ਪ੍ਰਮਾਰਥਕ ਪਰਉਪਕਾਰ ਹੈ, ਇਹ ਉਪਕਾਰ ਦੁਨੀਆਂ ਤੇ ਸਤਿਗੁਰਾਂ ਨੇ ਕੀਤਾ ਹੈ। ਦੇਖੋ ਇਕ ਉਹ ਸਮਾਂ ਸੀ ਜਿਸ ਵਕਤ ਦੁਨੀਆਂ ਨਿਰੰਕਾਰ ਵਲੋਂ ਭੁਲ ਕੇ, ਤੇ ਅਨੇਕਾਂ ਰੱਬ ਬਣਾ ਕੇ ਪੂਜਾ ਕਰ ਰਹੀ ਸੀ ਬਲਕਿ ਪਖੰਡੀ ਲੋਕ ਆਪ ਹੀ ਰਬ ਬਣ ਬੈਠੇ ਸਨ ਤੇ ਆਪੋ ਵਿਚ ਜਿਥੇ ਕਿਥੇ ਚੁਗਲੀ ਤੇ ਈਰਖਾ ਹੀ ਫੈਲੀ ਹੋਈ ਸੀ। ਜੈਸੇ ਮਹਾਰਾਜ ਜੀ ਨੇ ਮਾਝ ਰਾਗ ਦੀ ਵਾਰ ਵਿਚ ਦਸਿਆ ਹੈ। ਯਥਾ–

ਕਲਿਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥

[ਮਾਝ ਕੀ ਵਾਰ ਮ: ੧ ਪੰਨਾ ੧੪੫

ਭਾਈ ਗੁਰਦਾਸ ਜੀ ਵੀ ਇਸੀ ਪ੍ਰਕਾਰ ਦਸਦੇ ਹਨ:-

ਕਲਿਜੁਗ ਬੋਧ ਅਵਤਾਰ ਹੈ ਬੋਧ ਅਬੋਧ ਨ ਦ੍ਰਿਸ਼ਟੀ ਆਵੈ ॥
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨ ਭਾਵੈ ॥
ਕਿਸੈ ਪੁਜਾਈ ਸਿਲਾ ਸੁੰਨ ਕੋਈ ਗੋਰੀਂ ਮੜ੍ਹੀਂ ਪੁਜਾਵੈ ॥
ਤੰਤ੍ਰ ਮੰਤ੍ਰ ਪਾਖੰਡ ਕਰ ਕਲਹ ਕ੍ਰੋਧ ਬਹੁ ਵਾਦ ਵਧਾਵੈ ॥
ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ ॥
ਕੋਈ ਪੂਜੈ ਚੰਦ੍ਰ ਸੂਰ ਕੋਈ ਧਰਤ ਅਕਾਸ ਮਨਾਵੈ ॥
ਪਉਣ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ ॥
ਫੋਕਟ ਧਰਮੀ ਭਰਮ ਭੁਲਾਵੈ ॥

[ਵਾਰ ੧ ਪਉੜੀ ੧੮

ਹੋਰ :-

ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ ॥
ਖੁਦੀ ਬਖੀਲੀ ਤਕੱਬਰੀ ਖਿਚੋਤਾਨ ਕਰੇਨ ਧਿਙਾਣੇ ॥
ਗੰਗ ਬਨਾਰਸ ਹਿੰਦੂਆਂ ਮੱਕਾ ਕਾਬਾ ਮੁਸਲਮਾਣੇ ॥
ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ ।
ਰਾਮ ਰਹੀਮ ਕਹਾਇੰਦੇ ਇਕ ਨਾਮ ਦੁਇ ਰਾਹ ਭੁਲਾਣੇ ॥
ਬੇਦ ਕਤੇਬ ਭੁਲਾਇਕੈ ਮੋਹ ਲਾਲਚ ਦੁਨੀ ਸੈਤਾਣੈ ॥
ਸਚਿ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ ॥
ਸਿਰੋਂ ਨ ਮਿਟੇ ਆਵਣ ਜਾਣੇ ॥

[ਵਾਰ ੧ ਪਉੜੀ ੨੧

ਇਹੋ ਜੇਹਾ ਹਾਲ ਉਸ ਵਕਤ ਦੁਨੀਆਂ ਦਾ ਹੋ ਰਿਹਾ ਸੀ, ਤੇ ਧਰਤੀ ਪਾਪਾਂ ਨਾਲ ਡੋਲ ਰਹੀ ਸੀ, ਸੋ ਧਰਤੀ ਨੇ ਡਾਵਾਂਡੋਲ ਹੋ ਕੇ, ਨਿਰੰਕਾਰ ਦੇ ਚਰਨਾਂ ਵਿਚ ਪੁਕਾਰ ਕੀਤੀ,

ਤਿਸ ਦੀ ਪੁਕਾਰ ਸੁਣ ਕੇ, ਸਤਿਗੁਰੂ ਨਿਰੰਕਾਰ ਨੇ ਆਪ ਦੁਨੀਆਂ ਵਿਚ ਅਵਤਾਰ ਧਾਰਿਆ। ਜੈਸੇ ਗੁਰਵਾਕ ਹੈ :-

ਆਪ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥

[ਸਵਈਏ ਮ: ੩ ਕੇ ਪੰਨਾ ੧੩੯੫

ਆਪ ਦੁਨੀਆਂ ਵਿਚ ਆਪਣਾ ਸਰੂਪ ਧਾਰ ਕੇ ਗੁਰ ਨਾਨਕ ਨਾਮ ਹੋ ਕੇ ਆਏ, ਵਾ ਆਪਣੇ ਸਰੂਪ ਨੂੰ ਭੇਜਿਆ। ਯਥਾ ਭਾਈ ਗੁਰਦਾਸ ਜੀ-

ਸੁਣੀ ਪੁਕਾਰ ਦਾਤਾਰ ਪ੍ਰਭੁ
ਗੁਰ ਨਾਨਕ ਜਗ ਮਾਹਿੰ ਪਠਾਯਾ ॥

[ਵਾਰ ੧ ਪਉੜੀ ੨੩

ਜਦ ਸਤਿਗੁਰੂ ਜੀ ਦੁਨੀਆਂ ਵਿਚ ਆਏ ਤਾਂ ਆਪ ਨੇ ਜਗਤ ਵਲ ਵੇਖਿਆ ਤਾਂ ਕੀ ਦਿਸਿਆ? ਯਥਾ ਭਾਈ ਗੁਰਦਾਸ ਜੀ-

ਬਾਬਾ ਦੇਖੇ ਧਯਾਨ ਧਰ ਜਲਤੀ ਸਭ ਪ੍ਰਿਥਵੀ ਦਿਸ ਆਈ ॥
ਬਾਝਹੁ ਸਚੇ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ ॥

[ਵਾਰ ੧ ਪਉੜੀ ੨੪

ਸੋ ਇਹ ਹਾਲ ਜਗਤ ਦਾ ਵੇਖ ਕੇ, ਬਾਬੇ ਜੀ ਨੇ ਪਰਉਪਕਾਰ ਕੀਤਾ, ਸਾਰੀ ਦੁਨੀਆਂ ਤੇ ਚੱਕਰ ਲਗਾ ਕੇ ਸਤਿਨਾਮ ਦਾ ਉਪਦੇਸ਼ ਕੀਤਾ, ਤੇ ਮੁਰਦਾ ਰੂਹਾਂ ਨੂੰ ਰੂਹਾਨੀ ਤਾਕਤ ਬਖਸ਼ੀ ਤੇ ਰਬ ਦੇ ਪਿਆਰੇ ਬੰਦੇ ਬਣਾ ਦਿਤੇ, ਇਹ ਪ੍ਰਮਾਰਥ ਦੀ ਪ੍ਰਾਪਤੀ ਦਾ ਪਰਉਪਕਾਰ ਗੁਰੂ ਨਾਨਕ ਦੇਵ ਜੀ ਨੇ ਕੀਤਾ।

ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਬਣਾਏ,

ਤੇ ਗੁਰ ਇਤਿਹਾਸ ਲਿਖਾ ਕੇ ਸਿਖ ਪੰਥ ਦੇ ਹਾਲ ਦੀ ਨੀਂਹ ਪੱਕੀ ਕੀਤੀ, ਗੁਰੂ ਅਮਰ ਦਾਸ ਜੀ ਨੇ ਜਾਤੀ ਦਾ ਭੇਦ ਦੂਰ ਕੀਤਾ ਤੇ ਕਿਹਾ–

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥ ੧॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਬਿਕਾਰਾ ॥ ੧ ॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥

[ਭੈਰਉ ਮਹਲਾ ੩ ਪੰਨਾ ੧੧੨੮

ਜਾਤ ਭੇਦ ਮਿਟਾ ਕੇ ਚੌਹਾਂ ਵਰਨਾਂ ਦਾ ਲੰਗਰ ਇਕੱਠਾ ਕਰ ਦਿਤਾ, ਤਾਂ ਕਿ ਦਵੈਸ਼ ਆਦਿਕ ਦਿਲ ਵਿਚੋਂ ਦੂਰ ਹੋ ਕੇ ਭ੍ਰਾਤਰੀ ਭਾਵ ਵਧੇ। ਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤ ਦਾ ਤਾਲ ਲਵਾਇਆ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨਾਮ ਦਾ ਜਹਾਜ਼ ਤਿਆਰ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਖ਼ਾਲਸੇ ਨੂੰ ਭਗਤੀ ਰਸ ਦੇ ਨਾਲ ਹੀ ਬੀਰ ਰਸ ਦੀ ਸਿਖਿਆ ਦਿਤੀ ਅਰਥਾਤ ਸ਼ਸਤਰ ਵਿਦਿਆ ਸਿਖਾਈ। ਗੁਰੂ ਹਰਿ ਰਾਇ ਸਾਹਿਬ ਜੀ ਨੇ ਖਾਲਸੇ ਨੂੰ ਰਾਜ ਬਖਸ਼ਿਆ, ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਮੂਰਖ ਨੂੰ ਪੰਡਿਤ ਬਣਾਇਆ ਤੇ ਅਹੰਕਾਰੀ ਬ੍ਰਾਹਮਣ ਦਾ ਅਹੰਕਾਰ ਦੂਰ ਕਰ ਕੇ ਸਿੱਖ ਬਣਾਇਆ, ਤੇ ਧਰਮ ਦੀ ਸ਼ਾਨ ਕਾਇਮ ਰਖਣ ਲਈ ਕੀਰਤਪੁਰ ਜਾ ਕੇ ਜੋਤੀ

ਜੋਤ ਸਮਾਏ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦ ਦੀ ਰਖਿਆ ਲਈ ਆਪਣਾ ਸੀਸ ਕੁਰਬਾਨ ਕਰ ਦਿਤਾ, ਤੇ ਦਿਲੀ ਜਾ ਕੇ ਸਰੀਰ ਰੂਪੀ ਠੀਕਰਾ ਦਿਲੀਸ ਦੇ ਸਿਰ ਭੰਨਿਆ, ਯਥਾ ਗੁਰਵਾਕ :-

ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਓ ਪਯਾਨ॥
ਤੇਗ ਬਹਾਦਰ ਸੀ ਕਿਰਿਆ ਕਰੀ ਨ ਕਿਨਹੂੰ ਆਨ॥

[ਬਚਿਤ੍ਰ ਨਾਟਕ ਪਾ: ੧੦

ਤੇ ਗੁਰਸਿੱਖਾਂ ਨੂੰ ਆਪਣੇ ਬਾਬੇ ਵਾਂਗੂ ਸ਼ਹੀਦੀ ਪ੍ਰਾਪਤ ਕਰਨ ਦੀ ਸਿਖਿਆ ਦਿਤੀ, ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਖਾਤਰ ਆਪਣਾ ਸਾਰਾ ਸਰਬੰਸ ਕੁਰਬਾਨ ਕਰ ਦਿਤਾ।

ਇਹ ਸਾਹਿਬਾਂ ਦੇ ਉਪਕਾਰ ਕੇਵਲ ਬੋਹਲ ਵਿਚੋਂ ਦਾਣੇ ਵਤ ਹੀ ਹਨ, ਗੁਰੂ ਜੀ ਨੇ ਬੇਅੰਤ ਉਪਕਾਰ ਕੀਤੇ ਹਨ ਜਿਨ੍ਹਾਂ ਦਾ ਵਰਨਣ ਜਿਹਬਾ ਕਰ ਨਹੀਂ ਸਕਦੀ, ਤੇ ਲੇਖਣੀ ਲਿਖ ਨਹੀਂ ਸਕਦੀ, ਉਹ ਪ੍ਰੇਮ ਪਿਆਰ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਤਤਿਆਂ ਤਵਿਆਂ ਤੇ ਬੈਠ ਕੇ ਫੇਰ ਵੀ ਕਹਿੰਦੇ ਹਨ:-

ਬ੍ਰਹਮ ਗਿਆਨੀ ਪ੍ਰਉਪਕਾਰ ਓਮਾਹਾ॥

[ਸੁਖਮਨੀ ਸਾਹਿਬ ਪੰਨਾ ੨੯੩

ਸੋ ਸਤਿਗੁਰੂ ਜੀ ਨੇ ਬੇਅੰਤ ਉਪਕਾਰ ਕਰ ਕੇ ਦਿਖਾ ਦਿਤੇ ਤੇ ਸਤਿਗੁਰੂ ਜੀ ਦੇ ਸਾਜੇ ਨਿਵਾਜੇ ਪੰਥ ਨੇ ਵੀ ਅਜ ਤਾਈਂ ਬੇਅੰਤ ਉਪਕਾਰ ਕੀਤੇ ਹਨ (ਦੇਖੋ ਪੰਥ ਪ੍ਰਕਾਸ਼ ਖਾਲਸਾ ਤਵਾਰੀਖ ਆਦਿਕ) ਜੇਹੜੇ ਕਿ ਕੁਲ ਦੁਨੀਆਂ ਤੇ ਮਸ਼ਹੂਰ ਹਨ। ਸੋ ਪਰਉਪਕਾਰ ਕਰਨਾ ਬੜਾ ਚੰਗਾ ਗੁਣ ਹੈ, (ਖਾਲਸਾ ਪੰਥ ਮੁਢ ਤੋਂ ਹੀ ਦੁਖੀਆਂ ਅਨਾਥਾਂ ਗਰੀਬਾਂ ਦੀ

ਸਹੈਤਾ ਕਰਦਾ ਆਇਆ ਹੈ ਤੇ ਭੁਲਿਆਂ ਨੂੰ ਵਾਹਿਗੁਰੂ ਨਾਲ ਜੋੜਦਾ ਰਿਹਾ ਹੈ ਤੇ ਜੋੜਦਾ ਹੈ) ਸੋ ਹਰ ਇਕ ਜੀਵ ਮਾਤਰ ਦਾ ਫਰਜ਼ ਹੈ ਕਿ ਵਿਤ ਅਨੁਸਾਰ ਯਥਾ ਯੋਗ ਪਰਉਪਕਾਰ ਕਰਨ ਲਈ ਸਦਾ ਹੀ ਤਤਪਰ ਰਹੇ।

### ਕਬਿਤ

ਪਰਉਪਕਾਰ ਜੇਹਾ ਹੋਰ ਕੋਈ ਗੁਣ ਨਾਹੀਂ
ਸਭ ਨੂੰ ਚਾਹੀਏ ਪਰਉਪਕਾਰ ਹੀ ਕਮਾਵਣਾ।
ਡਿਗਾ ਹੋਵੇ ਢੱਠਾ ਹੋਵੇ, ਭੁਖਾ ਤੇ ਅਨਾਥ ਹੋਵੇ,
ਅਸਨ ਬਸਨ ਦੇ ਕੇ ਚਾਹੀਏ ਚਾ ਉਠਾਵਣਾ।
ਜੇਹੜੇ ਲੋਕ ਭੁਲ ਰਹੇ ਸ੍ਰੀ ਨਿਰੰਕਾਰ ਵਲੋਂ,
ਦੇ ਕੇ ਉਪਦੇਸ਼ ਗੁਰ, ਓਹਨਾਂ ਨੂੰ ਬਚਾਵਣਾ।
ਤਾਂ ਤੇ ਹੇ ਸੰਸਾਰੀ ਜੀਵ ! ਕਰ ਉਪਕਾਰ ਸਦਾ,
ਇਹੋ ਜੇਹਾ ਸਮਾਂ 'ਭਗਤ' ਹਥ ਵੀ ਨਾ ਆਵਣਾ।



# ਸੂਤਕ

ਹਿੰਦੂ ਮਤ ਵਿਖੇ ਜਦੋਂ ਕਿਸੇ ਦੇ ਘਰ ਲੜਕਾ ਲੜਕੀ ਹੋਵੇ, ਉਸ ਵਕਤ ਇਸਤ੍ਰੀ ਨੂੰ ਅਪਵਿਤ੍ਰ ਸਮਝਦੇ ਹਨ ਤੇ ਉਸ ਅਪਵਿਤ੍ਰਤਾਈ ਦਾ ਨਾਮ 'ਸੂਤਕ' ਆਖਦੇ ਹਨ।

ਜਦੋਂ ਕਿਸੇ ਦੇ ਘਰ ਬਾਲ ਬਾਲਕੀ ਪੈਦਾ ਹੋਵੇ ਤਾਂ ਉਹਨਾਂ ਦਾ ਸਾਰਾ ਭਾਈਚਾਰਾ ਅਪਵਿਤ੍ਰ ਸਮਝਿਆ ਜਾਂਦਾ ਹੈ, ਤੇ ਹੋਰ ਲੋਕ ਉਹਨਾਂ ਸਭਨਾਂ ਘਰਾਂ ਤੋਂ ਰੋਟੀ ਪਾਣੀ ਆਦਿਕ ਨਹੀਂ ਛਕਦੇ, ਤੇ ਕਹਿੰਦੇ ਹਨ ਕਿ, ਇਹਨਾਂ ਦੇ ਘਰ ਸੂਤਕ ਪਿਆ ਹੋਇਆ ਹੈ। ਇਸ ਸੂਤਕ ਦੇ ਕੱਢਣ ਲਈ ਤੇਰਵੇਂ ਦਿਨ ਬ੍ਰਾਹਮਣ ਗਊ ਮੂਤਰ, ਦਹੀਂ, ਮਾਖਿਓਂ, ਗਊ ਦਾ ਗੋਹਾ, ਗੰਗਾ ਜਲ ਆਦਿਕ ਰਲਾ ਕੇ ਉਸ ਇਸਤ੍ਰੀ ਨੂੰ (ਜਿਸ ਦੀ ਕੁਖ ਤੋਂ ਲੜਕਾ ਲੜਕੀ ਹੋਇਆ ਹੋਵੇ) ਪਿਆਉਂਦੇ ਹਨ ਤੇ ਕਹਿੰਦੇ ਹਨ ਕਿ ਹੁਣ ਸੂਤਕ ਨਿਕਲ ਗਿਆ ਹੈ। ਫਿਰ ਉਹ ਇਸਤ੍ਰੀ ਚੌਂਕੇ ਤੇ ਚਾੜ੍ਹੀ ਜਾਂਦੀ ਹੈ ਫਿਰ ਸਭ ਲੋਕ ਉਹਨਾਂ ਘਰਾਂ ਤੋਂ ਪ੍ਰਸ਼ਾਦਿ ਆਦਿਕ ਛਕ ਲੈਂਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਤ (ਸਿਖੀ) ਵਿਚ ਇਸ ਸੂਤਕ ਨੂੰ ਨਹੀਂ ਮੰਨਿਆ ਗਿਆ, ਭਾਵ ਕਿ ਗੁਰੂ ਜੀ ਇਸਤ੍ਰੀ ਨੂੰ ਅਪਵਿਤਰ ਨਹੀਂ ਸਮਝਦੇ। ਕਈ ਸਜਨਾਂ ਦਾ ਖਿਆਲ ਹੋਵੇਗਾ ਕਿ ਜੇਕਰ ਸਿਖੀ ਧਰਮ ਵਿਚ ਸੂਤਕ ਨਹੀਂ ਮੰਨਦੇ, ਤਾਂ ਇਸਤ੍ਰੀ ਔਰ ਬਚੇ ਨੂੰ ਉਸ ਵਕਤ ਕਿਉਂ ਅੰਮ੍ਰਿਤ ਛਕਾਇਆ ਜਾਂਦਾ ਹੈ ? ਇਹ ਕੇਵਲ ਇਸ ਵਾਸਤੇ

ਕੀਤਾ ਜਾਂਦਾ ਹੈ, ਕਿ ਅੰਮ੍ਰਿਤ ਸਿਖਾਂ ਨੂੰ ਗੁਰੂ ਜੀ ਨੇ ਵਡੀ ਦਾਤ ਬਖਸ਼ੀ ਹੈ ਤੇ ਸਿੱਖ ਜੰਮਦੇ ਬੱਚੇ ਨੂੰ ਹੀ ਅੰਮ੍ਰਿਤ ਪਾਨ ਕਰਾ ਦੇਂਦੇ ਹਨ ਤੇ ਉਸ ਦੀ ਮਾਈ ਨੂੰ ਵੀ ਅੰਮ੍ਰਿਤ ਪਾਨ ਕਰਾ ਦੇਂਦੇ ਹਨ, ਕਿਉਂਕਿ ਇਹ ਨਾਮ ਜਪ ਕੇ, ਬਾਣੀ ਪੜ੍ਹ ਕੇ ਤਿਆਰ ਕੀਤਾ ਹੋਇਆ ਹੁੰਦਾ ਹੈ, ਤੇ ਛਕਣ ਵਾਲਾ ਇਸ ਦੇ ਛਕਣ ਨਾਲ ਸਦਾ ਪਵਿਤ੍ਰ ਰਹਿੰਦਾ ਹੈ। ਸੋ ਇਹ ਗੋਹੇ ਮੂਤ੍ਰਾਦਿਕ ਤੋਂ ਅਧਿਕ ਉਚਾ ਹੈ ਤੇ ਪਵਿਤ੍ਰ ਕਰਨ ਵਾਲਾ ਹੈ।

ਜਿਸ ਸੂਤਕ ਨੂੰ ਹਿੰਦੂ ਮਤ ਵਾਲਿਆਂ ਨੇ ਮੰਨਿਆ ਹੈ, ਉਸ ਦੀ ਬਾਬਤ ਗੁਰੂ ਜੀ ਐਉਂ ਦਸਦੇ ਹਨ, ਤੇ ਕਹਿੰਦੇ ਹਨ ਕਿ ਭਾਈ ਜੇ ਤੁਹਾਡੇ ਕਹੇ ਜੀਵ ਦੀ ਉਤਪਤੀ ਹੋਣ ਸਮੇਂ ਸੂਤਕ ਨੂੰ ਮੰਨ ਲਈਏ ਤਾਂ ਸੂਤਕ ਹਰ ਇਕ ਚੀਜ਼ ਵਿਚ ਹੈ ਯਥਾ ਗੁਰਵਾਕ :–

ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥
[ਆਸਾ ਦੀ ਵਾਰ ਮ: ੧ ਪੰਨਾ ੪੭੨

ਇਸ ਸ਼ਬਦ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਜੇਕਰ ਕਿਸੇ ਚੀਜ਼ ਦੇ ਪੈਦਾ ਹੋਣ ਕਰਕੇ ਹੀ ਸੂਤਕ ਹੋ ਜਾਂਦਾ ਹੈ ਤਾਂ ਸੂਤਕ ਹਰ ਇਕ ਚੀਜ਼ ਵਿਚ ਹੈ, ਗੋਹੇ ਅਤੇ ਲਕੜੀ ਵਿਚ ਕੀੜਾ ਆਦਿਕ ਤੇ ਜਲ, ਜੋ ਸਾਰੀ ਸ੍ਰਿਸ਼ਟੀ ਦੀ ਬਣਾਵਟ ਰੂਪ

ਹੈ, ਤਿਸਦੇ ਵਿਚ ਸਦਾ ਜੀਵ ਹੁੰਦੇ ਹਨ ਤੇ ਇਸ ਤਰ੍ਹਾਂ ਸੂਤਕ ਮੰਨਿਆ ਹੋਇਆ ਹਰ ਇਕ ਖਾਣ ਪੀਣ ਵਾਲੀ ਚੀਜ਼ ਵਿਚ ਸੂਤਕ ਹੈ, ਜੋ ਕਿ ਹਰ ਵਕਤ ਹਰ ਜਗ੍ਹਾ ਮੌਜੂਦ ਰਹਿੰਦਾ ਹੈ, ਤੇ ਏਹ ਸੂਤਕ ਮਾਖਿਓਂ ਦੁਧ ਤੇ ਮਿਠਾ ਗੰਗਾ ਜਲ ਆਦਿਕ ਦਿਤਿਆਂ ਹੋਇਆਂ ਦੂਰ ਨਹੀਂ ਹੁੰਦਾ ਤੇ ਤਿਸਦੇ ਦੂਰ ਕਰਨ ਦਾ ਇਕ ਦਾਰੂ (ਗਿਆਨ) ਹੈ ਜੋ ਕਿ ਦਸਦਾ ਹੈ ਕਿ ਇਹ ਸੂਤਕ ਭਰਮ ਰੂਪ ਹੈ। ਐਸਾ ਭਰਮ ਰੂਪ ਜਾਨਣ ਦਾ ਨਾਮ ਗਿਆਨ ਹੈ। ਇਸ ਗਿਆਨ ਦਵਾਰਾ ਰਬ ਦਾ ਹੁਕਮ ਮੰਨਣਾ ਹੀ ਇਸ ਸੂਤਕ ਨੂੰ ਦੂਰ ਕਰ ਸਕਦਾ ਹੈ, ਹੋਰ ਕੋਈ ਸੂਤਕ ਚੀਜ਼ ਨਹੀਂ ਹੈ, ਤਾਂ ਤੇ ਇਸੇ ਭਰਮ ਨੂੰ ਦੂਰ ਕਰਕੇ ਇਸ ਸੂਤਕ ਦਾ ਨਾਮ ਕਰਨਾ ਚਾਹੀਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਇਸ ਭਰਮ ਰੂਪ ਸੂਤਕ ਦਾ ਖੰਡਨ ਕੀਤਾ ਹੈ ਤੇ ਜੇਹੜਾ ਸੂਤਕ ਜੀਵਾਂ ਦੇ ਅੰਦਰ ਵਿਆਪ ਰਿਹਾ ਹੈ ਤੇ ਸਦਾ ਹੀ ਦੁਖਦਾਈ ਹੈ, ਉਸਦੇ ਸਵਰੂਪ ਦਾ ਵਰਨਣ ਕਰਕੇ ਦਸਿਆ ਹੈ ਤੇ ਕਿਹਾ ਹੈ, ਕਿ ਏਹ ਸੂਤਕ ਜੀਵ ਨੂੰ ਜਮਪੁਰੀ ਖੜਦਾ ਹੈ। ਯਥਾ ਗੁਰਵਾਕ :--

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ ॥
ਨਾਨਕ ਹੰਸਾ ਆਦਮੀ ਬਧੇ ਜਮਪੁਰ ਜਾਹਿ ॥

[ਆਸਾ ਦੀ ਵਾਰ ਮ: ੧ ਪੰ: ੪੭੨

ਅਰਥ--ਮਨ ਨੂੰ ਸੂਤਕ ਲੋਭ ਦਾ ਹੈ, ਤੇ ਜਿਹਬਾ ਨੂੰ ਝੂਠ ਬੋਲਣ ਦਾ, ਤੇ ਅਖੀਆਂ ਨੂੰ ਪਰ ਇਸਤ੍ਰੀ ਵੇਖਣ ਦਾ,

ਤੇ ਪਰਾਇਆ ਧਨ ਵੇਖਣ ਦਾ ਸੂਤਕ ਹੈ। ਕੰਨਾਂ ਨੂੰ ਚੁਗਲੀ ਸੁਣਨ ਤੇ ਕਰਨ ਦਾ ਸੂਤਕ ਹੈ, ਸੋ ਇਨ੍ਹਾਂ ਸੂਤਕਾਂ ਦੇ ਵਸ ਹੋ ਕੇ ਜੀਵ ਰੂਪੀ ਹੰਸ ਬਧਾ ਹੋਇਆ ਜਮ ਦੀ ਪੁਰੀ ਨੂੰ ਜਾਂਦਾ ਹੈ। ਇਸੀ ਵਾਸਤੇ ਸਤਿਗੁਰੂ ਜੀ ਨੇ ਇਸ ਸੂਤਕ ਨੂੰ ਇਨ੍ਹਾਂ ਤੋਂ ਬਚਣ ਦਾ ਉਪਦੇਸ਼ ਦਿਤਾ ਹੈ ਤੇ ਕਿਹਾ ਹੈ, ਕਿ ਇਸ ਸੂਤਕ ਨੂੰ ਦੂਰ ਕਰੋ, ਜੇ ਨਾ ਦੂਰ ਕਰੋਗੇ ਤਾਂ ਜਨਮ ਮਰਨ ਦਾ ਗੇੜ ਨਹੀਂ ਮੁਕੇਗਾ, ਤਾਂਤੇ ਏਹ ਸੂਤਕ ਦੂਰ ਕਰਨਾ ਯੋਗ ਹੈ।

ਹੋਰ ਜੋ ਸੂਤਕ ਪਾਤਕ ਆਦਿਕ ਜਨਮ ਮਰਨ ਸਮੇਂ ਮਿਥਿਆ ਹੋਇਆ ਹੈ ਉਹ ਸੂਤਕ ਮੰਨਣ ਯੋਗ ਨਹੀਂ ਹੈ। ਕਿਉਂਕਿ ਜਨਮ ਮਰਨ ਸਭ ਹੁਕਮ ਦੀ ਖੇਡ ਹੈ ਤੇ ਵਾਹਿਗੁਰੂ ਦੇ ਹੁਕਮ ਵਿਚ ਹੀ ਸਭ ਕੁਝ ਹੋ ਰਿਹਾ ਹੈ, ਜੈਸੇ ਅਗਲੇ ਸ਼ਬਦ ਵਿਚ ਗੁਰੂ ਜੀ ਦਸਦੇ ਹਨ। ਯਥਾ :--

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥

[ਆਸਾ ਦੀ ਵਾਰ ਮ: ੧ ਪੰ: ੪੭੨

ਸਾਹਿਬ ਕਹਿੰਦੇ ਹਨ ਕਿ ਦੂਜੇ ਭਾ ਵਿਚ ਲਗਿਆਂ ਹੋਇਆਂ ਹੀ ਸੂਤਕ ਲਗਦਾ ਹੈ। ਯਥਾ:--

ਮਨ ਕਾ ਸੂਤਕੁ ਦੂਜਾ ਭਾਉ ॥
ਭਰਮੇ ਭੂਲੇ ਆਵਉ ਜਾਉ ॥ ੧ ॥
ਮਨਮੁਖਿ ਸੂਤਕੁ ਕਬਹਿ ਨ ਜਾਇ ॥
ਜਿਚਰੁ ਸਬਦਿ ਨ ਭੀਜੈ ਹਰਿਕੈ ਨਾਇ ॥ ੧ ॥ ਰਹਾਉ ॥

ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥
ਮਰਿ ਮਰਿ ਜੰਮੈ ਵਾਰੋ ਵਾਰ ॥ ੨ ॥
[ਗਉੜੀ ਗੁ: ਆਸਾ ਮ: ੩ ਪੰਨਾ ੨੨੯

ਯਥਾ :-

ਜਲਿ ਹੈ ਸੂਤਕੁ ਥਲ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ।੧॥
ਕਹੁਰੇ ਪੰਡੀਆ ਕਉਨ ਪਵੀਤਾ ॥
ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਣੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥ ੨ ॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥
[ਗਉੜੀ ਕਬੀਰ ਜੀ ਪੰਨਾ ੩੩੧

ਬਿਨੁ ਨਾਵੈ ਸੂਤਕੁ ਜਗਿ ਛੋਤਿ ॥ [ਆਸਾ ਮ: ੧ ਪੰ: ੪੧੩

ਸੋ ਜਿਨ੍ਹਾਂ ਗੁਰਮੁਖਾਂ ਨੇ ਗੁਰੂ ਜੀ ਦੀ ਸ਼ਿਖਿਆ ਨੂੰ ਗ੍ਰਹਿਣ ਕੀਤਾ ਹੈ ਤੇ ਸਦਾ ਵਾਹਿਗੁਰੂ ਦੇ ਹੁਕਮ ਉਪਰ ਪ੍ਰਸੰਨ ਰਹਿੰਦੇ ਹਨ, ਉਨ੍ਹਾਂ ਗੁਰਮੁਖਾਂ ਨੂੰ ਸੂਤਕ ਨਹੀਂ ਲਗਦਾ ਤੇ ਉਹ ਸਭ ਤਰ੍ਹਾਂ ਦੇ ਸੂਤਕਾਂ ਤੋਂ ਬਚੇ ਰਹਿੰਦੇ ਹਨ।

ਸੋ ਸਭਨਾਂ ਜੀਵਾਂ ਨੂੰ ਚਾਹੀਦਾ ਹੈ ਕਿ ਭਰਮ ਰੂਪ ਸੂਤਕ ਨੂੰ, ਭਰਮ ਰੂਪ ਸਮਝਦੇ ਹੋਏ ਤਿਆਗ ਛਡਣ, ਤੇ ਜੋ ਸੂਤਕ ਸਰੀਰ ਨੂੰ ਚੰਬੜਿਆ ਹੋਇਆ ਹੈ, ਉਸ ਦੇ ਦੂਰ ਕਰਨ ਦਾ ਸਦਾ ਹੀ ਜਤਨ ਕਰਨ, ਤੇ ਹੁਕਮ ਵਿਚ ਚਲਦੇ ਹੋਏ ਜਨਮ ਮਰਨ ਨੂੰ ਹੁਕਮ ਵਿਚ ਸਮਝਦੇ ਹੋਏ ਸਦਾ ਵਾਹਿਗੁਰੂ ਦੀ ਰਜ਼ਾ ਵਿਚ ਪ੍ਰਸੰਨ ਰਹਿਣ :-

ਕਬਿੱਤ

ਮਾਰਨਾ ਸੂਤਕ ਭਰਮ ਤੁਸੀਂ ਸਦਾ ਖਾਲਸਾ ਜੀ,
ਮਨ ਆਪਣੇ ਨੂੰ ਸਦਾ ਲੋਭ ਤੋਂ ਬਚਾਵਣਾ।
ਝੂਠ ਨੂੰ ਤਿਆਗ ਸਦਾ ਨਿੰਦਾ ਨੂੰ ਹਟੌਣਾ ਪਰੇ,
ਚੁਗਲੀਆਂ ਕਰ ਚੁਗਲ ਖੋਰ ਤੁਸੀਂ ਨਾ ਸਦਾਵਣਾ।
ਸਦਾਵਣਾ ਭਗਤ ਸਦਾ ਭਾਣੇ ਅੰਦਰ ਚਲ ਕੇ ਤੇ,
ਸਮਝ ਪਵਿਤ੍ਰ ਖਾਣਾ ਪੀਣਾ ਸਦਾ ਖਾਵਣਾ।
ਸਦਾਵਣਾ 'ਭਗਤ' ਸਦਾ ਜੇਹੜੇ ਕਰਤਾਰ ਸੰਦੀ,
ਜਨਮ ਮਰਨ ਵਿਚ ਉਨ੍ਹਾਂ ਨਾਹੀਂ ਆਵਣਾ।

# ਉਦਾਸੀ

੧. ਦੁਨੀਆਂ ਦੇ ਵਿਹਾਰਾਂ ਤੋਂ ਉਪਰਾਮ ਹੋ ਕੇ ਘਰ ਛੱਡ ਕੇ ਬਾਹਰ ਚਲੇ ਜਾਣ ਨੂੰ ਆਮ ਦੁਨੀਆਂ 'ਉਦਾਸੀ' ਕਹਿੰਦੀ ਹੈ।

੨. ਸਿੱਖ ਸੰਪ੍ਰਦਾ ਵਿਚੋਂ ਉਦਾਸ ਧਾਰਨ ਕਰਨ ਵਾਲੇ ਸਾਧੂਆਂ, ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਚਲਿਆ, ਜਿਵੇਂ ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ ॥" (ਵਾਰਾਂ ਭਾਈ ਗੁਰਦਾਸ) ਤੇ ਫਿਰ "ਬਾਬਾ ਆਇਆ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ ॥" (ਵਾਰਾਂ ਭਾਈ ਗੁਰਦਾਸ) ਆਪ ਨੇ ਉਦਾਸੀ ਭੇਖ ਉਤਾਰ ਕੇ ਆਪਣੇ ਸਪੁੱਤ੍ਰ ਬਾਬਾ ਸ੍ਰੀ ਚੰਦ ਜੀ ਨੂੰ ਦਿਤਾ ਤੇ ਉਨ੍ਹਾਂ ਬਾਬਾ ਗੁਰਦਿਤਾ ਜੀ ਨੂੰ ਦਿਤਾ ਤੇ ਉਨ੍ਹਾਂ ਤੋਂ ਉਦਾਸੀ ਭੇਖ ਚਲਿਆ,

ਜਿਸ ਵਿਚ ਨਾਂਗੇ ਸਾਧੂ ਜਟਾ ਜੂਟ ਅਥਵਾ (ਅਥਵਾ ਕੇਸਾਂ ਵਾਲੇ ਤੇ ਕਈ ਪਰਹੰਸ ਵੀ ਹਨ) ਨੂੰ ਉਦਾਸੀ ਆਖਦੇ ਹਨ ਏਸ ਉਦਾਸੀ ਪੰਥ ਦੇ ਚਾਰ ਹਿਸੇ ਹਨ :--ਗੋਂਦ ਸਾਹਿਬ, ੨. ਫੂਲ ਸਾਹਿਬ, ੩. ਅਲਮਸਤ ਸਾਹਿਬ, ੪. ਬਾਲੂ ਹਸਨਾਂ। ਏਹਨਾਂ ਚਾਰ ਨਾਵਾਂ ਤੇ ਏਹ ਚਾਰ ਧੂੰਏ ਯਾ ਚਾਰ ਸੰਪ੍ਰਦਾਵਾਂ ਉਦਾਸੀ ਭੇਖ ਦੀਆਂ ਹਨ।

ਬਾਬੇ ਗੁਰਦਿਤੇ ਜੀ ਤੋਂ ਮਗਰੋਂ ਏਹ ਮਹਾਤਮਾਂ ਮਾਣਨੀਯ ਹੋਏ, ਉਨ੍ਹਾਂ ਦੇ ਨਾਮ ਤੋਂ ਏਹ ਚਾਰੇ ਸੰਪ੍ਰਦਾਵਾਂ ਮਸ਼ਾਹੂਰ ਹੋ ਗਈਆਂ।

ਉਦਾਸੀ ਧਾਰਨ ਦੀ ਕਿਉਂ ਲੋੜ ਹੈ ? ਜਦ ਜੀਵ ਮਾਤਾ ਦੇ ਗਰਭ ਵਿਖੇ ਹੁੰਦਾ ਹੈ ਤਾਂ ਉਥੇ ਬਹੁਤ ਤਕਲੀਫ ਹੁੰਦੀ ਹੈ, ਤੇ ਐਸਾ ਹਾਲ ਉਸ ਵਕਤ ਜੀਵ ਦਾ ਹੁੰਦਾ ਹੈ, ਜੈਸੇ ਗੁਰੂ ਜੀ ਦਸਦੇ ਹਨ। ਯਥਾ:--

ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸਦੈ ਨਾਇ ॥
[ਜੈਤਸਰੀ ਕੀ ਵਾਰ ਮ: ੫ ਪੰ: ੭੦੬

ਜਦ ਵਾਹਿਗੁਰੂ ਦੀ ਕਿਰਪਾ ਨਾਲ ਦੁਨੀਆਂ ਤੇ ਆਉਂਦਾ ਹੈ, ਤਾਂ ਵਾਹਿਗੁਰੂ ਭੁਲਾ ਦੇਂਦਾ ਹੈ, ਜੈਸੇ ਗੁਰੂ ਜੀ ਦਸਦੇ ਹਨ:--

ਗਰਬ ਛੋਡਿ ਮ੍ਰਿਤ ਮੰਡਲ ਆਇਆ
ਤਉ ਨਰ ਹਰਿ ਮਨਹੁ ਬਿਸਾਰਿਆ ॥
[ਸ੍ਰੀ ਰਾਗ ਭਗਤ ਬੇਣੀ ਜੀ ਪੰ: ੯੪

ਯਥਾ:--ਜੋਨਿ ਛਾਡਿ ਜਉ ਜਗ ਮਹਿ ਆਇਓ ॥
ਲਾਗਤ ਪਵਨ ਖਸਮੁ ਬਿਸਰਾਇਓ ॥
[ਗਉੜੀ ਕਬੀਰ ਜੀ ਪੰ: ੩੩੭

ਇਹ ਜੀਵ ਦੁਨੀਆਂ ਦੀ ਹਵਾ ਲੱਗਣ ਨਾਲ ਹੀ ਵਾਹਿਗੁਰੂ ਨੂੰ ਭੁਲਾ ਦੇਂਦਾ ਹੈ, ਤੇ ਸੰਸਾਰਕ ਕੰਮਾਂ ਵਿਚ ਹੀ ਖੱਚਤ ਹੋ ਜਾਂਦਾ ਹੈ (ਸੰਸਾਰਕ ਕੰਮ ਕਰਨੇ ਚੰਗੇ ਹਨ ਪਰ ਜੇ ਨਿਰੰਕਾਰ ਯਾਦ ਰਹੇ) ਸੋ ਸੰਸਾਰਕ ਪਦਾਰਥਾਂ ਦੇ ਮੋਹ ਤੋਂ ਉਪਰਾਮ ਕਰਨ ਵਾਸਤੇ ਦਿਲ ਵਿਚ ਉਦਾਸੀ ਧਾਰਨ ਕਰਨ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਦੇ ਮਤ (ਸਿੱਖ ਪੰਥ) ਵਿਚ ਆਮ ਦੁਨੀਆਂ ਵਾਂਗੂ ਘਰ ਛੱਡ ਕੇ ਬਾਹਰ ਜੰਗਲ ਵਿਚ ਰੱਬ ਨੂੰ ਲੱਭਨ ਲਈ ਜਾਣ ਦਾ ਹੁਕਮ ਨਹੀਂ ਹੈ, ਬਲਕਿ ਗੁਰੂ ਜੀ ਨੇ ਵਾਹਿਗੁਰੂ ਨਿਰੰਕਾਰ ਸਦਾ ਹੀ ਕੋਲ ਦਸਿਆ ਹੈ। ਯਥਾ ਗੁਰਵਾਕ:--

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥

[ਸਲੋਕ ਸੇਖ ਫਰੀਦ ਜੀ ਕੇ ਪੰ: ੧੩੭੮

ਤੇ ਕਿਹਾ ਹੈ ਕਿ ਜੰਗਲਾਂ ਵਿਚ ਵਾਹਿਗੁਰੂ ਨੂੰ ਨਾ ਲੱਭਦਾ ਫਿਰ, ਵਾਹਿਗੁਰੂ ਤੇਰੇ ਹਿਰਦੇ ਵਿਚ ਹੀ ਸਦਾ ਵੱਸਦਾ ਹੈ ॥

ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥

[ਸੋਰਠਿ ਬਾਣੀ ਨਾਮਦੇਵ ਜੀ ਕੀ ਪੰ: ੬੫੭

ਤੇ ਘਰ ਵਿਚ ਹੀ ਉਦਾਸ ਪਾਲਣ ਦੀ ਆਗਿਆ ਦਿਤੀ ਹੈ ਤੇ ਦਸਿਆ ਹੈ ਕਿ ਘਰ ਵਿਚ ਹੀ ਰਾਜ ਯੋਗ ਕਰੋ। ਸੋ ਗੁਰਮੁਖ ਘਰ ਵਿਚ ਹੀ ਉਦਾਸੀ ਹਨ, ਭਾਵ ਕਿ ਗ੍ਰਿਹਸਤੀ ਹੁੰਦੇ ਹੋਏ ਮਾਇਆ ਵਿਚ ਰਹਿੰਦੇ ਹੋਏ ਵੀ, ਮਾਇਆ ਤੋਂ

ਅਲੇਪ ਹਨ, ਮਾਇਆ ਦੇ ਮੋਹ ਵਿਚ ਫਸਦੇ ਨਹੀਂ ਹਨ।

ਜੋ ਪਖੰਡ ਕਰ ਕਰ ਕੇ ਲੋਕਾਂ ਨੂੰ ਰਿਝਾਉਂਦੇ ਹਨ ਉਹ ਸਦਾ ਦੁਖ ਹੀ ਪਾਉਂਦੇ ਹਨ ਤੇ ਅੰਤ ਦੇ ਵਕਤ ਵੀ ਉਹਨਾਂ ਦਾ ਬੁਰਾ ਹਾਲ ਹੁੰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਭੇਖ ਦਿਖਾਯੋ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ ਕਾਲਿ ਕਾਤੀ ਕਟਿਯੋ ਬਾਸ ਨਰਕ ਮੋ ਲੀਨ ॥

[ਬਚਿਤ੍ਰ ਨਾਟਕ ਪਾ: ੧੦

ਗੁਰੂ ਮਤ ਵਿਚ ਬੈਰਾਗੀ ਸੰਨਯਾਸੀ ਉਦਾਸੀ ਸ਼ਬਦ ਸਭਨਾਂ ਵਾਸਤੇ ਵਰਤਿਆ ਹੈ† ਤੇ ਗੁਰਮੁਖਾਂ (ਉਦਾਸੀਆਂ) ਦੇ ਲਛਣ ਬਾਣੀ ਵਿਚ ਐਉਂ ਦਸਦੇ ਹਨ :-

ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥
ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ॥

[ਆਸਾ ਮ: ੧ ਪੰਨਾ ੪੩੭

ਗੁਰਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥

[ਮਾਰੂ ਮ: ੧ ਪੰਨਾ ੯੯੨

ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥

[ਮਾਰੂ ਸੋਲਹੇ ਮ: ੪ ਪੰਨਾ ੧੦੭੦

ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ ॥
ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥

[ਪ੍ਰਭਾਤੀ ਮ: ੨ ਪੰਨਾ ੧੩੩੨

ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥

---

†ਉਪਦੇਸ਼ ਦੇਣ ਲਈ ਸਭ ਇਕੋ ਸ਼ਬਦ ਹਨ। ਪਰੰਤੂ ਸ਼ਬਦਾਂ ਦਾ ਅਰਥ ਭੇਡਾਂ ਦੇ ਲਛਣ ਭਿੰਨ ਹਨ।

ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥
[ਮਾਰੂ ਅਸ: ਮ: ੧ ਪੰ: ੧੦੧੩

ਇਤਿਆਦਿਕ ਲਛਣ ਉਦਾਸੀਆਂ ਦੇ ਸਤਿਗੁਰੂ ਜੀ ਨੇ ਦਸੇ ਹਨ, ਸੋ ਗੁਰਮੁਖ ਮਾਇਆ ਵਿਚ ਉਦਾਸੀ ਹਨ ਤੇ ਇਹੋ ਜਿਹਾ ਉਦਾਸ ਹੀ ਗੁਰਮਤ ਵਿਚ ਕਰਨਾ ਜੋਗ ਹੈ। ਸੋ ਹਰ ਇਕ ਜੀਵ ਨੂੰ ਚਾਹੀਏ ਕਿ ਦੁਨੀਆਂ ਵਿਚ ਰਹਿੰਦਾ ਹੋਇਆ, ਉਸ ਨਿਰੰਕਾਰ ਦੇ ਚਰਨਾਂ ਦਾ ਪਿਆਰਾ ਬਣਕੇ ਤੇ ਸਚੀ ਉਦਾਸੀ ਨੂੰ ਧਾਰਣ ਕਰੇ।

ਬੈਂਤ ॥

ਚਾਹੀਏ ਦਿਲ ਵਿਚ ਸਦਾ ਉਦਾਸ ਹੋਣਾ,
ਘਰ ਛਡਣਾ ਕਦੀ ਦਰਕਾਰ ਨਾਹੀ।
ਜੰਗਲ ਜਾ ਕੇ ਰਬ ਨਾ ਲਭਦਾ ਹੈ,
ਜੇਕਰ ਦਿਲ ਵਿਚ ਸਚਾ ਪਿਆਰ ਨਾਹੀ।
ਇਕਾਂਤ ਤਾਂ ਜੇ ਰਿਦਾ ਇਕਾਂਤ ਹੋਵੇ,
ਮਨ ਟਿਕੇ ਬਿਨ ਇਕੱਲ ਦਰਕਾਰ ਨਾਹੀ।
ਗੁਰਮੁਖ ਘਰ ਵਿਚ ਰਹਿ ਉਦਾਸ ਹੁੰਦੇ,
"ਭਗਤ" ਕੀਤਿਆਂ ਹੋਵੇ ਖਵਾਰ ਨਾਹੀ।

# *ਅਠਾਰਾਂ ਸਿਧੀਆਂ*

ਆਪਣੀ ਮਰਜ਼ੀ ਮੁਤਾਬਿਕ ਹਰ ਇਕ ਕੰਮ ਨੂੰ ਪੂਰਾ ਕਰ ਲੈਣ ਦਾ ਨਾਮ ਸਿੱਧੀ ਹੈ । ਇਹ ਸਿਧੀਆਂ ਗ੍ਰੰਥਕਾਰਾਂ ਨੇ ਅੱਠ ਲਿਖੀਆਂ ਹਨ :-

੧. ਅਣਿਮਾਂ-ਪ੍ਰਮਾਣੂ ਤੁਲ ਸੂਛਮ ਹੋ ਜਾਣਾ, ੨. ਮਹਿਮਾਂ-ਮਹਾਂ ਸਥੂਲ ਹੋ ਜਾਣਾ, ੩. ਗਰਿਮਾ-ਰੂਈਂ ਜੈਸੇ ਹਲਕੇ ਪਦਾਰਥ ਦਾ ਭਾਰੀ ਹੋ ਜਾਣਾ, ੪. ਲਘਿਮਾ-ਪ੍ਰਬਤ ਜੈਸੇ ਭਾਰੀ ਪਦਾਰਥ ਦਾ ਰੂੰਈਂ ਤੁਲ ਹਲਕੇ ਹੋ ਜਾਣਾ, ੫. ਪ੍ਰਾਪਤੀ-ਸਭ ਪਦਾਰਥਾਂ ਦੀ ਇਛਿਆ ਅਨੁਸਾਰ ਹਥ ਵਿਚ ਆ ਜਾਣਾ, ੬. ਪ੍ਰਕਾਰਮਯ-ਰੁਕਾਵਟ ਬਿਨਾਂ ਜਲ ਦੀ ਤਰ੍ਹਾਂ ਪ੍ਰਿਥਵੀ ਵਿਚ ਲੈਅ ਹੋ ਜਾਣਾ ਅਰ ਇਛਿਆ ਅਨੁਸਾਰ ਫੇਰ ਪ੍ਰਗਟ ਹੋਵਣਾ, ੭. ਵਸੀਕਰਣ-ਭੌਤਕ ਪਦਾਰਥਾਂ ਨੂੰ ਆਪਣੀ ਆਗਿਆ ਵਿਚ ਕਰ ਲੈਣਾ। ੮. ਈਸ਼ਤਾ-ਪਦਾਰਥਾਂ ਨੂੰ ਰਚਣ ਔਰ ਲੈਅ ਕਰਣ ਦੀ ਸ਼ਕਤੀ ਹੋਣੀ, (ਗੁਰਮਤ ਨਿਰਣਯ ਸਾਗਰ) ਇਹ ਅਠ ਸਿਧੀਆਂ ਗ੍ਰੰਥਕਾਰਾਂ ਨੇ ਲਿਖੀਆਂ ਹਨ, ਪਰ ਕਈਆਂ ਗ੍ਰੰਥਾਕਾਰਾਂ ਨੇ ਅਠ ਏਹ ਤੇ ੧੦ ਹੋਰ ਰਲਾ ਕੇ ਅਠਾਰਾਂ ਲਿਖੀਆਂ ਹਨ। ਗੁਰੂ ਜੀ ਨੇ ਵੀ ਬਾਣੀ ਵਿਚ ਅਠਾਰਾਂ ਹੀ ਦਸੀਆਂ ਹਨ । ਯਥਾ ਗੁਰਵਾਕ :-

ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰਤਲ ਧਰਿਆ ॥

[ਰਹਿਰਾਸ ਪੰਨਾ ੧੦

ਇਸ ਤੁਕ ਵਿਚ ਗੁਰੂ ਜੀ ਨੇ ਅਠਾਰਾਂ ਦੀ ਗਿਣਤੀ ਜ਼ਾਹਰ ਕੀਤੀ ਹੈ ਸੋ ਅਠ ਉਪਰਲੀਆਂ ਤੇ ਬਾਕੀ ੧੦ ਏਹ ਹਨ । ੯. ਅਨਰੂਪੀ ਸਿਧੀ–ਖੁਧਾ ਤ੍ਰਿਖਾ ਆਦਿਕ ਤਕਲੀਫਾਂ ਨਾ ਬਯਾਪਨੀਆਂ । ੧੦. ਸ੍ਰਵਣ ਸਿਧੀ–ਦੂਰ ਬੈਠਿਆਂ ਸਭਨਾਂ ਦੀ ਬਾਤ ਸੁਣ ਲੈਣੀ । ੧੧. ਦਰਸ਼ਨ ਸਿਧੀ–ਦੂਰ ਬੈਠਿਆਂ ਹੋਇਆਂ ਆਪਣੇ ਨੇਤਰੋਂ ਸੇ ਸਭ ਕੋ ਦੇਖ ਲੈਣਾ। ੧੨. ਮਨੋ ਬੇਗ ਸਿਧੀ–ਮਨ ਕੇ ਬੇਗ ਅਨੁਸਾਰ ਜਿਥੇ ਦਲੀਲ ਹੋਵੇ ਤਿਥੈ ਗਮਨ ਕਰਨਾ। ੧੩. ਕਾਮ ਰੂਪ ਸਿਧੀ–ਜੈਸੀ ਇਛਿਆ ਹੋਵੇ ਤੈਸਾ ਰੂਪ ਧਾਰਨ ਕਰ ਲੈਣਾ । ੧੪. ਪਰਕਾਂਯ ਪ੍ਰਵੇਸ ਸਿਧੀ–ਭੂੰਤ ਦੀ ਤਰ੍ਹਾਂ ਪਰਾਏ ਸਰੀਰ ਵਿਚ ਪ੍ਰਵੇਸ਼ ਕਰ ਜਾਣਾ। ੧੫. ਸਵਛੰਦ ਮ੍ਰਿਤਯੂ ਸਿਧੀ–ਭੀਖਮ ਪਿਤਾਮਾਂ ਵਤ ਆਪਣੀ ਇਛਿਆ ਅਨੁਸਾਰ ਦੇਹ ਤਿਆਗਣੀ । ੧੬. ਸੁਰ ਕਰੀੜਾ ਸਿਧੀ–ਅਪਛਰਾਂ ਸੇ ਮਿਲ ਕੇ ਬਿਚਰਤੇ ਦੇਵਨ ਕੋ ਦੇਖਨਾ। ੧੭. ਸੰਕਲਪ ਸਿਧੀ–ਜੋ ਦਿਲ ਵਿਚ ਸੰਕਲਪ ਧਾਰਨ ਕਰੇ ਸੋ ਪੂਰਾ ਹੋਣਾ। ੧੮. ਅਪ੍ਰਹਤਿਗਤਿ ਸਿਧੀ--ਜਿਥੇ ਜਾਣਾ ਚਾਹੇ ਉਥੇ ਝਟ ਪੁਜ ਜਾਵੇ। ਸੋ ਕੁਲ ਅਠਾਰਾਂ ਸਿਧੀਆਂ ਹੋਈਆਂ ।

ਇਨ੍ਹਾਂ ਸਿਧੀਆਂ ਨੂੰ ਸਿੱਧ ਕਰਨ ਲਈ ਜੋਗੀ ਜਨ ਕਿਤਨੀ ਉਮਰ ਤਕ ਮੇਹਨਤ ਕਰਦੇ ਹਨ, ਤੇ ਫੇਰ ਕਿਤੇ ਪਰਾਪਤ ਹੁੰਦੀਆਂ ਹਨ, ਇਨ੍ਹਾਂ ਨੂੰ ਪਰਾਪਤ ਕਰਕੇ ਫੇਰ ਸਿੱਧੀਆਂ ਵਾਲੇ, ਲੋਕਾਂ ਨੂੰ ਆਪਣੀ ਸ਼ਕਤੀ ਦਿਖਾਉਂਦੇ ਹਨ । ਜੈਸੇ ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਤਾਕਤ ਦਿਖਾਈ । ਜੈਸੇ ਲਿਖਿਆ ਹੈ ਕਿ :--



ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਿਵਰਾਤ ਦੇ ਮੇਲੇ ਤੇ ਅਚਲ ਵਟਾਲੇ ਆਏ ਤਾਂ ਸਭ ਦੁਨੀਆਂ ਸਿੱਧਾਂ ਨੂੰ ਛੱਡ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੇ ਆ ਡਿੱਗੀ, ਇਸ ਨਜ਼ਾਰੇ ਨੂੰ ਦੇਖ ਕੇ ਸਿੱਧ ਵੀ ਬਾਬੇ ਜੀ ਦੇ ਕੋਲ ਆ ਗਏ, ਫੇਰ ਕਈ ਪ੍ਰਕਾਰ ਦੀ ਗਿਆਨ ਗੋਸ਼ਟ ਕਰਕੇ ਬਾਬੇ ਜੀ ਨੂੰ ਪਾਣੀ ਲਿਆਉਣ ਲਈ ਕਿਹਾ। ਜਦ ਗੁਰੂ ਜੀ ਪਾਣੀ ਲੈਣ ਗਏ, ਤਾਂ ਸਿੱਧਾਂ ਨੇ ਆਪਣੀ ਤਾਕਤ ਨਾਲ ਪਾਣੀ ਲੁਕਾ ਕੇ ਤੇ ਓਥੇ ਰਿੱਧੀਆਂ ਦੀ ਸ਼ਕਤੀ ਅਨੁਸਾਰ ਹੀਰੇ ਰਤਨ ਜਵਾਹਰਾਤ ਆਦਿਕ ਖਿੰਡਾ ਦਿਤੇ (ਭਾਵ ਕਿ ਉਸ ਜਗਾ ਹੀਰੇ ਰਤਨ ਜਵਾਹਰਾਤ ਆਦਿਕ ਨਜ਼ਰੀਂ ਆਵਣ ਲਗੇ, ਸਿੱਧਾਂ ਦਾ ਮਤਲਬ ਸੀ ਕਿ ਸਾਡੀ ਇਸ ਪਰਕਾਰ ਦੀ ਕਰਾਮਾਤ ਦੇਖ ਕੇ ਗੁਰੂ ਨਾਨਕ ਦੇਵ ਜੀ ਸਾਡੇ ਮਤ ਵਿਚ ਆ ਜਾਣਗੇ) ਪਰ ਬਾਬੇ ਜਾਣੀ ਜਾਣ ਨੇ ਸਭ ਕੁਝ ਜਾਣ ਲਿਆ ਤੇ ਆਪਣੀ ਤਾਕਤ ਨਾਲ ਜਲ ਲੈ ਕੇ ਵਾਪਸ ਆ ਗਏ ਤੇ ਸਿਧਾਂ ਦੇ ਦਿਖਾਏ ਹੋਏ ਪਦਾਰਥ ਤੇ ਬਿਲਕੁਲ ਨਾ ਰੀਝੇ। ਆਪਣੀ ਤਾਕਤ ਨਾਲ ਸਿਧਾਂ ਨੂੰ ਜਿਤਕੇ ਤੇ ਸਤਿਨਾਮ ਦਾ ਉਪਦੇਸ਼ ਦਿਤਾ। ਉਪਰੋਕਤ ਸਾਖੀ ਤੋਂ ਪਤਾ ਲਗਦਾ ਹੈ, ਇਸੇ ਤਰ੍ਹਾਂ ਪਦਾਰਥ ਰਚ ਕੇ ਦਿਖਾ ਦੇਣ ਤੇ ਸਮੇਟ ਲੈਣ ਦਾ ਨਾਮ ਸਿਧੀ ਹੈ, ਪਰ ਸਤਿਗੁਰੂ ਜੀ ਦੇ ਪਿਆਰੇ ਜੇਹੜੇ ਕਿ ਰਾਤ ਦਿਨੇ ਸਾਸ ਗਰਾਸ ਵਾਹਿਗੁਰੂ ਨੂੰ ਯਾਦ ਕਰਦੇ ਹਨ ਤੇ ਰੱਬੀ ਰੰਗ ਵਿਚ ਮਸਤ ਰਹਿੰਦੇ ਹਨ, ਉਨ੍ਹਾਂ ਭਗਤਾਂ ਪਾਸ ਏਹ ਸਿਧੀਆਂ ਆਪੇ ਹੀ ਹਾਜ਼ਰ ਹੋ ਜਾਂਦੀਆਂ ਹਨ, ਕਿਉਂਕਿ ਨਾਮ ਹੀ ਸਭਨਾਂ ਚੀਜ਼ਾਂ ਦਾ ਕਰਤਾ ਹੈ ਤੇ ਨਾਮ ਦਾ ਜਿਥੇ ਨਿਵਾਸ ਹੋਵੇ ਓਥੇ ਚੀਜ਼ਾਂ ਨੇ ਵੀ ਨਿਵਾਸ ਕਰਨਾ ਹੋਇਆ। ਇਸੀ ਵਾਸਤੇ ਗੁਰੂ ਜੀ ਨੇ ਦਸਿਆ ਹੈ:—"ਰਿਧਿ ਸਿਧਿ ਨਾਮੇ

ਰੀ ਦਾਸੀ" ਰਿਧੀਆਂ †ਸਿਧੀਆਂ ਨਾਮ ਜਪਣ ਵਾਲਿਆਂ ਦੀਆਂ ਦਾਸੀਆਂ ਹਨ, ਇਸ ਵਾਸਤੇ ਪਰਮਾਤਮਾਂ ਦਾ ਨਾਮ ਜਪਿਆਂ ਹੋਇਆਂ, ਦਰਸ਼ਨ ਕੀਤਿਆਂ, ਸਭ ਦੁਖ ਆਦਿਕ ਦੂਰ ਹੋ ਕੇ ਸਭ ਪਦਾਰਥ ਪਰਾਪਤ ਹੋ ਜਾਂਦੇ ਹਨ। ਜੈਸੇ ਗੁਰੂ ਜੀ ਦਸਦੇ ਹਨ । ਯਥਾ:-

ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ
ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥
[ਟੋਡੀ ਮ: ੫ ਪੰ: ੭੧੭

ਸੋ ਇਸ ਵਾਸਤੇ ਸਿਧੀਆਂ ਪਰਾਪਤ ਕਰਨ ਦੇ ਚਾਹਵਾਨਾਂ ਨੂੰ ਕੇਵਲ ਪਰਮਾਤਮਾਂ ਦਾ ਨਾਮ ਜਪਣਾ ਹੀ ਠੀਕ ਹੈ ਤੇ ਜਪਣਾ ਚਾਹੀਦਾ ਹੈ।

---

ਸਰਬ ਸਿਧਿ ਨਵਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥
[ਆਸਾ ਛੰਤ ਮ: ੫ ਪੰਨਾ ੪੫੭

ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ ॥
[ਆਸਾ ਅਸਟਪਦੀਆ ਮ: ੩ ਪੰ: ੪੨੯

ਰਿਧਿ ਸਿਧਿ ਨਿਧਿ ਕਰਤਲ ਜਗ ਜੀਵਨ ਸ੍ਰਬਨਾਥ ਅਨੇਕੇ ਨਾਉ ॥
[ਦੇਵ ਗੰਧਾਰੀ ਮ: ੫ ਪੰਨਾ ੫੩੬

ਰਿਧਿ ਸਿਧਿ ਨਵਨਿਧਿ ਹਰਿ ਜਪਿ ਜਿਨ੍ਹੀ ਆਤਮੁ ਜੀਤਾ ।
[ਬਿਹਾਗੜਾ ਛੰਤ ਮ: ੫ ਪੰਨਾ ੫੪੩

ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥
[ਧਨਾਸਰੀ ਮ: ੫ ਪੰਨਾ ੬੭੯

ਕਬਿਤ

ਸਿਧੀਆਂ ਦੇ ਲਈ ਲੋਕ ਕਰਦੇ ਕਠਨ ਤਪ,
ਸਿਧੀਆਂ ਦੇ ਲਈ ਜਗ ਸਾਧ ਨੇ ਗਵਾਂਵਦੇ।
ਸਿਧੀਆਂ ਦੇ ਲਈ ਘਰ ਬਾਰ ਨੂੰ ਤਿਆਗਦੇ ਨੇ,
ਰਾਤ ਦਿਨ ਬੈਠ ਜੰਗਲ ਵਿਚ ਨੇ ਬਿਤਾਂਵਦੇ।
ਮਿਲ ਜਾਵੇ ਸਿਧੀਆਂ ਜੇ ਕਦੀ ਓਨ੍ਹਾਂ ਜੀਵਾਂ ਤਾਈਂ,
ਲੋਕਾਂ ਵਿਚ ਆਇ ਕਰਾਮਾਤ ਨੇ ਦਿਖਾਂਵਦੇ।
ਤਾਂ ਤੇ ਜੇਹੜੇ ਕਰਦੇ ਹੈਂ 'ਭਗਤ' ਕਰਤਾਰ ਸੰਦੀ,
ਰਿਧ ਸਿਧ, ਪਾਰਜਾਤ, ਪਾਸ ਉਨ੍ਹਾਂ ਆਂਵਦੇ।

## * ਨਉਂ ਨਿਧੀਆਂ *

ਆਪਣੀ ਮਰਜ਼ੀ ਮੁਤਾਬਕ ਪਦਾਰਥ ਰਚ ਕੇ ਦਿਖਾ ਦੇਣਾ, ਅਥਵਾ ਪਦਾਰਥ ਸਦਾ ਜਮਾਂ ਰਖਣ ਦਾ ਨਾਮ ਨਿਧੀ ਹੈ ਅਥਵਾ ਨਿਧ ਨਾਮ ਖਜ਼ਾਨੇ ਦਾ ਵੀ ਹੈ।

ਜਿਨ੍ਹਾਂ ਪੁਰਸ਼ਾਂ ਨੇ ਤਪ ਆਦਿਕ ਤੇ ਬਹੁਤ ਮੁਸ਼ੱਕਤ ਆਦਿਕ ਕੀਤੀ, ਉਨ੍ਹਾਂ ਨੂੰ ਇਹ ਨਿਧੀਆਂ ਪ੍ਰਾਪਤ ਹੋਈਆਂ। ਉਨ੍ਹਾਂ ਨੇ ਨਿਧੀਆਂ ਇਸ ਵਾਸਤੇ ਪ੍ਰਾਪਤ ਕੀਤੀਆਂ, ਕਿ ਅਸੀਂ ਆਪਣੀ ਮਰਜ਼ੀ ਮੁਤਾਬਕ ਪਦਾਰਥ ਵਰਤਾਂਗੇ ਤੇ ਦੂਜਾ ਧਨ ਆਦਿ ਬਾਹਲਾ ਹੋਣ ਕਰਕੇ ਲੋਕ ਸਾਡੇ ਅਧੀਨ ਬਣ ਜਾਣਗੇ ਤੇ ਸਾਡੀ ਮਾਨ ਪ੍ਰਤਿਸ਼ਟਾ ਵਧੇਗੀ। ਜੈਸਾ ਕਿ ਇਕ ਵਿਦਵਾਨ ਨੇ ਇਨ੍ਹਾਂ ਦਾ ਹਾਲ ਇਸ ਪ੍ਰਕਾਰ ਲਿਖਿਆ

ਹੈ, ਕਿ ਜਿਸ ਕੋਲ ਧਨ ਹੋਵੇ ਬਾਕੀ ਲੋਕ ਵੀ ਉਸ ਦੇ ਅਧੀਨ ਹੋ ਜਾਂਦੇ ਹਨ, ਜੈਸੇ ਕਿ ਇਕ ਸਾਖੀ ਹੈ :--

ਇਕ ਸੰਤ ਕੋਲ ਤਿੰਨ ਲੜਕੀਆਂ ਹਮੇਸ਼ਾਂ ਸੇਵਾ ਕਰਨ ਜਾਇਆ ਕਰਦੀਆਂ ਸਨ ਤੇ ਸਦਾ ਸੇਵਾ ਕਰਕੇ ਆਪਣਾ ਸਰੀਰ ਸਫਲਾ ਕਰਦੀਆਂ ਸਨ। ਜਦ ਉਹ ਤਿੰਨੇ ਵਡੀਆਂ ਹੋ ਕੇ ਵਿਆਹੀਆਂ ਗਈਆਂ, ਤਾਂ ਮੁਕਲਾਵੇ ਤੁਰਨ ਸਮੇਂ ਤਿੰਨੇ ਸਹੇਲੀਆਂ ਸੰਤਾਂ ਨੂੰ ਮਥਾ ਟੇਕਣ ਆਈਆਂ ਤੇ ਆਪੋ ਆਪਣੀ ਮਨੋ ਕਾਮਨਾ ਅਨੁਸਾਰ ਮਥਾ ਟੇਕ ਕੇ ਸੰਤਾਂ ਕੋਲੋਂ ਵਰ ਮੰਗਿਆ, ਪ੍ਰੰਤੂ (ਮਨ ਵਿਚ ਹੀ) ਸੰਤਾਂ ਅਸੀਸ ਦਿਤੀ ਬਚੀ ਜਾਓ ਤੇ ਸਹੁਰੇ ਘਰ ਸੁਖੀ ਵਸੋ, ਨਿਰੰਕਾਰ ਤੁਹਾਡੀਆਂ ਮਨੋ ਕਾਮਨਾ ਪੂਰੀਆਂ ਕਰੇ। ਜਦ ਵਰ ਲੈ ਕੇ ਬਾਹਰ ਆਈਆਂ ਤਾਂ ਇਕ ਦੂਜੀ ਨੂੰ ਪੁਛਣ ਲਗੀਆਂ ਭੈਣ ਤੂੰ ਕੀ ਵਰ ਮੰਗਿਆ ਹੈ ? ਤਾਂ ਇਕ ਜਣੀ ਬੋਲੀ ਕਿ ਮੈਂ ਤਾਂ ਵਿਦਵਾਨ ਪੁਤਰ ਮੰਗਿਆ ਹੈ ਕਿਉਂਕਿ ਵਿਦਵਾਨ ਦਾ ਹਰ ਇਕ ਜਗ੍ਹਾ ਕਦਰ ਹੁੰਦਾ ਹੈ ਤੇ ਹਰ ਇਕ ਜਗਾ ਪੂਜ ਸਕਦਾ ਹੈ। ਦੂਜੀ ਬੋਲੀ ਮੈਂ ਤਾਂ ਸੂਰਮਾ ਪੁਤਰ ਮੰਗਿਆ ਹੈ, ਸੂਰਬੀਰ ਆਦਮੀ ਸਭ ਕੁਝ ਪਰਾਪਤ ਕਰ ਲੈਂਦਾ ਹੈ, ਤੀਜੀ ਬੋਲੀ ਕਿ ਮੈਂ ਤਾਂ ਧਨੀ ਪੁਤਰ ਮੰਗਿਆ ਹੈ, ਕਿਉਂਕਿ ਧਨ ਨਾਲ ਸਭ ਕੁਝ ਕਰ ਸਕੀਦਾ ਹੈ ਤੇ ਧਨ ਦੇ ਹੋਣ ਕਰ ਕੇ ਮੂਰਖ ਵੀ ਚਤੁਰ (ਵਿਦਵਾਨ) ਹੋ ਜਾਂਦਾ ਹੈ। ਯਥਾ ਗੁਰਵਾਕ--

ਆਥਿ ਹੋਇ ਤਾਂ ਮੁਗਧੁ ਸਿਆਨਾ ॥

[ਰਾਮਕਲੀ ਦਖਣੀ ਓਅੰਕਾਰ ਮ: ੧ ਪੰ: ੯੩੧

ਤੇ ਸੂਰਮੇਂ ਬਹਾਦਰਾਂ ਨੂੰ ਨੌਕਰ ਰਖ ਲੈਂਦਾ ਹੈ, ਤੇ ਵਿਦਵਾਨ ਵੀ ਉਸ ਕੋਲ ਆ ਜਾਂਦੇ ਹਨ।

ਐਸੇ ਗੱਲਾਂ ਕਰਦੀਆਂ ਹੋਈਆਂ ਮਿਲ ਗਿਲ ਕੇ ਆਪੋ ਆਪਣੇ ਸਹੁਰੇ ਚਲੀਆਂ ਗਈਆਂ, ਕੁਝ ਸਮਾਂ ਪਾ ਕੇ ਤਿੰਨਾਂ ਦੇ ਘਰ (ਆਪੋ ਆਪਣੀ ਇਛਿਆ ਅਨੁਸਾਰ) ਪੁਤਰ ਜੰਮੇਂ, ਇਕ ਦੇ ਘਰ ਵਿਦਵਾਨ, ਤੇ ਇਕ ਦੇ ਘਰ ਸੂਰਮਾ ਤੇ ਇਕ ਦੇ ਘਰ ਧਨੀ। ਕੁਛ ਸਮੇਂ ਦੇ ਬਾਦ ਜਦ ਵਿਦਵਾਨ ਤਕੜਾ ਹੋਇਆ ਤੇ ਕਥਾ ਕਰਨ ਲਗਾ, ਤਾਂ ਫਿਰਦੇ ਤੁਰਦੇ ਨੇ ਧਨੀ ਦੇ ਘਰ ਹੀ ਕਥਾ ਆਨ ਰਖੀ ਤੇ ਸੂਰਬੀਰ ਵੀ ਓਥੇ ਹੀ ਧਨੀ ਦੇ ਪਾਸ ਨੌਕਰ ਆਣ ਹੋਇਆ।

ਕੁਦਰਤ ਨਾਲ ਤਿੰਨੇ ਸਹੇਲੀਆਂ ਇਕ ਸਮੇਂ ਇਕੱਠੀਆਂ ਹੋ ਗਈਆਂ ਤਾਂ ਧਨਵਾਨ ਦੀ ਮਾਤਾ ਨੇ ਕਿਹਾ, ਕਿਉਂ ਭੈਣੋ ਹੈ ਨਾ ਮੇਰਾ ਪੁਤਰ ਵਡਾ ਤੇ ਧਨ ਦਾ ਪ੍ਰਤਾਪ ਵਡਾ? ਜਿਸ ਧਨ ਦੇ ਲੈਣ ਬਦਲੇ ਤੁਹਾਡੇ ਪੁਤਰ ਮੇਰੇ ਪੁਤਰ ਕੋਲ ਚਲ ਆਏ ਹਨ। ਦੂਸਰੀਆਂ ਕਹਿਣ ਲਗੀਆਂ ਹਾਂ ਭੈਣ ਦੁਨੀਆਂ ਵਿਚ ਧਨ ਸਭ ਤੋਂ ਵਡੀ ਚੀਜ਼ ਹੈ।

ਸੋ ਧਨ ਆਦਿਕ ਹੋਣ ਕਰਕੇ ਸਭਨਾਂ ਤੇ ਹੁਕਮ ਚਲਾਉਣਾ ਵੀ ਨਿਧੀ ਹੀ ਅਖਵਾਉਂਦੀ ਹੈ।

ਇਹ ਨਿਧੀਆਂ ਕਈ ਗ੍ਰੰਥਕਾਰਾਂ ਨੇ ਨਉਂ ਲਿਖੀਆਂ ਹਨ, ਤੇ ਕਈਆਂ ਨੇ ਅਠ ਹੀ ਲਿਖੀਆਂ ਹਨ। ਸੰਸਕ੍ਰਿਤ ਦੇ ਵਿਦਵਾਨਾਂ ਨੇ ਇਹ ਨੌਂ ਨਿਧੀਆਂ ਲਿਖੀਆਂ ਹਨ, ੧. ਪਦਮ ੨. ਮਹਾਂ ਪਦਮ, ੩. ਮਕਰ, ੪. ਕਛਪ, ੫. ਮੁਕੰਦ, ੬. ਕੁੰਦ, ੭. ਨੀਲ, ੮. ਸੰਖ, ੯. ਖਰਬ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ ਤੇ ਇਹ ਗ੍ਰੰਥਕਾਰਾਂ ਦੇ ਕਹੇ ਅਨੁਸਾਰ ਇਤਨਾ

ਚਿਰ ਰਹਿਣ ਵਾਲੀਆਂ ਹਨ ਤੇ ਇਹ ਪੂਰਬਲੇ ਪੁੰਨੋਂ ਕੇ ਪ੍ਰਤਾਪ ਕਰਕੇ ਅਗਾਹਾਂ ਘਾਲਣਾ ਘਾਲਣੇ ਕਰ ਪ੍ਰਾਪਤ ਹੋਣ ਵਾਲੀਆਂ ਹਨ।

੧–ਪਦਮ ਸਵਰਣ ਆਦਿਕ ਧਾਤੂਓਂ ਕੀ ਖਰੀਦ ਫਰੋਖਤ ਕਰਨੀ, ਯੋਗ ਸਭ ਦੇਵ ਮੰਦਰ ਬਣਾਵਣੇ ਤੇ ਸਰੇਸ਼ਟ ਆਚਰਨ ਵਾਲਾ ਹੋਣਾ, ਪਦਮ ਨਿਧਿ ਸਦਾਊਂਦੀ ਹੈ। ਯਹਿ ਨਿਧਿ ਸਤੋ ਗੁਣੀ ਪੁਤਰ ਪੋਤਰਿਆਂ ਤਕ ਰਹਿੰਦੀ ਹੈ। ੨–ਮੋਤੀ ਮੂੰਗੇ ਹੀਰੇ ਮਾਣਕਾਦਿਕੋਂ ਕੀ ਸੌਦਾਗਰੀ ਕਰਨੀ ਉਤਮ ਪੁਰਸ਼ੋਂ ਕੋ ਦਾਨ ਦੇਣਾ, ਇਸ ਕਾ ਨਾਮ ਮਹਾਂ ਪਦਮ ਨਿਧਿ ਹੈ। ਇਹ ਨਿਧਿ ਵੀ ਸਤੋਂ ਗੁਣੀ ਤੇ ਸਤ ਪੀਹੜੀਆਂ ਤਕ ਰਹਿੰਦੀ ਹੈ। ੩–ਬਾਣ ਖੜਗ ਬਰਛੀ ਧਨੁਖ ਢਾਲਾਦਿਕ ਜਮਾਂ ਕਰੇ ਇਨ ਕੀ ਸੌਦਾਗਰੀ ਕਰੇ, ਰਾਜਯੋਂ ਸੇ ਮੈਤ੍ਰੀ ਰਖੇ ਇਸ ਕਾ ਨਾਮ ਮਕਰ ਨਿਧਿ ਹੈ। ਇਹ ਨਿਧਿ ਤਮੋ ਗੁਣੀ ਹੈ, ਏਕ ਪੁਰਖ ਤਕ ਰਹੇਗੀ। ੪–ਅੰਨ, ਘੀ, ਗੁੜ, ਤੇਲਾਦਿਕੋਂ ਕਾ ਬਿਵਹਾਰ ਕਰਨਾ, ਕਛਪ ਕੇ ਸਾਮਾਨ ਅੰਗਾਂ ਕਾ ਸੰਕੋਚ ਕਰਨਾ ਅਥਵਾ ਰਖਨਾ, ਨਾ ਆਪ ਖਾਣਾ ਨਾ ਕਿਸੀ ਕੋ ਧਨ ਆਦਿਕ ਦੇਣਾ। ਜ਼ਮੀਨ ਵਿਚ ਦਬ ਰਖਣਾ, ਇਸ ਕਾ ਨਾਮ ਕਛਪ ਨਿਧਿ ਹੈ, ਇਹ ਨਿਧਿ ਤਮੋ ਗੁਣੀ ਹੈ ਏਕ ਪੁਰਖ ਪ੍ਰਯੰਤ ਰਹਿੰਦੀ ਹੈ। ੫–ਬੀਣਾ ਮ੍ਰਿਦੰਗ ਆਦਿਕ ਬਾਜੇ ਸੰਗ੍ਰਹਿ ਕਰਨੇ ਭਟ ਮਾਗਧ ਸੂਤ ਗਵਈਆਂ ਕੋ ਧਨ ਦੇਣਾ ਵੇਸਵਾ ਗਮਨ ਕਰਨਾ, ਇਸ ਦਾ ਨਾਮ ਮੁਕੰਦ ਨਿਧਿ ਹੈ। ਇਹ ਨਿਧਿ ਰਜੋ-ਗੁਣੀ ਹੈ ਇਕ ਪੁਰਖ ਪ੍ਰਯੰਤ ਰਹਿੰਦੀ ਹੈ। ੬-ਧਾਤੂਆਂ ਤੇ ਰਤਨਾਂ ਤੇ ਅੰਨਾਦਿਕ ਕਾ ਬਯਾਪਾਰ ਕਰਨਾ ਅਪਮਾਨ ਦਾ

ਚਰਨ ਨਾ ਸਹਾਰਨਾ, ਵਡਿਆਇਆਂ ਹੋਇਆਂ ਬਹੁਤ ਪ੍ਰੀਤ ਕਰਨੀ, ਬਹੁਤ ਭਾਰਯਾ ਹੋਣੀ ਮਾਂ, ਸੰਤਾਨ ਅਛੀ ਹੋਣੀ, ਪੂਰਬ ਮਿਤਰੋਂ ਸੇ ਮਿਲਾਪ ਵਾ ਪ੍ਰੇਮ ਅਲੋਪ ਕਰਨਾ, ਨਵਿਓਂ ਸੇ ਬਹੁਤ ਕਰਨਾ, ਇਸ ਦਾ ਨਾਮ ਕੁੰਦ ਨਿਧਿ ਹੈ ਇਹ ਰਾਜਸ ਤਾਮਸ ਹੈ ਤੇ ਦੋ ਪੀਹੜੀ ਤਕ ਰਹਿੰਦੀ ਹੈ। ੭--ਬਸਤ ਕਪਾਸ ਅੰਨ ਫਲ ਪੁਸ਼ਪ ਮੋਤੀ ਮੂੰਗੇ ਸੰਖ ਸਿਪੀਆਂ ਲਕੜੀਆਂ ਔਰ ਬਹੁਤ ਜਲ ਦੀ ਵਸਤੂਆਂ ਦੀ ਸੌਦਾਗਰੀ ਕਰਨੀ, ਤਲਾਬ ਬਗੀਚੇ ਲਗਾਉਣੇ, ਨਦੀਆਂ ਦੇ ਪੁਲ ਬਨਾਉਣੇ, ਬਿਰਛੋਂ ਕੇ ਜੰਗਲ ਔਰ ਪੁਸ਼ਪ ਬਾਟਕਾਦਿ ਅਨੇਕ ਪ੍ਰਕਾਰ ਦੇ ਭੋਗੋਂ ਕਾ ਭੋਗਤਾ ਹੋਣਾ, ਇਸ ਦਾ ਨਾਮ ਨੀਲ ਨਿਧਿ ਹੈ। ਇਹ ਨਿਧਿ ਸਾਤਵਕ ਤੇ ਤਾਮਸ ਹੈ, ਤਿੰਨ ਪੀਹੜੀ ਤਕ ਰਹਿੰਦੀ ਹੈ। ੮–ਅਕੇਲਾ ਹੀ ਉਤਮ ਭੋਜਨ ਕਰੇ ਅਰ ਉਤਮ ਬਸਤਰ ਪਹਿਰੇ, ਔਰ ਸਭ ਕੋ ਮਾੜਾ ਅੰਨ ਦੇਵੇ, ਬਸਤ੍ਰ ਮੈਲੇ ਦੇਵੇ ਸੁਤ ਦਾਰਾਦਿਕੋਂ ਕੋ ਕੁਛ ਨਾ ਦੇਵੇ, ਕੇਵਲ ਆਪਣੇ ਸਰੀਰ ਦੀ ਪਾਲਨਾ ਕਰੇ, ਇਸ ਨਿਧਿ ਕਾ ਨਾਮ ਸੰਤ ਨਿਧਿ ਹੈ ਤੇ ਇਹ ਨਿਧਿ ਰਜੋ ਤਮੋ ਹੈ ਤੇ ਇਕ ਪੁਰਖ ਪ੍ਰਯੰਤ ਰਹਿੰਦੀ ਹੈ। ੯–ਆਮ ਕਰਕੇ ਹਰ ਤਰ੍ਹਾਂ ਦਾ ਪਦਾਰਥ ਕੋਲ ਹੋਣਾ-- ਖਰਬ ਨਿਧਿ ਕਹੀ ਜਾਂਦੀ ਹੈ।

[ਸ੍ਰੀ ਗੁਰਮਤ ਨਿਰਨਯ ਸਾਗਰ

ਏਹ ਨੌਂ ਨਿਧਾਂ (ਕਈਆਂ ਨੇ ਅਠ ਲਿਖੀਆਂ ਹਨ, ਪ੍ਰੰਤੂ ਨਉਂ ਹਨ। ਗੁਰਮਤ ਨਿ: ਸਾ: ਵਿਚ ਅਠਾਂ ਦਾ ਵੇਰਵਾ ਹੈ) ਹਨ, ਪਰ ਗੁਰੂ ਜੀ ਦੇ ਮਤ ਵਿਚ ਸਰਬ ਪਦਾਰਥਾਂ ਦੀ ਪ੍ਰਾਪਤੀ ਦਾ ਨਾਮ ਨਉਂ ਨਿਧੀਆਂ ਗਿਣਿਆ ਗਿਆ ਹੈ।

ਜਿਨ੍ਹਾਂ ਪੁਰਸ਼ਾਂ ਨੇ ਵਾਹਿਗੁਰੂ ਨਿਰੰਕਾਰ ਦੀ ਭਗਤੀ

ਕੀਤੀ ਹੈ, ਉਹਨਾਂ ਪੁਰਸ਼ਾਂ ਨੂੰ ਵਾਹਿਗੁਰੂ ਨੇ ਨਿਧੀਆਂ ਸਿਧੀਆਂ ਬਖਸ਼ ਦਿਤੀਆਂ ਹਨ। ਜੈਸੇ ਗੁਰਵਾਕ ਹੈ :--

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥
ਖਾਤ ਖਰਚਤ ਬਿਲਛਤ ਸੁਖੁ ਪਾਇਆ
ਕਰਤੇ ਕੀ ਦਾਤਿ ਸਵਾਈ ਰਾਮ ॥ [ਸੂਹੀ ਛੰਤ ਮ: ੫ ਪੰ: ੭੮੩

ਸੋ ਵਾਹਿਗੁਰੂ ਦਾ ਨਾਮ ਜਪਣੇ ਕਰ ਸਰਬ ਪਦਾਰਥ ਪ੍ਰਾਪਤ ਹੁੰਦੇ ਹਨ, ਸੋ ਜਿਨ੍ਹਾਂ ਪੁਰਸ਼ਾਂ ਨੂੰ ਨਿਧੀਆਂ ਪ੍ਰਾਪਤ ਕਰਨ ਦਾ ਸ਼ੌਕ ਹੈ, ਉਹ ਕੇਵਲ ਸਾਧ ਸੰਗਤ ਵਿਚ ਜਾ ਕੇ ਭਜਨ ਬੰਦਗੀ ਕਰਨ।

### ਕਬਿਤ

ਸਭਨਾਂ ਮਨੁਖਾਂ ਸੰਦਾ ਚਿਤ ਸਦਾ ਚਾਂਹਵਦਾ ਹੈ,
ਰਾਜ ਭਾਗ ਭੋਗ ਮੈਂ ਤਾਂ ਹੋਵਾਂ ਪ੍ਰਸੰਨ ਜੀ।
ਘਰ ਬਾਰ ਮੇਰੇ ਸਭ ਲੋਕਾਂ ਨਾਲੋਂ ਉਚੇ ਹੋਣ,
ਦੁਨੀਆਂ ਦੇ ਲੋਕ ਮੈਨੂੰ ਕਹੋਂ ਧੰਨ ਧੰਨ ਜੀ।
ਜੇਹੜੇ ਕੰਮ ਵਲ ਮੈਂ ਤਾਂ ਚਿਤ ਦਾ ਖਿਆਲ ਕਰਾਂ,
ਬੜੀ ਛੇਤੀ ਨਾਲ ਉਹ ਤਾਂ ਸੌਰੇ ਮੇਰਾ ਕੰਮ ਜੀ।
ਪ੍ਰੰਤੂ ਏਹ ਤਾਂ ਕੰਮ ਸਾਰੇ ਓਦੋਂ ਰਾਸ ਹੋਂਵਦੇ ਨੇ,
ਜਦੋਂ ਕਰੇ 'ਭਗਤ' ਨਾਮ ਜਪੇ ਹਰਿ ਦੰਮ ਜੀ।

# () ਖਟ ਕਰਮ ()

ਦੁਨੀਆਂ ਵਿਚ ਆ ਕੇ ਜੈਸੇ ਜੈਸੇ ਕੰਮ ਪੁਰਸ਼ ਕਰਦਾ ਹੈ, (ਚਾਹੇ ਚੰਗੇ ਮੰਦੇ) ਉਹਨਾਂ ਦਾ ਨਾਮ ਕਰਮ ਕਿਹਾ ਜਾਂਦਾ ਹੈ ਤੇ ਉਹਨਾਂ ਕਰਮਾਂ ਅਨੁਸਾਰ ਹੀ ਜੀਵ ਨੂੰ ਸੁਖ ਦੁਖ ਆਦਿਕ ਤੇ ਧਨ ਸੰਪਦ ਆਦਿਕ ਪਦਾਰਥ ਪ੍ਰਾਪਤ ਹੁੰਦੇ ਹਨ। (ਜੈਸੇ ਕਿ ਪਿਛੇ ਲਿਖਿਆ ਗਿਆ ਹੈ)।

ਹੁਣ ਏਥੇ ਕੇਵਲ ਛੇ ਕਰਮਾਂ ਦਾ ਵੇਰਵਾ ਲਿਖਦਾ ਹਾਂ, ਇਹ ਛੇ ਕਰਮ ਗ੍ਰੰਥਕਾਰਾਂ ਨੇ ਬ੍ਰਾਹਮਣਾਂ ਦੇ ਲਿਖੇ ਹਨ–
ਜੈਸੇ ੧–ਅਧਣਯ। ੨–ਅਧਾਪਨ। ੩. ਯਜਨ। ੪–ਯਾਜਨ। ੫–ਦਾਨ। ੬–ਪ੍ਰਤਿਗ੍ਰਿਹਿ ਅਰਥਾਤ ਵਿਦਿਆ ਪੜ੍ਹਨੀ ਤੇ ਪੜ੍ਹਾਉਣੀ ਤੇ ਦਾਨ ਕਰਨਾ ਤੇ ਕਰਾਉਣਾ ਤੇ ਲੈਣਾ, ਜਗ ਕਰਨਾ ਤੇ ਕਰਾਉਣਾ। ਇਹ ਛੇ ਕਰਮ ਬ੍ਰਾਹਮਣਾਂ ਦੇ ਹਨ ਤੇ ਇਹਨਾਂ ਕਰਮਾਂ ਦੇ ਕਰਨ ਕਰ ਕੇ ਹੀ ਬ੍ਰਾਹਮਣ ਸਦਾ ਸਕਦਾ ਹੈ। ਜੇਹੜਾ ਇਹਨਾਂ ਕਰਮਾਂ ਤੋਂ ਰਹਿਤ ਹੈ ਉਹ ਬ੍ਰਾਹਮਣ ਸਦਾਵਣ ਦੇ ਲਾਇਕ ਨਹੀਂ ਹੈ।

ਹੋਰ ਛੇ ਕਰਮ ਯੋਗੀਆਂ (ਯੋਗ ਅਭਿਆਸ ਕਰਨ ਵਾਲਿਆਂ) ਦੇ ਏਹ ਹਨ ਜੋ ਹੇਠ ਲਿਖੇ ਜਾਂਦੇ ਹਨ, ਜਿਨ੍ਹਾਂ ਨੂੰ ਕਰਦੇ ਹੋਏ, ਯੋਗੀ ਜਨ ਮਨ ਨੂੰ ਪਵਿੱਤਰ ਕਰਦੇ ਹੋਏ ਦਸਮ ਦਵਾਰ ਪ੍ਰਾਣ ਚੜ੍ਹਾ ਕੇ ਗਿਆਨ ਦੀ ਪਰਾਪਤੀ ਦਵਾਰਾ ਵਾਹਿਗੁਰੂ ਦੀ ਪ੍ਰਾਪਤੀ ਕਰਦੇ ਹਨ। (੧) ਧੋਤੀ–ਚਾਰ ਉਂਗਲ ਚੌੜੀ ਪੰਦਰਾਂ ਹਥ ਲੰਮੀ ਬਰੀਕ ਬਸਤਰ

ਦੀ ਪੱਟੀ ਕੋਸੇ ਪਾਣੀ ਨਾਲ ਭਿਉਂ ਕੇ, ਇਕ ਇਕ ਹਥ ਰੋਜ਼ ਨਿਗਲਣ ਦਾ ਅਭਿਆਸ ਕਰਨਾ, ਅਰ ਪੰਦਰਾਂ ਦਿਨਾਂ ਵਿਚ ਪੰਦਰਾਂ ਹਥ ਨਿਗਲ ਲੈਣੀ, ਪਿਛਲਾ ਕਿਨਾਰਾ ਦੰਦਾਂ ਵਿਚ ਮਜ਼ਬੂਤ ਫੜ ਰਖਣਾ, ਔਰ ਪੱਟੀ ਨੂੰ ਸਨੇ ਸਨੇ ਬਾਹਰ ਨਿਕਾਲਨਾ, ਇਸ ਤਰ੍ਹਾਂ ਕਰਨ ਨਾਲ ਅੰਤੜੀਆਂ (ਆਂਦਰਾਂ) ਦੀ ਸਫਾਈ ਹੁੰਦੀ ਹੈ।

(੨) ਨੇਤਿ–ਇਕ ਗਿਠ ਲੰਮਾ ਸੂਤਰ ਦਾ ਡੋਰਾ ਬਰੀਕ ਅਰ ਮੁਲਾਇਮ ਲੈ ਕੇ ਪੂਰਕ ਕਰ ਕੇ ਨੱਕ ਵਿਚ ਚੜ੍ਹਾਉਣਾ, ਪ੍ਰਾਣਾਂ ਦੇ ਬਲ ਕਰ ਕੇ ਉਸ ਦਾ ਸਿਰਾ ਮੁਖ ਦੇ ਰਸਤੇ ਕਢਣਾ, ਔਰ ਦੋਵੇਂ ਸਿਰੇ ਫੜ ਕੇ ਸਨੇ ਸਨੇ ਨਾਸਕਾ ਔਰ ਕੰਠ ਦੀ ਸਫਾਈ ਕਰਨੀ।

(੩) ਨਿਉਲੀ–ਦੋਵੇਂ ਕੰਧੇ (ਮੋਢੇ) ਨੀਵੇਂ ਕਰਕੇ ਪਿਠ ਦਾ ਵਲ ਕਢ ਕੇ ਸਿਧਾ ਬੈਠਣਾ, ਪ੍ਰਾਣਾਂ ਦੇ ਬਲ ਕਰਕੇ ਪੇਟ ਨੂੰ ਸਜੇ ਖਬੇ, ਉਪਰ ਹੇਠ ਇਸ ਤਰ੍ਹਾਂ ਚਲਾਯਮਾਨ ਕਰਨਾ ਜੈਸੇ ਮਧਾਣੀ ਦੇ ਫਿਰਨ ਕਰਕੇ ਮਟ ਦੇ ਵਿਚ ਦਹੀਂ ਦੀ ਗਤੀ ਹੁੰਦੀ ਹੈ।

(੪) ਵਸਤੀ--ਨਾਭੀ ਤਾਈਂ ਪਾਣੀ ਵਿਚ ਬੈਠ ਕੇ ਛੀ ਉਂਗਲ ਦੀ ਲੰਮੀ, ਉਂਗਲ ਜਿਤਨੀ ਮੋਟੀ ਥੋਥੀ ਬਾਂਸ ਦੀ ਨਲਕੀ ਲੈ ਕੇ, ਚਾਰ ਉਂਗਲ ਗੁਦਾ ਵਿਚ ਪਰਵੇਸ਼ ਕਰਨੀ ਅਰ ਪ੍ਰਾਣ ਬਲ ਕਰ ਕੇ, ਉਸ ਦਵਾਰਾ ਜਲ ਖਿਚ ਕੇ ਅੰਤੜੀ ਸਾਫ ਕਰਨੀ।

(੫) ਤ੍ਰਾਟਕ--ਨੇਤਰਾਂ ਦੀ ਟਕ ਕਿਸੇ ਖਾਸ ਚਿੰਨ੍ਹ ਉਤੇ ਲਾ ਕੇ, ਉਸ ਵੇਲੇ ਤਾਈਂ ਇਕ ਰਸ ਦੇਖਦੇ ਰਹਿਣਾ ਜਦੋਂ

ਤਾਈਂ ਨੇਤਰਾਂ ਵਿਚ ਜਲ ਆ ਕੇ ਦ੍ਰਿਸ਼ਟੀ ਥਕ ਨਾ ਜਾਵੇ।

(੬) ਭਸਰਾ-(ਕਪਾਲਿਭਾਤਿ) ਲੁਹਾਰ ਦੀ ਧੌਂਕਲੀ ਸਮਾਨ ਰੇਚਕ ਪੂਰਬ ਦਵਾਰਾ ਪ੍ਰਾਣਾਂ ਨੂੰ ਬਾਰ ਬਾਰ ਚੜ੍ਹਾਉਣਾ ਉਤਾਰਣਾ।

ਭੁਜੰਗਮ-(ਕੁੰਡਲਿਨੀ) ਨਾੜੀ ਜੋ ਸੁਖਮਨਾ ਦਾ ਦਰ ਬੰਦ ਰਖਦੀ ਹੈ, ਔਰ ਜਿਸ ਨੂੰ ਮਹਾਂ ਕਸ਼ਟ ਸਾਥ ਪ੍ਰਾਣ ਅਭਿਆਸ ਦੇ ਬਲ ਕਰਕੇ ਜੋਗੀ ਜਨ ਪਰੇ ਹਟਾਉਂਦੇ ਹਨ।

ਭਾਠੀ-ਮਾਲਸ਼ ਨਾਲ ਜੀਭ ਪਤਲੀ ਅਰ ਇਤਨੀ ਲੰਮੀ ਕਰਨੀ ਜੋ ਭੌਹਾਂ ਨੂੰ ਛੁਹ ਜਾਵੇ ਅਰ ਉਸ ਨੂੰ ਮੋੜ ਕੇ ਕੰਠ ਵਿਚ ਪਰਵੇਸ਼ ਕਰਨਾ ਜਿਸ ਕਰਕੇ ਜੀਭ ਦੀ ਨੋਕ ਤਾਲੂਏ ਦੇ ਓਪਰ ਜੋ ਛੇਦ ਹੈ ਉਸ ਨੂੰ ਬੰਦ ਕਰ ਲਵੇ। ਐਸਾ ਕਰਨ ਨਾਲ ਪ੍ਰਾਣ ਅਭਿਆਸ ਤੋਂ ਉਤਪੰਨ ਹੋਈ ਗਰਮੀ, ਤ੍ਰਿਕੁਟੀ ਦੇ ਖਬੇ ਪਾਸੇ ਜੋਗੀਆਂ ਦੇ ਧਿਆਨ ਕੀਤੇ ਹੋਏ ਚੰਦਰਮਾਂ ਤੋਂ ਅੰਮ੍ਰਿਤ ਟਪਾਉਂਦੀ ਹੈ। ਯੋਗ ਗ੍ਰੰਥਾਂ ਵਿਚ ਇਸ ਰਸ ਦਾ ਨਾਉਂ ਅਮਰ ਵਾਰਣੀ ਲਿਖਿਆ ਹੈ।

[ਗੁਰਮਤ ਪ੍ਰਭਾਕਰ

ਇਤਿਆਦਿਕ ਛੇ ਕਰਮ ਯੋਗੀਆਂ ਦੇ ਲਿਖੇ ਹਨ ਜੋ ਬ੍ਰਾਹਮਣਾਂ ਤੇ ਯੋਗੀ ਜਨਾਂ ਦੇ ਛੇ ਕਰਮਾਂ ਦਾ ਵੇਰਵਾ ਦਸਿਆ ਹੈ, ਤੇ ਇਹੋ ਹੀ (ਦੁਹਾਂ ਤਰ੍ਹਾਂ ਦੇ) ਛੇ ਕਰਮ ਗਿਣੇ ਗਏ ਹਨ ਤੇ ਗੁਰੂ ਸਾਹਿਬ ਜੀ ਨੇ ਬਾਣੀ ਵਿਚ ਬਹੁਤ ਜਗ੍ਹਾ ਇਹਨਾਂ ਦਾ ਜ਼ਿਕਰ ਕੀਤਾ ਹੈ :-

ਗੁਰੂ ਸਾਹਿਬ ਜੀ ਨੇ ਨਿਰਾ ਇਹਨਾਂ ਕਰਮਾਂ ਦੇ ਕਰਨ ਤੋਂ ਹੀ ਮੁਕਤੀ ਦੀ ਪ੍ਰਾਪਤੀ ਨਹੀਂ ਦੱਸੀ, ਪਰੰਤੂ ਦਸਿਆ ਹੈ

ਕ ਇਹ ਕਰਮ ਕਰਦਾ ਹੋਇਆ ਜੀਵ ਜੇ ਭਗਤੀ ਨਹੀਂ ਕਰਦਾ ਪਰਮੇਸ਼ਰ ਦੇ ਚਰਨਾਂ ਨਾਲ ਮਨ ਨਹੀਂ ਜੋੜਦਾ, ਤਾਂ ਉਸ ਦੇ ਕੀਤੇ ਹੋਏ ਕਰਮ ਸਭ ਨਿਸਫਲ ਹਨ। ਜੈਸੇ ਗੁਰੂ ਜੀ ਦਸਦੇ ਹਨ :-

ਖਟੁ ਕਰਮੁ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰ ਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥
[ਕੇਦਾਰਾ ਬਾਣੀ ਰਵਿਦਾਸ ਜੀ ਪੰਨਾ ੧੧੨੪

ਯਥਾ–ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੂਲੈ ॥
[ਪ੍ਰਭਾਤੀ ਅਸਟਪਦੀਆ ਮ: ੧ ਬਿਭਾਸ ਪੰ: ੧੩੪੩

ਸੋ ਗੁਰੂ ਘਰ ਵਿਚ ਉਹ ਕਰਮ ਸਫਲੇ ਗਿਣੇ ਜਾਂਦੇ ਹਨ ਜਿਨ੍ਹਾਂ ਵਿਚ ਪਰਮੇਸ਼ਰ ਦੀ ਭਗਤੀ ਕੀਤੀ ਜਾਵੇ, ਜਿਥੇ ਭਜਨ ਨਹੀਂ ਹੈ ਉਥੇ ਦੇ ਕੀਤੇ ਹੋਏ ਕਰਮ ਨਿਰੇ ਦਿਖਾਵੇ ਮਾਤਰ ਹੀ ਹਨ।

ਇਸੀ ਵਾਸਤੇ ਗੁਰੂ ਜੀ ਨੇ ਕਿਹਾ ਹੈ :--
ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ॥ [ਸੂਹੀ ਮਹਲਾ ੫ ਪੰਨਾ ੭੪੭

ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ
ਜੋ ਭਾਵਹਿ ਮੇਰੇ ਹਰਿ ਭਗਵੰਤਾ ॥ [ਆਸਾ ਮ: ੪ ਪੰਨਾ ੩੪੮

ਇਹਨਾਂ ਤੁਕਾਂ ਵਿਚ ਸਤਿਗੁਰ ਜੀ ਨੇ ਕਰਮ ਧਰਮ (ਨਾਮ ਤੋਂ ਬਿਨਾਂ ਜੋ ਹਨ) ਪਖੰਡ ਰੂਪ ਦਸੇ ਹਨ ਤੇ ਐਸੇ ਕਰਮ ਕਰਨ ਵਾਲਿਆਂ ਨੂੰ (ਜੋ ਕੇਵਲ ਭਗਤੀ ਤੋਂ ਬਿਨਾਂ ਦਿਖਾਵੇ ਮਾਤਰ ਕਰਦੇ ਹਨ) ਜਮਾਂ ਦੀ ਜਗਾਤ ਲਗਦੀ ਹੈ, ਤੇ ਨਿਰਾ *ਸਿੰਮ੍ਰਤ ਸ਼ਾਸਤ੍ਰ ਪੜ੍ਹਿਆਂ ਹੋਇਆਂ ਪਾਰ ਉਤਾਰਾ ਨਹੀਂ ਹੋ ਸਕਦਾ ਪਰ ਜਿਨ੍ਹਾਂ ਨੇ ਵਾਹਿਗੁਰੂ ਦਾ ਸਿਮਰਨ ਥੋੜਾ ਚਿਰ ਵੀ ਕੀਤਾ ਹੈ, ਉਹੋ ਹੀ ਭਲੇ ਹਨ ਤੇ ਉਹਨਾਂ ਦੇ ਕਰਮ ਸਫਲੇ ਹਨ।

ਦੋ ਤਰ੍ਹਾਂ ਦੇ ਕਰਮ ਹੋਰ ਵੀ ਹਨ ਇਕ ਨਿਸਕਾਮ ਤੇ ਇਕ ਸਕਾਮ। ਸੋ ਨਿਸਕਾਮ ਕਰਮ ਉਹ ਹਨ, ਜੇਹੜੇ ਕਿ ਬਿਨਾਂ ਕਿਸੇ ਇਛਿਆ ਤੋਂ ਕੀਤੇ ਜਾਣ ਤੇ ਸਕਾਮ ਉਹ ਹਨ ਜਿਹੜੇ ਕਿ ਇਛਿਆ ਸਹਿਤ ਕੀਤੇ ਜਾਣ। ਇਹਨਾਂ ਵਿਚੋਂ ਨਿਸਕਾਮ ਕਰਮਾਂ ਦਾ ਪਹਿਲਾ ਨੰਬਰ ਹੈ ਤੇ ਇਹੋ ਵੀ ਵਾਹਿਗੁਰੂ ਨਾਲ ਭਜਨ ਕਰਦਿਆਂ ਹੋਇਆ ਅਭੇਦ ਕਰਦੇ ਹਨ।

ਸੋ ਹਰ ਇਕ ਜੀਵ ਨੂੰ ਚਾਹੀਏ ਕਿ ਅੰਦਰੋਂ ਬਾਹਰੋਂ ਇਕੋ ਜੇਹਾ ਹੋ ਕੇ ਪਖੰਡ ਨੂੰ ਛਡ ਕੇ ਸ੍ਰੇਸ਼ਟ ਕਰਮ ਕਰੇ, ਜਿਨ੍ਹਾਂ ਕਰਮਾਂ ਦੇ ਕਰਨ ਕਰਕੇ, ਦੁਨੀਆਂ ਵਿਚੋਂ ਪਾਰ ਉਤਾਰਾ ਹੋ ਜਾਵੇ।

---

*ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥ ੩ ॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ
ਘਟਿ ਘਟਿ ਨਾਨਕ ਮਾਝਾ ॥ [ਸੂਹੀ ਮ: ੫ ਪੰਨਾ ੭੪੭

ਕਬਿਤ–ਕਰਮ ਸੰਸਾਰ ਉਤੇ ਸ਼ੁਭ ਸੋਹਣੇ ਕਰਦਾ ਹੈ,
ਜਿਨ੍ਹਾਂ ਕੰਮਾਂ ਤਾਈਂ ਕੀਤੇ ਹੋਂਦਾ ਜਗ ਮਾਨ ਜੀ।
ਕਰਮ ਛੇ ਕਰਨੇ ਤੇ ਉਚੀ ਕੁਲ ਵਾਲਾ ਹੋਣਾ,
ਦਿਲ ਵਿਚ ਦਯਾ ਧਾਰ ਕਰੇ ਸਦਾ ਦਾਨ ਜੀ।
ਇਹ ਤੇ ਕਰਮ ਸਾਰੇ ਸਫਲ ਤਦ ਹੋਂਵਦੇ ਨੇ,
ਜਦੋਂ ਦਿਲ ਲਾ ਕੇ ਕਰੇ ਪ੍ਰਭੂ ਦਾ ਧਿਆਨ ਜੀ।
ਜੀਵਣਾ ਜਗਤ ਵਿਚ ਸਫਲਾ ਹੈ ਜਾਣੋਂ ਤਦ,
ਦਿਲ ਵਿਚ 'ਭਗਤ' ਹੋਵੇ ਪ੍ਰਭੂ ਦਾ ਗਿਆਨ ਜੀ।

## ਖਟ ਲਖਛਣ

ਦੁਨੀਆਂ ਵਿਚ ਮੰਦੇ ਅਥਵਾ ਚੰਗੇ ਕਰਮਾਂ ਦਾ ਨਾਮ ਹੀ ਲਖਛਣ ਕਿਹਾ ਜਾਂਦਾ ਹੈ, ਚੰਗੇ ਕਰਮ ਕਰਨ ਵਾਲੇ ਪੁਰਸ਼ ਨੂੰ ਚੰਗੇ ਲਖਛਣਾਂ ਵਾਲਾ ਅਤੇ ਮੰਦੇ ਕਰਮ ਕਰਨ ਵਾਲੇ ਨੂੰ ਮੰਦੇ ਲਖਛਣਾਂ ਵਾਲਾ ਕਿਹਾ ਜਾਦਾ ਹੈ।

ਹਰ ਇਕ ਪੁਰਸ਼ (ਪਿਛੇ ਲਿਖੇ ਕਰਮਾਨੁਸਾਰ) ਆਪੋ ਆਪਣੇ ਕਰਮਾਨੁਸਾਰ ਦੁਨੀਆਂ ਵਿਚ ਤੇ ਪਰਲੋਕ ਵਿਚ ਫਲ ਪ੍ਰਾਪਤ ਕਰਦਾ ਹੈ, ਅਥਵਾ ਭੋਗਦਾ ਹੈ। ਕਰਮਾਂ ਦੇ ਵਿਚੋਂ ਹੀ ਇਕ ਉਹ ਕਰਮ ਹਨ ਜਿਹੜੇ ਕਿ ਜੀਵ ਨੂੰ ਅਧੋਗਤੀ ਨੂੰ ਪੁਚਾਉਂਦੇ ਹਨ ਤੇ ਇਕ ਉਹ ਕਰਮ (ਲਖਛਣ) ਹਨ ਜਿਹੜੇ ਕਿ ਵਾਹਿਗੁਰੂ ਨਿਰੰਕਾਰ ਦੇ ਚਰਨਾਂ ਨਾਲ ਮਿਲਾ ਦੇਂਦੇ ਹਨ। ਜਿਸ ਦੇ ਮਿਲਣ ਕਰ ਕੇ ਜੀਵ ਜਨਮ ਮਰਨ ਤੋਂ ਰਹਿਤ ਹੋ ਕੇ

ਅਮਰ ਪਦਵੀ ਨੂੰ ਹਾਸਲ ਕਰ ਲੈਂਦਾ ਹੈ।

ਗੁਰੂ ਜੀ ਨੇ ਆਪਣੀ ਬਾਣੀ ਵਿਚ ਇਹਨਾਂ ਕਰਮਾਂ ਦੇ ਕਰਨ ਵਾਲੇ ਦਾ ਨਾਮ ਸੰਤ ਦਸਿਆ ਹੈ। ਜਿਸ ਨੇ ਇਹ ਲਖਛਣ (ਕਰਮ) ਧਾਰਨ ਕੀਤੇ ਹਨ, ਉਹੋ ਹੀ ਪੂਰਨ ਪੁਰਖ ਤੇ ਸਾਧੂ ਹੈ।

ਯਥਾ ਗੁਰਵਾਕ :—

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰੰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥
[ਸਲੋਕ ਸਹਸਕ੍ਰਿਤੀ ਮ: ੫ ਪੰਨਾ ੧੩੫੭

੧–ਨਾਮ–ਰਾਮ ਨਾਮ ਦਾ ਸਿਮਰਨ ਕਰਨਾ ਤੇ ਇਸੀ ਰਾਮ ਨਾਮ (ਵਾਹਿਗੁਰੂ) ਦੇ ਮੰਤਰ ਨੂੰ ਆਪਣਾ ਸੁਧਾਰ ਬਣਾ ਲੈਣਾ, ਜੈਸੇ ਗੁਰੂ ਜੀ ਦਸਦੇ ਹਨ :–"ਆਖਾ ਜੀਵਾ ਵਿਸਰੈ ਮਰਿ ਜਾਉ ॥" ਜੈਸੇ ਅਧਾਰ (ਪ੍ਰਸ਼ਾਦ ਆਦਿਕ) ਦੇ ਛਕਣ ਕਰ ਕੇ ਹੀ ਸਰੀਰ ਚਲਦਾ ਫਿਰਦਾ ਹੈ, ਤੇ ਜੇ ਅਧਾਰ ਨਾ ਪ੍ਰਾਪਤ ਹੋਵੇ, ਤਾਂ ਜੀਵ ਦਾ ਬਚਣਾ ਅਸੰਭਵ ਹੈ। ਜੈਸੇ ਗੁਰੂ ਜੀ ਦਸਦੇ ਹਨ :—

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥
ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥
[ਮਲਾਰ ਮ: ੫ ਪੰਨਾ ੧੨੬੬

ਬਿਨਾਂ ਅਧਾਰ ਤੋਂ ਕਿਉਂਕਿ ਛੋਟੇ ਬਾਲਕ ਦਾ ਅਧਾਰ

ਦੁਧ ਹੋਂਦਾ ਹੈ। ਬਾਲਕ ਯਾ ਜੀਵ ਬਚ ਨਹੀਂ ਸਕਦਾ, ਇਸੀ ਤਰ੍ਹਾਂ ਵਾਹਿਗੁਰੂ ਦੇ ਪਿਆਰਿਆਂ ਸੰਤਾਂ ਨੇ ਵਾਹਿਗੁਰੂ ਨਾਮ ਨੂੰ ਅਧਾਰ ਜੈਸਾ ਹੀ ਜ਼ਰੂਰੀ ਬਣਾਇਆ ਹੋਇਆ ਹੈ ਤੇ ਇਸੀ ਵਾਸਤੇ ਇਸ ਨਾਮ ਨੂੰ ਭੁਖਾਂ ਦੇ ਦੂਰ ਕਰਨ ਵਾਲਾ ਤੇ ਰਜਾਉਣ ਵਾਲਾ ਸਮਝਦੇ ਹਨ। ਜੈਸੇ ਗੁਰਵਾਕ ਹੈ :--

ਸਾਚਾ ਨਾਮੁ ਮੇਰਾ ਅਧਾਰੋ।
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ
ਜਿਸ ਦੀਆਂ ਏਹਿ ਵਡਿਆਈਆ ॥
ਕਹੈ ਨਾਨਕ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥ [ਅਨੰਦ ਸਾਹਿਬ ਪੰਨਾ ੯੧੭

ਤੇ ਸਦਾ ਹੀ (ਸ਼ਬਦ) ਵਾਹਿਗੁਰੂ ਦੇ ਨਾਲ ਪਿਆਰ, ਤੇ ਉਸ ਦਾ ਸਿਮਰਨ ਕਰਦੇ ਹਨ :--

੨-ਪ੍ਰਯਾਨ-ਦੁਨੀਆਂ ਦੇ ਹਰ ਇਕ ਕੰਮ ਨੂੰ ਅਸੀਂ ਧਿਆਨ ਨਾਲ ਹੀ ਕਰ ਸਕਦੇ ਹਾਂ ਬਿਨਾਂ ਧਿਆਨ ਤੋਂ ਕੋਈ ਕੰਮ ਵੀ ਨਹੀਂ ਹੋ ਸਕਦਾ। ਜੈਸੇ ਦੁਨੀਆਂ ਦੇ ਲੋਕਾਂ ਨੇ ਆਪੋ ਆਪਣੇ ਕੰਮ ਵਿਚ ਧਿਆਨ ਲਾਉਣਾ ਜ਼ਰੂਰੀ ਸਮਝਿਆ ਹੈ ਤੈਸੇ ਸੰਤਾਂ (ਵਾਹਿਗੁਰੂ ਦੇ ਪਿਆਰਿਆਂ) ਨੇ ਵਾਹਿਗੁਰੂ ਦੇ ਚਰਨਾਂ ਵਿਚ ਧਿਆਨ ਲਾਉਣਾ ਜ਼ਰੂਰੀ ਸਮਝਿਆ ਹੈ, ਤੇ ਧਿਆਨ ਵਾਹਿਗੁਰੂ ਦੇ ਚਰਨਾਂ ਵਿਚ ਲਗਾ ਕੇ ਉਸ ਦੀ ਪ੍ਰਾਪਤੀ ਕਰਦੇ ਹਨ, ਕਿਉਂਕਿ ਜਿਤਨਾ ਚਿਰ ਮਨ ਅਸਥਿਰ ਨਾ ਹੋਵੇ, ਉਤਨਾ ਚਿਰ ਮਨ ਉਸ ਦੇ

ਚਰਨਾਂ ਨਾਲ ਲੀਣਾ ਨਹੀਂ ਹੁੰਦਾ, ਤੇ ਭਟਕਦਾ ਫਿਰਦਾ ਹੈ ਪ੍ਰੰਤੂ ਜਦ ਧਿਆਨ ਲਾ ਕੇ ਟਿਕ ਜਾਂਦਾ ਹੈ, ਤਾਂ ਮਨ ਫਤੇ ਕਰ ਲੈਂਦਾ ਤੇ ਇਸ ਦੀ ਸਭ ਜਗ੍ਹਾ ਸੋਭਾ (ਫਤੇ) ਹੁੰਦੀ ਹੈ, ਤੇ ਵਾਹਿਗੁਰੂ ਦੇ ਦਰਬਾਰ ਵਿਚ ਮੁਖ ਉਜਲਾ ਲੈ ਕੇ ਪੁਜ ਜਾਂਦਾ ਹੈ, ਤੇ ਸਦਾ ਹੀ ਓਥੇ ਅਨੰਦ ਲੈਂਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਅਸਥਿਰ ਰਹਹੁ ਡੋਲਹੁ ਮਤ ਕਬਹੂੰ ਗੁਰ ਕੈ ਬਚਨਿ ਅਧਾਰਿ ॥
ਜੈ ਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥

[ਧਨਾਸਰੀ ਮ: ੫ ਪੰਨਾ ੬੭੮

ਇਸੀ ਵਾਸਤੇ ਸੰਤ ਸਦਾ ਹੀ ਉਸ ਨਿਰੰਕਾਰ ਦੇ ਚਰਨਾਂ ਦਾ ਧਿਆਨ ਲਾਂਵਦੇ ਹਨ :-

੩-ਗਿਆਨ-ਨਾਮ ਜਾਨਣ ਦਾ ਹੈ, (ਜੈਸਾ ਕਿ ਪਿਛੇ ਲਿਖਿਆ ਜਾ ਚੁਕਾ ਹੈ) ਤੇ ਹਰ ਇਕ ਚੀਜ਼ ਦਾ ਭੇਦ ਗਿਆਨ ਦਵਾਰਾ ਹੀ ਜਾਣ ਸਕਦੇ ਹਾਂ। ਸਭ ਤੋਂ ਉਤਮ ਗਿਆਨ ਇਹ ਹੈ, ਵਾਹਿਗੁਰੂ ਨੂੰ ਅਟੱਲ ਤੇ ਸਰਬ ਵਯਾਪੀ ਜਾਨਣਾ, ਤੇ ਹਾਜ਼ਰ ਨਾਜ਼ਰ ਜਾਣ ਕੇ ਉਸ ਦੇ ਨਾਲ ਪਿਆਰ ਕਰਨਾ, ਤੇ ਜਗਤ ਮਿਥਿਆ ਜਾਣ ਕੇ, ਉਸ ਵਿਚ ਪ੍ਰਵਿਰਤ ਨਾ ਹੋਣਾ ਭਾਵ ਕਿ ਜਗਤ ਦੇ ਪਦਾਰਥਾਂ ਨੂੰ ਦੇਖ ਕੇ ਦਾਤਾਰ ਨੂੰ ਭੁਲਾਉਣਾ ਨਾ ਸਗੋਂ ਸੰਸਾਰੀ ਹੁੰਦਿਆਂ ਹੋਇਆਂ ਵੀ ਮਾਇਆ ਨੂੰ ਗੁਜ਼ਰਾਨ ਸਮਝਦਿਆਂ ਹੋਇਆਂ, ਉਸ ਦੇ ਵਿਚ ਰਹਿ ਕੇ ਨਿਰਲੇਪ ਰਹਿਣਾ।

ਜੈਸੇ ਗੁਰੂ ਜੀ ਦਸਦੇ ਹਨ-

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ ॥

[ਰਾਮਕਲੀ ਮ: ੧ ਸਿਧ ਗੋਸਟ ਪੰਨਾ ੯੩੮

ਤੇ ਸ਼ਬਦ ਨਾਲ ਪਿਆਰ ਕਰਨਾ ਯਥਾ :-

ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

[ਰਾਮਕਲੀ ਸਿਧ ਗੋਸਟ ਮ: ੧ ਪੰ: ੯੩੮

ਸੁਖ ਦੁਖ ਨੂੰ ਸਮਾਨ ਜਾਣਨਾ-ਐਸੇ ਜਾਣਨ ਦਾ ਨਾਮ ਗਿਆਨ ਕਿਹਾ ਜਾਂਦਾ ਹੈ ਤੇ ਵਾਹਿਗੁਰੂ ਦੇ ਪਿਆਰੇ ਸਦਾ ਹੀ ਇਸ ਗਿਆਨ ਨੂੰ ਹਿਰਦੇ ਵਿਚ ਧਾਰਨ ਕਰਦੇ ਹਨ।

੪. ਨਿਰਮਲ ਜੁਗਤੀ-ਜੁਗਤ ਨਾਮ ਤਜਵੀਜ਼ ਦਾ ਕਹਿੰਦੇ ਹਨ। ਦੁਨੀਆਂ ਵਿਚ ਸਭ ਕੰਮ ਜੁਗਤੀ ਨਾਲ ਹੀ ਚਲ ਸਕਦੇ ਹਨ ਤੇ ਬਿਨਾਂ ਜੁਗਤੀ ਤੋਂ ਕੋਈ ਕੰਮ ਵੀ ਪੂਰਾ ਨਹੀਂ ਹੋ ਸਕਦਾ। ਜੈਸੇ ਪੰਜਾਬੀ ਕਹਾਵਤ ਹੈ-'ਜੁਗਤਿ ਵਿਹੂਣਾ ਵਿਕਉ ਜਾਇ।' ਜੁਗਤੀ ਤੋਂ ਖਾਲੀ ਪੁਰਸ਼ ਆਪਣਾ ਘਰ ਬਾਰ ਸਭ ਕੁਛ ਗਵਾ ਲੈਂਦਾ ਹੈ, ਤੇ ਜੁਗਤੀ ਵਾਲਾ ਅਰਥਾਤ ਜੁਗਤ ਨਾਲ ਚਲਨ ਵਾਲਾ ਪੁਰਸ਼ ਆਪਣਾ ਹਰ ਇਕ ਕੰਮ ਸਵਾਰ ਲੈਂਦਾ ਹੈ, ਇਸੀ ਤਰ੍ਹਾਂ ਵਾਹਿਗੁਰੂ ਦਾ ਸਿਮਰਨ, ਸੇਵਾ ਦੁਨੀਆਂ ਨਾਲ ਵਰਤਾਓ, ਆਪਣਾ ਚਾਲ ਚਲਣ, ਆਦਿਕ ਸਾਰੇ ਕੰਮ ਸਰੇਸ਼ਟ ਜੁਗਤੀ ਨਾਲ (ਸਭਨਾਂ ਨਾਲ ਪਿਆਰ ਪੂਰਬਕ ਵਰਤਣਾ, ਸੇਵਾ ਕਰਨੀ, ਸਿਮਰਨ ਕਰਨਾ) ਹੀ ਚਲ ਸਕਦੇ ਹਨ, ਤੇ ਜਿਨ੍ਹਾਂ ਕੋਲ ਇਹ ਸ੍ਰੇਸ਼ਟ ਜੁਗਤੀ ਹੈ ਉਹ ਪੁਰਸ਼ ਦੁਨੀਆਂ ਵਿਚ ਰਹਿੰਦੇ ਹੋਏ ਵੀ ਮੁਕਤੀ ਪ੍ਰਾਪਤ ਕਰ ਲੈਂਦੇ ਹਨ, ਜੈਸੇ ਗੁਰੂ ਜੀ ਦਸਦੇ ਹਨ। ਯਥਾ :-

ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨ੍ਹਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

[ਵਾਰ ਗੂਜਰੀ ੨ ਮ: ੫ ਪੰਨਾ ੫੨੨

ਸੋ ਇਹ ਨਿਰਮਲ ਜੁਗਤੀ ਹੀ ਮੁਕਤੀ ਨੂੰ ਦੇਣ ਵਾਲੀ ਹੈ ਇਸੀ ਵਾਸਤੇ ਵਾਹਿਗੁਰੂ ਦੇ ਪਿਆਰੇ ਭਗਤ ਆਪਣੇ ਆਪ ਨੂੰ ਸਾਧਦੇ ਹੋਏ ਨਿਰਮਲ ਜੁਗਤੀ ਅਨੁਸਾਰ ਚਲਦੇ ਹਨ।

੫. ਨਿਰਵੈਰ--ਇਕ ਦੂਜੇ ਨਾਲ ਖਿਆਲ ਨਾ ਮਿਲਣ ਕਰ ਕੇ ਦੂਸਰਿਆਂ ਨਾਲ ਵਿਰੋਧ ਰਖਣਾ ਅਥਵਾ ਦੂਸਰਿਆਂ ਦੇ ਉਲਟ ਚਲਣ ਦਾ ਨਾਮ ਵੈਰ ਹੈ।

ਦੁਨੀਆਂ ਕਈ ਤਰ੍ਹਾਂ ਦੀ ਵਸ ਰਹੀ ਹੈ, ਕੁਦਰਤਨ ਇਸ ਦੇ ਵਿਚ ਭਾਂਤ ਭਾਂਤ ਦੇ ਜੀਵ ਹਨ।

ਜੈਸੇ ਗੁਰੂ ਜੀ ਨੇ ਦਸਿਆ ਹਨ–
ਬਿਰਖੈ ਹੇਠਿ ਸਭਿ ਜੰਤ ਇਕਠੇ॥
ਇਕਿ ਤਤੇ ਇਕ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ
ਜਿਉ ਜਿਉ ਅਉਧ ਵਿਹਾਣੀਆ॥

[ਮਾਰੂ ਅੰਜੁਲੀ ਮ: ੫ ਪੰ: ੧੦੧੯

ਤੇ ਕਈ ਮਿਠੇ ਬੋਲਣ ਵਾਲੇ ਹਨ ਤੇ ਕਈ ਤਤੇ ਕੌੜੇ ਬੋਲਣ ਵਾਲੇ ਹਨ, ਤੇ ਸੰਸਾਰ ਰੂਪੀ ਬਿਰਛ ਤੋਂ ਆਪਣੀ ਅਵਸਥਾ ਭੋਗ ਕੇ ਚਲਦੇ ਹੁੰਦੇ ਹਨ। ਕਿਸੇ ਦਾ ਕੁਝ ਸੁਭਾਉ ਹੈ ਤੇ ਕਿਸੇ ਦਾ ਕੁਝ। ਸੋ ਕੋਈ ਆਪਣੇ ਸੁਭਾਉ ਮੂਜਬ ਕਿਸੇ ਨਾਲ ਵੈਰ ਕਰਦਾ ਹੈ, ਤੇ ਕੋਈ ਸੁਭਾਉ ਮੂਜਬ ਪਿਆਰ, ਪਰੰਤੂ ਜਿਹੜਾ ਵਾਹਿਗੁਰੂ ਨੂੰ ਸਭਨਾਂ ਵਿਚ ਵਯਾਪਕ ਜਾਣ ਕੇ

ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥

[ਅਨੰਦ ਸਾ: ਮ: ੩, ਪੰਾ ੯੨੨

ਅਥਵਾ :–

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿ ਹਰ ਕੀ ਘੋਰ॥੨॥



ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥[ਮਲਾਰ ਮ: ੪ ਪੰ:੧੨੬੫

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥
[ਮਾਲੀ ਗਉੜਾ ਨਾਮਦੇਵ ਜੀ ਪੰਨਾ ੯੮੮

ਸਭ ਨਾਲ ਪਿਆਰ ਕਰਦਾ ਹੈ ਉਹ ਪੁਰਸ਼ ਨਿਰਵੈਰ ਕਿਹਾ ਜਾਂਦਾ ਹੈ।

ਜੇਕਰ ਅਸੀਂ ਕਿਸੇ ਜੀਵ ਨਾਲ ਪਿਆਰ ਕਰਾਂਗੇ ਤਾਂ ਉਹ ਵੀ ਸਾਡੇ ਨਾਲ ਪਿਆਰ ਕਰੇਗਾ, ਜੇ ਅਸੀਂ ਕਿਸੇ ਨਾਲ ਦਿਲੋਂ ਵੈਰ ਕਰਦੇ ਹਾਂ ਤਾਂ ਉਹ ਭੀ ਸਾਡੇ ਨਾਲ ਵੈਸਾ ਹੀ ਵਰਤਾਵ ਕਰੇਗਾ। ਮਹਾਰਾਜ ਜੀ ਕਹਿੰਦੇ ਹਨ :--

ਜੇਹਾ ਵੇਖਹਿ ਤੇਹਾ ਵੇਖੁ ॥ [ਆਸਾ ਦੀ ਵਾਰ ਪੰ: ੪੬੬

ਪ੍ਰੰਤੂ ਭਗਤ ਜਨ ਬੁਰੇ ਦਾ ਵੀ ਭਲਾ ਹੀ ਕਰਦੇ ਹਨ। ਦਿਲ ਵਿਚ ਸਮਝਦੇ ਹਨ, ਕਿ ਇਹ ਪੁਰਸ਼ ਬੁਰਾ ਹੈ ਤੇ ਸਾਡੇ ਨਾਲ ਵੀ ਬੁਰਿਆਈ ਕਰਦਾ ਹੈ ਯਾ ਕਰਨੀ ਚਾਹੁੰਦਾ ਹੈ ਪਰ ਉਹ ਬੁਰਿਆਈ ਦਾ ਬਦਲਾ ਬੁਰਿਆਈ ਨਹੀਂ ਕਰਦੇ ਪਰ ਪ੍ਰੇਮ ਨਾਲ ਉਸ ਦੇ ਨਾਲ ਹਛਾ ਵਰਤਾਵ ਕਰ ਕੇ, ਉਹਦੀ ਬੁਰਿਆਈ ਦੂਰ ਕਰ ਦੇਂਦੇ ਹਨ।

ਸੋ ਵਾਹਿਗੁਰੂ ਵੀ ਨਿਰਵੈਰ ਹੈ ਤੇ ਉਸ ਦੇ ਪਿਆਰੇ ਭਗਤ ਵੀ ਨਿਰਵੈਰ ਹਨ ਤੇ ਵਾਹਿਗੁਰੂ ਦੀ ਪ੍ਰਾਪਤੀ ਕਰਨ ਖਾਤਰ ਕਿਸੇ ਦਾ ਦਿਲ ਨਹੀਂ ਦੁਖਾਉਂਦੇ ਤੇ ਇਸ ਗੁਰਵਾਕ

ਨੂੰ ਸਦਾ ਯਾਦ ਰਖਦੇ ਹਨ। ਯਥਾ :-

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨਾ ਠਾਹੇ ਕਹੀਦਾ ॥

[ਸਲੋਕ ਸ਼ੇਖ ਫਰੀਦ ਜੀ ਪੰਨਾ ੧੩੮੪

੬-ਕੀਰਤਨ-ਕੀਰਤਨ ਨਾਮ ਜਸ ਕਰਨ ਦਾ ਹੈ, ਗੁਰੂ ਘਰ ਵਿਚ ਕੀਰਤਨ ਬੜੀ ਦੁਰਲਭ ਚੀਜ਼ ਹੈ ਤੇ ਜਦੋਂ ਰਾਗ ਦਵਾਰਾ ਸਾਜ਼ਾਂ ਸਮੇਤ ਹਰੀ ਜਸ ਕੀਤਾ ਜਾਂਦਾ ਹੈ, ਤਾਂ ਬੜਾ ਇਲਾਹੀ ਰੰਗ ਬਝ ਜਾਂਦਾ ਹੈ। ਖਿੰਡੀ ਬਿਰਤੀ ਹੋਰਨਾਂ ਪਾਸਿਆਂ ਤੋਂ ਹਟ ਕੇ ਨਿਰੰਕਾਰ ਦੇ ਚਰਨਾਂ ਨਾਲ ਜੁੜ ਜਾਂਦੀ ਹੈ ਤੇ ਆਤਮਕ ਅਨੰਦ ਨੂੰ ਭੋਗਦੀ ਹੈ, ਇਸੀ ਵਾਸਤੇ ਨਿਰੰਕਾਰ ਦੇ ਪਿਆਰੇ ਨਿਰੰਕਾਰ ਦੇ ਚਰਨਾਂ ਵਿਚ ਹਰ ਵਕਤ ਐਉਂ ਬੇਨਤੀ ਕਰਦੇ ਰਹਿੰਦੇ ਹਨ। ਯਥਾ ਗੁਰਵਾਕ-

ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥

[ਬਿਲਾਵਲ ਮ: ੫ ਪੰ: ੮੧੮

ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥

[ਵਾਰ ਗੂਜਰੀ ੨ ਮ: ੫ ਪੰ: ੫੧੯

ਕੀਰਤਨ ਨੂੰ ਹੀ ਆਪਣਾ ਆਸਰਾ ਬਣਾ ਲੈਂਦੇ ਹਨ ਤੇ ਹੋਰਨਾਂ ਜੀਵਾਂ ਪ੍ਰਤੀ ਕਹਿੰਦੇ ਹਨ :--

ਜੈਸੇ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥

[ਗ: ਮਾਲਵਾ ਮ: ੫ ਪੰਨਾ ੨੧੪

ਭਾਈ ਕੀਰਤਨ ਕਰੋ ਤੇ ਮਾਨਸ ਜਨਮ ਸਵਾਰੋ। ਐਸੇ ਪੁਰਸ਼ ਜੋ ਮਾਇਆ ਕੰਵਲ ਫੂਲ ਦੀ ਤਰ੍ਹਾਂ ਅਲੇਪ

ਹਨ, ਸਦਾ ਆਪਣਾ ਸਮਾਂ ਕੀਰਤਨ (ਬਲਕਿ ਕੀਰਤਨ ਹੀ ਸੱਚਾ ਭੋਜਨ ਸਮਝਿਆ ਹੋਇਆ ਨੇ) ਵਿਚ ਬਤੀਤ ਕਰਦੇ ਹਨ, ਉਹੋ ਹੀ ਸਰੇਸ਼ਟ ਪੁਰਸ਼ ਕਹੇ ਜਾਂਦੇ ਹਨ।

ਸੋ ਇਹ ਛੇ ਲਖਛਣ ਉਪਰ ਲਿਖੇ ਗਏ ਹਨ, ਇਹਨਾਂ ਛਿਆਂ ਲਖਛਣਾਂ ਨੂੰ ਧਾਰਨ ਕਰਨ ਵਾਲੇ ਪੁਰਸ਼ ਦਾ ਨਾਮ ਹੀ ਸੰਤ (ਸਾਧ) ਕਿਹਾ ਜਾਂਦਾ ਹੈ। ਅਥਵਾ "ਪੰਚ" ਕਿਹਾ ਜਾਂਦਾ ਹੈ।

ਇਹ ਸੰਤ ਜਨ ਕਦੀ ਪਰਾਈ ਨਿੰਦਾ ਨੂੰ ਕਰਦੇ ਨਹੀਂ ਤੇ ਨਾ ਸੁਣਦੇ ਹਨ ਤੇ ਆਪਾ ਭਾਵ ਮਿਟਾ ਕੇ ਸਦਾ ਵੀ ਵਾਹਿਗੁਰੂ ਦੇ ਚਰਨਾਂ ਨਾਲ ਅਨੰਦ ਲੈਂਦੇ ਹਨ।

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਇਹਨਾਂ ਸ਼ੁਭ ਲਖਛਣਾਂ ਨੂੰ ਹਿਰਦੇ ਵਿਚ ਧਾਰਨ ਕਰਦਾ ਹੋਇਆ, ਸਰੇਸ਼ਟਤਾ ਨੂੰ ਪ੍ਰਾਪਤ ਕਰਕੇ ਸ੍ਰਿਸ਼ਟੇ ਦੇ ਚਰਨਾਂ ਵਿਚ ਅਭੇਦ ਹੋ ਜਾਵੇ।

### ਬੈਂਤ

ਲਖਛਣ ਦੋ ਪ੍ਰਕਾਰ ਦੇ ਜਗਤ ਉਤੇ,
ਇਕ ਸ਼ੁਭ ਅਸ਼ੁਭ ਹੈ ਜਾਨ ਦੂਜਾ।
ਪਿਆਰੇ ਰਬ ਦੇ ਧਾਰਦੇ ਸ਼ੁਭ ਲਖਛਣ,
ਮਨੋਂ ਭਾਉ ਵਿਸਾਰਦੇ ਜਾਨ ਦੂਜਾ।
ਰਾਮ ਨਾਮ ਨੂੰ ਜਪਦੇ ਨਿਸ ਬਾਸਰ,
ਧਿਆਨ ਲਾ ਕੇ ਕਰਨ ਹਰੀ ਨਾਮ ਪੂਜਾ।
ਨਿਰਮਲ ਜੁਗਤੀ ਧਾਰ ਨਿਰਵੈਰ ਰਹਿੰਦੇ,
ਕੀਰਤਨ 'ਭਗਤ' ਕਰਦੇ ਸਦਾ ਹਰੀ ਪੂਜਾ।



# () ਖਟ ਚਕਰ ()

ਜਿਹੜੀ ਚੀਜ਼ ਗੁਲਿਆਈ ਵਿਚ ਬਣੀ ਹੋਈ ਹੋਵੇ ਉਸ ਨੂੰ 'ਚੱਕਰ' ਕਹਿੰਦੇ ਹਨ।

ਦੁਨੀਆਂ ਵਿਚ ਬਹੁਤ ਸਾਰੀਆਂ ਚੀਜ਼ਾਂ ਕਰਤਾਰ ਨੇ ਗੋਲ ਹੀ ਬਣਾਈਆਂ ਹਨ, ਜੈਸੇ ਪ੍ਰਿਥਵੀ, ਅਕਾਸ਼, ਸੂਰਜ, ਚੰਦ, ਤਾਰੇ ਆਦਿ ਸਾਰੇ ਗੁਲਿਆਈ ਵਿਚ ਹੀ ਬਣੇ ਹੋਏ ਹਨ, ਤੇ ਵਜਣ ਵਾਲੇ ਵਾਜੇ, ਢੋਲ, ਡਫ, ਮ੍ਰਿਦੰਗ, ਨਗਾਰੇ, ਭੇਰੀ, ਤੂਤੀ ਆਦਿਕਾਂ ਦੀ ਸ਼ਕਲ ਵੀ ਗੁਲਿਆਈ ਵਿਚ ਹੀ ਹੈ, ਤੈਸੇ ਹੀ ਚਲਾਉਣ ਵਾਲਾ ਚਕਰ ਵੀ ਗੋਲ ਹੈ, ਇਸੀ ਤਰ੍ਹਾਂ ਮਨੁਖ ਦੇ ਸਰੀਰ ਦੀ ਰਚਨਾ ਵੀ ਗੁਲਿਆਈ ਵਿਚ ਹੀ ਬਣੀ ਹੋਈ ਹੈ, ਇਸ ਦੇ ਵਿਚ ਵਾਹਿਗੁਰੂ ਨੇ ਛੇ ਚਕਰ ਬਣਾਏ ਹਨ, (ਤੇ ਚਕਰਾਂ ਨਾਲ ਹੀ ਸਰੀਰ ਦੀ ਸਜਾਵਟ ਬਣੀ ਹੋਈ ਹੈ) ਜੈਸੇ ਗੁਰਵਾਕ ਹੈ-

ਖਟ ਨੇਮ ਕਰਿ ਕੋਠੜੀ ਬਾਧੀ ਬਸਤੁ ਅਨੂਪੁ ਬੀਚ ਪਾਈ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥
[ਗਉੜੀ ਕਬੀਰ ਜੀ ਪੰਨਾ ੩੩੯

ਸੋ ਇਸ ਪਹਿਲੀ ਤੁਕ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਸਰੀਰ ਰੂਪੀ ਕੋਠੜੀ ਪ੍ਰਮਾਤਮਾਂ ਨੇ ਛੇ ਚਕਰਾਂ ਸਹਿਤ ਬਣਾਈ ਹੈ, ਸੋ ਹਰ ਇਕ ਚਕਰ ਸਰੀਰ ਵਿਚ ਆਪੋ ਆਪਣੀ ਜਗ੍ਹਾ ਆਪੋ ਆਪਣਾ ਕੰਮ ਕਰ ਰਿਹਾ ਹੈ।

ਚਕਰਾਂ ਦਾ ਵੇਰਵਾ :-

੧. ਗੁਦਾ ਅਤੇ ਲਿੰਗ ਦੇ ਮਧਯ ਮੇਂ ਚਾਰ ਦਲ ਕਾ ਅਧਾਰ ਚੱਕਰ ਹੈ, ਇਸ ਦੇ ਨੀਚੇ ਬ੍ਰਹਮ ਕੁੰਡਲਨੀ ਨਾੜੀ ਹੈ, ਜਿਸ ਨੂੰ ਬ੍ਰਹਮ ਰੰਧਰ ਵਿਚ ਚੜ੍ਹਾਂਵਦੇ ਹਨ, ਤਦ ਅੰਮ੍ਰਿਤ ਦੇਂਦੀ ਹੈ।

੨. ਲਿੰਗ ਕੇ ਮੂਲ ਮੇਂ ਖਟਕਾ ਸਵਾਧਿਸ਼ਟਾਨ ਚਕਰ ਹੈ।

੩. ਨਾਭੀ ਮੇਂ ਦਸ ਖੁਲ ਦਲ ਕਾ ਮਣਿ ਪੂਰਕ ਚਕਰ ਹੈ।

੪. ਹਿਰਦੇ ਮੇਂ ਦੁਆਦਸ ਦਲ ਕਾ ਅਨਾਹਤ ਚਕਰ ਹੈ।

੫. ਕੰਠ ਦੇਸ਼ ਮੇਂ ਖੋੜਸ ਦਲ ਕਾ ਬਿਸੁਧ ਚਕਰ ਹੈ।

੬. ਤ੍ਰਿਕੁਟੀ ਮੇਂ ਤੀਨ ਦਲ ਕਾ ਆਗਿਆ ਚਕਰ ਹੈ।

[ਗੁ: ਨਿ: ਸਾ:

ਕਈਆਂ ਹੋਰਨਾਂ ਗਰੰਥਾਂ ਵਾਲਿਆਂ ਨੇ ਇਹਨਾਂ ਛਿਆਂ ਚਕ੍ਰਾਂ ਦਾ ਵੇਰਵਾ ਇਸ ਪ੍ਰਕਾਰ ਵੀ ਲਿਖਿਆ ਹੈ :-

੧. ਮੂਲਾ ਧਾਰ ਗੁਦਾ ਮੰਡਲ ਦਾ ਚਕਰ ਹੈ, ਜਿਸ ਵਿਚ ਮੂਧੇ ਮੁਖ ਦਾ ਚਾਰ ਪੰਖੜੀਆਂ ਵਾਲਾ ਪੀਲਾ ਕਮਲ ਹੈ।

੨. ਸਾਧਿਸ਼ਠਾਨ ਚਕਰ ਲਿੰਗ ਦੇ ਮੂਲ ਵਿਚ ਹੈ. ਜੋ ਵਿਚ ਲਾਲ ਰੰਗ ਦਾ ਉਰਧ ਮੁਖ ਛੀ ਦਲ ਕਮਲ ਹੈ।

੩. ਮਣਿਪੂਰਕ ਚਕਰ ਨਾਭੀ ਦੇ ਮੂਲ ਵਿਚ ਹੈ, ਜਿਸ ਵਿਚ ਨੀਲੇ ਰੰਗ ਦਾ ਊਰਧ ਮੁਖ ਦਸ ਪਤੀਆਂ ਦਾ ਕਮਲ ਹੈ।

੪. ਅਨਾਹਤ ਚਕਰ ਹੈ ਬਾਰਾਂ ਦਲ ਦਾ ਸਵਰਣ ਰੰਗ ਕਮਲ ਹਿਰਦੇ ਵਿਚ ਹੈ।

੫. ਵਿਸੁਧ ਚਕਰ ਲਾਲ ਰੰਗ ਦਾ ਊਰਧ ਮੁਖ ਸੋਲਾਂ

ਦਲ ਦਾ ਕਮਲ ਕੰਠ ਵਿਚ ਹੈ।

੬. ਆਗਿਆ ਚਕਰ ਭੌਹਾਂ ਦੇ ਮਧ ਦੋ ਪਾਂਖੁੜੀਆਂ ਦਾ ਊਰਧ ਮੁਖ ਚਿਟਾ ਕਮਲ ਹੈ।

ਇਹ ਚਕਰ ਗ੍ਰੰਥਕਾਰਾਂ ਨੇ ਸਰੀਰ ਵਿਚ ਦਸੇ ਹਨ ਤੇ ਇਹਨਾਂ ਛੀ ਚਕਰਾਂ ਤੋਂ ਉਪਰ ਦਸਮ ਦੁਆਰ ਵਿਚ ਹਜ਼ਾਰ ਦਲ ਦਾ ਸਫੈਦ ਕਮਲ ਹੈ, ਜਿਸਨੂੰ ਜੋਗੀ ਧਨ ਜੋਤੀ ਰੂਪ ਦਾ ਸਿੰਘਾਸਣ ਮੰਨਦੇ ਹਨ।

ਗੁਰੂ ਸਾਹਿਬ ਜੀ ਦੇ ਪਿਆਰੇ ਇਹਨਾਂ ਚਕਰਾਂ ਦੇ ਭੇਦ ਨੂੰ ਜਾਣਦੇ ਹੋਏ ਤੇ ਹਠ ਯੋਗ ਨੂੰ ਛਡ ਕੇ ਸਹਿਜ ਯੋਗ ਵਿਚ (ਪਕੇ ਅਭਿਆਸੀਆਂ ਦੀ ਤਰ੍ਹਾਂ) ਪੈ ਕੇ ਯਥਾ–

ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥

[ਗਉੜੀ ਕਬੀਰ ਜੀ ਪੰਨਾ ੩੩੩

ਹੋਰਨਾਂ ਦੀ ਤਰ੍ਹਾਂ ਖਟ ਚਕਰਾਂ ਦੇ ਭੇਦਣ ਦੇ ਥਾਂ ਪ੍ਰਾਣਾਂ ਦੇ ਬੇਗ ਨੂੰ ਉਲਟਾ ਕੇ (ਖਟ ਚਕਰ ਭੇਦਣ ਦੀ ਥਾਂ) ਗਯਾਨ ਇੰਦ੍ਰਯ ਅਰ ਮਨ ਦੇ ਬੇਗ ਨੂੰ ਵਿਕਾਰਾਂ ਤੋਂ ਉਲਟਾ ਕੇ ਸ਼ਬਦ ਦਵਾਰਾ ਭੇਦਿਆ ਹੈ, ਔਰ ਬਿਰਤੀ ਨੂੰ ਨਿਰਬਾਣ ਵਿਚ ਅਖੰਡ ਜੋੜਿਆ ਹੈ।

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬ ਜੀ ਦੀ ਸ਼ਰਨ ਲਵੇ ਤੇ ਮਹਾਰਾਜ ਦੀ ਕਿਰਪਾਲਤਾ ਨਾਲ ਸਾਧ ਸੰਗਤ ਵਿਚ ਪੁਜ ਕੇ ਇਹਨਾਂ ਚਕਰਾਂ ਦੇ ਭੇਦ ਨੂੰ ਜਾਣੇ। ਗੁਰੂ ਜੀ ਦੇ ਘਰ ਸਭ ਕੁਛ ਭਰਪੂਰ ਹੈ :–

ਭਰੇ ਭੰਡਾਰ ਅਖੁਟ ਅਤੋਲ ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ ॥
ਤੋਟਿ ਨ ਆਵੈ ਵਧਦੋ ਜਾਈ ॥੩॥

[ਗਉੜੀ ਮ: ੫ ਪੰ: ੧੮੬

ਤੇ ਮਨ ਨੂੰ ਸਹਿਜ ਜੋਗ ਵਿਚ ਲਗਾ ਕੇ ਅਖੰਡਾ ਕਾਰ ਨਿਰਬਾਣ ਪਦ ਵਿਚ ਜੋੜ।

ਕਬਿਤ

ਚਕਰ ਸਰੀਰ ਵਿਚ ਛਿਆਂ ਸਾਰੇ ਰਚ ਕੇ ਤੇ,
ਉਤੇ ਚਿਤ੍ਰਕਾਰੀ ਕੀਤੀ ਆਪ ਤਿਸ ਭਾਰੀ ਹੈ।
ਕਿਧਰੇ ਹੈਂ ਗੁਦਾ, ਲਿੰਗ ਕਿਧਰੇ ਹੈਂ ਨਾਭੀ ਹਿਰਦਯ,
ਕਿਧਰੇ ਹੈਂ ਕੰਠ ਤ੍ਰਿਕੁਟੀ ਮਧ ਧਾਰੀ ਹੈ।
ਇਨ੍ਹਾਂ ਸੰਦੇ ਭੇਦ ਨੂੰ ਹੀ ਗੁਰਮੁਖ ਜਾਣ ਲੈਂਦੇ,
ਸਹਿਜ ਜੋਗ ਵਿਚ ਸਦਾ ਲਾਈ ਉਨ ਤਾਰੀ ਹੈ।
ਮਨ ਸੰਦੇ ਬੇਗ ਤਾਈਂ ਰਚ ਕੇ ਅਨੰਦ ਲੈਂਦੇ,
ਜਿਨ੍ਹਾਂ ਪ੍ਰੀਤ ਲਗੀ 'ਭਗਤ' ਨੇਹੁ ਨਿਰੰਕਾਰੀ ਹੈ।

❋

# () ਖਟ ਪ੍ਰਮਾਣ ()

ਕਿਸੇ ਗਲ ਨੂੰ ਸਿਧ ਕਰਨ ਲਈ ਯਾ ਸਮਝਾਵਨ ਲਈ ਜੋ ਉਦਾਹਰਨ ਦਿਤੀ ਜਾਵੇ, ਯਾਂ ਦ੍ਰਿਸ਼ਟਾਂਤ ਦਿਤਾ ਜਾਵੇ ਉਸਨੂੰ ਪ੍ਰਮਾਣ ਕਹਿੰਦੇ ਹਨ।

ਪ੍ਰਮਾਣ ਛੇ ਤਰ੍ਹਾਂ ਦੇ ਹਨ ਜੈਸਾ ਕਿ ੧. ਪ੍ਰਤਛ ਪ੍ਰਮਾਣ, ੨. ਅਨੁਮਾਨ ਪ੍ਰਮਾਣ, ੩. ਸ਼ਬਦ ਪ੍ਰਮਾਣ, ੪. ਉਪਮਾਨ ਪ੍ਰਮਾਣ, ੫. ਅਥਾਪਿਤ ਪ੍ਰਮਾਣ, ੬. ਅਨਪਲੁਬਧ ਪ੍ਰਮਾਣ, ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ।

੧. ਕਿਸੇ ਰਜੇ ਹੋਏ ਪੁਰਖ ਨੂੰ ਤ੍ਰਿਪਤਿ ਹੋਇਆਂ ਦੇਖ ਕਰਕੇ ਸਮਝ ਲੈਣਾ ਕਿ ਇਹ ਰਜਿਆ ਹੋਇਆ ਹੈ, ਇਸ ਨੂੰ

ਪ੍ਰਤਛ ਪ੍ਰਮਾਣ ਕਹਿੰਦੇ ਹਨ ਪ੍ਰਤਛ ਨਾਮ ਸਾਹਮਣੇ ਦਾ ਹੀ ਹੈ, ਜੈਸੇ ਕਹਾਵਤ ਹੈ ਕਿ 'ਪ੍ਰਤਛ ਨੂੰ ਪ੍ਰਮਾਣ ਕੀ' ਸਾਹਮਣੇ ਜੇਹੜਾ ਕੰਮ ਹੋ ਰਿਹਾ ਹੋਵੇ, ਉਸ ਦੇ ਦਸਣ ਦੀ ਹੋਰ ਕੋਈ ਲੋੜ ਨਹੀਂ, ਕਿਉਂਕਿ ਉਹ ਸਾਹਮਣੇ ਦਿਸ ਰਿਹਾ ਹੈ।

੨. ਜੈਸੇ ਕਿਸੀ ਪੁਰਖ ਨੂੰ ਭੁਖ ਲਗੀ ਹੋਈ ਹੋਵੇ, ਤੇ ਉਸ ਦੇ ਤ੍ਰਿਪਤ ਹੋਣ ਲਈ ਕਿਸੇ ਕੋਲੋਂ ਪ੍ਰਸ਼ਾਦਾ ਮੰਗਣਾ ਜਾਂ ਆਪਣੇ ਆਪ ਹੀ ਜਾਣ ਲੈਣਾ, ਕਿ ਇਹ ਭੁਖਾ ਹੋਵੇਗਾ, ਤਾਂ ਹੀ ਇਥੇ ਆਇਆ ਹੈ. ਇਸ ਦਾ ਅਨੁਮਾਨ ਪ੍ਰਮਾਣ ਹੈ ਅਥਵਾ ਕਿਸੇ ਜਗ੍ਹਾ ਧੂੰਆਂ ਨਿਕਲਦਾ ਦੇਖ ਕੇ ਖਿਆਲ ਕਰਨਾ ਕਿ ਇਥੇ ਅਗ ਜ਼ਰੂਰ ਹੋਵੇਗੀ ਦਿਲ ਵਿਚ ਅਨੁਮਾਨ ਲਾ ਲੈਣਾ ਕਿ ਇਹ ਕੰਮ ਇਸ ਤਰ੍ਹਾਂ ਹੋਵੇਗਾ, ਆਦਿ।

੩. ਜੈਸੇ ਕਿਸੀ ਪੁਰਸ਼ ਦਾ ਪਿਤਾ ਪਰਦੇਸ ਰਹਿੰਦਾ ਹੋਵੇ ਤੇ ਉਸ ਨੂੰ ਕੋਈ ਚਿੱਠੀ ਪਾ ਦੇਵੇ ਕਿ ਤੇਰਾ ਪਿਤਾ ਮਰ ਗਿਆ ਹੈ, (ਉਸ ਨੇ ਤੇ ਮੋਇਆ ਹੋਇਆ ਦੇਖਿਆ ਹੀ ਨਹੀਂ) ਪਰ ਪਤ੍ਰਕਾ ਨੂੰ ਠੀਕ ਸਮਝ ਕੇ, ਮੰਨ ਲੈਣਾ ਇਸ ਦਾ ਨਾਮ ਸ਼ਬਦ ਪ੍ਰਮਾਣ ਹੈ।

੪. ਜੈਸੇ ਕਿਸੀ ਪੁਰਸ਼ ਨੇ ਕਦੀ ਗਵਯ ਯਾ ਹੋਰ ਕੋਈ ਜਾਨਵਰ ਨਾ ਦੇਖਿਆ ਹੋਵੇ, ਪਰ ਕਿਸੀ ਬਨ ਵਿਚੋਂ ਆਏ ਹੋਏ ਪੁਰਸ਼ ਕੋਲੋਂ ਐਸਾ ਸਰਵਣ ਕੀਤਾ ਕਿ ਗੋ ਕੇ ਸਾਦ੍ਰਿਸ਼ਯ ਗਵਯ ਹੋਤਾ ਹੈ, ਯਾ ਫਲਾਣੇ ਜਾਨਵਰ ਦੀ ਤਰ੍ਹਾਂ ਫਲਾਣਾ ਜਾਨਵਰ ਹੋਤਾ ਹੈ, ਫੇਰ ਕਿਸੀ ਸਮੇਂ ਉਸ ਪੁਰਸ਼ ਦੇ ਨਾਲ ਜਾ ਕੇ ਉਹਨਾਂ ਨੂੰ ਦੇਖ ਲਵੇ, ਤੇ ਉਹਨਾਂ ਦੀ ਪਛਾਣ ਕਰ ਲਵੇ, ਇਸ ਦਾ ਨਾਉਂ ਉਪਮਾਣ ਪ੍ਰਮਾਣ ਹੈ।

੫. ਜੈਸੇ ਦਿਨੇ ਪ੍ਰਸ਼ਾਦ ਨਾ ਖਾਣ ਵਾਲੇ ਪੁਰਸ਼ ਦਾ ਜਾਣਨਾ ਕਿ ਇਹ ਰਾਤ ਨੂੰ ਜ਼ਰੂਰ ਭੋਜਨ ਛਕਦਾ ਹੋਵੇਗਾ । ਕਿਉਂਕਿ ਭੋਜਨ ਤੋਂ ਬਿਨਾਂ ਦੇਹ ਦੀ ਸਥੂਲਤਾਈ ਰਹਿਣੀ ਅਸੰਭਵ ਹੈ, ਤਾਂਤੇ ਰਾਤ ਨੂੰ ਇਹ ਜ਼ਰੂਰ ਭੋਜਨ ਛਕਦਾ ਹੈ, ਐਸਾ ਅਨੁਭਵ ਕਰਨ ਨੂੰ ਅਸਥਾਪਤਿ ਪ੍ਰਮਾਣ ਕਹਿੰਦੇ ਹਨ।

੬. ਜੈਸੇ ਘਰ ਆਦਿਕ ਵਿਖੇ ਰਹਿੰਦਿਆਂ ਹੋਇਆਂ ਪ੍ਰਤੀਤ ਹੋਣਾ ਕਿ ਸਰੀਰ ਆਦਿਕ ਤੇ ਹੋਰ ਪਦਾਰਥ ਨਾਸਵਾਨ ਹਨ, ਐਸਾ ਜੋ ਪਦਾਰਥਾਂ ਦੇ ਨਾਸ ਹੋਣ ਦਾ ਨਿਸਚਾ ਮਨ ਵਿਚ ਹੋਣਾ, ਨਿਸਚੇ ਦੇ ਨਾਲ ਹੇਤੁ ਹੋਣਾ ਇਸ ਨੂੰ ਅਨਪਲੁਬਧ ਪ੍ਰਮਾਣ ਕਹਿੰਦੇ ਹਨ।

ਸੋ ਸਾਨੂੰ ਕਥਾ ਵਾਰਤਾ ਕਰਨ ਵਾਲਿਆਂ ਨੂੰ ਸਦਾ ਹੀ ਪ੍ਰਮਾਣਾਂ ਦੀ ਲੋੜ ਰਹਿੰਦੀ ਹੈ ਤੇ ਬਿਨਾਂ ਪ੍ਰਮਾਂਣਾਂ ਤੋਂ ਕਥਾ ਨਹੀਂ ਹੋ ਸਕਦੀ, ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਬੇਅੰਤ ਪ੍ਰਮਾਣ, ਦ੍ਰਿਸ਼ਟਾਂਤ ਆਦਿਕ ਦਿਤੇ ਹਨ, ਸੋ ਸਾਨੂੰ ਵੀ ਚਾਹੀਏ ਕਿ ਜਿਸ ਜਿਸ ਜਗ੍ਹਾ ਜਿਸ ਜਿਸ ਪਰਮਾਣ ਦਾ ਨਿਰੂਪਨ ਹੋ ਸਕੇ ਕਰੀਏ ਤੇ ਕਥਾ ਕਰਦੇ ਹੋਏ ਕਦੀ ਆਪਣੇ ਵਿਖਯ ਅਥਵਾ ਆਸ਼ੇ ਤੋਂ ਬਾਹਰ ਨਾ ਜਾਈਏ।

ਇਸ ਲਈ ਹਰ ਇਕ ਵਿਦਵਾਨ ਲਈ ਜ਼ਰੂਰੀ ਹੈ ਕਿ ਪ੍ਰਮਾਣ ਆਦਿਕ ਯਾਦ ਕਰੇ ਤੇ ਸਮੇਂ ਸਮੇਂ ਸਿਰ ਲੋੜ ਵਜੋਂ ਪ੍ਰਮਾਣ ਦੇ ਕੇ ਸਰੋਤਿਆਂ ਦੀ ਪੂਰੀ ਤਸੱਲੀ ਕਰੇ।

ਕਬਿਤ

ਬਿਨਾਂ ਪ੍ਰਮਾਣ ਕਿਸੇ ਕਥਾ ਦਾ ਨਾ ਰਸ ਆਵੇ,
ਬਿਨਾਂ ਪ੍ਰਮਾਣ ਨਾ ਅਨੰਦ ਚਿਤ ਆਂਵਦਾ।

ਬਿਨਾਂ ਪ੍ਰਮਾਣ ਛਿਤੀ ਸਮਝ ਨਾ ਆਇ ਸਕੇ,
ਬਿਨਾਂ ਪ੍ਰਮਾਣ ਬਕਤਾ ਡਕੋ ਡੋਲੇ ਖਾਂਵਦਾ।
ਤਾਂਤੇ ਵਿਦਵਾਨਾਂ ਤਾਈਂ ਐਸਾ ਹੀ ਜ਼ਰੂਰ ਚਾਹੀਏ,
ਸਭ ਪ੍ਰਮਾਣ ਦੇ ਕੇ ਰੋਕੇ ਮਨ ਧਾਂਵਦਾ।
ਧਾਂਵਦੇ ਹੈਂ ਮਨ ਦੀ ਅਕਾਲ ਓਟ ਇਕ ਭਾਰੀ,
ਕਰ ਕੇ 'ਭਗਤ' ਮਨ ਸਦਾ ਸੁਖ ਪਾਂਵਦਾ।

†

# ਖਟ ਦਰਸ਼ਨ

੧. (ਹਿੰਦੂ ਸਾਧੂਆਂ ਦੇ ਛੇ ਪ੍ਰਸਿਧ ਭੇਖ-ਸੰਨਯਾਸੀ, ਬੈਰਾਗੀ, ਬ੍ਰਹਮਚਾਰੀ, ਸਰੇਵੜੇ, ਜੋਗੀ, ਜੰਗਮ)।

੨. ਖਟ ਨਾਮ ਛਿਆਂ ਦਾ ਹੈ ਤੇ ਦਰਸ਼ਨ ਮਤ ਨੂੰ ਕਹਿੰਦੇ ਹਨ। ਜੈਸੇ ਛਿਆਂ ਦਰਸ਼ਨਾਂ (ਸ਼ਾਸਤ੍ਰਾਂ) ਦਾ ਮਤ ਵਖੋ ਵਖਰਾ ਹੈ ਤੇ ਕਈਆਂ ਗੱਲਾਂ ਵਿਚ ਇਕ ਦੂਜੇ ਨਾਲ ਖਿਆਲ ਮਿਲਦਾ ਹੈ, ਤੇ ਕਈਆਂ ਗੱਲਾਂ ਵਿਚ ਇਕ ਦੂਜੇ ਦਾ ਵਿਰੋਧ ਕਰਦੇ ਹਨ ਸੋ ਇਹਨਾਂ ਦੇ ਖਿਆਲਾਂ ਨੂੰ ਮਤ ਅਥਵਾ ਦਰਸ਼ਨ ਆਖਦੇ ਹਨ।

ਇਹਨਾਂ ਦੇ ਇਹ ਨਾਮ ਹਨ-੧. ਪੂਰਬ ਮੀਮਾਸਾ, ੨. ਵੈਸ਼ੇਖਕ, ੩. ਨਯਾਇ ਯਾ ਤਰਕ ਸੰਗ੍ਰਹਿ, ੪. ਪਾਤੰਜਲ, ੫. ਸਾਂਖ, ੬. ਵੇਦਾਂਤ।

[ਉਤਰ ਮੀਮਾਸਾ

ਇਹਨਾਂ ਦੇ ਮਤ ਵਖੋ ਵਖਰੇ ਇਸ ਪ੍ਰਕਾਰ ਹਨ-

੧. ਪੂਰਵ ਮੀਮਾਸਾ ਕੇਵਲ ਵੇਦਾਂ ਦੀ ਉਪਮਾ ਕਰਦਾ ਹੈ ਤੇ ਦਸਦਾ ਹੈ ਕਿ ਜੋ ਕੁਛ ਵੇਦ ਵਿਚ ਲਿਖਿਆ ਹੈ ਉਹੋ ਹੀ ਮੰਨਣ ਯੋਗ ਹੈ ਅਤੇ ਦਸਦਾ ਹੈ ਕਿ ਧਰਮ ਦਾ ਪੂਰਨ ਗਯਾਨ ਹੀ ਮੁਕਤੀ ਦੇ ਸਕਦਾ ਹੈ ਤੇ ਜਗ ਆਦਿਕ ਵੇਦ ਦੇ ਦਸੇ ਹੋਏ ਕਰਮ ਕਰਨੇ ਹੀ ਧਰਮ ਹੈ ਕਰਮਾਂ ਦੇ ਪ੍ਰਭਾਵ ਕਰਕੇ ਹੀ ਜੀਵ, ਦੇਵਤਾ, ਅਵਤਾਰ ਆਦਿਕ ਉਚ ਪਦਵੀਆਂ ਪ੍ਰਾਪਤ ਕਰਦੇ ਹਨ ਅਰ ਸ੍ਵਰਗ ਆਦਿਕ ਲੋਕਾਂ ਦੇ ਅਨੰਦ ਭੋਗਦੇ ਹਨ, ਇਤਿਆਦਿਕ ਉਪਦੇਸ਼ ਮੀਮਾਸਾ ਵਿਚ ਜੈਮਨ ਰਿਖੀ ਜੀ ਕਰਦੇ ਹਨ ।

੨. ਵੈਸ਼ੇਖਕ–ਇਸ ਸ਼ਾਸਤ੍ਰ ਦੇ ਕਰਤਾ ਮਹਾਤਮਾ ਕਣਾਦਿ ਮੁਨੀ ਜੀ ਹੋਏ ਹਨ ਤੇ ਇਹ ਛੇ ਪਦਾਰਥਾਂ ਨੂੰ ਮੰਨਦੇ ਹਨ ।

ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :–

੧. ਪਦਾਰਥ ਦ੍ਰਵ੍ਯ, (ਪ੍ਰਿਥਵੀ, ਜਲ, ਅਗਨੀ, ਪਵਨ, ਆਕਾਸ਼, ਕਾਲ, ਦਿਸ਼ਾ, ਆਤਮਾ) ।

੨. ਪਦਾਰਥ ਗੁਣ (ਰੂਪ, ਰਸ, ਗੰਧ, ਸਪਰਸ, ਸੰਖ੍ਯਾ, ਪ੍ਰਮਾਣ, ਪ੍ਰਿਥਕਵ, ਸੰਯੋਗਾ, ਵਿਭਾਗ, ਪ੍ਰਤਵ, ਅਪ੍ਰਤਵ, ਕੁਰਤਵ, ਦ੍ਰਵਤਵ, ਸਨੇਹ, ਸਬਦ, ਬੁਧਿ, ਸੁਖ, ਦੁਖ, ਇਛਾ, ਦਵੇਸ, ਪ੍ਰਯਤਨ, ਧਰਮ, ਅਧਰਮ, ਸੰਸਕਾਰ) ।

੩. ਤੀਸਰਾ ਪਦਾਰਥ–ਕਰਮ ।

੪. ਚੌਥਾ ਪਦਾਰਥ–ਸਮਾਨਯ (ਜਾਤਿ) ।

੫. ਪੰਜਵਾਂ ਪਦਾਰਥ- ਵਿਸ਼ੇਸ਼ ।

੬. ਛੇਵਾਂ ਪਦਾਰਥ–ਸਮਵਾਯ (ਸਬੰਧ) ।

ਇਹ ਛੇ ਪਦਾਰਥ ਨਿਤਯ ਅਰ ਅਨਾਦੀ ਹਨ, ਪ੍ਰਿਥਵੀ ਜਲ, ਅਗਨਿ ਅਰ ਪਵਨਿ, ਪ੍ਰਮਾਣੂ ਰੂਪ ਨਿਤਯ ਹਨ, ਔਰ ਸਥੂਲ ਰੂਪ ਕਰ ਕੇ ਅਨਿਤਯ ਹਨ, ਜੀਵ ਆਤਮਾਂ ਸਭ ਸਰੀਰਾਂ ਵਿਚ ਭਿੰਨ ਭਿੰਨ ਹਨ, ਪ੍ਰਮਾਤਮਾ ਜੀਵਾਤਮਾ ਤੋਂ ਜੁਦਾ ਹੈ, ਪ੍ਰਮਾਣੂਆਂ ਤੋਂ ਸ੍ਵਭਾਵਕ ਹੀ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਛੀ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਨਵੇਂ ਵੈਸ਼ੇਖਕ ਮਤ ਵਾਲਿਆਂ ਨੇ ਅਭਾਵ ਨੂੰ ਭੀ ਪਦਾਰਥ ਮੰਨਿਆ ਹੈ, ਇਸ ਤਰ੍ਹਾਂ (ਇਸ ਦੇ ਰਲਣ ਕਰਕੇ) ਵੈਸ਼ੇਖਕ ਮਤ ਦੇ ਸਤ ਪਦਾਰਥ ਹੁੰਦੇ ਹਨ ਸੋ ਇਹ ਵੈਸ਼ੇਖਕ ਸ਼ਾਸਤ੍ਰ ਦਾ ਮਤ ਹੈ।

## ੩. ਨਯਾਇ ਯਾ ਤਰਕ ਸੰਗ੍ਰਹਿ

ਇਸ ਦੇ ਕਰਤਾ ਗੋਤਮ ਰਿਖੀ ਜੀ ਹੋਏ ਹਨ ਤੇ ਇਹ ਸੋਲ੍ਹਾਂ ਪਦਾਰਥਾਂ ਨੂੰ ਮੁਖ ਸਮਝਦੇ ਹਨ ਯਾਨੀ ਮੰਨਦੇ ਹਨ। ਸੋ ਸੋਲ੍ਹਾਂ ਪਦਾਰਥ ਇਹ ਹਨ –

੧. ਪ੍ਰਮਾਣ ੨. ਪ੍ਰਮੇਯ ੩. ਸੰਸਯ ੪. ਪ੍ਰਯੋਜਨ ੫. ਅਵਯਲ ੬. ਤਰਕ ੭. ਦ੍ਰਿਸ਼ਟਾਂਤ ੮. ਸਿਧਾਂਤ ੯. ਨਿਰਣਯ ੧੦. ਵਾਦ ੧੧. ਜਲਪ ੧੨. ਵਿਤੰਡਾ ੧੩. ਹੇਵਤਾ ਭਾਸ ੧੪. ਛਲ ੧੫. ਜਾਤਿ ੧੬. ਨਿਗ੍ਰਹਿ ਸਥਾਨ।

## ਸੋਲ੍ਹਾਂ ਪਦਾਰਥਾਂ ਦਾ ਨਿਰਣਯ

੧. ਪ੍ਰਮਾਣ (ਪ੍ਰਤਖਯ, ਅਨੁਮਾਨ, ਉਪਮਾਨ, ਸ਼ਬਦ)

੨. ਪ੍ਰਮਾਣ (ਆਤਮਾ, ਸ਼ਰੀਰ, ਇੰਦ੍ਰਯ, ਅਰਥ,

ਬੁਧੀ, ਮਨਪ੍ਰਬ੍ਰਿਤੀ, ਦੋਸ਼ ਪ੍ਰੇਤਭਾਵ, ਫਲ, ਦੁਖ, ਮੁਕਤਿ)

੩. ਸੰਸਯ ।

੪. ਪ੍ਰਯੋਜਨ ।

੫. ਅਵਯਲ (ਪ੍ਰਤਗਯਾ, ਹੇਤੂ, ਉਦਾਹਰਣ, ਉਪਨਯ, ਨਿਰਮਾਨ)

੬. ਤਰਕਿ (ਯੁਗਤਿ)

੭. ਦ੍ਰਿਸ਼ਟਾਂਤ।

੮. ਸਿਧਾਂਤ ।

੯. ਨਿਰਣਯ।

੧੦. ਵਾਦ (ਜਿਤ ਹਾਰ ਦਾ ਖਿਆਲ ਛਡ ਕੇ ਯਥਾਰਥ ਗਿਆਨ ਵਾਸਤੇ ਚਰਚਾ)

੧੧. ਜਲਪ (ਜਿਤਣ ਦਾ ਖਿਆਲ ਰਖ ਕੇ ਚਰਚਾ ਕਰਨੀ)

੧੨. ਵਿਤੰਡਾ (ਕੇਵਲ ਦੂਜੇ ਪੁਰਸ਼ ਦੇ ਪੰਥ ਨੂੰ ਡੇਗਣ ਵਾਸਤੇ ਛਲ ਕਪਟ ਈਰਖਾ ਹਠ ਨਾਲ ਚਰਚਾ ਕਰਨੀ)।

੧੩. ਹੇਤਵਾ ਭਾਸ-(ਸਭਯਵਿਚਾਰ, ਵਿਰੁਧ, ਪ੍ਰਕਰਣਸਮ, ਸਾਦਯਸਮ, ਕਾਲਾਤੀਤ)

੧੪. ਛਲ ।

੧੫. ਜਾਤਿ।

੧੬. ਨਿਗ੍ਰਹਿਸਥਾਨ (ਅਰਥਾਤ ਮਾਕੂਲ ਜਵਾਬ ਨ ਫੁਰਨਾ, ਜਾਂ ਉਲਟ ਫੁਰਨਾ ਜਿਸ ਤੋਂ ਹਾਰ ਹੋ ਜਾਵੇ)

ਇਨ੍ਹਾਂ ਸੋਲ੍ਹਾਂ ਪਦਾਰਥਾਂ ਦੇ ਯਥਾ ਕਰਮ ਤਤਵ ਗਯਾਨ

ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਜੋ ਦੁਖ ਦਾ ਅਤਯੰਤ ਨਾਸ਼ ਰੂਪ ਹੈ।

ਜੀਵਾਤਮਾ ਪ੍ਰਮਾਤਮਾ ਤੋਂ ਭਿੰਨ ਹੈ ਅਰ ਅਭੇਦਤਾ ਨੂੰ ਪ੍ਰਾਪਤ ਨਹੀਂ ਹੁੰਦਾ, ਪ੍ਰਮਾਣੂਆਂ ਦੇ ਇਕਠ ਤੋਂ ਸਥੂਲ ਪਦਾਰਥਾਂ ਦੀ ਰਚਨਾਂ ਹੋਈ ਹੈ, ਇਤਿਆਦਿਕ ਮਤ ਮਹਾਤਮਾ ਗੌਤਮ ਜੀ ਦਾ ਹੈ।

## ੪. ਪਾਤੰਜਲ ਸ਼ਾਸਤ੍ਰ ਅਥਵਾ ਯੋਗ ਦਰਸ਼ਨ

ਇਸ ਦਾ ਪ੍ਰਚਾਰ ਕਰਨ ਵਾਲੇ ਮਹਾਤਮਾ ਪਾਤੰਜਲ ਰਿਸ਼ੀ ਜੀ ਹੋਏ ਹਨ ਸ਼ਾਸਤ੍ਰ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਔਰ ਦ੍ਰਿਸ਼ਯ ਦੋ ਪਦਾਰਥ ਹਨ, ਪੁਰਸ਼ ਦ੍ਰਿਸ਼ਟਾ ਹੈ, ਔਰ ਬਾਕੀ ਪਰਕਿਰਤਿ ਰੂਪ ਵਿਸ਼ਵ ਸਭ ਦ੍ਰਿਸ਼ਯ ਹੈ।

ਪਰਕਿਰਤਿ ਜਗਤ ਦਾ ਉਪਾਦਨ ਅਰ ਈਸ਼ਵਰ ਨਮਿਤ ਕਾਰਨ ਹੈ, ਚਿਤ ਦੀਆਂ ਬਿਰਤੀਆਂ ਜਿਸ ਵੇਲੇ ਰੁਕ ਜਾਂਦੀਆਂ ਹਨ, ਤਦ ਹੋਰ ਦ੍ਰਿਸ਼ਯ ਨਾ ਹੋਣ ਕਰਕੇ ਦ੍ਰਿਸ਼ਟਾ ਦੀ ਆਪਣੇ ਸਵਰੂਪ ਵਿਚ ਇਸਥਿਤੀ ਹੁੰਦੀ ਹੈ, ਚਿਤ ਬਿਰਤੀ ਦੇ ਰੋਕਣ ਦਾ ਸਾਧਨ ਵੈਰਾਗ ਅਰ ਅਭਯਾਸ ਹੈ, ਜਿਸ ਤੋਂ ਚਿਤ ਪੂਰਨ ਏਕਾਗਰਤਾ ਨੂੰ ਪਰਾਪਤ ਹੁੰਦਾ ਹੈ, ਅਰ ਇਸੇ ਦਾ ਨਾਉਂ ਜੋਗ ਹੈ।

†ਯਮ, ਨਿਯਮ, ਆਸਨ, ਪਰਾਣਾਯਮ, ਪਰਤਯਹਾਰ ਧਾਰਣਾ, ਧਯਾਨ ਅਰ ਸਮਾਧਿ ਕਰ ਕੇ ਅੰਤਹਿਕਰਨ ਦੀ ਮਲੀਨਤਾ ਮਿਟ ਜਾਂਦੀ ਹੈ, ਪਰਕਿਰਤਿ ਅਰ ਪੁਰਸ਼ ਨੂੰ

†ਇਨ੍ਹਾਂ ਅਠਾਂ ਦਾ ਵੇਰਵਾ ਅਗੇ 'ਜੋਗੀ' ਲੇਖ ਵਿਚ ਲਿਖਿਆ ਹੈ।

ਭਿੰਨ ਭਿੰਨ ਜਾਣਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਅਰ ਆਤਮਾ ਪ੍ਰਕ੍ਰਿਤਿ ਬੰਧਨਾਂ ਤੋਂ ਮੁਕਤਿ ਹੋ ਕੇ ਆਪਣੇ ਆਪ ਨੂੰ ਪ੍ਰਕਿਰਤੀ ਤੋਂ ਭਿੰਨ ਜਾਣਦਾ ਹੋਇਆ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਸੋ ਇਹ ਮਤ ਪਾਤੰਜਲ ਸ਼ਾਸਤ੍ਰ ਦਾ ਹੈ।

## ੫. ਸਾਂਖ ਸ਼ਾਸਤ੍ਰ

ਏਸ ਦਰਸ਼ਨ ਦੇ ਕਰਤੇ ਮਹਾਤਮਾ ਕਪਲ ਮੁਨੀ ਜੀ ਹੋਏ ਹਨ, ਔਰ ਇਨ੍ਹਾਂ ਨੇ ੨੫ ਤਤ ਮੰਨੇ ਹਨ।

(ੳ) ਪ੍ਰਕਿਰਤਿ (ਕਿਰਿਆ ਸ਼ਕਤਿ ਜਿਸ ਤੋਂ ਸਭ ਵਸਤੂਆਂ ਬਣੀਆਂ ਹਨ ਅਰ ਜੋ ਆਪ ਕਿਸੇ ਤੋਂ ਨਹੀਂ ਬਣੀ ਅਰ ਜੋ ਸਤ, ਰਜ, ਤਮ ਤਿੰਨਾਂ ਗੁਣਾਂ ਦੀ ਸਮ ਅਵਸਥਾ ਰੂਪ ਹੈ)।

(ਅ) ਮਹਤ (ਗੁਣਾਂ ਵਿਚ ਬਿਖਮਤਾ ਹੋਣ ਕਰਕੇ ਪ੍ਰਕਿਰਤਿ ਦੇ ਖਛੋਬ ਕਾਰਣ ਜੋ ਤਤ ਉਪਜਿਆ ਅਰ ਜੋ ਸਰੀਰ ਵਿਚ ਬੁਧੀ ਰੂਪ ਕਰਕੇ ਇਸਥਿਤ ਹੈ)।

(ੲ) ਅਹੰਕਾਰ (ਜਿਸ ਦਾ ਸਵਰੂਪ "ਹੋਮੈ" ਹੈ)

(ਸ) ਪੰਜ ਤਨ ਮਾਤਰ (ਸ਼ਬਦ, ਸਪਰਸ, ਰੂਪ, ਰਸ, ਗੰਧ)

(ਹ) ਗਿਆਰਾਂ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਗਿਆਰਵਾਂ ਮਨ)

(ਕ) ਪੰਜ ਮਹਾਂ ਭੂਤ (ਪ੍ਰਿਥਵੀ, ਜਲ, ਵਾਯੂ, ਅਗਨੀ, ਆਕਾਸ਼)

(ਖ) ਪੁਰਸ਼ (ਚੈਤਨਯ ਸ਼ਕਤੀ)

ਸਾਂਖਯ ਮਤ ਅਨੁਸਾਰ ਜਗਤ ਨਿਤਯ ਹੈ, ਅਰ ਪ੍ਰਣਾਮ ਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ।

ਪ੍ਰਕਿਰਤੀ ਨੂੰ ਪੁਰਸ਼ ਦੀ, ਪੁਰਸ਼ ਨੂੰ ਪ੍ਰਕਿਰਤੀ ਦੀ ਸਹਾਇਤਾ ਦੀ ਜ਼ਰੂਰਤ ਹੈ ਇਕਲੇ ਦੋਵੇਂ ਨਿਸਫਲ ਹਨ। ਜੀਵਾਤਮਾ ਪ੍ਰਤਿ ਸਰੀਰ ਭਿੰਨ ਭਿੰਨ ਹਨ।

ਬੁਧੀ, ਅਹੰਕਾਰ, ਗਿਆਰਾਂ ਇੰਦ੍ਰੀਆਂ ਪੰਜ ਤਨ ਮਾਤ੍ਰ ਇਨ੍ਹਾਂ ਦਾ ਸਮੁਦਾਯ ਸੂਖਮ (ਲਿੰਗ) ਸਰੀਰ ਹੈ, ਜੋ ਕਰਮ ਅਰ ਗਿਆਨ ਦਾ ਅਧਾਰ ਰੂਪ ਹੈ, ਸਥੂਲ ਸਰੀਰ ਨਾਸ ਹੋਣ ਤੋਂ ਇਸ ਦਾ ਨਾਸ ਨਹੀਂ ਹੁੰਦਾ ਸੂਖਛਮ ਸਰੀਰ ਕਰਮ ਅਰ ਗਿਆਨ ਵਾਸ਼ਨਾਂ ਕਰਕੇ ਪ੍ਰੇਰਿਆ ਹੋਇਆ ਇਕ ਸਰੀਰ ਤੋਂ ਵਿਛੜਕੇ ਦੂਜੀ ਦੇਹ ਵਿਚ ਪ੍ਰਵੇਸ਼ ਕਰਦਾ ਹੈ। ਲਿੰਗ ਸਰੀਰ ਦਾ ਪ੍ਰਲਯ ਪ੍ਰਯੰਤ ਨਾਸ ਨਹੀਂ ਹੁੰਦਾ ਹੈ, ਪ੍ਰਲਯ ਅਵਸਥਾ ਸਮੇਂ ਪ੍ਰਕਿਰਤ ਵਿਚ ਲਯ ਹੋ ਜਾਂਦਾ ਹੈ, ਸ੍ਰਿਸ਼ਟੀ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ, ਜਦ ਪੁਰਸ਼ ਬਿਬੇਕ ਨਾਲ ਆਪਣੇ ਆਪ ਨੂੰ ਬੁਧੀ ਤੋਂ ਭਿੰਨ ਦੇਖਦਾ ਹੈ, ਤਦ ਬੁਧੀ ਕਰਕੇ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖ ਨਹੀਂ ਹੁੰਦਾ, ਇਸੇ ਭਿੰਨਤਾ ਦਾ ਨਾਉਂ ਮੁਕਤੀ ਹੈ।

ਇਹ ਉਪਰ ਲਿਖਿਆ ਮਤ ਸਾਂਖ ਸ਼ਾਸਤਰ ਦਾ ਹੈ।

## ੬. ਵੇਦਾਂਤ ਸ਼ਾਸਤ੍ਰ (ਉਤਰ ਮੀਮਾਸਾ)

ਇਸ ਦਰਸ਼ਨ ਦੇ ਪਰਚਾਰਕ ਵੇਦ ਵਿਆਸ ਜੀ ਹਨ, ਵੇਦਾਂਤ ਮਤ ਅਨੁਸਾਰ ਬ੍ਰਹਮ ਦੀ ਸਤਾ ਅਰ ਸ਼ਕਤੀ ਕਰਕੇ ਮਾਯਾ ਦਵਾਰਾ ਸਭ ਕੁਝ ਬ੍ਰਹਮ ਤੋਂ ਉਪਜਿਆ ਹੈ, ਅਰ ਉਸੇ ਵਿਚ ਲਯ ਹੋਵੇਗਾ। ਸੁਧ ਮਾਇਆ ਵਿਚ ਬ੍ਰਹਮ ਦੀ ਪ੍ਰਤਬਿੰਬ

ਵਿਚ ਲਯ ਹੋਵੇਗਾ। ਸੁਧ ਮਾਇਆ ਵਿਚ ਬ੍ਰਹਮ ਦੀ ਪ੍ਰਤੀਬਿੰਬ ਈਸ਼ਰ ਅਰ ਮਲੀਨ ਮਾਇਆ ਵਿਚ ਪ੍ਰਤੀਬਿੰਬ ਜੀਵ ਹੈ, ਜੀਵ ਅਰ ਅਬਿਨਾਸ਼ੀ ਏਕ ਹੈ ਪਰ ਉਪਾਧੀ ਭੇਦ ਕਰਕੇ ਭਿੰਨ ਭਿੰਨ ਭਾਸਦਾ ਹੈ, ਉਪਾਧੀ ਭੇਦ ਮਿਟਾਉਣ ਪਰ ਸੁਧ ਬ੍ਰਹਮ ਸਾਥ ਅਭੇਦਤਾ ਹੁੰਦੀ ਹੈ ਬ੍ਰਹਮ ਗਿਆਨੀ ਦਵਾਰਾ ਭੇਦ ਭਾਵ ਮਿਟਾਕੇ ਆਤਮਾ ਦਾ ਸਾਖਸ਼ਾਤ ਕਾਰ ਹੁੰਦਾ ਹੈ, ਇਸ ਦਾ ਨਾਉਂ ਕੇਵਲ ਮੋਖ ਹੈ। [ਗੁਰਮਤ ਪ੍ਰਭਾਕਰ

ਇਹ ਵੇਦਾਂਤ ਸ਼ਾਸਤ੍ਰ ਦਾ ਮਤ (ਜੀਵ ਬ੍ਰਹਮ ਦੀ ਅਭੇਦਤਾ ਹੈ)।

ਸੋ ਏਹ ਉਪਰ ਲਿਖੇ ਛੇ ਦਰਸ਼ਨ ਤੇ ਇਨ੍ਹਾਂ ਦਾ ਮਤ ਆਮ ਕਰਕੇ ਭਿੰਨ ਭਿੰਨ ਹੈ, ਇਸੀ ਵਾਸਤੇ ਗੁਰੂ ਜੀ ਨੇ ਇਨ੍ਹਾਂ ਦਰਸ਼ਨਾਂ ਦੇ ਵਰਤਣ ਵਾਲਿਆਂ, ਇਨ੍ਹਾਂ ਦੀ ਰੀਤੀ ਤੇ ਚਲਣ ਵਾਲਿਆਂ ਨੂੰ ਸੰਸਾਰੀਆਂ ਦੀ ਪਦਵੀ ਦਿਤੀ ਹੈ, ਪਰ ਗੁਰੂ ਜੀ ਦਾ ਦਰਸ਼ਨ ਸਭ ਤੋਂ ਉੱਚਾ ਦਸਿਆ ਹੈ।

ਯਥਾ ਗੁਰਵਾਕ :-

ਖਟੁ ਦਰਸਨ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ।੧।
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥
ਸਾਚਾ ਆਪਿ ਵਸੈ ਮਨਿ ਸੋਇ ॥ ੧ ॥ ਰਹਾਉ ॥
ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥
ਭਾਉ ਪਿਆਰਾ ਲਾਏ ਵਿਰਲਾ ਕੋਇ ॥
ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥
ਗੁਰਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥੩॥
ਗੁਰਕੈ ਸਬਦਿ ਸੁਖੁ ਸਾਂਤਿ ਸਰੀਰ॥ ਗੁਰਮੁਖਿ ਤਾਕਉ ਲਗੈ ਨ ਪੀਰ ॥

ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥
[ਆਸਾ ਮ: ੩ ਪੰਨਾ ੩੬੦

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥ [ਕੀਰਤਨ ਸੋਹਿਲਾ ਪੰ: ੧੨

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ, ਕਿ ਗੁਰੂ ਜੀ ਦਾ ਮਤ ਦਰਸ਼ਨ ਸਭ ਤੋਂ ਉੱਚਾ ਹੈ, ਕਿਉਂਕਿ ਛਿਆਂ ਦਰਸ਼ਨਾਂ ਦੇ ਕਰਤੇ ਹਨ ਤੇ ਛੇ ਹੀ ਉਨ੍ਹਾਂ ਦੇ ਉਪਦੇਸ਼ ਹਨ, ਤੇ ਇਸੇ ਵਾਸਤੇ ਗੁਰੂ ਜੀ ਨੇ ਕਿਹਾ ਹੈ ਕਿ ਹੇ ਮਹਾਰਾਜ (ਵਾਹਿਗੁਰੂ) ਤੂੰ ਇਕੋ ਗੁਰੂਆਂ ਦਾ ਗੁਰੂ ਹੈਂ ਤੇ ਤੇਰਾ ਮਤ (ਭਗਤੀ ਭਾਵ ਸਹਿਤ) ਵੀ ਇਕੋ ਹੈ ਤੇ ਤੇਰੇ ਆਮ ਨਾਮ ਅਥਵਾ ਮਤ ਲੋਕਾਂ ਨੇ ਕਲਪਤ ਕੀਤੇ ਹਨ।

ਸੋ ਜੀਵਾਂ ਪ੍ਰਤੀ ਦਸਦੇ ਹਨ ਕਿ ਹੇ ਜੀਵ! ਅਥਵਾ ਹੇ ਬਾਬਾ ! ਜਿਸ ਘਰ ਦੇ ਵਿਚ ਅਥਵਾ ਦਰਸ਼ਨ ਦੇ ਵਿਚ ਕਰਤੇ ਦਾ ਜਸ ਹੁੰਦਾ ਹੋਵੇ, ਤੂੰ ਤਿਸ ਘਰ (ਤਿਸ ਦਰਸ਼ਨ) ਵਿਚ ਆਪਣੇ ਮਨ ਨੂੰ ਰਖ, ਭਾਵ ਕਿ ਜਿਸ ਮਤ ਵਿਚ ਪਰਮੇਸ਼ਰ ਦੀ ਵਡਿਆਈ ਹੁੰਦੀ ਹੋਵੇ, ਓਹੋ ਹੀ ਮਤ ਧਾਰਨ ਕਰਨਾ ਠੀਕ ਹੈ ਤੇ ਉਸੇ ਮਤ ਅਨੁਸਾਰ ਚਲਣ ਕਰ ਕੇ ਵਡਿਆਈ ਮਿਲਦੀ ਹੈ।

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਜੀ ਦੇ ਹੁਕਮ ਅਨੁਸਾਰ :–

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨਾ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥

ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ
ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥

[ਅਨੰਦ ਸਾਹਿਬ ਰਾਮ: ਮ: ੩ ਪੰਨਾ ੯੨੦

ਸਦਾ ਚਲਣ ਤੇ ਮਨ ਵਿਚ ਇਹ ਵਿਚਾਰ ਕਰੇ ਕਿ ਸ਼ਾਸਤਰ ਤੇ ਸਿੰਮ੍ਰਤੀਆਂ ਆਦਿਕ ਪੁੰਨਾਂ ਪਾਪਾਂ ਦਾ ਵੀਚਾਰ ਕਰਨ ਵਾਲੀਆਂ ਹਨ ਤੇ ਕਰਮ ਕਾਂਡ ਅਦਿਕਾਂ ਵਿਚ ਲਗਾਉਣ ਵਾਲੀਆਂ ਹਨ ਤੇ ਤਤ ਵਸਤੂ ਨੂੰ ਨਹੀਂ ਜਾਣਦੀਆਂ, ਅਥਵਾ ਨਹੀਂ ਜਾਣਦੇ। ਸੋ ਤਤ ਵਸਤੂ ਦੀ ਪ੍ਰਾਪਤੀ ਕੇਵਲ ਸਤਿਗੁਰੂ (ਗੁਰੂ ਨਾਨਕ ਦੇਵ) ਜੀ ਦੀ ਸ਼ਰਨ ਆਉਣੇ ਕਰ ਪ੍ਰਾਪਤ ਹੁੰਦੀ ਹੈ।

ਸੋ ਸਾਨੂੰ ਚਾਹੀਦਾ ਹੈ ਕਿ ਸ਼ਾਸਤਰਾਂ ਦੀ ਵਿਚਾਰ ਕਰਦੇ ਹੋਏ ਵੀ ਸਤਿਗੁਰੂ ਜੀ ਦੀ ਓਟ ਲਈਏ ਤੇ ਉਤਮ ਸਿਧਾਂਤ ਨੂੰ ਪ੍ਰਾਪਤ ਕਰਦੇ ਹੋਏ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋਈਏ।

ਸਵੈਯਾ ॥

ਪੂਰਨ ਮੀਮਾਸਾ, ਵੈਸ਼ੇਖਕ ਸ਼ਾਸਤਰ,
ਤਰਕ ਨਯਾਜ, ਪਾਤੰਜਲ ਜਾਨੋਂ।
ਸਾਂਖ, ਵੇਦਾਂਤ, ਜੋ ਉਤਰ ਮੀਮਾਸਾ,
ਪੂਰੇ ਇਹ ਖਟ ਦਰਸ਼ਨ ਜਾਨੋਂ।
ਆਪੋ ਹੀ ਆਪਣੀ ਬੁਧ ਦੇ ਮੂਜਬ,
ਦਸ ਰਹੇ ਹਰੀ ਨਾਮ ਗਯਾਨੋਂ।
ਪਰ ਗੁਰ ਦਰਸ਼ਨ ਸਭ ਤੋਂ ਉਚਾ ਹੈ,
"ਭਗਤ" ਭਾਵ ਦਾ ਪੂਰਾ ਖਜਾਨੋਂ।

# ਖਟ ਰੁਤਾਂ

ਹਰ ਇਕ ਸਮੇਂ ਦਿਨਾਂ ਦੀ ਅਦਲਾ ਬਦਲੀ ਹੁੰਦੀ ਰਹਿੰਦੀ ਹੈ ਤੇ ਉਸ ਅਦਲਾ ਬਦਲੀ ਦਾ ਨਾਮ ਰੁਤਾਂ ਹੈ। ਇਹ ਰੁਤਾਂ ਛੇ ਹਨ (ਕਈਆਂ ਚਾਰ ਵੀ ਗਿਣੀਆਂ ਹਨ, ਪਰ ਗੁਰੂ ਜੀ ਨੇ ਛੇ ਗਿਣੀਆਂ ਹਨ)।

੧. ਬਸੰਤ, ੨. ਗਰੀਖਮ, ੩. ਬਰਸਾਤ, ੪. ਸਰਦ, ੫. ਸਿਸੀਅਰ, ੬. ਹਿਮਕਰ। ਇਹ ਰੁਤਾਂ ਸਾਲ ਵਿਚ ਦੋ ਦੋ ਮਹੀਨੇ ਆਉਂਦੀਆਂ ਹਨ। ਪਹਿਲੀ ਬਸੰਤ ਰੁਤ ਦਾ ਰਸ ਮਾਘ ਫਗਣ ਵਿਚ ਪੈਦਾ ਹੁੰਦਾ ਹੈ ਤੇ ਰਾਗੀ ਲੋਕ ਇਸ ਲਈ ਮਾਘੀ ਤੋਂ ਬਸੰਤ ਰਾਗ ਗਾਉਣਾ ਸ਼ੁਰੂ ਕਰਦੇ ਹਨ ਤੇ ਬਸੰਤ ਪੰਚਮੀ ਦਾ ਮੇਲਾ ਵੀ ਇਹਨਾਂ ਦਿਨਾਂ ਵਿਚ ਹੀ (ਛੇਹਰਟੇ ਸਾਹਿਬ) ਲਗਦਾ ਹੈ, ਪਰ ਆਮ ਸਿਆਣਿਆਂ ਨੇ ਰੁਤਾਂ ਦਸੀ ਸਾਲ ਦੇ ਚੜ੍ਹਾਉ ਮੁਤਾਬਕ ਰਖੀਆਂ ਅਥਵਾ ਗਿਣੀਆਂ ਹਨ, ਕਿਉਂਕਿ ਆਮ ਬਨਾਸਪਤੀ ਵੀ ਚੇਤਰ ਦੇ ਮਹੀਨੇ ਫੁਲਦੀ ਫਲਦੀ ਹੈ ਤੇ ਹਰ ਇਕ ਦਰਖਤ ਤੇ ਨਵਾਂ ਜੋਬਨ ਆਉਂਦਾ ਹੈ। ਸੋ ਇਸ ਕਰ ਕੇ ਚੇਤਰ ਤੋਂ ਹੀ ਰੁਤਾਂ ਗਿਣੀਆਂ ਜਾਂਦੀਆਂ ਹਨ। ਬਲਕਿ ਸਤਿਗੁਰੂ ਜੀ ਨੇ (ਜੋ ਕਿ ਸ੍ਰਿਸ਼ਟੀ ਦੇ ਕਰਤਾ ਹਰਤਾ ਆਪ ਹਨ) ਜੋ ਵੀ ਰੁਤੀ ਸਲੋਕ ਨਾਮੇ ਬਾਣੀ ਰਾਮਕਲੀ ਰਾਗ ਵਿਚ ਉਚਾਰਨ ਕੀਤੀ ਹੈ, ਉਸ ਬਾਣੀ ਵਿਚ ਚੇਤਰ ਦੇ ਮਹੀਨੇ ਤੋਂ ਹੀ ਰੁਤਾਂ ਦੀ ਗਿਣਤੀ ਆਰੰਭ ਕੀਤੀ ਹੈ।

੧. ਬਸੰਤ ਰੁਤ–ਇਹ ਰੁਤ ਚੇਤਰ ਤੇ ਵੈਸਾਖ ਦੇ ਮਹੀਨੇ ਹੁੰਦੀ ਹੈ ਤੇ ਇਸੇ ਰੁਤ ਵਿਚ ਬਨਾਸਪਤੀ ਫੁਲਦੀ ਤੇ ਫਲਦੀ ਹੈ।

੨. ਗਰੀਖਮ–ਇਹ ਰੁਤ ਜੇਠ ਤੇ ਹਾੜ ਦੇ ਮਹੀਨੇ ਹੁੰਦੀ ਹੈ ਤੇ ਏਸ ਰੁਤ ਵਿਚ ਗਰਮੀ ਬਹੁਤ ਪੈਂਦੀ ਹੈ ਤੇ ਫਸਲਾਂ ਵੱਢ ਕਰ ਕੇ ਲੋਕ ਦਾਣਾ ਫੱਕਾ ਘਰ ਲਿਆਉਂਦੇ ਹਨ, ਅਤੇ ਏਸ ਰੁਤ ਦੇ ਅਖੀਰ ਕਦੀ ਕਦੀ ਥੋੜੀ ਵਰਖਾ ਹੁੰਦੀ ਹੈ।

੩. ਬਰਸਾਤ ਰੁਤ–ਇਹ ਰੁਤ ਸਾਵਣ ਭਾਦਰੋਂ ਦੇ ਮਹੀਨੇ ਹੁੰਦੀ ਤੇ ਇਹਨਾਂ ਦਿਨਾਂ ਵਿਚ ਬਹੁਤ ਹੀ ਬਰਖਾ ਹੁੰਦੀ ਹੈ ਤੇ ਬਰਖਾ ਹੋਣ ਕਰ ਕੇ ਹੀ ਇਸ ਦਾ ਨਾਮ ਬਰਸਾਤ ਰੁਤ ਦਸਦੇ ਹਨ ਤੇ ਇਹਨਾਂ ਦਿਨਾਂ ਵਿਚ ਹੀ ਖੇਤੀਆਂ ਹਰੀਆਂ ਭਰੀਆਂ ਹੁੰਦੀਆਂ ਹਨ ਤੇ ਥਾਂ ਥਾਂ ਧਰਤੀ ਉਤੇ ਹਰਿਆਵਲ ਨਜ਼ਰ ਔਂਦੀ ਹੈ ਤੇ ਬਰਖਾ ਹੋਣ ਨਾਲ ਹੀ ਸਾਉਣੀ ਦੀ ਫਸਲ ਚੰਗੀ ਹੁੰਦੀ ਅਤੇ ਪਕਦੀ ਹੈ ਤੇ ਹਾੜੀ ਦੀ ਫਸਲ ਬੀਜਣ ਲਈ ਵਤਰ ਜਮਾਂ ਰਹਿੰਦਾ ਹੈ। ਗੁਰੂ ਜੀ ਨੇ ਇਸ ਰੁਤ ਦੀ ਬਾਬਤ (ਜੈਸੇ ਹੋਰਨਾਂ ਰੁਤਾਂ ਬਾਬਤ ਸ਼ਬਦ ਉਚਾਰੇ ਹਨ) ਕਈ ਸ਼ਬਦ ਉਚਾਰਨ ਕਰ ਕੇ ਦਸੇ ਹਨ। ਯਥਾ–

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
[ਤੁਖਾਰੀ ਛੰਤ ਬਾਰਹਮਾਹਾ ਮ: ੧ ਪੰਨਾ ੧੧੦੮

ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥
[ਮਲਾਰ ਕੀ ਵਾਰ ਮ: ੧ ਪੰਨਾ ੧੨੭੯

ਇਹਨਾਂ ਉਪਰ ਲਿਖੀਆਂ ਚੀਜ਼ਾਂ ਨੂੰ ਤੇ ਸਾਵਨ ਵਿਚ ਖੁਸ਼ੀ ਹੁੰਦੀ ਹੈ, ਪਰ ਪਤਿਬ੍ਰਤਾ ਇਸਤ੍ਰੀ ਨੂੰ ਪਤੀ ਦੇ ਵਿਛੋੜੇ ਦੀ ਤਕਲੀਫ ਹੁੰਦੀ ਹੈ ਅਤੇ ਹੇਠ ਲਿਖੀਆਂ ਚੀਜ਼ਾਂ ਨੂੰ ਵੀ ਇਸ ਸਮੇਂ ਤਕਲੀਫ ਹੁੰਦੀ ਹੈ। ਯਥਾ ਗੁਰਵਾਕ–

ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥

[ਮਲਾਰ ਕੀ ਵਾਰ ਮ: ੧ ਪੰਨਾ ੧੨੭੯

ਸੋ ਇਹਨਾਂ ਨੂੰ ਭਾਵੇਂ ਕੁਛ ਤਕਲੀਫ ਯਾ ਵਿਛੋੜਾ ਹੁੰਦਾ ਹੈ, ਪਰ ਇਹਨਾਂ ਤੋਂ ਬਿਨਾਂ ਬਰਸਾਤ ਰੁਤ ਬੜੀ ਲਾਭਦਾਇਕ ਹੈ।

੪. ਸਰਦ ਰੁਤ–ਅਸੂ ਕਤਕ ਦੇ ਮਹੀਨੇ ਵਿਚ ਇਹ ਰੁਤ ਹੁੰਦੀ ਹੈ ਤੇ ਇਸ ਰੁੱਤ ਵਿਚ ਹੀ ਹਾੜ੍ਹੀ ਦੀ ਫਸਲ ਬੀਜੀ ਜਾਂਦੀ ਹੈ ਤੇ ਸਾਉਣੀ ਦੀ ਫਸਲ ਸਾਂਭੀ ਜਾਂਦੀ ਹੈ ਤੇ ਹੁਨਾਲ ਲੰਘਦੀ ਹੈ ਤੇ ਸਿਆਲ ਆਪਣਾ ਪੈਰ ਆ ਟਿਕਾਉਂਦਾ ਹੈ। ਸਰਦੀ ਆਉਣੀ ਆਰੰਭ ਹੋ ਜਾਂਦੀ ਹੈ। ਇਸ ਕਰ ਕੇ ਹੀ ਇਸ ਦਾ ਨਾਮ ਸਰਦ ਰੁਤ ਸਦਿਆ ਜਾਂਦਾ ਹੈ।

੫. ਸਿਸੀਅਰ–ਇਹ ਰੁਤ ਮਘਰ ਮੋਹ ਦੇ ਮਹੀਨੇ ਆਉਂਦੀ ਹੈ ਤੇ ਇਹਨਾਂ ਮਹੀਨਿਆਂ ਵਿਚ ਠੰਢ ਜ਼ੋਰ ਤੇ ਹੁੰਦੀ ਹੈ ਤੇ ਕੱਕਰ ਆਦਿਕ ਪੈਂਦਾ ਹੈ ਤੇ ਪਾਲੇ ਨਾਲ ਬਹੁਤ ਸਾਰੀ ਬਨਾਸਪਤੀ ਦੇ ਪਤਰ ਲੂਸ ਜਾਂਦੇ ਹਨ। ਕਮਾਦ ਆਦਿਕ ਪੀੜੇ ਜਾਂਦੇ ਹਨ। ਸੋ ਇਹ ਰੁਤ ਅਮੀਰਾਂ ਲਈ ਸੁਖਦਾਈ ਹੈ ਪਰ ਗਰੀਬਾਂ ਨੂੰ ਪਾਲੇ ਕਰ ਕੇ ਇਸ ਰੁਤ ਵਿਚ ਬੜੀ ਤਕਲੀਫ ਹੁੰਦੀ ਹੈ। ਬਹੁਤ ਸਰਦੀ ਕਰਕੇ ਹੀ ਇਸ ਦਾ ਨਾਮ ਸਿਸੀਅਰ ਹੈ।

੬. ਹਿਮਕਰ–ਇਹ ਰੁਤ ਮਾਘ ਫਗਣ ਦੇ ਮਹੀਨੇ ਹੁੰਦੀ ਹੈ ਤੇ ਇਸੇ ਰੁਤ ਵਿਚ ਸਰ੍ਹੋਂ ਆਦਿਕ ਖਿੜਦੀ ਹੈ ਤੇ ਕਈ ਹੋਰ ਦਰਖਤਾਂ ਦੇ ਪੱਤਰ ਤੇ ਕਰੂੰਬਲਾਂ ਨਿਕਲਦੇ ਹਨ ਤੇ ਆਦਮੀ ਦੇ ਸਰੀਰ ਦਾ ਲਹੂ ਗੇੜ ਖਾਕੇ ਤਬਦੀਲੀ ਕਰਦਾ ਹੈ। ਦਿਨ ਘਾਟੇ ਨੂੰ ਛਡਦਾ ਹੋਇਆ ਫਿਰ ਪੂਰੇ ਬਾਰ੍ਹਾਂ ਘੰਟੇ ਹੋ ਜਾਂਦਾ ਹੈ। ਕਈ ਪਰਕਾਰ ਦੀ ਸਾਉਣੀ ਦੀ ਫਸਲ (ਸਲੂਣੇ ਆਦਿਕ) ਵੀ ਇਸ ਰੁਤ ਵਿਚ ਬੀਜੀ ਜਾਂਦੀ ਹੈ ਸੋ ਇਹ ਛੇ ਰੁਤਾਂ ਹਨ।

ਕਈ ਕੁ ਲੋਕ ਆਪੋ ਆਪਣੇ ਖਿਆਲਾਂ ਮੂਜਬ ਕਿਸੇ ਰੁਤ ਨੂੰ ਚੰਗੀ ਤ ਕਿਸੇ ਰੁਤ ਨੂੰ ਮੰਦੀ ਆਖਦੇ ਹਨ, ਪਰ ਰੁਤਾਂ ਯਾ ਦਿਨ ਸਭ ਕਰਤਾਰ ਨੇ ਬਣਾਏ ਹਨ ਤੇ ਦਿਨਾਂ ਦੇ ਰੰਗਾਂ ਦੀ ਅਦਲਾ ਬਦਲੀ ਦਾ ਨਾਮ ਰੁਤ ਕਰਕੇ ਪੁਕਾਰਿਆ ਜਾਂਦਾ ਹੈ, ਪਰ ਸਤਿਗੁਰੂ ਜੀ ਨੇ ਰੁਤਾਂ ਦਾ ਵੇਰਵਾ ਦਸਦਿਆਂ ਹੋਇਆਂ ਬਾਣੀ ਵਿਚ ਐਊਂ ਦਸਿਆ ਹੈ। ਯਥਾ–

ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ॥

[ਮਾਰੂ ਕਾਫੀ ਮ: ੧ ਪੰਨਾ ੧੦੧੫

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲ॥
ਸੋ ਕੰਮੁ ਸੁਹੇਲਾ ਜੋ ਤੇਰੀ ਘਾਲ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥

[ਮਾਝ ਮ: ੫ ਪੰਨਾ ੯੭

ਸਾ ਧਰਤਿ ਸੁਹਾਵੀ ਜਿਤ ਵਸਹਿ ਹਰਿ ਜਨ
ਸਚੇ ਨਾਮ ਵਿਟਹੁ ਕੁਰਬਾਣੋ ਜੀਉ॥ [ਮਾਝ ਮ: ੫ ਪੰਨਾ ੧੦੭

ਸਚੇ ਵਾਹਿਗੁਰੂ ਨਾਲ ਪਰੀਤ ਹੋਣ ਕਰ ਕੇ ਸਾਰੀਆਂ ਰੁਤਾਂ ਚੰਗੀਆਂ ਹਨ।

ਸੋ ਹਰ ਇਕ ਰੁਤ ਨਾਮ ਜਪਣ ਕਰ ਕੇ ਹੀ ਸੋਹਣੀ

ਲਗਦੀ ਹੈ ਤੇ ਸੋਭਾ ਪਾਉਂਦੀ ਹੈ, ਤਾਂ ਤੇ ਸਾਨੂੰ ਚਾਹੀਦਾ ਹੈ ਕਿ ਵਾਹਿਗੁਰੂ ਦੇ ਚਰਨਾਂ ਨਾਲ ਮਨ ਜੋੜੀਏ ਤੇ ਸਮਾਂ ਸਫਲਾ ਕਰੀਏ।

ਕਬਿਤ ॥

ਈਸ਼ਵਰ ਸੰਸਾਰ ਉਤੇ ਰਚਨਾ ਬੇਅੰਤ ਰਚੀ,
ਸਮੇਂ ਅਨੁਸਾਰ ਕਈ ਰੰਗ ਹੈ ਦਿਖਾਂਵਦੀ।
ਕਦੇ ਹੈ ਬਸੰਤ ਕਦੇ ਗ੍ਰੀਖਮ ਦਾ ਪਹਿਰਾ ਆਵੇ,
ਕਦੇ ਹਿਮਕਰ ਬਰਸਾਤ ਚਲ ਆਂਵਦੀ।
ਕਦੇ ਹੈ ਸਰਦ ਕਦੇ ਸਸੀਅਰ ਚਲ ਆਵੇ,
ਰਚਨਾ ਪਿਆਰੇ ਸੰਦੀ ਸੋਹਣੀ ਮਨ ਭਾਂਵਦੀ।
ਜੇਹੜੀ ਰੁਤੇ ਸਾਡਾ ਮਨ ਲਗੇ ਉਸ ਪਯਾਰੇ ਨਾਲ,
ਓਹੋ ਰੁਤ ਚੰਗੀ "ਭਗਤ" ਸਫਲ ਸਦਾਂਵਦੀ।

# ਖਟ ਅੰਕ

ਅੰਕ ਨਾਮ ਤਰੀਕੇ ਯਾ ਵਰਤਾਵ ਦਾ ਹੈ ਸੋ ਇਹ ਵਰਤਾਵ ਛੇ ਤਰ੍ਹਾਂ ਦਾ ਹੈ ਤੇ ਇਸ ਵਰਤਾਵ ਦੇ ਆਪੋ ਵਿਚ ਕਰਨ ਵਾਲਿਆਂ ਦਾ ਨਾਮ ਮਿਤ੍ਰ ਹੈ।

ਦੁਨੀਆਂ ਵਿਚ ਮਿਤਰ ਕਈ ਪਰਕਾਰ ਦੇ ਹੁੰਦੇ ਹਨ। ਇਕ ਦਿਖਾਵੇ ਦੇ ਤੇ ਇਕ ਸਚੇ ਮਿਤਰ। ਦਿਖਾਵੇ ਦੇ ਮਿਤ੍ਰ ਉਹ ਹੁੰਦੇ ਹਨ, ਜੇਹੜੇ ਕਿਸੇ ਆਪਣੇ ਨਿਜ ਦੇ ਕੰਮ ਲਈ ਮਿਤਰ ਬਣੇ ਹੋਏ ਹੋਣ ਤੇ ਕੰਮ ਹੋ ਜਾਣ ਪਰ ਖਿਸਕ ਜਾਣ, ਜਾਂ ਜਿਤਨਾ ਚਿਰ ਕੋਲ ਪੈਸੇ ਹੋਣ ਉਤਨਾ ਚਿਰ ਮਿਤਰ ਬਣੇ ਰਹਿਣ ਪਰ

ਜਦ ਧਨ ਮੁਕ ਜਾਵੇ ਉਸ ਵੇਲੇ ਨੇੜੇ ਨਾ ਢੁਕਣ। ਇਹੋ ਜਿਹੇ ਮਿੱਤਰਾਂ ਜਾਂ ਸਨਬੰਧੀਆਂ ਦਾ ਨਾਮ ਗੁਰੂ ਜੀ ਨੇ ਮਨਮੁਖ ਦਸਿਆ ਹੈ ਤੇ ਉਨ੍ਹਾਂ ਦੀ ਮਿੱਤ੍ਰਤਾ ਵੀ ਮਾਇਆ ਤਕ ਹੀ ਹੁੰਦੀ ਹੈ, ਮਾਇਆ ਨਾ ਹੋਣ ਤਾਂ ਲਾਗੇ ਨਹੀਂ ਛੋਂਹਦੇ, ਜੈਸੇ ਗੁਰਵਾਕ ਹੈ। ਯਥਾ–

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥

[ਰਾਮਕਲੀ ਕੀ ਵਾਰ ੨ ਮ: ੫ ਪੰ: ੯੫੯

ਤੇ ਇਸੀ ਤਰ੍ਹਾਂ ਦਿਖਾਵੇ ਦੇ ਮਿੱਤਰ ਕਈ ਮੂੰਹ ਦੇ ਬੜੇ ਮਿਠੇ ਹੁੰਦੇ ਹਨ ਤੇ ਕਹਿੰਦੇ ਹਨ, ਆਈਏ ਜੀ, ਬੈਠੀਏ ਜੀ ਖਾਣੇ ਕੋ ਮੰਗਾਵੇਂ ਕਛੂ ਜਾਨੋਂ ਇਹ ਤਾਂ ਘਰ ਬਾਰ ਆਪ ਕਾ ਹਮੇਸ਼ ਹੈ। (ਪੰਚ ਤੰਤ੍ਰ) ਹਥੋਂ ਕੁਛ ਨਹੀਂ ਛਡਦੇ । ਪਰ ਮਿੱਤਰ ਦੀ ਪ੍ਰੀਖਿਆ ਇਸਤ੍ਰੀ ਦੀ ਪ੍ਰੀਖਿਆ ਸਨਬੰਧੀਆਂ ਦੀ ਪ੍ਰੀਖਿਆ ਹੀ ਬਿਪਤਾ ਵਿਚ ਹੁੰਦੀ ਹੈ। ਜੈਸੇ ਰਾਜਨੀਤ ਵਿਚ ਲਿਖਿਆ ਹੈ। ਯਥਾ– ਦੋਹਿਰਾ ॥

ਦੁਖ ਵਿਚ ਬੰਧੂ ਜਾਣੀਏ ਭੀੜ ਪਏ ਤ੍ਰਿਯ ਮਾਨ ॥
ਪਰਖ ਮਿਤ੍ਰ ਨੂੰ ਲੋੜ ਵਿਚ ਜੇ ਤੂੰ ਚਤਰ ਸੁਜਾਨ ॥

[ਮਿਡਲ ਕੋਰਸ ਹਿਸਾ ਪਹਿਲਾ

ਜੋ ਦਿਖਾਵੇ ਦੇ ਮਿਤਰ ਦੁਖ ਦੇ ਵੇਲੇ ਨੱਠ ਜਾਂਦੇ ਹਨ। ਸਚੇ ਮਿੱਤਰਾਂ ਦੇ ਲਛਣ ਇਸ ਪ੍ਰਕਾਰ ਲਿਖੇ ਹਨ, ਜੇਹੜੇ

ਕਿ ਹਰ ਇਕ ਤਰ੍ਹਾਂ ਪੂਰੇ ਤੇ ਸਚੇ ਮਿਤ੍ਰ ਹੁੰਦੇ ਹਨ। ਯਥਾ–

ਗੁਪਤ ਬਾਤ ਭਾਖੇ ਸੁਨੇ ਲੇਤ ਦੇਤ ਬਿਨ ਸੰਕ।
ਖਾਇ ਖੁਲਾਏ ਪ੍ਰੇਮ ਕਰ ਖਟ ਬਿਧ ਮਿਤ੍ਰਨ ਅੰਕ।

[ਪੰਚ ਤੰਤ੍ਰ

੧, ੨–ਗੁਪਤ ਬਾਤ ਕਹਿਣੀ ਤੇ ਸੁਣਨੀ। ੩, ੪–ਬਿਨਾਂ ਸ਼ੰਕਾ ਤੋਂ ਖਾਣਾ ਤੇ ਖਿਲਾਉਣਾ। ੫, ੬–ਲੈਣਾ ਤੇ ਦੇਣਾ– ਇਹ ਛੇ ਲਖਛਣ ਰਾਜਨੀਤ ਵਿਚ ਸਚੇ ਮਿਤਰ ਦੇ ਦਸੇ ਹਨ। ਕਿਉਂਕਿ ਜਿਹੜਾ ਦੁਖ ਸੁਖ ਵੇਲੇ ਤੇ ਹਰ ਸਮੇਂ ਹਰ ਤਰ੍ਹਾਂ ਦੀ ਮਦਦ ਦੇਂਦਾ ਹੈ ਉਹੋ ਹੀ ਸੱਚਾ ਮਿਤ੍ਰ ਹੁੰਦਾ ਹੈ। ਜੇ ਐਸਾ ਨਹੀਂ ਕਰਦਾ ਤਾਂ ਮਹਾਰਾਜ ਜੀ ਦੇ ਇਸ ਵਾਕ ਅਨੁਸਾਰ :–

ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥

[ਸੋਰਠ ਮ: ੯ ਪੰਨਾ ੬੩੪

ਮਿਤਰਤਾਈ ਤੋਂ ਗਿਰ ਜਾਂਦਾ ਹੈ। ਸਿਆਣਿਆਂ ਪੁਰਸ਼ਾਂ ਨੇ ਵੀ ਕਿਹਾ ਹੈ, ਕਿ "ਮਿਤਰ ਉਹ ਹੈ ਜੋ ਬਿਪਤਾ ਵਿਚ ਕੰਮ ਆਵੇ।"

ਇਕ ਜਗ੍ਹਾ ਲਿਖਿਆ ਹੈ ਦੋ ਪੁਰਖ ਬੜੇ ਆਪੋ ਵਿਚ ਮਿਤਰ ਸਨ, ਇਕ ਦੇ ਕੋਲੋਂ ਕਿਸੇ ਸਮੇਂ ਕੋਈ ਐਸਾ ਅਨੁਚਿਤ ਕੰਮ ਹੋ ਗਿਆ, ਜਿਸ ਕਰ ਕੇ ਉਹ ਪਕੜਿਆ ਗਿਆ ਤੇ ਰਾਜੇ ਦੇ ਪੇਸ਼ ਕੀਤਾ ਗਿਆ ਰਾਜੇ ਵਲੋਂ ਉਸ ਨੂੰ ਫਾਂਸੀ ਦੇਣ ਦਾ ਹੁਕਮ ਹੋ ਗਿਆ, ਤਾਰੀਖ ਮੁਕੱਰਰ ਕੀਤੀ ਗਈ, ਦੂਸਰਾ ਮਿੱਤਰ ਉਸ ਦੇ ਕੋਲ ਪੁਜਾ ਤੇ ਉਸ ਦੀ ਜਗ੍ਹਾ ਆਪ

ਬੰਦ ਹੋ ਗਿਆ, ਤੇ ਉਸ ਨੂੰ ਕਿਹਾ ਕਿ ਤੂੰ ਆਪਣੇ ਸਨਬੰਧੀਆਂ ਨੂੰ ਮਿਲ ਆ, ਉਹ ਮਿਲਣ ਲਈ ਤੁਰ ਗਿਆ, ਉਧਰੋਂ ਫਾਂਸੀ ਦਾ ਵਕਤ ਨੇੜੇ ਆ ਗਿਆ, ਆਮ ਦੁਨੀਆਂ ਤੇ ਰਾਜਾ ਤੇ ਉਸ ਦੇ ਅਹਿਲਕਾਰ ਸਭ ਆਨ ਇਕੱਠੇ ਹੋਏ ਤੇ ਇਸ ਪੁਰਸ਼ ਨੂੰ ਦੇਖ ਕੇ ਕਹਿਣ ਲਗੇ, ਭਾਈ ਤੂੰ ਉਸ ਦੇ ਥਾਂ ਕਿਉਂ ਫਸ ਗਿਆ? ਉਹ ਹੁਣ ਤੈਨੂੰ ਫਸਾ ਗਿਆ ਹੈ, ਆਪ ਨਹੀਂ ਆਵੇਗਾ, ਹੁਣ ਤੂੰ ਹੀ ਮੌਤ ਦਾ ਸਵਾਦ ਚਖ। ਏਹ ਸੁਣ ਕੇ ਉਹ ਕਹਿਣ ਲਗਾ ਕਿ ਜੇ ਮੇਰੀ ਜਿੰਦ ਉਸ ਪਿਆਰੇ ਮਿਤ੍ਰ ਦੇ ਥਾਂ ਲਗ ਜਾਏ ਤਾਂ ਬੜੀ ਚੰਗੀ ਗਲ ਹੈ, ਕਿਉਂਕਿ ਉਹ ਦੁਨੀਆਂ ਤੇ ਰਹਿ ਕੇ ਦੁਨੀਆਂ ਦਾ ਭਲਾ ਕਰੇਗਾ, ਪ੍ਰੰਤੂ ਮੇਰਾ ਜੀਊਣਾ ਪਿਛੋਂ ਠੀਕ ਨਹੀਂ ਹੈ, ਮਹਾਰਾਜ ਜੀ ਦਾ ਵਾਕ ਹੈ :-

ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ ॥

[ਸ੍ਰੀ ਰਾਗ ਕੀ ਵਾਰ ਮ: ੨ ਪੰਨਾ ੮੩

ਸੋ ਮੇਰਾ ਮਰਨਾ ਚੰਗਾ ਹੈ, ਵਕਤ ਬਿਲਕੁਲ ਨੇੜੇ ਆ ਗਿਆ, ਇਕ ਦੋ ਮਿੰਟ ਹੀ ਰਹਿੰਦੇ ਸਨ ਕਿ ਉਹ ਪੁਰਸ਼ ਵੀ ਆਨ ਪੁਜਾ ਤੇ ਕਹਿਣ ਲਗਾ ਮਿਤ੍ਰ ਹਟ ਜਾਹ ਮੈਂ ਫਾਂਸੀ ਮਿਲਾਂ। ਉਹ ਕਹਿੰਦਾ ਹੈ ਕਿ ਨਹੀਂ ਮੈਨੂੰ ਮਿਲਣ ਦਿਓ, ਇਸੀ ਤਰ੍ਹਾਂ ਦੋਵੇਂ ਝਗੜਣ ਲਗ ਪਏ, ਰਾਜੇ ਸਮੇਤ ਸਭ ਦਾ ਖਿਆਲ ਇਨ੍ਹਾਂ ਦੀਆਂ ਗੱਲਾਂ ਵਲ ਹੋ ਗਿਆ ਤੇ ਫਾਂਸੀ ਦਾ ਵਕਤ ਲੰਘ ਗਿਆ, ਬਸ ਦੋਵੇਂ ਹੀ ਛੁਟ ਕੇ ਖੁਸ਼ੀ ਨਾਲ ਘਰ ਨੂੰ ਤੁਰੇ ਤੇ ਸਭ ਦੁਨੀਆਂ ਨੇ ਇਨ੍ਹਾਂ ਦੀ ਮਿਤ੍ਰਤਾਈ ਦੀ ਪ੍ਰਸੰਸਾ ਕੀਤੀ।

ਸੋ ਦੁਨਿਆਵੀ ਮਿਤਰਾਂ ਦਾ ਇਹੋ ਜੇਹਾ ਹੋਣਾ ਜ਼ਰੂਰੀ ਹੈ ਤੇ ਇਹੋ ਜੇਹੇ ਮਿਤ੍ਰ (ਜਿਨ੍ਹਾਂ ਦਾ ਸਰੀਰ ਵੇਖਣ ਨੂੰ ਵਖੋ ਵਖ ਨਜ਼ਰ ਆਵੇ ਪਰ ਹੋਵਣ ਇਕ ਜਾਨ, ਇਕ ਖਿਆਲ, ਕਿਸੇ ਗਲ ਦਾ ਆਪੋ ਵਿਚ ਭਿੰਨ ਭੇਦ ਨਾ ਰਖਦੇ ਹੋਣ) ਔਖੇ ਵੇਲੇ ਸਹਾਇਤਾ ਕਰ ਸਕਦੇ ਹਨ।

ਅਸਲ ਵਿਚ ਸਭਨਾਂ ਤੋਂ ਵਡਾ ਤੇ ਸੱਚਾ ਮਿਤਰ (ਮਿਤਰ ਸ਼ਬਦ ਵਡਾ ਪਿਆਰਾ ਹੈ ਮਿਤਰ ਦਾ ਮਿਲਾਪ ‡ਅੰਮ੍ਰਿਤ ਸਮਾਨ ਹੈ। ਮਿਤਰ ਦੇ ਬਚਨ ਸੁਖ ਦੇਣ ਵਾਲੇ ਹੁੰਦੇ ਹਨ ਤੇ †ਕਰਤਬ ਉਸਦੇ ਵਡੇ ਪਿਆਰੇ ਲਗਦੇ ਹਨ) ਵਾਹਿਗੁਰੂ ਨਿਰੰਕਾਰ ਹੈ, ਜਿਸ ਨੂੰ ਛਡ ਕੇ ਜੀਵ ਮਾਇਕ ਪਦਾਰਥਾਂ ਵਿਚ ਭੁਲ ਰਿਹਾ ਹੈ। ਯਥਾ ਗੁਰਵਾਕ :-

ਮਿਤ੍ਰ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ॥
ਤਉ ਸਜਨ ਕੀ ਮੈ ਕੀਮ ਨ ਪਉਦੀ
ਹਉ ਤੁਧ ਬਿਨੁ ਅਢੁ ਨ ਲਹਦੀ ॥
[ਰਾਮਕਲੀ ਕੀ ਵਾਰ ਮ: ੫ ਪੰਨਾ ੯੬੩

ਜੋ ਕਿ ਕਸੁੰਭੇ ਦੇ ਰੰਗ ਦੀ ਤਰ੍ਹਾਂ ਕਚੇ ਹਨ, ਜਿਨ੍ਹਾਂ ਵਿਚ ਲਗਿਆਂ ਹੋਇਆਂ ਇਸ ਜੀਵ ਦਾ ਕੌਡੀ ਮੁਲ ਨਹੀਂ ਪੈਣਾ, ਅਥਵਾ ਕਚੀ ਕੌਡੀ ਦਾ ਲਾਭ ਨਹੀਂ ਹੋਣਾ, ਤਾਂ ਤੇ ਉਸ ਸਚੇ ਸਜਣ ਵਾਹਿਗੁਰੂ ਨਾਲ ਪਿਆਰ ਕਰਨਾ ਚਾਹੀਦਾ ਹੈ ਜੋ ਸਭਨਾਂ ਤੋਂ ਵਡਾ ਹੈ। ਯਥਾ ਗੁਰਵਾਕ :-

---

‡ਅੰਮ੍ਰਿਤ ਸਜਨ ਮੇਲ ਹੈ ਅੱਗ ਠੰਡ ਵਿਚ ਬੁੱਝ ॥
ਰਾਜ਼ਮਾਨ ਅੰਮ੍ਰਿਤ ਸਮਝ ਅੰਮ੍ਰਿਤ ਭੋਜਨ ਦੁਧ ॥ [ਮਿ: ਕੋ: ੧
†ਮੀਤੁ ਕਰੈ ਸੋਈ ਹਮ ਮਾਨਾ ॥
ਮੀਤ ਕੇ ਕਰਤਬ ਕੁਸਲ ਸਮਾਨਾ ॥ [ਗਉੜੀ ਮ: ੫ ਪੰ: ੧੮੭

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥
[ਸਲੋਕ ਵਾਰਾਂ ਤੇ ਵਧੀਕ ਮ: ੫ ਪੰ: ੧੪੨੬

ਸਦਾ ਸਹਾਇਤਾ ਕਰਨ ਵਾਲਾ ਹੈ, ਜਿਸ ਦੇ ਕੋਲ ਬੈਠਿਆਂ ਹੋਇਆਂ ਸੋਭਾ ਪਾਈਦੀ ਹੈ, ਤੇ ਸੋਹਣੇ ਲਗੀਦਾ ਹੈ, ਤੇ ਜੋ ਸਭਨਾਂ ਦਾ ਵਿਸਾਹੁ ਰੂਪ ਅਰਥਾਤ ਭਰੋਸਾ ਰੂਪ ਹੈ ਜਿਸ ਦਾ ਭਰੋਸਾ ਕੀਤਿਆਂ ਹੋਇਆਂ ਤਰ ਜਾਈਦਾ ਹੈ ਤੇ ਦੁਨੀਆਂ ਚੰਗਾ ਜਾਣਦੀ ਹੈ, ਉਸ ਨੂੰ ਮਿੱਤਰ ਬਣਾਉਣਾ ਚਾਹੀਏ ।

ਜੇ ਉਹ ਮਿੱਤਰ ਹੈ ਤਾਂ ਸਾਰੀ ਦੁਨੀਆਂ ਮਿੱਤਰ ਹੈ, ਜੇ ਉਹ ਵੈਰੀ ਹੈ ਤਾਂ ਦੁਨੀਆਂ ਵਿਚ ਰਖਯਕ ਵੀ ਕੋਈ ਨਹੀਂ ਹੈ। ਜੇ ਰਖਯਕ ਹੈ ਤਾਂ ਕੋਈ ਮਾਰ ਨਹੀਂ ਸਕਦਾ । ਯਥਾ ਗੁਰਵਾਕ :-

ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥
[ਸਲੋਕ ਵਾਰਾਂ ਤੇ ਵਧੀਕ ਮ: ੫ ਪੰ: ੧੪੨੫

ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥
[ਰਾਮਕਲੀ ਕੀ ਵਾਰ ਮ: ੫ ਪੰਨਾ ੯੫੭

ਇਕ ਨੂੰ ਮਿੱਤਰ ਬਣਾਉਣ ਕਰਕੇ ਸਾਰੇ ਮਿੱਤਰ ਹੋ ਜਾਂਦੇ ਹਨ ਤੇ ਇਕ ਨੂੰ ਵੈਰੀ ਕਰਨ ਕਰਕੇ ਸਭ ਵੈਰੀ ਹੋ ਜਾਂਦੇ ਹਨ।

ਸੋ ਦੁਨੀਆਂ ਦੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਸਚੇ ਮਿੱਤਰ (ਵਾਹਿਗੁਰੂ) ਨਾਲ ਮਿੱਤਰਾਨਾ ਗੰਢੇ ਜੋ ਕਿ ਸਭ ਤੋਂ ਵਡਾ ਤੇ ਜ਼ਰੂਰੀ ਕੰਮ ਹੈ।

ਬੈਂਤ

ਬਚਨ ਮਿੱਤਰ ਤੇ ਸਦਾ ਪ੍ਰੇਮ ਵਾਲੇ,
ਲਗਣ ਮਿਠੜੇ ਅੰਮ੍ਰਿਤ ਸਮਾਨ ਵੀਰੋ।
ਮਿੱਤਰ ਦੁਖ ਨੂੰ ਸਦਾ ਵੰਡਾਂਵਦਾ ਹੈ,
ਔਖ ਸੌਖ ਵੇਲੇ ਸਦਾ ਜਾਨ ਵੀਰੋ।
ਮਿੱਤਰ, ਮਿੱਤਰ ਦੇ ਥਾਂ ਕੁਰਬਾਨ ਹੁੰਦਾ,
ਥਾਂ ਮਿੱਤਰ ਦੇ ਦੇਂਵਦਾ ਜਾਨ ਵੀਰੋ।
ਸੱਚਾ, ਵਾਹਿਗੁਰੂ, ਮਿੱਤਰ ਹੈ ਸਦਾ ਜਾਣੋਂ,
ਲਈਏ ਪ੍ਰੀਤ ਹੋ 'ਭਗਤ' ਕੁਰਬਾਨ ਵੀਰੋ।

## ਤੀਰਥ ਯਾ ਗੁਰਦਵਾਰਾ

ਜਿਸ ਜਗ੍ਹਾ ਰਹਿ ਕੇ ਕਿਸੇ ਸੰਤ, ਮਹਾਤਮਾਂ, ਅਵਤਾਰ ਯਾ ਕਿਸੇ ਦੇ ਗੁਰੂ ਨੇ ਕੁਛ ਚਿਰ ਨਿਵਾਸ ਕੀਤਾ ਹੋਵੇ, ਉਸ ਨੂੰ ਤੀਰਥ ਆਖਦੇ ਹਨ।

ਏਹ ਤੀਰਥ ਉਨ੍ਹਾਂ ਮਹਾਂ ਪੁਰਸ਼ਾਂ ਦੀ ਯਾਦਗਾਰ ਹਨ, ਜਿਨ੍ਹਾਂ ਨੇ ਕਿ ਉਨ੍ਹਾਂ ਜਗ੍ਹਾਂ ਪੁਰ ਰਹਿ ਕੇ ਦੁਨੀਆਂ ਦਾ ਸੁਧਾਰ ਕੀਤਾ ਅਤੇ ਉਥੇ ਬੈਠ ਕੇ, ਧਰਤੀ ਨੂੰ ਪਵਿਤਰ ਕੀਤਾ। ਯਥਾ ਗੁਰਵਾਕ :-

ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ॥
[ਗਉੜੀ ਕੀ ਵਾਰ ੧ ਮ: ੪ ਪੰਨਾ ੩੧੦

ਅਤੇ ਉਨ੍ਹਾਂ ਦੇ ਪਰਤਾਪ ਕਰਕੇ ਲੋਕੀਂ ਉਨ੍ਹਾਂ ਥਾਵਾਂ ਨੂੰ ਪਰਮ ਪੂਜਨੀਕ ਤੇ ਮੁਕਤੀਦਾਇਕ ਸਮਝਕੇ ਉਨ੍ਹਾਂ ਦੀ ਪੂਜਾ

ਤੇ ਯਾਤਰਾ ਕਰਦੇ ਹਨ। ਉਨ੍ਹਾਂ ਜਗ੍ਹਾਂ ਪਰ ਸਦਾ ਹੀ ਲਾਭ ਪ੍ਰਾਪਤ ਕਰਨ ਵਾਸਤੇ ਦੁਨੀਆਂ ਆਉਂਦੀ ਹੈ, ਕਿਉਂਕਿ ਇਕ ਤਾਂ ਉਸ ਗੁਰੂ ਜੀ ਦੀ ਯਾਦਗਾਰ ਦਾ ਦਰਸ਼ਨ ਤੇ ਦੂਜੇ ਉਥੇ ਕਈ ਸੰਤਾਂ ਮਹਾਤਮਾਂ ਗੁਰਮੁਖਾਂ ਦੇ ਦੁਰਲੱਭ ਦਰਸ਼ਨ ਹੁੰਦੇ ਹਨ।

## ਤੀਰਥਾਂ ਤੇ ਕਿਸ ਖਿਆਲ ਨਾਲ ਜਾਣਾ ਚਾਹੀਦਾ ਹੈ ?

ਤੀਰਥ ਪਵਿਤਰ ਸਥਾਨ ਹੁੰਦੇ ਹਨ ਤੇ ਅਸੀਂ ਉਥੋਂ ਪਵਿਤ੍ਰਤਾ ਨੂੰ ਲੈਣ ਵਾਸਤੇ ਜਾਂਦੇ ਹਾਂ, ਸੋ ਪਵਿਤ੍ਰਤਾ ਤਾਂ ਪ੍ਰਾਪਤ ਹੁੰਦੀ ਹੈ, ਜੇਕਰ :-

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
[ਆਸਾ ਦੀ ਵਾਰ ਪੰ: ੪੭੪

ਮਨ ਵਿਚੋਂ ਕੁਟਲਤਾਈਆਂ ਨੂੰ ਦੂਰ ਕਰਕੇ ਤੇ ਸ਼ੁਧ ਮਨ ਹੋ ਕੇ, ਭਾਵਨਾਂ ਸਹਿਤ ਮਨ ਨੂੰ ਨੀਵਾਂ ਕਰਕੇ ਉਥੇ ਜਾਈਏ। ਕਿਉਂਕਿ ਜੈਸੇ ਦੁਧ ਜਮਾਉਣ ਵਾਲੇ ਭਾਂਡੇ ਨੂੰ ਚੰਗੀ ਤਰ੍ਹਾਂ ਨਾ ਕੂਚੀਏ ਤੇ ਸਾਫ ਨਾ ਕਰੀਏ ਤਾਂ ਉਸ ਵਿਚ ਦੁਧ ਖਰਾਬ ਹੋ ਜਾਂਦਾ ਹੈ, ਪਰ ਜੇਕਰ ਭਾਂਡਾ ਕੂਚ ਕੇ ਸਾਫ ਕਰਕੇ ਦੁਧ ਪਾਈਏ ਤੇ ਜਾਗ ਲਈਏ ਤਾਂ ਦੁਧ ਚੰਗਾ ਜੰਮ ਕੇ ਰਿੜਕਿਆਂ ਹੋਇਆਂ ਸੋਹਣਾ ਮਖਣ ਨਿਕਲਦਾ ਹੈ। ਇਸੀ ਤਰ੍ਹਾਂ ਮਨ ਨੂੰ ਸਾਫ ਕਰਕੇ ਓਥੇ ਜਾਣਾ ਠੀਕ ਹੈ (ਐਸੇ ਤ੍ਰੀਕੇ ਨਾਲ ਜਿਤਨੇ ਕਦਮ ਉਥੇ ਜਾਵਾਂਗੇ, ਕਈ ਜਗ੍ਹਾਂ ਦਾ ਪੁੰਨ ਤੇ ਭਲਾ ਹੀ ਭਲਾ ਹੈ) ਇਸੀ ਵਾਸਤੇ ਸਾਹਿਬਾਂ ਨੇ ਹੁਕਮ ਦਿਤਾ ਹੈ। ਯਥਾ :-



ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥
[ਸੂਹੀ ਮ: ੧ ਪੰਨਾ ੭੨੮

ਸੋ ਸ਼ੁੱਧ ਪਵਿਤ੍ਰ ਹਿਰਦਾ ਕਰਕੇ ਹੀ ਓਥੇ ਜਾਣਾ ਠੀਕ ਹੈ ਤੇ ਇਸ ਤਰ੍ਹਾਂ ਜਾਣ ਨਾਲ ਅਸੀਂ ਬਹੁਤ ਲਾਭ ਪ੍ਰਾਪਤ ਕਰ ਸਕਦੇ ਹਾਂ।

ਜੇਕਰ ਅਸੀਂ ਕਿਸੇ ਗੁਰਦਵਾਰੇ ਯਾ ਤੀਰਥ ਤੇ ਅਪਵਿਤ੍ਰ ਖਿਆਲ ਲੈ ਕੇ ਜਾਵਾਂਗੇ ਤੇ ਓਥੇ ਪੁਜ ਕੇ ਵੀ ਮੰਦੇ ਕੰਮ ਕਰਾਂਗੇ, ਤਾਂ ਸਾਨੂੰ ਦੂਣੇ ਪਾਪ ਹੋਰ ਚੜ੍ਹ ਜਾਣਗੇ, ਜੈਸੇ ਗੁਰੂ ਜੀ ਨੇ ਦਸਿਆ ਹੈ ਯਥਾ :-

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
[ਸੂਹੀ ਕੀ ਵਾਰ ਮ: ੧ ਪੰਨਾ ੭੮੯

ਸੋ ਓਥੇ ਪਵਿਤ੍ਰ ਖਿਆਲਾਂ ਦੀ ਪ੍ਰਾਪਤੀ ਲਈ ਪਵਿਤ੍ਰ ਹਿਰਦਾ ਲੈ ਕੇ ਹੀ ਜਾਣਾ ਠੀਕ ਹੈ।

ਤੀਰਥਾਂ ਤੇ ਜਾ ਕੇ ਕੋਈ ਇਸ਼ਨਾਨ ਕਰਨ ਤੋਂ ਹੀ ਮੁਕਤੀ ਸਮਝੇ, ਤਾਂ ਉਸ ਦੀ ਕਮ-ਅਕਲੀ ਹੈ, ਕਿਉਂਕਿ ਜੇ ਨਿਰਾ ਇਸ਼ਨਾਨ ਕਰਕੇ ਹੀ ਮੁਕਤੀ ਮਿਲ ਜਾਵੇ, ਤਾਂ ਸਾਹਿਬ ਕਹਿੰਦੇ ਹਨ :-

ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥
[ਆਸਾ ਕਬੀਰ ਜੀਉ ਪੰਨਾ ੪੮੪

ਡਡੂ ਆਦਿਕ ਸਦਾ ਜਲ ਵਿਚ ਰਹਿੰਦੇ ਹਨ,

ਉਹ ਕਿਉਂ ਨਾ ਮੁਕਤ ਹੋ ਜਾਵਨ, ਪ੍ਰੰਤੂ ਨਿਰਾ ਇਸ਼ਨਾਨ ਕਰਨ ਕਰਕੇ ਹੀ ਮੁਕਤੀ ਨਹੀਂ ਹੁੰਦੀ, ਜੇਕਰ ਮਨ ਦੀ ਪਵਿਤ੍ਰਤਾਈ ਨਾ ਹੋਵੇ, ਜੇਕਰ ਮਨ ਪਵਿਤ੍ਰ ਹੈ ਤਾਂ ਇਸ਼ਨਾਨ ਕਰਨਾ ਭੀ ਲਾਭਦਾਇਕ ਹੈ।

ਕਈ ਸਜਣ ਕਹਿੰਦੇ ਹਨ ਕਿ ਜੇਕਰ ਤੀਰਥਾਂ ਤੇ ਇਸ਼ਨਾਨ ਕੀਤਿਆਂ ਹੋਇਆਂ ਮੁਕਤੀ ਨਹੀਂ ਮਿਲਦੀ ਤੇ ਪਵਿਤ੍ਰਤਾਈ ਪ੍ਰਾਪਤ ਨਹੀਂ ਹੁੰਦੀ, ਤਾਂ ਗੁਰੂ ਜੀ ਨੇ ਬਾਣੀ ਵਿਚ ਇਹ ਕਿਉਂ ਲਿਖਿਆ ਹੈ ? ਯਥਾ ਗੁਰਵਾਕ :-

ਰਾਮਦਾਸ ਸਰੋਵਰਿ ਨਾਤੇ ॥
ਸਭਿ ਉਤਰੇ ਪਾਪ ਕਮਾਤੇ ॥ [ਸੋਰਠਿ ਮ: ੫ ਪੰ: ੬੨੫

ਸ੍ਰੀ ਅੰਮ੍ਰਿਤਸਰ ਸਰੋਵਰ ਜੀ ਵਿਚ ਇਸ਼ਨਾਨ ਕੀਤਿਆਂ ਹੋਇਆਂ ਸਾਰੇ ਪਾਪ ਉਤਰ ਜਾਂਦੇ ਹਨ। ਸੋ ਉਪਰਲੇ ਖਿਆਲ ਮੂਜਬ ਏਹ ਸਿਧ ਹੋਵੇਗਾ ਕਿ ਏਥੇ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਨ ਕਰਕੇ ਵੀ ਮੁਕਤੀ ਨਹੀਂ ਮਿਲੇਗੀ।

## ਇਸ ਪਰ ਵਿਚਾਰ

੧. ਇਕ ਤਾਂ ਸ੍ਰੀ ਅੰਮ੍ਰਿਤਸਰ ਜੀ ਨੂੰ ਕਰਤੇ ਨਿਰੰਕਾਰ ਨੇ ਆਪ ਵਸਾਇਆ ਅਥਵਾ ਬੱਧਾ ਹੈ, ਯਥਾ ਗੁਰਵਾਕ :-

ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
[ਫੁਨਹੇ ਮ: ੫ ਪੰ: ੧੩੬੨

ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਨ ਸਮੇਂ ਸ੍ਰੀ ਨਿਰੰਕਾਰ ਜੀ ਨੇ ਆਪ ਆ ਕੇ ਕਾਰਜ ਕੀਤਾ। ਯਥਾ ਹੋਰ ਪ੍ਰਮਾਣ :-

ਸੰਤਾ ਕੇ ਕਾਰਜ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ ॥
[ਸੂਹੀ ਛੰਤ ਮ: ੫ ਪੰਨਾ ੭੮੩

ਤੇ ਇਸੀ ਕਰਕੇ ਇਸ ਮੰਦਰ ਦਾ ਨਾਮ ਗੁਰੂ ਜੀ ਨੇ ਹਰੀ ਮੰਦਰ ਰਖਿਆ । ਯਥਾ :-

ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥
[ਪ੍ਰਭਾਤੀ ਮ: ੩ ਬਿਭਾਸ ਪੰਨਾ ੧੩੪੬

੨. ਸ੍ਰੀ ਅਕਾਲ ਤਖਤ ਸਾਹਿਬ ਜਿਥੇ ਕਿ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਮਿਲਣ ਸਮੇਂ ਅਥਵਾ ਸੱਚਾ ਤਖਤ ਮਿਲਣ ਸਮੇਂ ਸ੍ਰੀ ਨਿਰੰਕਾਰ ਜੀ ਆਪ ਆਣ ਕੇ ਬੈਠੇ, ਇਸੇ ਕਰਕੇ ਗੁਰੂ ਜੀ ਨੇ ਇਸ ਦਾ ਨਾਮ ਸ੍ਰੀ ਅਕਾਲ ਤਖਤ ਰਖਿਆ ।

੩. ਏਥੇ ਹਰ ਵਕਤ ਪ੍ਰਮਾਤਮਾ ਦਾ ਨਾਮ ਉਚਾਰਣ ਹੋਣ ਕਰਕੇ ਇਹ ਸਚ ਖੰਡ ਹੈ ਤੇ ਇਸੀ ਕਰਕੇ ਇਸ ਦੀ ਮਹੱਤਤਾ ਸਭ ਤੋਂ ਅਧਿਕ ਹੈ ਤੇ ਇਸੀ ਕਰਕੇ ਇਥੋਂ ਦੇ ਸਰੋਵਰ ਵਿਚ ਇਸ਼ਨਾਨ ਕਰਨ ਕਰਕੇ ਸਭ ਪਾਪ ਦੂਰ ਹੋ ਜਾਂਦੇ ਹਨ, ਪਰ ਅਗਲੀ ਤੁਕ ਵਿਚ ਗੁਰੂ ਜੀ ਨੇ ਦਸਿਆ ਹੈ :-

ਨਿਰਮਲ ਹੋਇ ਕਰਿ ਇਸਨਾਨਾ ॥
ਗੁਰ ਪੂਰੈ ਕੀਨੇ ਦਾਨਾ ॥ [ਸੋਰਠਿ ਮ: ੫ ਪੰਨਾ ੬੨੫

ਸੋ ਪਵਿਤ੍ਰ ਹੋ ਕੇ ਮਨ ਨੂੰ ਸ਼ੁੱਧ ਕਰਕੇ ਹੀ ਇਸ਼ਨਾਨ ਕਰਨਾ ਜੋਗ ਹੈ ਤੇ ਇਸ਼ਨਾਨ ਕਰਕੇ ਪਵਿਤ੍ਰ ਹੋ ਜਾਈਦਾ ਹੈ । ਸੋ ਗੁਰਦਵਾਰਿਆਂ ਯਾ ਤੀਰਥਾਂ ਤੇ ਸ਼ੁਧ ਹਿਰਦੇ ਨਾਲ ਹੀ ਜਾਣਾ ਯੋਗ ਹੈ।

## ਗੁਰਦਵਾਰੇ ਯਾ *ਤੀਰਥਾਂ ਤੋਂ ਅਸੀਂ ਕੀ ਲਾਭ ਪ੍ਰਾਪਤ ਕਰ ਸਕਦੇ ਹਾਂ ?

ਪਹਿਲਾ ਲਾਭ ਤਾਂ ਇਹ ਪ੍ਰਾਪਤ ਹੋਵੇਗਾ ਕਿ ਜਿਨ੍ਹਾਂ ਸਤਿਗੁਰਾਂ ਯਾਂ ਅਵਤਾਰਾਂ ਦਾ ਸਥਾਨ ਹੋਵੇਗਾ, ਉਹਨਾਂ ਦੇ ਕਾਰਨਾਮੇ ਤੇ ਉਪਦੇਸ਼ ਹਿਰਦੇ ਵਿਚ (ਜਿਨ੍ਹਾਂ ਦੇ ਸੁਣਨ ਲਈ ਜਾਂਦੇ ਹਾਂ ਅਥਵਾ ਆਏ ਹਾਂ) ਪ੍ਰਾਪਤ ਹੋਣਗੇ ਤੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰ ਕੇ ਤੇ ਉਸ ਤੇ ਅਮਲ ਕਰਦੇ ਹੋਏ ਸੱਚਾ ਲਾਭ ਪ੍ਰਾਪਤ ਕਰ ਸਕਦੇ ਹਾਂ। ਕਈਆਂ ਬਖਸ਼ਿਆਂ ਹੋਇਆਂ ਰਬ ਦਿਆਂ ਬੰਦਿਆਂ ਦਾ ਦੀਦਾਰ ਕਰਨ ਕਰ ਕੇ, ਹੋਰ (ਨੇਕ) ਸਿਖਿਆ ਪ੍ਰਾਪਤ ਕਰ ਸਕਦੇ ਹਾਂ ਉਥੇ ਸ਼ੁਧ ਮਨ ਨਾਲ ਜਾਣ ਕਰਕੇ ਇਕ ਇਕ ਕਦਮ ਦਾ ਇਕ ਇਕ ਅਸ੍ਵਮੇਧ ਜਗ ਦਾ ਫਲ ਪ੍ਰਾਪਤ ਹੋ ਸਕਦਾ ਹੈ। ਕਈਆਂ ਸੇਵਕਾਂ ਨੂੰ ਸੇਵਾ ਕਰਦਿਆਂ ਦੇਖ ਕੇ ਤੇ ਗੁਰੂ ਘਰ ਦੀ ਸਿਖਿਆ ਸੁਣ ਕੇ, ਸੇਵਾ ਕਰਨ ਦਾ ਚਾਉ ਪ੍ਰਾਪਤ ਕਰ ਲੈਂਦੇ ਹਾਂ। ਇਤਿਆਦਿਕ ਬਹੁਤ ਸਾਰੇ ਲਾਭ ਓਥੋਂ ਅਸੀਂ ਪਰਾਪਤ ਕਰ ਸਕਦੇ ਹਾਂ।

## ਹਿੰਦੂ ਮਤ ਦੇ ਤੀਰਥਾਂ ਨਾਲੋਂ ਗੁਰਦਵਾਰਿਆਂ ਵਿਚ ਕੀ ਵਾਧਾ ਹੈ ?

ਆਮ ਕਰ ਕੇ ਹਿੰਦੂ ਮਤ ਦੇ ਮੰਦਰਾਂ ਵਾ ਤੀਰਥਾਂ ਤੇ

---

* ਹਿੰਦੂ ਆਪਣੇ ਵਡਿਆਂ ਬਜ਼ੁਰਗਾਂ ਅਵਤਾਰਾਂ ਦੇ ਸਥਾਨਾਂ ਨੂੰ ਤੀਰਥ ਆਖਦੇ ਹਨ ਤੇ ਸਿਖ ਗੁਰ ਅਸਥਾਨਾਂ ਨੂੰ ਗੁਰਦਵਾਰੇ ਆਖਦੇ ਹਨ।

ਦੇਖਿਆ ਜਾਂਦਾ ਹੈ ਕਿ ਦੇਵੀ ਦੇਵਤੇ ਪੱਥਰ ਦੀਆਂ ਮੂਰਤਾਂ ਦੀ ਪੂਜਾ ਆਦਿਕ ਬਹੁਤ ਹੁੰਦੀ ਹੈ ਤੇ ਮੰਦਰਾਂ ਵਿਚ ਟੱਲ ਆਦਿਕ ਬਹੁਤ ਖੜਕਦੇ ਹਨ ਪਰ ਨਿਰੰਕਾਰ ਦੀ ਉਪਾਸ਼ਨਾ ਤੇ ਨਾਮ ਦਾ ਉਚਾਰਣ ਘਟ ਹੁੰਦਾ ਹੈ, ਪਰੰਤੂ ਇਹਨਾਂ ਦੇ ਮੁਕਾਬਲੇ ਤੇ ਗੁਰਦਵਾਰਿਆਂ ਵਿਚ ਹਰ ਵਕਤ ਸ੍ਰੀ ਨਿਰੰਕਾਰ ਦੀ ਉਪਾਸ਼ਨਾ ਤੇ ਨਾਮ ਦਾ ਉਚਾਰਣ ਹੁੰਦਾ ਹੈ ਤੇ ਹਰ ਵਕਤ ਇਕ ਜਗਜਾਸੂ ਨੂੰ ਸਚੀ ਸਿਖਿਆ ਮਿਲਦੀ ਹੈ। ਯਥਾ–

ਮਨ ਰੇ ਸੰਸਾਰੁ ਅੰਧ ਗਹੇਰਾ ॥
ਚਹੁਦਿਸ ਪਸਰਿਓ ਹੈ ਜਮ ਜੇਵਰਾ ॥ [ਸੋਰਠਿ ਕਬੀਰ ਜੀ ਪੰ:੬੫੪

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥
[ਸ੍ਰੀ ਰਾਗ ਮ: ੧ ਪੰਨਾ ੨੨

ਸੋ ਉਸ ਸਿਖਿਆ ਤੋਂ ਮਨ ਦਾ ਸੁਧਾਰ ਹੋ ਜਾਂਦਾ ਹੈ ਤੇ ਹਰ ਵਕਤ ਨਾਮ ਦੀ ਧੁਨ (ਸੁਧਾਸਰ ਤੇ ਹੋਰ ਗੁਰ ਅਸਥਾਨਾਂ ਵਿਚ) ਲਗੀ ਰਹਿੰਦੀ ਹੈ, ਇਸੀ ਵਾਸਤੇ ਹਰ ਵਕਤ ਸਾਧ ਸੰਗਤ ਇਥੇ ਇਕੱਤਰ ਰਹਿੰਦੀ ਹੈ, ਜਿਸ ਸਾਧ ਸੰਗਤ ਦੇ ਚਰਨਾਂ ਦੀ ਧੂੜੀ ਨੂੰ ਹਿੰਦੂ ਮਤ ਦੇ ਵਡੇ ਤੀਰਥ ਗੰਗਾ ਜੀ ਆਦਿਕ ਵੀ ਸਦਾ ਤਰਸਦੇ ਰਹਿੰਦੇ ਹਨ। ਯਥਾ ਗੁਰਵਾਕ–

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ
ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥
[ਮਲਾਰ ਮ: ੪ ਪੰਨਾ ੧੨੬੩

ਤੇ ਤੀਰਥ ਸਾਧ ਸੰਗਤ ਦੇ ਚਰਨ ਪੈਣ ਕਰ ਕੇ ਹੀ ਪਵਿਤਰ ਹਨ ਤੇ ਹੋ ਸਕਦੇ ਹਨ। ਪਰੰਤੂ ਗੁਰਦਵਾਰਿਆਂ ਵਿਚ ਸਦਾ ਹੀ ਸਾਧ ਸੰਗਤ ਦੀ ਇਕੱਤਰਤਾ ਰਹਿੰਦੀ ਹੈ, ਇਸ ਕਰ ਕੇ ਗੁਰਦਵਾਰੇ ਤੀਰਥਾਂ ਨਾਲੋਂ ਉਤਮ ਹਨ।

## ਗੁਰੂ ਜੀ ਤੀਰਥ ਯਾਤਰਾ ਕਰਨ ਕਿਉਂ ਗਏ ?

ਕਈ ਸਜਣ ਇਹ ਪ੍ਰਸ਼ਨ ਕਰਦੇ ਹੁੰਦੇ ਹਨ, ਕਿ ਜੇ ਤੀਰਥਾਂ ਤੇ ਸ਼ਨਾਨ ਆਦਿਕ ਕੀਤਿਆਂ ਮੁਕਤੀ ਨਹੀਂ ਮਿਲਣੀ ਤਾਂ ਗੁਰੂ ਜੀ ਕਿਉਂ ਤੀਰਥਾਂ ਪਰ ਗਏ ? ਬਲਕਿ ਸ੍ਰੀ ਕਲਗੀਧਰ ਜੀ ਆਪਣੇ ਮੁਖਾਰਬਿੰਦ ਦਵਾਰਾ ਦਸਦੇ ਹਨ–

"ਮੁਰ ਪਿਤ ਪੂਰਬ ਕੀਯਸ ਪਿਆਨਾ॥
ਭਾਂਤ ਭਾਂਤ ਕੇ ਤੀਰਥ ਨਾਨਾ॥
ਜਬ ਹੀ ਜਾਤ ਤ੍ਰਿਬੇਣੀ ਭਏ॥
ਪੁੰਨ ਦਾਨ ਦਿਨ ਕਰਤ ਬਿਤਏ॥"

[ਬਚਿਤ੍ਰ ਨਾਟਕ ਪਾਤਿਸ਼ਾਹੀ ੧੦

ਸੋ ਇਨ੍ਹਾਂ ਤੁਕਾਂ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਤੀਰਥਾਂ ਪੁਰ ਗਏ ਤੇ ਉਥੇ ਪੁੰਨ ਦਾਨ ਆਦਿਕ ਵੀ ਬਹੁਤ ਕੀਤਾ।

ਇਸ ਦਾ ਉੱਤਰ ਆਮ ਕਰ ਕੇ ਇਹ ਰਿਵਾਜ ਹੈ ਕਿ ਲੋਕਾਂ ਨੂੰ ਹਿਤੋਪਦੇਸ਼ ਕਰਨ ਲਈ, ਤੇ ਆਪਣੀ ਵਾਕਫੀਅਤ ਵਧਾਉਣ ਲਈ, ਤੇ ਸਿਖਿਆ ਪ੍ਰਾਪਤ ਕਰਨ ਲਈ ਓਥੇ ਜਾਣਾ ਜੋਗ ਹੈ ਤੇ ਲੋਕ ਜਾਂਦੇ ਹਨ। ਸੋ ਸਤਿਗੁਰੂ ਜੀ ਨੂੰ ਨਾ ਤੇ ਸਿਖਿਆ ਲੈਣ ਦੀ ਲੋੜ ਸੀ ਤੇ ਨਾ ਆਮ ਵਾਕਫੀਅਤ

ਵਧਾਉਣ ਦੀ ਲੋੜ ਸੀ, (ਕਿਉਂਕਿ ਉਹ ਆਪ ਸਰਬਗ ਸਨ ਅਥਵਾ ਹਨ) ਪਰ ਦੁਨੀਆਂ ਦੇ ਸੁਧਾਰ ਕਰਨ ਦੀ ਲੋੜ ਸੀ ਜਿਸ ਕਰ ਕੇ ਸਤਿਗੁਰੂ ਜੀ ਨੇ ਤੀਰਥ ਯਾਤਰਾ ਕੀਤੀ।

ਅਕਬਰ ਬਾਦਸ਼ਾਹ ਦੇ ਵਕਤ ਜੇਹੜੇ ਜੇਹੜੇ ਹਿੰਦੂਆਂ ਦੇ ਤੀਰਥ ਉਸ ਦੇ ਰਾਜ ਅੰਦਰ ਸਨ, ਸਭਨਾਂ ਤੇ ਮਸੂਲ ਲਗਾ ਹੋਇਆ ਸੀ, ਹਰ ਇਕ ਯਾਤਰੂ ਦਰਸ਼ਨ ਕਰਨ ਵਾਲਾ ਮਸੂਲ ਤਾਰ ਕੇ ਫੇਰ ਤੀਰਥ ਤੇ ਸ਼ਨਾਨ ਦਰਸ਼ਨ ਕਰ ਸਕਦਾ ਸੀ ਪਰ ਜਦ ਅਕਬਰ ਬਾਦਸ਼ਾਹ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਤੀਰਥ ਯਾਤਰਾ ਕਰਨ ਲਈ ਬੇਨਤੀ ਕੀਤੀ, ਤਾਂ ਸਾਹਿਬਾਂ ਕਿਹਾ ਭਾਈ ਅਸੀਂ ਤਾਂ ਯਾਤਰਾ ਕਰਨ ਜਾਂਦੇ ਹਾਂ ਜੇਕਰ ਸਭ ਨੂੰ (ਜੋ ਸਾਡਾ ਨਾਮ ਲੈ ਕੇ ਸਿੱਖ ਯਾ ਹੋਰ ਕੋਈ ਸਾਡੇ ਪਾਸ ਆਵੇ) ਮਸੂਲ ਮਾਫ ਕੀਤਾ ਜਾਵੇ, ਤਾਂ ਗੁਰੂ ਜੀ ਦਾ ਇਹ ਹੁਕਮ ਬਾਦਸ਼ਾਹ ਨੇ ਮੰਨ ਲਿਆ, ਤਾਂ ਫਿਰ ਗੁਰੂ ਜੀ ਤੀਰਥ ਯਾਤਰਾ ਕਰਨ ਗਏ (ਇਹ ਤੀਰਥ ਨਿਰੇ ਤੀਰਥ ਹੀ ਨਹੀਂ ਹਨ, ਬਲਕਿ ਹਰ ਇਕ ਜਗ੍ਹਾ ਗੁਰੂ ਜੀ ਦੇ ਗੁਰਦਵਾਰੇ ਮੌਜੂਦ ਹਨ, ਇਸੇ ਕਰਕੇ ਗੁਰੂ ਜੀ ਤੇ ਹੋਰ ਸਿਖ ਸੇਵਕ ਦਰਸ਼ਨ ਕਰਨ ਜਾਂਦੇ ਰਹੇ ਤੇ ਜਾਂਦੇ ਹਨ) ਸੋ ਮਹਾਰਾਜ ਦੇ ਜਾਣ ਕਰਕੇ ਸਭਨਾਂ ਲੋਕਾਂ ਦਾ ਮਸੂਲ ਮਾਫ ਹੋ ਗਿਆ।

ਦੇਖੋ ਦੁਨੀਆਂ ਵਿਚ ਗੁਰੂ ਜੀ ਦਾ ਨਾਮ ਲੈਣ ਕਰ ਕੇ ਜ਼ਗਾਤ ਆਦਿ ਹਟ ਜਾਂਦੀ ਹੈ ਤਾਂ ਪਰਲੋਕ ਵਿਚ ਕਿਉਂ ਨਾ ਹਟੂ, ਜ਼ਰੂਰ ਜਮ ਜਗਾਤ ਦੂਰ ਹੋ ਜਾਵੇਗੀ, ਜੈਸੇ ਗੁਰੂ ਜੀ ਦਸਦੇ ਹਨ। ਯਥਾ :—

ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥
ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥
[ਵਡਹੰਸ ਕੀ ਵਾਰ ਮ: ੩ ਪੰਨਾ ੫੯੮

ਸਭ ਗੁਰੂ ਗੁਰੂ ਜਗਤੁ ਬੋਲੈ
ਗੁਰਕੈ ਨਾਇ ਲਇਐ ਸਭਿ ਛੂਟਕਿ ਗਇਆ ॥
[ਤੁਖਾਰੀ ਛੰਤ ਮ: ੪ ਪੰ: ੧੧੧੬

ਸੋ ਸਤਿਗੁਰੂ ਜੀ ਦੁਨੀਆਂ ਨੂੰ ਤਾਰਨ ਵਾਸਤੇ ਤੀਰਥਾਂ ਤੇ ਗਏ, ਜੈਸੇ ਗੁਰੂ ਜੀ ਬਾਣੀ ਵਿਚ ਦਸਦੇ ਹਨ—

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
[ਤੁਖਾਰੀ ਛੰਤ ਮ: ੪ ਪੰਨਾ ੧੧੧੬

ਨਾਲੇ ਲੋਕਾਂ ਦਾ ਉਪਦੇਸ਼ ਦਵਾਰਾ ਉਧਾਰ ਕੀਤਾ ਤੇ ਨਾਲੇ ਗੁਰਦਵਾਰਿਆਂ ਦੇ ਦਰਸ਼ਨ ਕੀਤੇ, ਸੋ ਉਨ੍ਹਾਂ ਦਾ ਤੀਰਥ ਯਾਤਰਾ ਕਰਨ ਦਾ ਕੇਵਲ ਇਹੋ ਹੀ ਮੰਤਵ ਸੀ।

ਪਰ ਜੇਹੜੇ ਲੋਕ ਨਿਰਾ ਤੀਰਥ ਇਸ਼ਨਾਨ ਤੇ ਦਰਸ਼ਨ ਤੋਂ ਹੀ ਮੁਕਤੀ ਮੰਨਦੇ ਹਨ, ਏਹ ਉਹਨਾਂ ਦਾ ਅਵਿਦਕ ਕਰਮ ਹੈ। ਇਸੀ ਵਾਸਤੇ ਗੁਰੂ ਜੀ ਦਿਖਾਵੇ ਦੇ ਨਾਉਂ ਨੂੰ ਇਸ ਪ੍ਰਕਾਰ ਦਸਦੇ ਹਨ ਕਿ ਨਾਮ ਜਪਣ ਤੋਂ ਬਿਨਾਂ ਇਸ਼ਨਾਨਾਦਿਕ ਸਾਰੇ ਨਿਸਫਲ ਹਨ। ਯਥਾ—

ਤੀਰਥ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
[ਜਪੁਜੀ ਸਾਹਿਬ ਪੰ: ੨

ਤੀਰਥ ਤਪੁ ਦਇਆ ਦਤੁ ਦਾਨੁ ॥
ਜੇ ਕੋ ਪਾਵੈ ਤਿਲਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਿ ਗਤਿ ਤੀਰਥਿ ਮਲਿ ਨਾਉ ॥ [ਜਪੁਜੀ ਸਾਹਿਬ ਪੰ: ੪
ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥

ਪੁੰਨ ਦਾਨੁ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥

[ਸ੍ਰੀ ਰਾਗੁ ਮ: ੧ ਪੰ: ਪ੬

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥

[ਸ੍ਰੀ ਰਾਗ ਮ: ੧ ਪੰਨਾ ੬੧

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥

[ਸ੍ਰੀ ਰਾਗ ਮ: ੩ ਪੰਨਾ ੩੯

ਇਹੁ ਮਨੁ ਮੈਲਾ ਇਕੁ ਨ ਧਿਆਏ ॥
ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਇ ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ॥
ਹੋਰ ਵਧੇਰੈ ਹਉਮੈ ਮਲੁ ਲਾਵਣਿਆ ॥

[ਮਾਝ ਅਸਟਪਦੀਆ ਮ: ੩ ਪੰਨਾ ੧੧੬

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥

[ਗਉੜੀ ਕਬੀਰ ਜੀ ਪੰਨਾ ੩੩੬

ਸੋ ਉਪਰ ਲਿਖੇ ਗੁਰ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਵਾਹਿਗੁਰੂ ਦੇ ਭਜਨ ਤੋਂ ਬਿਨਾਂ ਤੀਰਥਾਂ ਤੇ ਸ਼ਨਾਨਾਦਿਕ ਸਭ ਨਿਸਫਲ ਹਨ, ਪਰੰਤੂ ਨਿਰੰਕਾਰ ਦੀ ਭਗਤੀ ਕਰਨ ਕਰ ਕੇ ਤੀਰਥਾਂ ਦੀ ਯਾਤਰਾ ਸ਼ਨਾਨਾਦਿਕ ਕਰਮ ਸਫਲੇ ਹਨ।

## ਗੁਰਬਾਣੀ ਨੇ ਕਿਹੜੇ ਤੀਰਥ ਨੂੰ ਮੁਖ ਰੱਖਿਆ ਹੈ ?

ਭਾਵੇਂ ਉਪਰਲੇ ਲੇਖ ਵਿਚ ਤੀਰਥਾਂ ਦੀ ਯਾਤਰਾ ਆਦਿਕ ਸ਼ੁਭ ਭਾਵਨਾ ਨਾਲ ਕਰਨੀ ਦਸੀ ਗਈ ਹੈ। ਪਰ

ਗੁਰੂ ਜੀ ਨੇ ਇਕ ਹੋਰ ਸਰੇਸ਼ਟ ਤੀਰਥ (ਇਸ ਤੀਰਥ ਤੋਂ ਹੋਰਨਾਂ ਤੀਰਥਾਂ ਦੀ ਨਖੇਧੀ ਨਹੀਂ ਸਮਝਣੀ ਚਾਹੀਦੀ) ਦਸਿਆ ਹੈ ਤੇ ਉਸ ਤੀਰਥ ਦਾ ਅਸ਼ਨਾਨ ਕਰਨਾ ਹੀ ਯਥਾਰਥ ਹੈ ਕਿਉਂਕਿ ਤੀਰਥਾਂ ਤੇ ਸ਼ਨਾਨ ਕਰ ਕੇ ਤੇ ਉਥੋਂ ਸਿਖਿਆ ਲੈ ਕੇ, ਜੋ ਕੁਛ ਪ੍ਰਾਪਤ ਕਰਨਾ ਹੈ, ਉਸ ਪ੍ਰਾਪਤੀ ਦਾ ਨਾਮ ਹੀ ਸਚਾ ਤੀਰਥ ਦਸ਼ਿਆ ਹੈ। ਯਾਨੇ ਸਤਿਗੁਰਾਂ ਦੇ ਚਰਨਾਂ ਦੀ ਸਚੀ ਪ੍ਰੀਤੀ ਹੀ ਸਰੇਸ਼ਟ ਤੀਰਥ ਹੈ। ਯਥਾ ਗੁਰਵਾਕ :-

ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
[ਵਾਰ ਮਾਝ ਪੰਨਾ ੧੪੦

ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥
[ਆਸਾ ਛੰਤ ਮ: ੧ ਪੰ: ੪੩੭

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
[ਧਨਾਸਰੀ ਛੰਤ ਮ: ੧ ਪੰਨਾ ੬੮੭

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
ਅਠ ਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥
[ਸੂਹੀ ਅਸਟਪਦੀਆ ਮ: ੩ ਪੰਨਾ ੬੫੩

ਤੀਰਥਿ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠ ਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਵਉਗੋ ॥
[ਰਾਮਕਲੀ ਬਾਣੀ ਨਾਮਦੇਵ ਜੀ ਕੀ ਪੰਨਾ ੯੭੩

ਅਠ ਸਠਿ ਤੀਰਥ ਜਹ ਸਾਧ ਪਗ ਧਰਹਿ ॥
ਤਹ ਬੈਕੁੰਠੁ ਜਹ ਨਾਮੁ ਉਚਰਹਿ ॥ [ਰਾਮਕਲੀ ਪੰ: ੮੯੦

ਗੰਗਾ ਜਲੁ ਗੋਬਿੰਦ ਨਾਮੁ ॥



ਜੋ ਸਿਮਰੈ ਤਿਸਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥
[ਭੈਰਉ ਮ: ੫ ਪੰਨਾ ੧੧੩੭

ਸੋ ਸਭ ਤੋਂ ਵਡਾ ਤੀਰਥ ਪਰਮੇਸ਼ਰ ਦਾ ਨਾਮ ਹੀ ਗੁਰੂ ਜੀ ਨੇ ਦਸਿਆ ਹੈ।

ਸਾਨੂੰ ਚਾਹੀਦਾ ਹੈ ਕਿ ਸ਼ੁਧ ਮਨ ਹੋ ਕੇ ਤੀਰਥਾਂ ਤੇ ਗੁਰਦਵਾਰਿਆਂ ਦੀ ਯਾਤਰਾ ਕਰੀਏ, ਤੇ ਉਥੇ ਸਾਧ ਸੰਗਤ ਵਿਚ ਜਾ ਕੇ ਨਾਮ ਦੀ ਪ੍ਰਾਪਤੀ ਕਰੀਏ, ਤਾਂ ਹੀ ਸਾਡਾ ਉਥੇ ਜਾਣਾ ਸਫਲ ਅਤੇ ਪਵਿਤਰ ਹੈ।

ਕਬਿਤ ॥

ਤੀਰਥ ਸਨਾਨ ਸਦਾ ਸੋਭਦੇ ਹੈਂ ਸਾਫ ਦਿਲ,
ਖੋਟੇ ਮਨ ਨਾਲ ਕੋਈ ਫੈਦਾ ਨਾ ਪੁਚਾਂਵਦੇ।
ਇਕ ਪਾਪ ਲਥਦਾ ਹੈ ਓਥੇ ਚਲ ਜਾਣੇ ਕਰ,
ਖੋਟੇ ਦਿਲ ਨਾਲ ਦੂਣੇ ਪਾਪ ਨੇ ਚੜ੍ਹਾਂਵਦੇ।
ਸ਼ਰਧਾ ਪ੍ਰੇਮ ਨਾਲ ਜਾਣਾ ਸਾਨੂੰ ਉਥੇ ਚੰਗਾ,
ਐਸੇ ਸ਼ਰਧਾਲੂ ਸਦਾ ਲਾਭ ਨੇ ਉਠਾਂਵਦੇ।
ਜੇਹੜੇ 'ਭਗਤ' ਕਰਦੇ ਹੈਂ ਭਗਤੀ ਪ੍ਰੇਮ ਨਾਲ,
ਨ੍ਹਾਇ ਸਚੇ ਤੀਰਥ ਤੇ ਮੁਕਤ ਹੋ ਜਾਂਵਦੇ।



# ਅਠਸਠਿ ਤੀਰਥ

ਉਪਰ ਲਿਖੇ ਅਨੁਸਾਰ ਤੀਰਥ ਉਹ ਜਗ੍ਹਾ ਹਨ, ਜਿਥੇ ਕਿਸੇ ਅਵਤਾਰ ਯਾ ਗੁਰੂ ਨੇ ਅਵਤਾਰ ਧਾਰਿਆ ਹੋਵੇ ਯਾ ਨਿਵਾਸ ਕੀਤਾ ਹੋਵੇ ਯਾ ਉਹਨਾਂ ਦਾ ਦੇਹਾਂਤ ਹੋਇਆ ਹੋਵੇ। ਸੋ ਹਿੰਦੂ ਮਤ ਅਨੁਸਾਰ ਅਠਸਠਿ ਤੀਰਥ ਹੀ ਸਭਨਾਂ ਤੋਂ ਮੁਖ ਗਿਣੇ ਗਏ ਹਨ (ਉਂਵ ਤਾਂ ਤੀਰਥ ਗਿਣਤੀ ਦੇ ਬਹੁਤ ਹਨ) ਸੋ ਅਠਾਹਠ ਤੀਰਥਾਂ ਦੀ ਗਿਣਤੀ ਅਥਵਾ ਨਾਮ ਇਸ ਪ੍ਰਕਾਰ ਹਨ :–

੧. ਕਸ਼ਮੀਰ ਮੰਡਲ (ਅਮਰ ਨਾਥ)

੨. ਕਟਾਖ (ਜ਼ਿਲਾ ਜੇਹਲਮ) ਪ੍ਰਸਿਧ ਨਾਮ (ਕਟਾਸ)।

੩. ਜਾਲੰਧਰ ਪੀਠ (ਜਿਸ ਵਿਚ ਜਵਾਲਾ ਮੁਖੀ ਕਾਂਗੜਾ ਭਵਾਲਸਰ ਪ੍ਰਸਿਧ ਹੈ)

੪. ਕੁਰਖੇਤਰ ਜਿਥੇ ਬੈਠ ਕੇ ਮਧੂਕੈਟਭ ਦਾ ਨਾਸ ਕੀਤਾ ਤੇ ਕੁਰੂ ਨੇ ਖੇਤਰ ਸਵਾਰਿਆ) ਜ਼ਿਲਾ ਕਰਨਾਲ।

੫. ਮਾਯਾ ਪੁਰੀ (ਜਿਸ ਦਾ ਪ੍ਰਸਿਧ ਨਾਮ ਹਰਿਦਵਾਰ ਹੈ) ਜ਼ਿਲਾ ਸਹਾਰਨ ਪੁਰ।

੬. ਦੇਵ ਪ੍ਰਯਾਗ

੭. ਗੰਗੋਤਰੀ (ਜਿਥੋਂ ਗੰਗਾ ਨਿਕਲਦੀ ਹੈ)

੮. ਕੇਦਾਰ ਨਾਥ

੯. ਬਦਰੀ ਨਾਥ (ਹਿਮਾਲਾ ਵਿਚ)

੧੦. ਨੰਦ ਪ੍ਰਯਾਗ

੧੧. ਕਨਵ ਪ੍ਰਯਾਗ

੧੨, ਆਦ ਬਦਰੀ

੧੩. ਸੰਭਲ ਪਿੰਡ (ਜਿਥੇ ਅਵਤਾਰ ਹੋਣਾ ਹੈ) ਮੁਰਾਦਾਬਾਦ।

੧੪. ਬ੍ਰਿਜ ਭੂਮੀ (ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਅਵਤਾਰ ਧਾਰਿਆ ਹੈ) ਜ਼ਿਲਾ ਮਥਰਾ (ਯੂ. ਪੀ.)

੧੫. ਨੈਮਿਖਾਰਣ ਸੂਤਕੀ ਗਦੀ

੧੬. ਬਿਠੂਰ (ਪ੍ਰਸਿਧ ਨਾਮ ਜਿਸ ਦਾ ਬ੍ਰਹਮਾਂ ਵਰਤ ਹੈ)

੧੭. ਪ੍ਰਯਾਗ ਰਾਜ।

੧੮. ਚਿਤ੍ਰ ਕੂਟ

੧੯. ਅਯੁਧਯਾ ਪੁਰੀ

੨੦, ਪੁਲਹਾਸ੍ਰਮ (ਰਿੜੀ ਪਿੰਡ ਵਿਚ)

੨੧. ਮੁਕਤਿ ਨਾਥ (ਜਿਥੋਂ ਸਾਲਗਰਾਮ ਨਿਕਲੇ)

੨੨. ਦਮੋਦਰ ਕੁੰਡ

੨੩. ਨੈਪਾਲ ਪਸੁਪਤਿ

੨੪. ਜਨਕ ਪੁਰ

੨੫. ਕਾਂਸ਼ੀ ਬਨਾਰਸ

੨੬. ਗੋਮਤੀ (ਗੰਗਾ ਦੇ ਨਾਲ ਨਦੀ ਹੈ)

੨੭. ਬਿਸਵਾ ਮਿਤਰ ਕਾ ਯਗਯਸਥਾਨ [ਬਖਤਸਰ ਪਿੰਡ ਵਿਚ]

੨੮. ਭਿਰਗੂ ਦਾ ਆਸ਼ਰਮ ਜਿਥੇ ਗੰਗਾ ਤੇ ਸਰਜੂ ਨਦੀ ਦਾ ਮਿਲਾਪ ਭੋਜ ਪੁਰ ਵਿਚ ਹੁੰਦਾ ਹੈ।

੨੯. ਜਿਥੇ ਸੋਂਨ ਭਦਰ ਦਾ ਮਿਲਾਪ ਗੰਗਾ ਦੇ ਨਾਲ ਸੇਰ ਪੁਰ ਵਿਚ ਹੁੰਦਾ ਹੈ।

੩੦. ਜਿਥੇ ਗੰਡਕੀ ਤੇ ਗੰਗਾ ਦਾ ਮਿਲਾਪ ਹਰੀ ਹਰਿਖੇਤਰ ਵਿਚ ਪਟਣੇ ਸਾਹਿਬ ਹੁੰਦਾ ਹੈ।

੩੧. ਗਯਾ

੩੨. ਕਾਮਾਖੀ ਪ੍ਰਸਿਧ ਨਾਮ ਕਾਮਖਯਾ ਕਾਵਰੂ ਦੇਸ ਵਿਚ।

੩੩. ਗੰਗਾ ਸਾਗਰ ਕਪਲ ਰਿਖੀ ਦਾ ਅਸਥਾਨ।

੩੪. ਬੈਤਰਣੀ ਨਦੀ ਗਯਾ ਦਾ ਵਿਚਲਾ ਸਥਾਨ ਜਾਂਝ ਪੁਰ ਵਿਚ।

੩੫. ਜਗਨ ਨਾਥ ਪੁਰੀ ਭੁਵਨੇਸ੍ਵਰ ਸਿਵ।

੩੬. ਆਦੀ ਕੂਰਮ ਜਿਥੇ ਕੱਛ ਅਵਤਾਰ ਹੋਇਆ ਹੈ।

੩੭. ਰਾਮਤੀਰਥ ਜ਼ਿਲਾ ਅੰਮ੍ਰਿਤਸਰ ਵਿਚ।

੩੮. ਪਦਮਨਾਭ।

੩੯. ਸ੍ਰੀ ਨਰਸਿੰਘ ਸਿੰਘਾਚਲ ਵਿਚ।

੪੦. ਪਾਦਗਯਾ ਗਯਾ ਕਾ ਪਦਮ ਸਥਾਨ ਹੈ।

੪੧. ਸਪਤ ਸਾਗਰ ਸੇਲੰਗੀ ਪਿੰਡ ਵਿਚ ਜਿਥੇ ਸਤਧਾਰਾ ਹੋ ਕੇ ਗੋਦਾਵਰੀ ਸਾਗਰ ਵਿਚ ਮਿਲੀ ਹੈ।

੪੨. ਬਸ਼ਿਸ਼ਟ ਨਗਰ [ਸੰਗਮ ਬੇਦੀ ਪਿੰਡ ਦੇ ਅੰਦਰ ਜਿਥੇ ਜਾਕੇ ਬਸ ਹੋ ਜਾਂਦੀ ਹੈ–ਸੰਗਮ ਸਮਾਪਤੀ]

੪੩. ਕ੍ਰਿਸ਼ਨਾ ਸਾਗਰ ਮਿਲਾਪ [ਮਛਲੀ ਬੰਦਰ ਦੇ ਨੇੜੇ।]

੪੪. ਪੰਨਾ ਨਰਸਿੰਘ ਆਧਾ [ਸ਼ਰਬਤ ਪੀਣੇ ਵਾਲਾ

ਦੇਵਤਾ)

੪੫. ਤੁੰਡੀਰ ਮੰਡਰ (ਜਿਥੇ ਸਠਾਂ ਯੋਜਨਾਂ ਵਿਚ ਭਗਵਾਨ ਦੇ ਅਸਥਾਨ ਅਵਤਾਰ ਧਾਰਨ ਵਾਲੀਆਂ ਜਗ੍ਹਾ ਹੈਨ)

੪੬. ਚੋਲ ਦੇਸ ਵਿਚ ਸ੍ਰੀ ਰੰਗਾਦਿਕ (ਬਤਾਲੀ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਧਾਰਨ ਦੇ ਸਥਾਨ ਹਨ ਜੋ ਕਿ ਕਰੀਬਨ ਪੈਂਤੀ ਯੋਜਨ ਵਿਚ ਹਨ)

੪੭. ਸੇਤੁ ਬੰਧ ਰਾਮੇਸ਼ੂਰ-ਜਿਥੇ ਕਿ ਲੰਕਾ ਨੂੰ ਜਾਣ ਲਗਿਆਂ ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਪੁਰ ਪੁਲ ਬੱਧਾ ਸੀ।

੪੮. ਪਾਂਡ ਦੇਸ ਵਿਚ ਕਰੀਬਨ ਅਠਾਰਾਂ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਸਥਾਨ ਹਨ ਜੋ ਕਿ ਪੰਜੀਆਂ ਯੋਜਨਾਂ (ਯੋਜਨ ਚਾਰ ਕੋਹ ਦਾ ਹੁੰਦਾ ਹੈ) ਵਿਚ ਹਨ।

੪੯. ਮਲਯਵਾਰ (ਮਾਲਾਬਾਰ) ਦੇਸ ਵਿਚ ਚੌਦਾਂ ਸਥਾਨਾਂ ਵਿਚ ਪਦਮਨਾਂ ਭਜਨਾਰਦ ਨਾਦਿ ਭਗਵਾਨ ਕੇ ਅਵਤਾਰ ਸਥਾਨ ਜੋ ਕਿ ਬਵੰਜਾ ਯੋਜਨਾਂ ਵਿਚ ਹਨ।

੫੦. ਕਿਸਕੰਧਾ (ਬਾਲੀ ਕੀ ਰਾਜਧਾਨੀ)

੫੧. ਪੰਡਰਪੁਰ ਬਿਠਲ ਕਾ ਅਸਥਾਨ (ਪੁੰਡਰੀਕ ਭਗਤ ਨੇ ਕ੍ਰਿਸ਼ਨ ਜੀ ਦਾ ਨਾਮ ਬੀਠਲ ਰਖ ਲਿਆ ਸੀ) ਇਸੀ ਵਾਸਤੇ ਲੋਕਕ ਪ੍ਰਸਿੱਧ ਨਾਮ ਸੁਣਕੇ, ਸ੍ਰੀ ਨਾਮ ਦੇਵ ਜੀ ਨੇ ਵੀ ਬਾਣੀ ਵਿਚ ਇਹੋ ਨਾਮ ਉਚਾਰਣ ਕੀਤਾ। ਯਥਾ :-

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥
[ਗੋਂਡ ਨਾਮਦੇਵ ਜੀ ਪੰ: ੮੭੪

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥

ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥
[ਆਸਾ ਸ੍ਰੀ ਨਾਮਦੇਵ ਜੀ ਪੰ: ੪੮੫

੫੨. ਪੰਚਬਟੀ–ਜਿਥੇ ਸ੍ਰੀ ਰਾਮ ਚੰਦਰ ਜੀ ਨੇ ਸੂਪਨਖਾਂ ਦਾ ਨੱਕ ਵੱਢਿਆ ਸੀ।

੫੩. ਤ੍ਰਯੰਬਕ ਜਯੋਤੀ–ਜੇਹੜਾ ਕਿ ਲਿੰਗੋ ਕਾ ਰਾਜਾ ਹੈ ਜਿਥੋਂ ਗੁਦਾਵਰੀ ਨਿਕਲੀ ਹੈ।

੫੪. ਤਾਪੀ ਨਦੀ ਦਾ ਸਾਗਰ ਵਿਚ ਮਿਲਾਪ ਡੁਮਸ ਗਰਾਮ ਵਿਚ।

੫੫. ਨਰਬਦਾ ਨਦੀ ਦਾ ਸਮੁੰਦਰ ਮੇਂ ਮਿਲਾਪ ਲਭਾਰਾ ਪਿੰਡ ਵਿਚ।

੫੬. ਪ੍ਰਭਾਸ ਖੇਤ੍ਰ (ਜਿਸ ਦਾ ਕਿ ਅਠਤਾਲੀ ਕੋਹਾਂ ਵਿਚ ਵਿਸਥਾਰ ਹੈ)

੫੭. ਸੁਦਾਮਾ ਪੁਰੀ (ਜੋ ਕਿ ਸੁਦਾਮਾ ਭਗਤ ਦੀ ਜਗ੍ਹਾ ਹੈ)

੫੮. ਮਾਧਵ ਪੁਰ

੫੯. ਗੋਮਤੀ ਦਾ ਸਮੁੰਦਰ ਵਿਚ ਮਿਲਾਪ (ਜਿਥੇ ਦੁਵਾਰਕਾ ਡੁਬੀ ਸੀ)

੬੦. ਬੇਟ ਦੁਵਾਰਕਾ ਰਮਣਕ ਦੀਪ (ਜਿਥੇ ਪੀਪਾ ਭਗਤ ਜੀ ਨੇ ਛਾਲ ਮਾਰੀ ਸੀ)

੬੧. ਨਾਰਾਯਣ ਸਰੋਵਰ ਕਛ ਦੇਸ ਵਿਚ ਕੂਟੇਸ੍ਵਰ ਮਹਾਂ ਦੇਵ

੬੨. ਰੈਵਤਗਿਰ (ਪ੍ਰਸਿੱਧ ਨਾਮ ਗਿਰਨਾਰ ਪਰਬਤ)

੬੩. ਬਿੰਦੂਸਰ ਸਿਧ ਪੁਰ ਗਰਾਮ ਵਿਚ

੬੪. ਪੁਸ਼ਕਰ ਤੀਰਥ

੬੫. ਲੋਹਾਗਰ

੬੬. ਉਜੈਨ ੬੭. ਓਅੰਕਾਰ

੬੮ ਹਿੰਗਲਾਜ [ਗੁਰਮਤ ਨਿਰਣਯ ਸਾਗਰ

ਇਹ ਅਠਾਹਠ ਤੀਰਥ ਹਨ ਇਹਨਾਂ ਤੋਂ ਬਿਨਾਂ ਹੋਰ ਵੀ ਹਿੰਦੂ ਮਤ ਵਿਚ ਬਹੁਤ ਸਾਰੇ ਤੀਰਥ ਹਨ ਜਿਨ੍ਹਾਂ ਤੇ ਪੁਜ ਕੇ ਆਮ ਲੋਕ ਇਸ਼ਨਾਨ ਤੇ ਯਾਤਰਾ ਕਰਦੇ ਹਨ, ਪਰ ਗੁਰੂ ਮਤ ਵਿਚ ਅਠਾਹਠ ਤੀਰਥ ਓਥੇ ਦਸੇ ਹਨ, ਜਿਥੇ ਵਾਹਿਗੁਰੂ ਦੇ ਪਿਆਰਿਆਂ ਦਾ ਨਿਵਾਸ ਹੋਵੇ, (ਚਾਹੇ ਉਹ ਤੀਰਥਾਂ ਤੇ ਨਿਵਾਸ ਕਰਦੇ ਹੋਣ ਤੇ ਚਾਹੇ ਉਹ ਆਪਣੇ ਘਰ ਹੀ ਨਿਵਾਸ ਕਰਦੇ ਹੋਣ) ਯਥਾ ਗੁਰਵਾਕ :-

ਅਠ ਸਠਿ ਤੀਰਥ ਜਹ ਸਾਧ ਪਗ ਧਰਹਿ ॥
ਤਹ ਬੈਕੁੰਠੁ ਜਹ ਨਾਮੁ ਉਚਰਹਿ ॥ [ਰਾਮਕਲੀ ਮ: ੫ ਪੰ: ੮੯੦

ਜਿਥੇ ਵਾਹਿਗੁਰੂ ਦੇ ਪਿਆਰੇ ਚਰਨ ਧਰਨ ਉਹੋ ਜਗ੍ਹਾ ਪੂਜਨੀਕ ਤੇ ਤੀਰਥ ਰੂਪ ਹੈ, ਕਿਉਂਕਿ ਜੋ ਤੀਰਥ ਹਨ, ਉਹ ਭੀ ਤਾਂ ਪਰਮੇਸ਼ਰ ਦੇ ਪਿਆਰਿਆਂ ਯਾਂ ਅਵਤਾਰਾਂ ਦੇ ਨਿਵਾਸ ਅਸਥਾਨ ਹੋਣ ਕਰ ਕੇ ਹੀ ਪੂਜਨੀਕ ਤੇ ਪਵਿੱਤਰ ਹਨ, ਬਲਕਿ ਗੁਰੂ ਜੀ ਦਸਦੇ ਹਨ ਕਿ ਜੇਹੜੀ ਜੀਵਾਂ ਅਨਾਥਾਂ ਤੇ ਦਯਾ ਕਰਨੀ ਹੈ ਓਹੋ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਆਦਿਕ ਦਾ ਫਲ ਦੇਣ ਵਾਲੀ ਹੈ। ਯਥਾ ਗੁਰਵਾਕ :-

ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
[ਬਾਰਹਮਾਹ ਮਾਝ ਮ: ੫ ਪੰਨਾ ੧੩੬

ਸ੍ਰੀ ਵਾਗਿਰੂ ਨਾਮ ਜਪਣ ਦਾ ਮਹਾਤਮ ਅਠਾਹਠ ਤੀਰਥਾਂ ਤੋਂ ਵੀ ਵਿਸ਼ੇਸ਼ ਹੈ ਜੈਸੇ ਭਾਈ ਗੁਰਦਾਸ ਜੀ ਦਸਦੇ ਹਨ-

ਜੈਸੇ ਅਠਸਠ ਤੀਰਥ ਪਰਸ ਕੀਏ ਜੁਗ ਚਾਰ
ਚੜ੍ਹਿਓ ਕੈਲਾਸ ਰਹਿਓ ॥ ਜੈਸੇ ਉਰਧ ਮੁਖੀ
ਕੁਰਛੇਤ੍ਰ ਮੈਂ ਬੈਸੰਤਰ ਮੈਂ ਤਨ ਦਾਹ ਦਇਓ ॥
ਜੈਸੇ ਲਾਖ ਬੇਰ ਕੁਰਛੇਤ੍ਰ ਮੈਂ ਅਸਮੇਧ ਜਗ
ਅਭੰਗ ਠਇਓ ॥ ਫੁਨ ਅੰਮ੍ਰਿਤ ਨਾਮ ਵਿਸ਼ੇਸ਼
ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥

[ਕਬਿਤ ਭਾਈ ਗੁਰਦਾਸ ਜੀ

ਇਸ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਸਭ ਤੋਂ ਵਡਾ ਨਾਮ ਤੇ ਸਭ ਤੋਂ ਵਡਾ ਤੀਰਥ ਵਾਹਿਗੁਰੂ ਦਾ ਨਾਮ ਦਸਿਆ ਹੈ।

ਇਸ ਵਾਸਤੇ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਵਸਦਾ ਹੈ ਉਹ ਪੁਰਸ਼ ਸਦਾ ਹੀ ਅਠਾਹਠ ਤੀਰਥਾਂ ਦੇ ਇਸ਼ਨਾਨੀਂ ਹਨ, ਤੇ ਜੇਹੜੇ ਪੁਰਸ਼ ਤੀਰਥਾਂ ਤੇ ਜਾ ਕੇ ਵੀ ਦਿਲੋਂ ਕਪਟ ਨਹੀਂ ਤਿਆਗਦੇ, ਹਿਰਦਾ ਸ਼ੁਧ ਨਹੀਂ ਕਰਦੇ, ਉਹਨਾਂ ਦਾ ਤੀਰਥਾਂ ਤੇ ਜਾਣਾ ਤੇ ਨ੍ਹਾਉਣਾ ਨਿਸਫਲ ਹਨ। ਯਥਾ ਗੁਰਵਾਕ-

ਹ੍ਰਿਦੈ ਕਪਟੁ ਮੁਖ ਗਿਆਨੀ ॥
ਝੂਠੇ ਕਹਾ ਬਿਲੋਵਸਿ ਪਾਨੀ ॥੧॥

ਕਾਂਇਆ ਮਾਂਜਸਿ ਕਉਨ ਗੁਨਾਂ ॥
ਜਉ ਘਟ ਭੀਤਰਿ ਹੈ ਮਲਨਾਂ ॥੧॥ਰਹਾਉ॥

ਲਉਕੀ ਅਠਸਠਿ ਤੀਰਥ ਨ੍ਹਾਈ ॥
ਕਉਰਾਪਨੁ ਤਊ ਨ ਜਾਈ ॥੨॥

ਕਹਿ ਕਬੀਰ ਬੀਚਾਰੀ ॥
ਭਵ ਸਾਗਰੁ ਤਾਰਿ ਮੁਰਾਰੀ ॥ ੩ ॥
[ਸੋਰਠਿ ਬਾਣੀ ਸ੍ਰੀ ਕਬੀਰ ਜੀ ਪੰਨਾ ੬੫੬

ਸੋ ਤੀਰਥਾਂ ਤੇ ਨ੍ਹਾਉਣਾ ਅਥਵਾ ਦਰਸ਼ਨ ਕਰਨਾ ਇਹੋ ਹੀ ਹੈ, ਕਿ ਸਾਧ ਸੰਗਤ ਵਿਚ ਜਾ ਕੇ (ਜੇ ਕਿਸੇ ਤੀਰਥ ਤੇ ਜਾਵੇ ਤਾਂ ਉਥੇ ਵੀ, ਜੇ ਘਰ ਹੈ ਤਾਂ ਉਥੇ ਵੀ) ਵਾਹਿਗੁਰੂ ਨਾਮ ਨੂੰ ਸੁਣੇ, ਤੇ ਮਨ ਵਿਚ ਜਪਦਾ ਹੋਇਆ ਸਦਾ ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਵਸਾਵੇ, ਇਹੋ ਹੀ ਅਠਾਹਠ ਤੀਰਥਾਂ ਦਾ ਸਰੇਸ਼ਟ ਯਾਤਰਾ ਹੈ, ਤੇ ਇਸੀ ਤਰ੍ਹਾਂ ਕਰਨ ਨਾਲ ਹਰ ਇਕ ਪ੍ਰਾਣੀ ਮਾਤ੍ਰ ਲਾਭ ਉਠਾ ਸਕਦਾ ਹੈ ਤੇ ਉਠਾਉਣਾ ਚਾਹੀਦਾ ਹੈ।

ਕਬਿੱਤ

ਤੀਰਥ ਇਸ਼ਨਾਨ ਤਾਹੀਏਂ ਸੋਭਦਾ ਹੈ ਮੇਰੇ ਭਾਈ,
ਸ਼ਰਧਾ ਪ੍ਰੇਮ, ਰਿਦਾ, ਸੁੱਧ ਜਬ ਹੋਂਵਦਾ।
ਹੋਂਵਦਾ ਹੈ ਸ਼ੁਧ ਮਨ ਸੇਵਾ ਆਦਿ ਕਰਕੇ ਤੇ,
ਨਾਮ ਦਾਨ ਲੈ ਕੇ ਦੁਖ ਜਗਤ ਦੇ ਖੋਂਵਦਾ।
ਖੋਂਵਦਾ ਮਨੁਖ ਖੋਟੇ ਦਿਲ ਵਾਲਾ ਸਭ ਕੁਛ,
ਤੂੰਬੀ ਵਾਂਗ ਦਿਲ ਦੀ ਕੁੜੱਤਨ ਨਾ ਧੋਂਵਦਾ।
ਧੋਂਵਦਾ ਸੋ ਮੈਲ ਜੇਹੜਾ ਜਪੇ ਹਰਿ ਨਾਮ ਤਾਈਂ,
ਕਰਤ "ਭਗਤ" ਮਜਨ ਅਠਸਠਿ ਹੋਂਵਦਾ।



# ਚਾਰ ਖਾਣੀਆਂ

ਸ੍ਰਿਸ਼ਟੀ ਦੀ ਰਚਨਾ ਕਰਤਾਰ ਨੇ ਬੜੇ ਨਿਰਾਲੇ ਤੇ ਅਸਚਰਜ ਢੰਗ ਨਾਲ ਕੀਤੀ ਹੈ ਤੇ ਇਸ ਰਚਨਾ (ਅਰਥਾਤ ਜਿਨ੍ਹਾਂ ਜਿਨ੍ਹਾਂ ਹਿਸਿਆਂ) ਵਿਚੋਂ ਚੀਜ਼ਾਂ ਅਥਵਾ ਜੀਵ ਜੰਤੂ ਪੈਦਾ ਹੁੰਦੇ ਹਨ। ਉਨ੍ਹਾਂ ਦਾ ਨਾਮ ਖਾਣੀਆਂ ਹੈ। ਜੈਸੇ ਸੋਨੇ ਚਾਂਦੀ ਤੇ ਸਿਕੇ ਦੇ ਨਿਕਲਣ ਵਾਲੇ ਥਾਵਾਂ ਨੂੰ ਵੀ ਪੰਜਾਬੀ ਵਿਚ ਖਾਨ (ਕਾਨ) ਆਖਦੇ ਹਨ। ਸੋ ਖਾਣੀਆਂ ਗਿਣਤੀ ਵਿਚ ਚਾਰ ਹਨ:- ਅੰਡਜ, ਜੇਰਜ, ਸੇਤਜ, ਉਤਭੁਜ।

੧. ਅੰਡਜ-ਜੋ ਚੀਜ਼ਾਂ ਆਂਡਿਆਂ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਪੰਖੀ ਤੇ ਸਰਪ ਆਦਿਕ ਉਸ ਨੂੰ ਅੰਡਜ ਖਾਣੀ ਆਖਦੇ ਹਨ।

੨. ਜੇਰਜ-ਜੋ ਚੀਜ਼ਾਂ ਜੇਰ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਮਨੁਖ ਤੇ ਪਸੂ ਆਦਿਕ ਉਸ ਨੂੰ ਜੇਰਜ ਖਾਣੀ ਆਖਦੇ ਹਨ।

੩. ਸੇਤਜ-ਜੋ ਚੀਜ਼ਾਂ ਮੁੜ੍ਹਕੇ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਜੂੰਆਂ ਆਦਿਕ ਉਸ ਨੂੰ ਸੇਤਜ ਆਖਦੇ ਹਨ।

੪. ਉਤਭੁਜ-ਜੋ ਚੀਜ਼ਾਂ ਧਰਤੀ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਬਨਾਸਪਤੀ (ਰੁਖ) ਤੇ ਅਨਾਜ ਆਦਿਕ ਉਸ ਨੂੰ ਉਤਭੁਜ ਖਾਣੀ ਆਖਦੇ ਹਨ।

ਜੇਕਰ ਚੰਗੀ ਤਰ੍ਹਾਂ ਖਿਆਲ ਕੀਤਾ ਜਾਵੇ ਤਾਂ ਉਤਭੁਜ ਖਾਣੀ ਦੀਆਂ ਚੀਜ਼ਾਂ ਹੀ ਸਭ ਲੋਕਾਂ ਦੀ ਵਰਤਣ ਵਿਚ

ਆਉਂਦੀਆਂ ਹਨ, ਇਸੀ ਵਾਸਤੇ ਗੁਰੂ ਜੀ ਨੇ ਧਰਤੀ ਦੀ ਬਾਬਤ ਬਾਣੀ ਵਿਚ ਇਸ ਪ੍ਰਕਾਰ ਲਿਖਿਆ ਹੈ। ਯਥਾ:-

ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥

[ਵਾਰ ਮਾਝ ਮ: ੧ ਪੰਨਾ ੧੫੦

ਸੋ ਉਤਭੁਜ ਖਾਣੀ ਦਾ ਬੜਾ ਵਿਸਥਾਰ ਹੈ।

ਸੋ ਇਹ ਚਾਰ ਖਾਣੀਆਂ ਹਨ, ਜਿਨ੍ਹਾਂ ਦੀ ਬਾਬਤ ਸਤਿਗੁਰਾਂ ਨੇ ਸੋਦਰ (ਰਹਿਰਾਸ) ਵਿਚ ਲਿਖਿਆ ਹੈ:-

ਗਾਵਨਿ ਤੁਧਨੋ ਖਾਣੀ ਚਾਰੇ ॥ [ਰਹਿਰਾਸ ਪੰ: ੮

ਅਥਵਾ-ਅੰਡਜ ਜੇਰਜ ਸੇਤਜ ਕੀਨੀ ॥

ਉਤਭੁਜ ਖਾਨ ਬਹੁਰ ਰਚ ਦੀਨੀ ॥ [ਰਹਿਰਾਸ

ਸੋ ਏਨ੍ਹਾਂ ਚਵਾਂ ਦੇ ਲਿਖਣ ਤੋਂ ਭਾਵ ਸਾਰੀ ਸ੍ਰਿਸ਼ਟੀ ਹੈ, ਕਿਉਂਕਿ ਚਵਾਂ ਦੇ ਖਾਣੀਆਂ ਅੰਦਰ ਸਾਰੀ ਸ੍ਰਿਸ਼ਟੀ ਆ ਜਾਂਦੀ ਹੈ, ਸਾਰੀ ਸ੍ਰਿਸ਼ਟੀ ਹੀ ਉਸ ਵਾਹਿਗੁਰੂ ਦੀ ਸਿਫਤ ਕਰਦੀ ਹੈ ਤੇ ਉਹ ਸਭਨਾਂ ਜੀਆਂ ਨੂੰ ਆਪ ਹੀ ਸੰਭਾਲ ਰਿਹਾ ਹੈ। ਯਥਾ ਗੁਰਵਾਕ:-

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥

[ਆਸਾ ਦੀ ਵਾਰ ਮ: ੧ ਪੰ: ੪੬੭

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ, ਅਥਵਾ



ਸਿਖਿਆ ਮਿਲਦੀ ਹੈ ਕਿ ਵਾਹਿਗੁਰੂ ਸਭਨਾਂ ਜੀਵਾਂ ਨੂੰ ਪਾਲ ਰਿਹਾ ਹੈ ਤੇ ਰੁਖ ਦਰਖਤ ਅਸਥਾਵਰ ਚੀਜ਼ਾਂ ਵੀ ਸਾਡੇ ਵਰਗੀਆਂ ਜੂਨਾਂ ਹਨ, ਕਿਉਂਕਿ ਸਾਨੂੰ ਮਾਨਸ ਜਨਮ ਵਿਚ ਹੀ ਪਤਾ ਲਗਦਾ ਹੈ ਕਿ ਅਸੀਂ ਵੀ ਉਨ੍ਹਾਂ ਜੂਨਾਂ ਵਿਚੋਂ ਫਿਰਦੇ ਆਏ ਹਾਂ। ਜੈਸੇ ਗੁਰਵਾਕ ਹੈ:—

ਅਸਥਾਵਰ ਜੰਗਮ ਕੀਟ ਪਤੰਗਾ ॥
ਅਨਿਕ ਜਨਮ ਕੀਏ ਬਹੁ ਰੰਗਾ ॥ ੧ ॥
ਐਸੇ ਘਰਿ ਹਮ ਬਹੁਤੁ ਬਸਾਏ ॥
ਜਬ ਹਮ ਰਾਮ ਗਰਭ ਹੋਇ ਆਏ ॥ [ਗੁ: ਕਬੀਰ ਜੀ ਪੰ: ੩੨੫

ਹੁਣ ਜੇ ਅਸਾਂ ਸਰੇਸ਼ਟ ਕਰਮ ਨਾ ਕੀਤੇ ਤਾਂ ਫੇਰ ਉਹਨਾਂ ਜੂਨਾਂ ਵਿਚ ਹੀ ਭਟਕਦੇ ਫਿਰਾਂਗਾ।

ਸੋ ਸਾਨੂੰ ਚਾਹੀਦਾ ਹੈ ਕਿ ਭਗਤੀ ਕਰਕੇ ਮਾਨਸ ਜਨਮ ਦਾ ਲਾਭ ਖੱਟੀਏ ਤੇ ਉਸ ਵਾਹਿਗੁਰੂ ਦਾ ਸਿਮਰਨ ਕਰਦੇ ਹੋਏ ਉਸ ਦੇ ਚਰਨਾਂ ਨਾਲ ਅਭੇਦ ਹੋਈਏ।

ਬੈਂਤ ॥

ਚਾਰ ਖਾਣੀਆਂ ਸਾਜੀਆਂ ਆਪ ਕਰਤੇ,
ਜੀਅ ਜੰਤ ਬੇਅੰਤ ਉਪਾ ਦਿਤੇ।
ਸਿਰ ਸਿਰ ਕਰਮ ਸਭਨਾਂ ਸੰਦੇ ਲਿਖ ਦਿਤੇ,
ਧੰਦੇ ਆਪੋ ਹੀ ਆਪਣੇ ਲਾ ਦਿਤੇ।
ਕਈਆਂ ਬਖਸ਼ਿਆ ਆਪਣਾ ਨਾਮ ਸੁਚਾ,
ਭਗਤੀ ਕਰਨ ਵਿਚ ਸਦਾ ਲਗਾ ਦਿਤੇ।
'ਭਗਤ' ਕਰਨ ਵਾਲੇ ਸਮਝੋ ਪੁਰਸ਼ ਚੰਗੇ,
ਪਾਰ ਵਾਹਿਗੁਰੂ ਆਪ ਲੰਘਾ ਦਿਤੇ।

# ਪੰਜ ਨਿਮਾਜ਼ਾਂ

ਮੁਸਲਮਾਨ ਜਿਸ ਵਕਤ ਮਸੀਤ ਵਿਚ ਜਾ ਕੇ ਆਪਣੀ ਸ਼ਰ੍ਹਾ ਮੂਜਬ ਬੰਦਗੀ ਕਰਦੇ ਹਨ, ਉਸ ਦਾ ਨਾਮ ਨਿਮਾਜ਼ ਹੈ।

ਨਿਮਾਜ਼ਾਂ ਕੁਲ ਪੰਜ ਹਨ, ਜਿਨ੍ਹਾਂ ਦੇ ਏਹ ਨਾਮ ਹਨ :-

੧--ਫਜ਼ਰ ਦੀ (ਅੰਮ੍ਰਿਤ ਵੇਲੇ)

੨–ਜ਼ੁਹਰ ਦੀ (ਦੁਪਹਿਰ ਪਿਛੋਂ)

੩–ਅਸਰ ਦੀ (ਚਾਰ ਘੜੀ ਦਿਨ ਰਹਿੰਦੇ)

੪–ਮਗਰਬੀ (ਦਿਨ ਛਿਪਣ ਵੇਲੇ)

੫–ਇਸ਼ਾਕੀ (ਚਾਰ ਘੜੀ ਰਾਤ ਗਈ)

ਕੁਰਾਨ ਸ਼ਰੀਫ ਵਿਚ ਬੰਦਗੀ ਕਰਨ (ਨਿਮਾਜ਼ ਪੜ੍ਹਨ) ਲਈ ਗੁਸਲ (ਇਸ਼ਨਾਨ ਦੀ ਪਵਿੱਤ੍ਰਤਾ) ਆਦਿਕ ਕਰਕੇ ਨਿਮਾਜ਼ ਪੜ੍ਹਨ ਦਾ ਹੁਕਮ ਦਿਤਾ ਹੈ ਤੇ ਪੰਜਾਂ ਨਿਮਾਜ਼ਾਂ ਦੇ ਪੰਜੇ ਵਕਤ ਉਪਰ ਲਿਖੇ ਅਨੁਸਾਰ ਦਸੇ ਹਨ।

## ਗੁਸਲ ਕਰਨ ਦਾ ਤਰੀਕਾ

ਨਿਮਾਜ਼ੀ ਪਹਿਲੇ ਇਸ ਪ੍ਰਕਾਰ ਵੁਜ਼ੂ ਕਰੇ, ਪਹਿਲੇ ਬਿਸਮਿਲਾ ਕਹੇ, ਦੂਜੇ ਨਿਮਾਜ਼ ਪੜ੍ਹਨੇ ਦੀ ਨੀਯਤ ਕਰੇ, ਤੀਜੇ ਹਥ ਧੋਵੇ, ਚੌਥੇ ਮੂੰਹ ਧੋਵੇ, ਪੰਜਵੇਂ ਛੋਟੀ ਉਂਗਲੀ ਸੇ ਤੀਨ ਦਫੇ ਨਕ ਸਾਫ ਕਰੇ, ਛੇਵੇਂ ਅੰਗੂਠੇ ਕੇ ਪਾਸ ਕੀ ਉਂਗਲੀ ਸੇ ਦੰਦ ਸਾਫ ਕਰੇ, ਸਤਵੇਂ ਤਿੰਨ ਵਾਰ ਪਾਣੀ ਦਾ ਬੁਕ ਭਰ ਕੇ ਸਿਰ ਦੇ ਵਾਲਾਂ ਤੋਂ ਲੈ ਕੇ ਠੋਡੀ ਦੇ ਵਾਲਾਂ ਤਕ ਦੂਹਾਂ ਹਥਾਂ

ਨਾਲ ਧੋਵੇ। ਅਠਵੇਂ ਹਥਾਂ, ਦੋ ਬਾਂਹ ਦੀਆਂ ਅਰਕਾਂ ਤਕ ਧੋਵੇ, ਸਾਥ ਹੀ ਮੂੰਹ ਤੋਂ ਰਬ ਦਾ ਨਾਮ ਲਵੇ। ਇਤਿਆਦਿਕ ਕੰਮ ਕਰਨੇ ਸੇ ਪੂਰਾ ਵੁਜ਼ੂ ਹੁੰਦਾ ਹੈ। ਵੁਜ਼ੂ ਕਰਕੇ ਆਦਮੀ ਨਿਮਾਜ਼ ਪੜ੍ਹਨ ਦੇ ਯੋਗ ਹੁੰਦਾ ਹੈ। ਪਹਿਲੇ ਸਵੇਰ ਦੀ ਨਿਮਾਜ਼ ਪੜ੍ਹੇ।

## ਨਿਮਾਜ਼ ਪੜ੍ਹਨ ਦੀ ਮਰਯਾਦਾ

ਪਹਿਲੇ ਵੁਜ਼ੂ ਕਰਕੇ ਕਪੜਾ ਯਾਂ ਸਫ (ਮੁਸੱਲਾ) ਆਦਿਕ ਵਿਛਾਕੇ ਮਕੇ ਦੀ ਤਰਫ ਮੁਖ ਕਰਕੇ ਖੜਾ ਹੋਵੇ, ਕੰਨਾਂ ਤੇ ਹਥ ਰਖ ਕੇ ਪਿਛੇ ਨਾਭੀ ਮੇਂ ਦੋਵੇਂ ਹਥ ਇਕੱਠੇ ਕਰਕੇ ਅਲਹਮਦ ਪੜ੍ਹ ਕਰ, ਇਕ ਫਰਜ਼ ਦੀ ਰਕਾਤ ਪੜ੍ਹਕੇ ਝੁਕਕੇ ਗੋਡਿਓਂ ਪੈ ਹਾਥ ਰਖ ਕੇ ਰਕਾਤ ਪੂਰੀ ਹੋਈ, ਪਿਛੋਂ ਜ਼ਮੀਨ ਉਤੇ ਮਥਾ ਟੇਕੇ। ਹਰ ਇਕ ਵਕਤ ਦੀ ਨਮਾਜ਼ ਮੇਂ ਹਰ ਰਕਾਤੋਂ ਵਿਚ ਇਸ ਤਰ੍ਹਾਂ ਕਰਦਾ ਹੋਇਆ ਨਿਮਾਜ਼ ਪੜ੍ਹੇ।

ਪਹਿਲੀ ਨਿਮਾਜ਼ ਸਵੇਰ ਦੀ–ਇਸ ਵਿਚ ਚਾਰ ਰਕਾਤੀ ਹਨ, ਦੋ ਸੁੰਨਤ ਕੀ ਫਰਜ਼ ਕੀ, ਸੂਰਜ ਚੜ੍ਹਨ ਤੋਂ ਪਹਿਲਾਂ ਇਸ ਨਿਮਾਜ਼ ਦਾ ਵਕਤ ਹੈ।

ਦੂਜੀ ਜੁਹਰ ਦੀ–ਦੁਪਹਿਰ ਵੇਲੇ ਦੀ ਇਸ ਵਿਚ ਬਾਰਾਂ ਰਕਾਤਾਂ ਹਨ, ਚਾਰ ਪਹਿਲੇ ਸੁੰਨਤ ਚਾਰ ਫਜਰ ਦੋ ਫੇਰ ਸੁੰਨਤ, ਦੋ ਨਫਲ, ਦੁਪਹਿਰ ਤੋਂ ਲੈ ਕੇ ਪੰਜ ਘੜੀ ਦਿਨ ਰਹਿੰਦੇ ਤਕ ਇਸ ਦੇ ਪੜ੍ਹਨ ਦਾ ਵਕਤ ਹੈ।

ਤੀਸਰੀ ਅਸਰ ਕੀ–ਇਸ ਵਿਚ ਚਾਰ ਰਕਾਤਾਂ ਹਨ, ਚਾਰੋਂ ਫਜਰ ਕੀਆਂ ਹਨ, ਪੰਜ ਘੜੀ ਦਿਨ ਰਹਿੰਦੇ ਮੇਂ ਲੈ ਕੇ ਸੂਰਜ ਅਸਤ ਹੋਣ ਤਕ ਇਸ ਦਾ ਵਕਤ ਹੈ।

ਚੌਥੀ ਮਗਰਬੀ–ਸਾਯੰਕਾਲ ਕੀ ਇਸ ਵਿਚ ਸਤ ਰਕਾਤਾਂ ਹਨ, ਤੀਨ ਫਜਰ ਕੀ ਦੋ ਸੁੰਨਤ ਕੀ ਦੋ ਨਫਲ ਕੀ, ਦਿਨ ਅਸਤ ਸੇ ਲੇਕਰ ਜਦ ਤਕ ਅਕਾਸ਼ ਵਿਚ ਲਾਲੀ ਰਹੇ ਓਦੋਂ ਤਕ ਇਸ ਦਾ ਵਕਤ ਹੈ।

ਪੰਜਵੀਂ ਇਸ਼ਾਕੀ–ਇਸ ਵਿਚ ਆਪਣੀਆਂ ਬਾਰਾਂ ਰਕਾਤਾਂ ਹਨ ਚਾਰ ਘੜੀ ਰਾਤ ਗੁਜ਼ਰ ਗਈ ਤੋਂ ਇਸ ਦਾ ਵਕਤ ਹੁੰਦਾ ਹੈ ।

ਇਨ੍ਹਾਂ ਪੰਜਾਂ ਤੋਂ ਬਿਨਾਂ ਇਕ ਛੇਵੀਂ ਨਿਮਾਜ਼ ਹੋਰ ਭੀ ਹੈ, ਜੋ ਇਸ ਪੰਜਵੀਂ ਦੇ ਸਾਥ ਮਿਲਾਕੇ ਪੜ੍ਹੀ ਜਾਂਦੀ ਹੈ, ਅਰ ਇਸ ਵਿਚ ਪੰਜ ਰਕਾਤਾਂ ਹਨ, ਸੋ ਬਾਰਾਂ ਪੰਜਵੀਂ ਦੀਆਂ ਤੇ ਪੰਜ ਛੇਵੀਂ ਦੀਆਂ ਕੁਲ ਸਤਾਰਾਂ ਰਕਾਤਾਂ ਹਨ । ਚਾਰ ਪਹਿਲੇ ਸੁੰਨਤ ਕੀ, ਚਾਰ ਫਜ਼ਰ ਕੀ, ਦੋ ਫੇਰ ਸੁੰਨਤ ਕੀ, ਦੋ ਨਫਲ ਕੀ, ਤਿੰਨ ਬਰਸਰ ਨਿਮਾਜ਼ ਦੀ ਫਜ਼ਰ ਕੀ, ਦੋ ਨਫਲ ਦੀ, ਇਤਿਆਦਿਕ ਰਕਾਤਾਂ ਹਨ, ਤਿੰਨ ਘੜੀ ਰਾਤ ਗਈ ਤੋਂ ਲੈ ਕੇ ਚਾਰ ਘੜੀ ਰਾਤ ਤਕ ਇਸ ਦਾ ਵਕਤ ਹੈ।

## "ਏਹ ਨਿਮਾਜ਼ਾਂ ਕਿਥੋਂ ਤੁਰੀਆਂ ਤੇ ਕਿਨ ਕਿਨ ਪਹਿਲੋਂ ਪੜ੍ਹੀਆਂ ?"

ਬਸ਼ਰ ਕੀ ਛੇਵੀਂ ਨਿਮਾਜ਼ ਮੁਹੰਮਦ ਸਾਹਿਬ ਨੇ ਪੈਗੰਬਰੀ ਦਾ ਖਿਤਾਬ ਮਿਲਨ ਸਮੇਂ ਸਵਾ ਪਹਿਰ ਰਾਤ ਰਹਿੰਦੀ ਪੜ੍ਹੀ ਸੀ। ਬਾਕੀ ਪੰਜ (ਜੋ ਆਮ ਮਸ਼ਹੂਰ ਹਨ) ਪੰਜ ਪੈਗੰਬਰੋਂ ਨੇ ਪੜ੍ਹੀਆਂ ਜਿਸ ਵਕਤ ਪ੍ਰਮੇਸ਼ਰ ਨੇ ਉਨ੍ਹਾਂ ਨੂੰ ਭਾਰੀ ਸੰਕਟ ਤੋਂ ਛੁਡਾਇਆ ਸੀ।

੧. ਫਜ਼ਰ ਕੀ–ਅੰਧੇਰੇ ਦੇ ਸੰਕਟ ਸੇ ਛੁਟਕੇ ਆਦਿਮ ਨੇ ਪੜ੍ਹੀ ।

੨. ਜ਼ੁਹਰ ਕੀ–ਇਬਰਾਹੀਮ ਖਲੀਲ ਜੀ ਨੇ ਅੱਗ ਬਲਦੀ ਦੇਖਕੇ ਪੜ੍ਹੀ ਤੇ ਅੱਗ ਬੁਝ ਗਈ । ਯਾਨੇ ਸੀਤਲ ਹੋ ਗਈ।

੩. ਅਸਰਕੀ–ਜਦ ਯੂਨਸ ਨੂੰ ਮਛੀ ਨੇ ਨਿਗਲ ਲਿਆ ਤਾਂ ਫੇਰ ਜਦੋਂ ਉਹ ਕੁਦਰਤ ਨਾਲ ਬਚਕੇ ਬਾਹਰ ਨਿਕਲੇ ਤਾਂ ਉਨ੍ਹਾਂ ਪੜ੍ਹੀ।

੪. ਮਗਰਬੀ–ਆਦਮੀਆਂ ਦੇ ਘੇਰੇ ਵਿਚੋਂ ਨਿਕਲਕੇ ਈਸਾ ਜੀ ਨੇ ਪੜ੍ਹੀ ਸੀ।

੫. ਇਸ਼ਾਕੀ–ਬੱਦਲ ਬਿਜਲੀ ਦੇ ਡਰ ਸੇ ਛੁਟਕੇ ਮੂਸਾ ਜੀ ਨੇ ਪੜ੍ਹੀ।

ਇਨ੍ਹਾਂ ਉਪਰ ਲਿਖਿਆਂ ਪੈਗੰਬਰਾਂ ਨੇ ਇਹ ਨਿਮਾਜ਼ਾਂ ਪੜ੍ਹੀਆਂ ਤੇ ਓਥੋਂ ਹੀ ਪ੍ਰਚਲਤ ਹੋਈਆਂ।

## ਰਕਾਤ ਆਦਿਕਾਂ ਦਾ ਵੇਰਵਾ

ਰਕਾਤ ਨਾਮ ਥੋੜੇ ਸ਼ਬਦ ਦਾ ਹੈ, ਜਿਸ ਤੋਂ ਬੋਧ ਛੇਤੀ ਹੋ ਜਾਵੇ ਤੇ ਪੜ੍ਹ ਵੀ ਛੇਤੀ ਹੀ ਲਿਆ ਜਾਵੇ, ਜੈਸੇ ਦੋਹਿਰਾ, ਸਲੋਕ ਯਾ ਪਉੜੀ ਹੁੰਦੀ ਹੈ।

## ਫਜਰ

ਫਜਰ ਨਾਮ ਪ੍ਰਮੇਸ਼ਰ ਦੇ ਹੁਕਮ ਦਾ ਹੈ, ਜੇਹੜਾ ਪਾਠ ਹੁਕਮ ਦਾ ਬੋਧ ਕਰਾਵੇ, ਉਸਦਾ ਨਾਮ ਫਜ਼ਰ ਦੀਆਂ ਰਕਾਤਾਂ ਹੈ ਵੇਦ ਵਿਚ ਇਨ੍ਹਾਂ ਦਾ ਨਾਮ ਬਿਧਿ ਬਚਨ ਹੈ।

"ਸੁੰਨਤ" ਨਾਮ ਰਸੂਲ ਦੀ ਬੰਦਗੀ ਦਾ ਹੈ (ਯਾਨੇ ਕਿਰਿਆ) ਤਾਂਤੇ ਜਿਨ ਰਕਾਤੋਂ ਕੋ ਮੁਹੰਮਦ ਸਾਹਿਬ ਪੜ੍ਹਦੇ ਰਹੇ ਉਨ੍ਹਾਂ ਦਾ ਨਾਮ ਸੁੰਨਤ ਕੀਆਂ ਰਕਾਤਾਂ ਹੈ।

"ਨਫਲ" ਨਾਮ ਨਫੇ ਵਾਲੇ ਪਾਠ ਦਾ ਹੈ, ਤਾਂਤੇ ਜਿਨ੍ਹਾਂ ਰਕਾਤਾਂ ਵਿਚ ਆਪਣੇ ਮਨੋਂ ਬਾਂਛਿਤ ਕੀ ਪ੍ਰਾਰਥਨਾ ਹੈ, ਉਹ ਨਫਲ ਕੀਆਂ ਰਕਾਤਾਂ ਹਨ।

"ਅਲਹਮਦ" ਨਾਮ ਪ੍ਰਮੇਸ਼ਰ ਕੀ ਉਸਤਤ ਕਾ ਹੈ, ਯਾ ਤੇ ਜੋ ਕੁਰਾਨ ਦੇ ਅਰੰਭ ਮੈਂ 'ਰਬੁਲ ਆਲਮੀਨ' ਕਹੀਏ ਵੁਹ ਪ੍ਰਮੇਸ਼ਰ ਮਾਲਕ ਹੈ, ਸਾਰੇ ਜਹਾਨ ਦਾ ਇਤਿਆਦਿਕ ਪ੍ਰਮੇਸ਼ਰ ਕੀ ਉਸਤਤ, ਜਿਸ ਦਵਾਰਾ ਉਸ ਦੀ ਉਸਤਤ ਦਾ ਬੋਧ ਕਰਾਉਣ ਵਾਲਾ ਮੰਗਲਾ ਚਰਣ ਹੈ, ਉਨ੍ਹਾਂ ਦਾ ਨਾਮ ਅਲਹਮਦ ਦੀਆਂ ਰਕਾਤਾਂ ਹੈ।

"ਕੁਲਰਕਾਤਾਂ" ਚਾਰ ਅਲਹਮਦ ਕੀਆਂ, ਚਾਰ ਫਰਜ ਕੀਆਂ, ਬਾਰਾਂ ਜੁਹਰ ਕੀਆਂ, ਚਾਰ ਅਸੁਰਕੀ ਦੀਆਂ, ਸਤ ਮਗਰਬੀ ਦੀਆਂ, ਸਤਾਰਾਂ ਇਸ਼ਾ ਅਰ ਬਸਰ ਕੀਆਂ ਕੁਲ ੪੮ ਰਕਾਤਾਂ ਰੋਜ਼ ਦੇ ਪੜ੍ਹਨ ਵਾਲੀਆਂ ਹਨ।

ਮੁਸਲਮਾਨ ਇਨ੍ਹਾਂ ਨੂੰ ਸਦਾ ਪੜ੍ਹੇ। ਰੋਜ਼ਾ ਰਖੇ, ਹੱਜ ਕਰੇ, ਜਕਾਤ ਦੇਵੇ, ਦੁਨੀਆਂ ਸੇ ਮੁਕਤੀ ਪਾਵੇਗਾ।

[ਗੁ: ਨਿ: ਸਾ:

## ਗੁਰੂ ਜੀ ਨੇ ਕੇਹੜੀਆਂ ਨਿਮਾਜ਼ਾਂ ਪੜ੍ਹਨੀਆਂ ਦਸੀਆਂ ਹਨ ?

ਸਤਿਗੁਰੂ ਨਾਨਕ ਦੇਵ ਜੀ ਹਿੰਦੂ, ਮੁਸਲਮਾਨ,

ਦੁਹਾਂ ਕੌਮਾਂ ਦੇ ਸਾਂਝੇ ਸਨ, ਉਨ੍ਹਾਂ ਤੇ ਦੁਹਾਂ ਨੂੰ ਸਾਂਝਾ ਉਪਦੇਸ਼ ਦਿਤਾ ਹੈ, ਅਤੇ ਪਖੰਡ ਦੀ ਨਿਖੇਧੀ ਕਰਕੇ ਲੋਕਾਂ ਨੂੰ ਸੱਚ ਵਲ ਪਰੇਰਿਆ ਹੈ, ਭਾਵੇਂ ਮੁਸਲਮਾਨ ਪਵਿਤਰ ਭਾਵ ਨਾਲ ਨਿਮਾਜ਼ਾਂ ਪੜ੍ਹਦੇ ਹਨ, ਤੇ ਖੁਦਾ ਨੂੰ ਯਾਦ ਕਰਦੇ ਹਨ, ਪਰ ਨਿਮਾਜ਼ਾਂ ਪੜ੍ਹਦੇ ਹੋਏ ਵੀ ਉਹ ਕੰਮ ਨਹੀਂ ਕਰਦੇ, ਜੇਹੜੇ ਕਿ ਆਦਮੀ (ਮੁਸਲਮਾਨ) ਲਈ ਜ਼ਰੂਰੀ ਹਨ, ਇਸ ਵਾਸਤੇ ਸਾਹਿਬਾਂ ਨੇ ਮੁਸਲਮਾਨਾਂ ਨੂੰ ਸਚੀਆਂ ਨਿਮਾਜ਼ਾਂ ਪੜ੍ਹਨੀਆਂ ਦਸੀਆਂ ਹਨ, ਜੈਸੇ ਕਿ ਜਨਮ ਸਾਖੀ ਅਥਵਾ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ।

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਮੋਦੀਖਾਨੇ ਦਾ ਕੰਮ (ਸੁਲਤਾਨ ਪੁਰੋਂ) ਛਡ ਕੇ ਵੇਈਂ ਨਦੀ ਵਿਚ ਚੁਭੀ ਲਗਾ ਕੇ (ਜਦੋਂ ਸਚ ਖੰਡ ਗਏ ਸਨ) ਕਈਆਂ ਦਿਨਾਂ ਮਗਰੋਂ ਉਥੋਂ ਨਿਕਲੇ, ਤੇ ਸ਼ਹਿਰ ਵਿਚ ਆਏ ਤਾਂ ਉਥੋਂ ਦੇ ਨਵਾਬ ਨੇ ਕਿਹਾ, ਕਿ ਮਹਾਰਾਜ ਚਲੋ ਸਾਡੇ ਨਾਲ ਨਿਮਾਜ਼ ਪੜ੍ਹੋ ਤਾਂ ਮਹਾਰਾਜ ਉਨ੍ਹਾਂ (ਕਾਜ਼ੀ ਤੇ ਨਵਾਬ) ਨਾਲ ਨਿਮਾਜ਼ ਪੜ੍ਹਨ ਲਈ ਮਸਜਦ ਵਿਚ ਗਏ, ਜੈਸਾ ਕਿ ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ।

ਸ੍ਰੋਨ ਸੁਨਤ ਰਿਸ ਸਰਿਸਨਬਸ ਅਸ ਕਹਤ ਭਾ॥
ਆਨੋਂ ਦੀਨ ਮਝਾਰ ਦੀਨ ਮਤ ਚਹਿਤ ਭਾ॥
ਆਜ ਜੁਮੇ ਕੋ ਰੋਜ ਖੋਜ ਸਭ ਪਾਇ ਹੈਂ॥
ਹੋ ਚਲੀਏ ਸੰਗ ਮਸੀਤ ਨਿਵਾਜ ਪਠਾਇ ਹੈਂ॥
ਦ੍ਰਿਸ਼ਟ ਏਕ ਪਰ ਧਰੀ ਜਗਤ ਭਜ ਕਾਨ ਕੋ॥
ਹਿੰਦੂ ਤੁਰਕ ਜੇ ਦੋਇ ਨ ਭੇਦਹਿਜਾਨ ਕੋ॥

ਤੌ ਹਮ ਕਰਹਿ ਖੁਦਾਇ ਬੰਦਗੀ ਬੰਦ ਕਰ ॥
ਹੋ ਤੁਮ ਭੀ ਗਵਨੋ ਸੰਗ ਤਜਹੁ ਨਰ ਲਾਜ ਡਰ ॥
ਸੁਨ ਨਾਨਕ ਜੀ ਕਾਨ ਬੈਨ ਆਨਨ ਭਨੈ ॥
ਚਲਹੁ ਖਾਨ ਤਿੰਹ ਥਾਨ ਜਹਾਂ ਤੁਮ ਸਨ ਮਨੈ ॥
ਖੋਜਹੁ ਖੋਜਨ ਜੋਗ ਤ ਜਾਨਜੋ ਜਾਇ ਹੈ ॥
ਹੋ ਆਨਦ ਕੰਦ ਮੁਕੰਦ ਚਲੇ ਸੰਗ ਰਾਇ ਹੈ ॥

[ਨਾਨਕ ਪ੍ਰਕਾਸ਼

ਉਸ ਵੇਲੇ ਬੇਬੇ ਨਾਨਕੀ ਜੀ ਨੂੰ ਭਾਈਆ ਜੈਰਾਮ ਜੀ ਨੇ ਕਿਹਾ ਕਿ ਅਜ ਬੜੀ ਅਸਚਰਜ ਗੱਲ ਹੋਣ ਲਗੀ ਹੈ, ਬੇਬੇ ਨਾਨਕੀ ਆਪਣੇ ਪਤੀ ਦੇ ਮੂੰਹੋਂ ਅਸਚਰਜ ਸ਼ਬਦ ਸੁਣ ਕੇ ਚਿੰਤਾ ਵਿਚ ਪੈ ਗਈ ਤੇ ਪੁਛਣ ਲਗੀ, ਪਤੀ ਜੀ ਕਹੋ ਕਿ ਕੀ ਅਸਚਰਜ ਗੱਲ ਹੈ, ਤਾਂ ਭਾਈਆ ਜੈਰਾਮ ਜੀ ਕਹਿੰਦੇ ਹਨ ਕਿ ਤੇਰਾ ਭਰਾ ਨਵਾਬ ਨਾਲ ਮਸੀਤ ਵਿਚ ਗਿਆ ਹੈ ਤੇ ਉਥੇ ਜਾ ਕੇ ਮੁਸਲਮਾਨ ਹੋ ਜਾਵੇਗਾ, ਇਸ ਗੱਲ ਦਾ ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ ਹੈ, ਬਹੁਤ ਦੁਨੀਆਂ ਦੇਖਣ ਵਾਸਤੇ ਗਈ ਹੈ, ਤਾਂ ਬੇਬੇ ਨਾਨਕੀ ਜੀ ਸੁਣ ਕੇ ਕਹਿਣ ਲਗੇ ਕਿ ਉਹ ਆਪ ਨਿਰੰਕਾਰ ਦਾ ਰੂਪ ਹਨ ਤੇ ਕਿਸੇ ਦੇ ਦੀਨ ਨੂੰ ਕਬੂਲ ਨਹੀਂ ਕਰਦੇ।
ਯਥਾ–
ਯਥਾ–

ਭਨਤਿ ਨਾਨਕੀ ਬਚਨ ਨ ਚਿੰਤਾ ਕੀਜੀਯੈ ॥
ਭਰਮ ਨ ਭੂਲਹੁ ਭੇਵ ਭਲੇ ਲਖ ਲੀਜੀਯੇ ॥
ਭਗਤ ਹਮਾਰੋ ਭਯੋ ਭਸ ਨਰ ਭਗਤ ਕੋ ॥
ਹੋ ਤ੍ਰੈ ਲੋਕਨ ਕੋ ਕੰਤ ਰਚਯੋ ਜਿਨ ਜਗਤ ਕੋ ॥
ਪੰਨਗ ਦਾਨਵ ਅਮਰ ਬਰਨ ਕਿੰਨਰ ਧਰਾ ॥

ਮਾਰਤੰਡ ਜਮਇੰਦ੍ਰ ਹਰ ਜਗ ਕਰਾ ॥
ਪੌਨ ਖੰਦ ਦਿਗਪਾਲ ਰਜਾਇ ਨ ਫੇਰਈ ॥
ਹੋ ਨਰ ਬਪੁਰਾ ਹੈ ਕੌਨ ਖੰਦ ਦ੍ਰਿਗ ਹੇਰਈ ॥
ਤਿਸ ਕੀ ਚਿੰਤਾ ਚੀਤ ਰਤੀ ਨ ਕੀਜੀਯੇ ॥
ਲਜਤ ਤਿਨ ਕੋ (ਕਾਜ਼ੀ ਤੇ ਨਵਾਬ ਆਦਿਕ ਨੂੰ)
ਕਰਹਿ ਸੁਆਜ ਲਖੀਜਿਯੇ ॥
ਤੁਮ ਹ੍ਵੈ ਸੰਗ ਅਨੰਦ ਰਸੋਈ ਖਾਈਯੇ ॥
ਹੋ ਨਹੀਂ ਰਿਦੈ ਪ੍ਰਤੀਤ ਤਾਂ ਬਿਪ੍ਰ ਪਠਾਈਯੇ ॥
[ਨਾਨਕ ਪ੍ਰਕਾਸ਼ ਧਿਆਇ ੩੧

ਤੁਸੀਂ ਕੋਈ ਚਿੰਤਾ ਨਾ ਕਰੋ (ਭਾਵੇਂ ਭਾਈਆ ਜੈਰਾਮ ਜੀ ਨੇ ਕਿਹਾ ਕਿ ਪਿਤਾ ਕਾਲੂ ਜੀ ਨੂੰ ਕੀ ਦਸਾਂਗੇ ਕਿ ਉਹ ਮੁਸਲਮਾਨ ਹੋ ਗਏ ਹਨ) ਤੇ ਪ੍ਰਸ਼ਾਦ ਛਕੋ, ਸਾਹਿਬ ਤਾਂ ਉਹਨਾਂ ਨੂੰ ਸ਼ਰਮਿੰਦੇ ਕਰਨ ਗਏ ਹਨ, ਜੇ ਪ੍ਰਤੀਤ ਨਹੀਂ ਤਾਂ ਬ੍ਰਾਹਮਣ ਨੂੰ ਭੇਜ ਦੇਵੋ ।

ਭਾਈਆ ਜੈਰਾਮ ਜੀ ਆਪਣਾ ਆਦਮੀ ਭੇਜਦੇ ਹਨ ਤੇ ਹੋਰ ਆਮ ਦੁਨੀਆਂ ਵੀ ਵੇਖਣ ਵਾਸਤੇ ਗਈ ਹੋਈ ਹੈ ਕਾਜ਼ੀ ਤੇ ਨਵਾਬ ਦੋਵੇਂ ਨਿਮਾਜ਼ ਪੜ੍ਹਨ ਲਗੇ [ਉਹਨਾਂ ਗੁਰੂ ਜੀ ਨੂੰ ਵੀ ਕਿਹਾ ਕਿ ਸਾਡੇ ਨਾਲ ਨਿਮਾਜ਼ ਪੜ੍ਹੋ ਤਾਂ ਸਾਹਿਬਾਂ ਕਿਹਾ ਤੁਸੀਂ ਪੜ੍ਹੋ ਮੈਂ ਤੁਹਾਡੇ ਨਾਲ ਪੜ੍ਹਾਂਗਾ] ਤਾਂ ਬਾਬਾ ਜੀ ਚੁਪ ਕਰ ਕੇ ਬੈਠ ਹੀ ਰਹੇ, ਜਦ ਉਹ ਦੋਵੇਂ ਨਿਮਾਜ਼ ਪੜ੍ਹ ਚੁਕੇ ਤਾਂ ਉਹਨਾਂ ਕਿਹਾ ਹੇ ਸ੍ਰੀ ਗੁਰੂ ਨਾਨਕ ਜੀ ਆਪ ਨੇ ਸਾਡੇ ਨਾਲ ਨਿਮਾਜ਼ ਕਿਉਂ ਨਹੀਂ ਪੜ੍ਹੀ ਤਾਂ ਬਾਬਾ ਜੀ ਨੇ ਕਿਹਾ ਕਿ ਤੁਸੀਂ ਨਿਮਾਜ਼ ਨਹੀਂ ਪੜ੍ਹਦੇ ਸੀ, ਜੇ ਤੁਸੀਂ

ਪੜ੍ਹਦੇ ਹੁੰਦੇ ਤਾਂ ਅਸੀਂ ਤੁਹਾਡੇ ਨਾਲ ਜ਼ਰੂਰ ਪੜ੍ਹਦੇ ਤਾਂ ਨਵਾਬ ਨੇ ਕਿਹਾ ਕਿ ਮਹਾਰਾਜ ਮੈਂ ਨਮਾਜ਼ ਪੜ੍ਹਦਾ ਸਾਂ ਤਾਂ ਬਾਬਾ ਜੀ ਨੇ ਕਿਹਾ। ਯਥਾ–

ਨਾਨਕ ਆਨਨ ਭਨੈ ਖਾਨ ਕਾਨਹਿੰ ਸੁਨੋ ॥
ਕਿਹ ਸੰਗ ਕਰੋਂ ਨਿਵਾਜ ਲਾਜ ਨਹਿੰ ਤੁਮ ਮਨੋਂ ॥

ਠਾਢੇ ਆਪ ਮਸੀਤ ਨ ਮਨ ਠਹਿਰਾਯਾ ॥
ਹੋ ਸਿਜਦੇ ਸਮੇਂ ਸੰਕਲਪ ਕੰਧਾਰ ਪਠਾਯਾ ॥

ਕਰਤ ਖਰੀਦ ਤੁਰੰਗ ਤਰਲ ਮਨ ਤਰ ਲਿਆ ॥
ਕੂਰੇ ਬੀਰ ਮਸੀਤ ਨਿਵ ਕਬ ਸਰ ਲਿਆ ॥
ਜਿਹ ਕਰਨੀ ਸੋ ਮੂਲ ਨ ਥਿਰ ਉਰ ਮਹਿੰ ਕਰਾ ॥
ਹੋ ਬੇਸ ਬੰਦਗੀ ਧਰਜੇ ਦਸੋ ਦਿਸ ਮਨ ਫਿਰਾ ॥

(ਨਾਨਕ ਪ੍ਰਕਾਸ਼ ਧਿਆਇ ੩੨

ਕਿ ਤੂੰ ਤਾਂ ਭਾਈ ਕੰਧਾਰ ਵਲ ਘੋੜੇ ਖਰੀਦਦਾ ਫਿਰਦਾ ਸੈਂ ਤੇ ਸਿਰਫ ਬੰਦਗੀ ਵਾਲਾ ਵੇਸ ਹੀ ਧਾਰਨ ਕੀਤਾ ਹੋਇਆ ਸੀ, ਤਾਂ ਕੋਲੋਂ ਕਾਜ਼ੀ ਕਹਿਣ ਲਗਾ ਕਿ ਜੇ ਇਹ ਨਹੀਂ ਸੀ ਪੜਦੇ ਤਾਂ ਮੈਂ ਜ਼ਰੂਰ ਪੜਦਾ ਸਾਂ ਤੁਸੀਂ ਮੇਰੇ ਨਾਲ ਨਿਮਾਜ ਪੜ੍ਹ ਲੈਂਦੇ ਤਾਂ ਗੁਰੂ ਜੀ ਕਾਜ਼ੀ ਪ੍ਰਤੀ ਕਹਿੰਦੇ ਹਨ। ਯਥਾ–

ਬੋਲੇ ਨਾਨਕ ਬੈਨ ਅਨਮੁਖ ਗੁਨ ਦਯਾ ॥
ਕਾਜ਼ੀ ਕਰੀ ਨਿਵਾਜ ਸਦਨ ਮੈਂ ਮਨ ਗਯਾ ॥
ਬੜਵਾ ਜਯੋ ਵਛੇਰ ਗਰਤ ਤਿਹ ਪਾਸ ਹੈ ॥
ਹੋ ਤਿਹ ਮੈਂ ਨਹਿ ਗਿਰ ਪਰੈ ਬਹੁਤ ਬਿਸਵਾਸ ਹੈ ॥
ਤਿਹ ਕੇ ਸੰਗ ਮਨ ਫਿਰ ਤਨ ਧਿਰ ਇਕ ਛਿਨ ਭਯਾ ॥

ਸੁਨ ਸ੍ਰੌਨਨ ਮੈ ਖਾਨ ਬਿਗਸ ਮੁਖ ਬਚ ਕਹਯਾ ॥
ਤਜਹੁ ਕਾਚ ਕਹੁ ਸਾਚ ਲਾਜ ਨਿਰਵਾਰਿਯੇ ॥
ਹੋ ਜਿਉਂ ਬੀਤੀ ਚਿਤ ਬੀਚ ਸੁ ਬਕਨ ਉਚਾਰਿਯੇ ॥
ਕਾਜ਼ੀ ਆਨ ਨ ਭਨਤ ਸਤ ਬਿਹ ਬਿਧ ਕਹੀ ॥
ਅਰਭਕ ਬਾਜ ਨ ਅਹੈ ਗਰਤ ਤਿਹ ਢਿਗ ਸਹੀ ॥
ਅਦਭੁਤ ਰਸ ਨਰ ਭੁਏ ਕਛਕੁ ਰਸ ਹਾਸ ਸੋ ॥
ਹੋ ਤਬ ਨਿਬਾਬ ਗਹਿ ਚਰਨ ਰਹਯੋ ਹ੍ਵੈ ਦਾਸ ਸੋ ॥

[ਨਾਨਕ ਪ੍ਰਕਾਸ਼ ਧਿਆਇ ੩੨

ਕਿ ਤੇਰਾ ਧਯਾਨ ਘਰ ਵਲ ਸੀ ਕਿ ਕਿਤੇ ਘੋੜੀ ਦਾ ਵਛੇਰਾ ਖੂਹ ਵਿਚ ਨਾ ਜਾ ਪਵੇ, ਤਾਂ ਇਹ ਗਲ ਸੁਣ ਕੇ ਨਵਾਬ ਤੇ ਹੋਰ ਲੋਕ ਅਸਚਰਜ ਰਹਿ ਗਏ ਤਾਂ ਕਾਜ਼ੀ ਨੂੰ ਨਵਾਬ ਕਹਿੰਦਾ ਹੈ ਕਿ ਸਚੋ ਸਚ ਦਸ ਕਿ ਜਿਸ ਤਰ੍ਹਾਂ ਗੁਰੂ ਨਾਨਕ ਜੀ ਕਹਿੰਦੇ ਹਨ ਠੀਕ ਹੈ ? ਤਾਂ ਕਾਜ਼ੀ ਕਿਹਾ ਜੀ ਠੀਕ ਇਸੇ ਤਰ੍ਹਾਂ ਹੈ, ਮੇਰਾ ਮਨ ਘਰ ਹੀ ਫਿਰਦਾ ਸੀ ਤਾਂ ਨਵਾਬ ਮਹਾਰਾਜ ਦੇ ਚਰਨਾਂ ਤੇ ਢਹਿ ਪਿਆ ਤੇ ਬੇਨਤੀ ਕਰਨ ਲਗਾ। ਯਥਾ :–

ਸਿਰ ਪੀਰਨ ਕੇ ਪੀਰ ਪੀਰ ਹਰ ਮੇਰੀਆ ॥
ਗੁਨੀ ਗਹੀਰ ਸਰੀਰ ਸਰਨ ਮੈਂ ਤੇਰੀਆ ॥
ਭਰਮ ਕਰ ਭੁਲੇ ਭਨਯੋ ਭੇਵ ਕਹਿ ਜਾਨਿਆ ॥
ਹੋ ਬਖਸਹੁ ਔਗਨ ਮੋਰ ਅਜਾਨ ਬਖਾਨਿਆ ॥

ਦੋਹਿਰਾ ॥

ਪੂਰਬ ਔਗਨ ਬਖਸ਼ ਕੇ ਅਬ ਦਿਹੁ ਨਿਜ ਉਪਦੇਸ਼ ॥
ਬੰਦ ਹਾਥ ਬਿਨਤੀ ਕਰਨ ਦੌਲਤ ਖਾਨ ਨਰੇਸ ॥

ਤੁਮ ਖੁਦਾਇ ਕੇ ਰੂਪ ਹੋ ਅੰਤਰਜਾਮੀ ਸਰਬ ॥
ਮੈ ਅਤ ਮੂਢ ਨ ਲਖ ਸਕਯੋ ਨਿਜ ਈਸ਼ਵਰ ਜਹਿ ਗਰਬ ॥

[ਨਾਨਕ ਪ੍ਰਕਾਸ਼ ਧਿਆਇ ੩੨

ਪਿਛਲੀਆਂ ਭੁਲਾਂ ਬਖਸ਼ਾਈਆਂ ਤਾਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਦੌਲਤ ਖਾਨ ਨੂੰ ਸਤਿਨਾਮ ਵਾਹਿਗੁਰੂ ਸਿਮਰਨ ਦਾ ਉਪਦੇਸ਼ ਕੀਤਾ ਤੇ ਹੋਰ ਸ਼ੁਭ ਕੰਮ ਕਰਨ ਲਈ ਸਿਖਿਆ ਦਿਤੀ (ਭਾਈ ਜੈਰਾਮ ਤੇ ਬੇਬੇ ਨਾਨਕੀ ਨੂੰ ਸਭ ਖਬਰ ਪੁਜੀ ਤਾਂ ਖੁਸ਼ ਹੋਏ) ਗੁਰੂ ਜੀ ਨੇ ਕਿਹਾ ਭਾਈ ਜੇ ਤੁਸਾਂ (ਪਕੇ) ਮੁਸਲਮਾਨ ਬਣਨਾ ਹੈ ਤਾਂ ਐਸੇ ਬਣੋ, ਜੇ ਐਸਾ ਨਾ ਕਰੋਗੇ ਤੇ ਏਹੋ ਜਹੇ ਨਾ ਹੋਵੋਗੇ, ਤਾਂ ਤੁਹਾਡੇ ਕੀਤੇ ਹੋਏ ਹੋਰ ਕਰਮ ਸਭ ਨਿਸਫਲ ਹਨ। ਯਥਾ :–

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮੁਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨੁ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਅ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥

[ਵਾਰ ਮਾਝ ਮ: ੧ ਪੰ: ੧੪੧

ਇਸ ਸ਼ਬਦ ਵਿਚ ਗੁਰੂ ਜੀ ਨੇ ਦਸਿਆ ਹੈ, ਕਿ ਭਾਈ ਜੇ ਮੁਸਲਮਾਣੁ ਬਣਨਾ ਹੈ ਤਾਂ ਭਾਈ :–

ਮੁਸਲਮਾਣੁ ਮੋਮ ਦਿਲ ਹੋਵੈ ॥
ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆ ਰੰਗ ਨ ਆਵੈ ਨੇੜੇ
ਜਿਉ ਕੁਸਮ ਪਾਟੁ ਘਿਉ ਪਾਕ ਹਰਾ ॥

[ਮਾਰੂ ਸੋਲਹੇ ਮ: ੫ ਪੰ: ੧੦੮੪

ਆਪਣੇ ਮਨ ਨੂੰ ਸਾਫ ਕਰੇ, ਜੈਸੇ ਮਸਕਲਮਾਨਾ (ਲੋਹੇ

ਤੋਂ ਜੰਗਾਲ ਲਾਹੁਣ ਵਾਲਾ ਕਾਗਜ਼] ਲੋਹੇ ਨੂੰ ਸਾਫ ਕਰਦਾ ਹੈ, ਤੈਸੇ ਪਰਮੇਸ਼ਰ ਦੀ ਬੰਦਗੀ [ਨਾਲ ਤੁਸੀਂ ਵੀ ਮਨ ਸਾਫ ਕਰੋ ਤੇ ਅਹੰਕਾਰ ਭਾਵ ਨੂੰ ਤਿਆਗ ਕੇ ਰੱਬ ਦੀ ਰਜਾਇ ਨੂੰ ਸਦਾ ਸਿਰ ਤੇ ਖੁਸ਼ ਹੋ ਕੇ ਮੰਨੋ ਤੇ ਰਬ ਨੂੰ ਸਦਾ ਯਾਦ ਰਖੋ, ਤਾਂ ਤੁਸੀਂ ਮੁਸਲਮਾਨ ਬਣ ਸਕਦੇ ਹੋ। ਨਿਮਾਜ਼ ਸਚੇ ਦਿਲ ਨਾਲ ਪੜ੍ਹੋ, ਤੁਹਾਡੇ ਕੰਮ ਆਉਣ ਵਾਲੀਆਂ ਏਹ ਨਿਮਾਜ਼ਾਂ ਹਨ, ਜਿਨ੍ਹਾਂ ਨੂੰ ਪੜ੍ਹਿਆਂ ਹੋਇਆਂ [ਭਾਵ ਐਸੇ ਕੰਮ ਕੀਤਿਆਂ ਹੋਇਆਂ] ਲੋਕ ਪ੍ਰਲੋਕ ਵਿਚ ਸੁਖ ਪਾਓਗੇ। ਯਥਾ ਗੁਰਵਾਕ :-

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਨ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥

[ਵਾਰ ਮਾਝ ੧ ਪੰਨਾ ੧੪੧

ਇਸ ਸ਼ਬਦ ਵਿਚ ਗੁਰੂ ਜੀ ਨੇ ਸੱਚੀਆਂ [ਫੈਦਾ ਦੇਣ ਵਾਲੀਆਂ] ਨਿਮਾਜ਼ਾਂ ਦਸੀਆਂ ਹਨ ਤੇ ਨਾਲ ਨੇਕ ਕਰਣੀ ਦਾ ਕਲਮਾਂ ਦਸਿਆ ਹੈ ਤੇ ਕਿਹਾ ਹੈ ਕਿ ਭਾਈ ਜੇ ਇਹੋ ਜੇਹੇ ਅਮਲ ਕਰੋਗੇ ਤਾਂ ਸੁਜੱਸ ਖੱਟ ਕੇ ਲੋਕ ਪਰਲੋਕ ਵਿਚ ਸੁਖ ਪਾਓਗੇ ਤੇ ਜੇ ਇਹੋ ਜੇਹੀਆਂ ਨਿਮਾਜ਼ਾਂ ਨਾ ਪੜ੍ਹੀਆਂ, ਤੇ ਜੇ ਝੂਠੀਆਂ ਨਿਮਾਜ਼ਾਂ ਦਿਖਾਵੇ ਦੀਆਂ ਪੜ੍ਹਦੇ ਰਹੇ ਤਾਂ ਅੰਤ ਦੇ ਵੇਲੇ ਦਰਗਾਹ ਵਿਚ [ਝੂਠੀ ਪਾਇਆਂ ਹੋਣ ਕਰ ਕੇ] ਝੂਠੇ ਹੋਵੇਗਾ ਤੇ ਓਥੇ ਖੜੋਣਾ ਨਹੀਂ ਮਿਲੇਗਾ ਤੇ ਜਿਨ੍ਹਾਂ ਸੱਚੀਆਂ ਨਿਮਾਜ਼ਾਂ ਪੜ੍ਹੀਆਂ ਹਨ, ਉਹ ਤਰ ਗਏ ਹਨ।

ਇਕ ਹੋਰ ਜਗ੍ਹਾ ਮੁਸਲਮਾਨਾਂ ਨੂੰ ਗੁਰੂ ਜੀ ਨੇ ਇਸ ਪ੍ਰਕਾਰ ਸਿਖਿਆ ਦਿਤੀ ਹੈ, ਯਥਾ–

ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥
ਹੋਇ ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲ ਦਰਾ ॥੧॥
ਸਚੁ ਨਿਵਾਜ ਯਕੀਨ ਮੁਸਲਾ ॥
ਮਨਸਾ ਮਾਰਿ ਨਿਵਾਰਿਹੁ ਆਸਾ ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥
[ਮਾਰੂ ਸੋਲਹੇ ਮ: ੫ ਪੰਨਾ ੧੦੮੩

ਇਤਿਆਦਿਕ ਸਚੀ ਸਿਖਿਆ ਦੇ ਕੇ ਸੱਚ ਦੇ ਪਿਆਰੇ ਬਣਾ ਕੇ, ਮੁਸਲਮਾਨਾਂ ਨੂੰ ਸਿਧੇ ਰਸਤੇ ਪਾਇਆ।

ਸੋ ਸਤਿਗੁਰੂ ਜੀ ਨੇ ਇਹ ਤਰੀਕਾ ਮੁਸਲਮਾਨ ਬਣਨ ਦਾ, ਤੇ ਨਿਮਾਜ਼ਾਂ ਪੜ੍ਹਨ ਦਾ (ਮੁਸਲਮਾਨਾਂ ਨੂੰ) ਦਸਿਆ ਹੈ, ਜਿਸ ਤੇ ਅਮਲ ਕਰਨੇ ਕਰ ਕੇ ਮੁਸਲਮਾਨ ਵੀਰ ਅਤੇ ਹਰ ਇਕ ਪੁਰਸ਼ ਇਸ ਪ੍ਰਕਾਰ ਦਾ ਧਾਰਣੀ ਹੋ ਕੇ ਸੰਸਾਰ ਸਾਗਰ ਤੋਂ ਪਾਰ ਹੋ ਸਕਦਾ ਹੈ। ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਦੁਨੀਆਂ ਵਿਚ ਆ ਕੇ ਨੇਕ ਕੰਮ ਕਰੇ ਤੇ ਆਪਣਾ ਜਨਮ ਸਵਾਰੇ।

ਬੈਂਤ

ਮੁਸਲਮਾਨ ਬਣਨਾ ਜੇਕਰ ਚਾਹੁੰਦੇ ਹੋ,
ਮਨ ਸਾਫ ਕਰ ਕੇ ਨਿੰਮਰ ਭਾਵ ਰਖੋ।
ਸਦਾ ਸੱਚ ਬੋਲੋ ਖਾਵੋ ਹੱਕ ਆਪਣਾ,
ਸਦਾ ਖੈਰ ਖੁਦਾ ਦੀ ਆਸ ਰਖੋ।
ਨੀਯਤ ਰਾਸ ਕਰਨੀ, ਸਿਫਤ ਰਬ ਕਰਨੀ,
ਕਰਣੀ ਕਲਮਾਂ ਸਦਾ ਹੀ ਯਾਦ ਰਖੋ।

# ਕਾਲ

੧. ਕਾਲ ਨਾਮ ਸਮੇਂ ਦਾ ਹੈ, ਜੋ ਕਿ ਰਾਤ ਦਿਨੇ ਗੁਜ਼ਰ ਰਿਹਾ ਹੈ।

੨. ਕਾਲ ਨਾਮ ਅਕਾਲ ਪੁਰਖ ਦਾ ਵੀ ਹੈ, ਜੋ ਕਿ ਸਭਨਾਂ ਕਾਲਾਂ (ਭੂਤ, ਵਰਤਮਾਨ, ਭਵਿਖਤ) ਦਾ ਕਰਤਾ ਹੋਣ ਕਰ ਕੇ ਮਹਾਂ ਕਾਲ ਸਦਿਆ ਜਾਂਦਾ ਹੈ।

੩. ਕਾਲ ਨਾਮ ਮੌਤ ਦਾ ਵੀ ਹੈ, ਜੋ ਕਿ ਹਰ ਇਕ ਜੀਵ ਦਾ ਸਮਾਂ ਮੁਕਣ ਪਰ ਆ ਕੇ ਵਾਪਰਦੀ ਹੈ, ਤੇ ਵਾਪਰੇਗੀ।

੧. ਸਮਾਂ ਬੜੀ ਦੁਰਲਭ ਚੀਜ਼ ਹੈ, ਹਰ ਇਕ ਜੀਵ ਨੂੰ ਸਮਾਂ ਗਿਣਤੀ ਮਿਣਤੀ ਦਾ ਮਿਲਿਆ ਹੋਇਆ ਹੈ, ਤੇ ਹਰ ਵਕਤ ਹਰ ਇਕ ਜੀਵ ਦਾ ਸਮਾਂ ਖਰਚ ਹੁੰਦਾ ਰਹਿੰਦਾ ਹੈ, ਇਸੀ ਵਾਸਤੇ ਲਿਖਿਆ ਹੈ ਕਿ ਇਕ ਵੇਰ ਸ੍ਰੀ ਕਬੀਰ ਸਾਹਿਬ ਜੀ ਬੈਠੇ ਸਨ, ਤਾਂ ਸਾਹਮਣੇ ਇਕ ਮਾਈ ਆਪਣੇ ਛੋਟੇ ਜਿਹੇ ਬੱਚੇ ਸਮੇਤ ਕੋਠੇ ਤੇ ਬੈਠੀ ਚਰਖਾ ਕੱਤ ਰਹੀ ਸੀ, ਤੇ ਬਚੇ ਨੂੰ ਖਿਦੋ ਨਾਲ ਖਿਡਾ ਰਹੀ ਸੀ, ਖਿਦੋ ਰੇਹੜ ਦੇਂਦੀ ਤੇ ਬੱਚਾ ਪਕੜ ਕੇ ਖਿਦੋ ਨੂੰ ਲੇ ਆਉਂਦਾ, ਪਰ ਈਸ਼ਵਰ ਦੀ ਨੇਤ ਐਸੀ ਹੋਈ ਕਿ ਖਿਦੋ ਥੱਲੇ ਡਿਗ ਪਿਆ, ਤੇ ਬੱਚਾ ਵੀ ਉਸ ਦੇ ਪਿਛੇ ਪਕੜਨੇ ਲਈ ਡਿਗ ਪਿਆ, ਤੇ ਡਿਗਦੇ ਸਾਰ ਹੀ ਗੁਜਰ ਗਿਆ। ਸ੍ਰੀ ਕਬੀਰ ਸਾਹਿਬ ਜੀ ਜੋ ਕਿ ਇਸ ਕੌਤਕ ਨੂੰ ਦੇਖ ਰਹੇ ਸੀ, ਦੇਖ ਕੇ ਇਸ ਪ੍ਰਥਾਇ ਸ਼ਬਦ ਉਚਾਰਨ ਕੀਤਾ, ਯਥਾ--

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ
ਇਤਨਾਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥
[ਸ੍ਰੀ ਰਾਗ ਕਬੀਰ ਜੀਉ ਕਾ ਪੰਨਾ ੯੧

ਇਹਨਾਂ ਤੁਕਾਂ ਵਿਚ ਸਾਹਿਬਾਂ ਦਸਿਆ ਕਿ ਮਾਤਾ ਸਮਝਦੀ ਹੈ ਕਿ ਮੇਰਾ ਪੁਤਰ ਵੱਡਾ ਹੁੰਦਾ ਹੈ, ਪਰ ਇਤਨਾ ਨਹੀਂ ਸਮਝਦੀ ਕਿ ਇਸ ਦੀ ਅਵਸਥਾ ਦਿਨੋਂ ਦਿਨ ਘਟਦੀ ਜਾ ਰਹੀ ਹੈ ਮੇਰਾ ਮੇਰਾ ਕਰ ਕੇ ਬਹੁਤ ਲਾਡ ਕਰਦੀ ਹੈ ਪਰ ਧਰਮ-ਰਾਜ ਦੇਖ ਕੇ ਹਸਦਾ ਹੈ ਕਿ ਇਹ ਤਾਂ ਮੇਰਾ ਖਾਜਾ ਹੈ।

ਸੋ ਹਰ ਇਕ ਆਦਮੀ ਦਾ (ਭਗਤਾਂ ਤੋਂ ਬਿਨਾਂ) ਖਿਆਲ ਦੁਨਿਆਵੀ ਕੰਮਾਂ ਵਲ ਹੋਣ ਕਰ ਕੇ ਇਹ ਖਿਆਲ ਹੀ ਭੁਲਾ ਰਹਿੰਦਾ ਹੈ, ਕਿ ਇਹ ਸਮਾਂ ਸਾਨੂੰ ਅਮੋਲਕ ਮਿਲਿਆ ਹੋਇਆ, ਇਸ ਦੀ ਕਦਰ ਕਰੀਏ ਪਰ ਕਰਦਾ ਨਹੀਂ ਹੈ। ਇਸੀ ਵਾਸਤੇ ਮਹਾਰਾਜ ਜੀ ਕਹਿੰਦੇ ਹਨ। ਯਥਾ–

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰਪਰ ਆਵੈ ਕਾਲੁ॥
[ਸਲੋਕ ਕਬੀਰ ਜੀ ਪੰ: ੧੩੭੧

ਸੋ ਕਿਛੁ ਕਰਹਿ ਸੋਈ ਅਬ ਸ ਰੁ॥
ਫਿਰਿ ਪਛੁਤਾਹੁ ਨ ਪਾਵਹੁ ਪਾਰੁ [ਭੈਰਉ ਕਬੀਰ ਜੀ ਪੰ: ੧੧੫੯

ਦੋਹਿਰਾ॥

ਕਾਲ ਕਰੇਂ ਸੁ ਆਜ ਕਰ ਸਬੀ ਸਾਜ ਹੈ ਸਾਥ॥
ਕਾਲ ਕਾਲ ਕਿਆ ਕਰਤ ਹੋ ਕਾਲ ਕਾਲ ਕੇ ਹਾਥ॥
[ਮਿਡਲ ਕੋਰਸ ਹਿੱਸਾ ੩

ਸੋ ਇਹ ਸਮਾਂ ਬੜਾ ਦੁਰਲਭ ਮਿਲਿਆ ਹੈ ਤੇ ਇਸ ਦੀ

ਕਦਰ ਸਾਨੂੰ ਜ਼ਰੂਰ ਕਰਨੀ ਚਾਹੀਦੀ ਹੈ, ਇਸ ਨੂੰ ਬਿਅਰਥ ਕੰਮਾਂ ਵਿਚ ਗਵਾਉਣਾ ਠੀਕ ਨਹੀਂ। ਤਾਂਤੇ ਸ਼ੁਭ ਪਾਸੇ ਲਾ ਕੇ ਸਫਲ ਕਰਨਾ ਜ਼ਰੂਰੀ ਹੈ, ਇਹ ਕਾਲ ਤਿੰਨ ਤਰ੍ਹਾਂ ਦਾ ਹੈ। (ਭੂਤ ਜੋ ਪਿਛੇ ਗੁਜ਼ਰ ਚੁਕਾ ਹੋਵੇ) ਵਰਤਮਾਨ (ਜੋ ਗੁਜ਼ਰ ਰਿਹਾ ਹੋਵੇ) ਯਾ ਆਸਨਯ ਭੂਤ। ਭਵਿਖਤ (ਜੋ ਆਉਣ ਵਾਲਾ ਹੋਵੇ)

੧. "ਏਕ ਹੀ ਕਾਲ ਅਕਾਲ ਸਦਾ ਹੈ" ਕਾਲ ਰੂਪ ਆਪ ਅਕਾਲ ਪੁਰਖ ਹੈ ਜਿਸ ਨੇ ਕੁਲ ਸੰਸਾਰ ਨੂੰ ਪੈਦਾ ਕੀਤਾ ਹੈ, ਜਿਸ ਦੀ ਬਾਬਤ ਸਾਹਿਬ ਕਲਗੀਧਰ ਜੀ ਨੇ ਆਪਣੀ ਬਾਣੀ ਵਿਚ ਐਉਂ ਲਿਖਿਆ ਹੈ। ਯਥਾ–

ਮਹਾਂ ਕਾਲ ਰਖਵਾਰ ਹਮਾਰੋ ॥
ਮਹਾਂ ਲੋਹ ਮੈਂ ਕਿੰਕਰ ਥਾਰੋ ॥ [ਰਹਿਰਾਸ

ਸਾਹਿਬ ਬਾਣੀ ਵਿਚ ਮਹਾਂ ਕਾਲ ਕਾਲਾਂ ਦਾ ਕਾਲ ਦਸਦੇ ਹਨ। ਯਥਾ–

ਕਾਲਾਨ ਕਾਲ ॥

ਜਾਪੁ ਸਾਹਿਬ

ਯਥਾ ਹੋਰ–

ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮ ਭਰਮਾਨਿਓ ॥ ਕਾਲ ਹੀ ਪਾਇ ਸਦਾ ਸਿਵਜੂ ਸਭ ਦੇਸ ਬਿਦੇਸ ਭਇਆ ਹਮ ਜਾਨਿਓ ॥ ਕਾਲ ਹੀ ਪਾਇ ਭਇਓ ਮਿਟ .ਗਇਓ ਜਗ ਜਾਂਹੀ ਤੇ ਤਾਂਹਿ ਸਭੈ ਪਹਿਚਾਨਿਓ ॥ ਬੇਦ ਕਤੇਬ ਕੇ ਭੇਦ ਸਭੈ

ਤਜ ਕੇਵਲ ਕਾਲ ਕਿਰਪਾ ਨਿਧ ਮਾਨਿਓ ॥

[ਤੇਤੀ ਸਵਯੇ ਪੰਨਾ ੧੦

ਸੋ ਇਸ ਸਵਯੇ ਵਿਚ ਗੁਰੂ ਜੀ ਨੇ "ਕਾਲ" ਮਹਾਂਕਾਲ ਵਾਹਿਗੁਰੂ ਦਾ ਨਾਮ ਦਸਿਆ ਹੈ, ਜਿਸ ਨੇ ਕਿ ਬ੍ਰਹਮਾਂ ਸ਼ਿਵ ਆਦਿਕ ਸਾਰੇ ਦੇਵਤਿਆਂ ਨੂੰ ਪੈਦਾ ਕੀਤਾ ਹੈ ਤੇ ਪੈਦਾ ਕਰ ਕੇ ਆਪਣੇ ਹੁਕਮ ਵਿਚ ਚਲਾ ਰਿਹਾ ਹੈ। ਯਥਾ ਗੁਰਵਾਕ :-

ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਸ ਹੋਵੈ ਫੁਰਮਾਣੁ ॥

[ਜਪੁਜੀ ਸਾਹਿਬ ਪੰਨਾ ੭

ਇਸੇ ਮਹਾਂ ਕਾਲ "ਵਾਹਿਗੁਰੂ" ਦੀ ਉਪਾਸ਼ਨਾਂ ਕਰਨੀ ਹੀ ਗੁਰੂ ਜੀ ਨੇ ਦਸੀ ਹੈ ਤੇ ਆਪ ਵੀ ਇਸੇ ਦੀ ਹੀ ਉਪਾਸ਼ਨਾਂ ਕੀਤੀ ਹੈ ਯਥਾ ਗੁਰਵਾਕ-

ਅਬ ਮੈਂ ਆਪਨੀ ਕਥਾ ਬਖਾਨੋ ॥
ਤਪ ਸਾਧਤ ਜਿਹ ਬਿਧ ਮੁਹਿ ਆਨੋ ॥
ਹੇਮ ਕੁੰਟ ਪ੍ਰਬਤ ਹੈ ਜਿਹਾਂ ॥
ਸਪਤ ਸ੍ਰਿੰਗ ਸੋਭਤ ਹੈ ਤਹਾਂ ॥
ਸਪਤ ਸ੍ਰਿੰਗ ਤਿਹ ਨਾਮ ਕਹਾਵਾ ॥
ਪੰਡਰਾਜ ਜਿਹ ਜੋਗ ਕਮਾਵਾ ॥
ਤਿਹ ਹਮ ਅਧਿਕ ਤਪਸਿਆ ਸਾਧੀ ॥
ਮਹਾ ਕਾਲ ਕਾਲਕਾ ਅਰਾਧੀ ॥
ਇਹ ਬਿਧ ਕਰਤ ਤਪਸਿਆ ਭਇਓ ॥
ਦ੍ਵੈ ਤੇ ਏਕ ਰੂਪ ਹੋਇ ਗਇਓ ॥

[ਬਚਿਤ੍ਰ ਨਾਟਕ ਪਾ: ੧੦

ਸਾਹਿਬਾਂ ਨੇ ਇਸ ਸ਼ਬਦ ਵਿਚ ਵੀ ਮਹਾ ਕਾਲ ਦਾ ਹੀ ਜ਼ਿਕਰ ਕੀਤਾ ਹੈ ਤੇ ਓਸੇ ਨੂੰ ਹੀ ਆਪਣਾ ਪੂਜਨੀਕ ਤੇ ਇਸ਼ਟ ਦੇਵ ਦਸਿਆ ਹੈ ।

"ਅਰਥ ਮਹਾਂ ਕਾਲ ਦੇ" ਮਹਾਨ ਕਹੀਏ ਜੋ ਬੜਾ, (ਜੋ ਕਾਲ ਹੋਵੇ) ਤਿਸ ਕਾ ਨਾਮ ਮਹਾਂ ਕਾਲ ਹੈ । ਕਾਲ ਵਿਚ ਬਡਾਪਨ ਇਹ ਹੈ ਕਿ ਜਗਤ ਦੇ ਰਤਨਾਦਿਕੋਂ ਸੇ ਬ੍ਰਹਮਾਦਿਕ ਦੇਵਤਿਆਂ ਕੋਲ ਗਵਾਨਾ, ਸਹਿਤ ਚਰਾਚਰ ਪ੍ਰਪੰਚ ਕੇ, ਅਰ ਮ੍ਰਿਤਯੂ ਨਾਮੇ ਕਾਲ ਕਾ ਕਾਲ ਹੋਣਾ ਅਤ ਸੰਪੂਰਣ ਕਾਲ ਸਬਦੋਂ ਕੇ ਅਰਥੋਂ ਮੇਂ ਸਰੇਸ਼ਟ ਹੋਣਾ । ਇਸੀ ਦਾ ਨਾਮ ਸਰਬ ਕਾਲ ਵੀ ਕਿਹਾ ਹੈ । ਜੈਸੇ :—

ਸਕਲ ਕਾਲ ਕਾ ਕੀਆ ਤਮਾਸਾ ॥ 	[ਰਹਿਰਾਸ

ਸਰਬ ਕਾ ਜੋ ਹੋਵੇ ਕਾਲ, ਕਿਸ ਕਾ ਨਾਮ ਸਰਬ ਕਾਲ ਹੈ । ਕਾਲ ਏਥੇ ਸਮੱਗਰ ਮ੍ਰਿਤਯੂ ਸਹਿਤ ਪ੍ਰਪੰਚਕੇ ਭਖਛਨ ਕਰਨੇ ਵਾਲਾ ਲੈਣਾ । ਯਮ ਦਡਧਰ ਆਦਿਕ ਹੋਵੇ ਜਿਸ ਵਿਖੇ ਤਿਸ ਕਾ ਨਾਮ ਸਰਬ ਕਾਲ ਹੈ ।

ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ, ਕਿ ਪਰਮੇਸ਼ਰ ਵਿਚ ਸਭ ਵਸਤੂ ਐਸੇ ਪਰੋਈਆਂ ਹੋਈਆਂ ਹਨ, ਕਿ ਜੈਸੇ ਸੂਤਰ ਵਿਚ ਮਣਕੇ ਪਰੋਏ ਹੋਏ ਹੁੰਦੇ ਹਨ, ਅਥਵਾ ਕਾਲ ਆਕਾਸਾਦਿਕੋਂ ਕਾ ਉਪਲਖਣ ਹੈ ਯਾਂ ਤੇ ਸਭੀ ਕਾਲ ਸੇ ਲੇਕਰ ਆਕਾਸਾਦਿਕ ਵਸਤੂ ਜਿਸ ਤੇ ਉਤਪਨ ਹੋਵੇ, ਤਿਸ ਕਾ ਨਾਮ ਸਰਬ ਕਾਲ ਹੈ, ਬੇਦ ਭੀ ਐਸੇ ਹੀ ਕਹਿੰਦਾ ਹੈ, ਕਿ ਆਤਮਾਂ ਤੇ ਅਕਾਸ਼ ਭਇਆ, ਅਕਾਸ਼ ਤੇ ਵਾਯੂ ਵਾਯੂ ਤੇ ਅਗਨੀ, ਅਗਨੀ ਤੇ ਜਲ, ਜਲ ਸੇ ਪ੍ਰਿਥਵੀ

ਆਦਿਕ, ਇਤਿਆਦਿਕ ਸਭਨਾਂ ਦਾ ਜੋ ਕਰਤਾ ਹਰਤਾ ਹੋਵੇ, ਸੋ ਕਹੀਏ ਸਰਬ ਕਾਲ। [ਗੁ: ਨਿ: ਸਾ

ਅਤੇ ਸ੍ਰੀ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਲਿਖਦੇ ਹਨ :-

ਏਹੁ ਹਰਿ ਕਾ ਰੂਪ ਹੈ ਹਰਿ ਰੂਪੁ ਨਦਰੀ ਆਇਆ ॥
[ਅਨੰਦ ਸਾਹਿਬ ਪੰਨਾ ੯੨੨

ਸੋ ਜੋ ਸਾਰੇ ਜਗਤ ਵਿਚ ਵਿਆਪਕ ਹੋ ਰਿਹਾ ਹੈ ਤੇ ਸਭਨਾਂ ਜੀਆਂ ਵਿਚ ਸਮਾ ਰਿਹਾ ਹੈ, ਅਥਵਾ ਵਸ ਰਿਹਾ ਹੈ, ਸੋ ਕਹੀਏ ਸਰਬ ਕਾਲ। ਉਸੀ ਦਾ ਨਾਮ 'ਮਹਾਂ ਕਾਲ' ਤੇ 'ਮਹਾਂ ਲੋਹ' ਆਦਿਕ ਬਾਣੀ ਵਿਚ ਗੁਰੂ ਜੀ ਨੇ ਕਿਹਾ ਹੈ ਯਥਾ–

(ਪਿਛੇ ਦੀ ਤਰ੍ਹਾਂ ਗੁਰੂ ਸੂਤ੍ਰੀ) ਮਹਾਂ ਕਾਲ ਰਖਵਾਰ ਹਮਾਰੋ ॥
ਮਹਾਂ ਲੋਹ ਮੈਂ ਕਿੰਕਰ ਥਾਰੋ ॥
[ਰਹਿਰਾਸ

ਸੋ ਇਹ ਸਾਰੇ ਨਾਮ ਬਾਣੀ ਵਿਚ ਵਾਹਿਗੁਰੂ ਵਾਸਤੇ ਹੀ ਗੁਰੂ ਜੀ ਨੇ ਉਚਾਰਨ ਕੀਤੇ ਹਨ, ਸੋ ਉਹ ਹੀ ਸਭਨਾਂ ਦਾ ਵਡਾ ਕਾਲ ਮਹਾਂ ਕਾਲ ਤੇ ਹੈ ਉਸ ਦੀ ਹੀ ਬੰਦਗੀ ਕਰਨੀ ਯੋਗ ਹੈ। ਕਿਉਂਕਿ ਉਸੇ ਦਾ ਸ਼ਕਤੀ ਨੂੰ ਪਾ ਕੇ ਦੇਵਤੇ (ਜੈਸੇ ਉਪਰ ਲਿਖਿਆ ਹੈ) ਆਦਿਕ ਕਾਰਜ ਕਰ ਰਹੇ ਹਨ, ਯਥਾ ਗੁਰਵਾਕ–

ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵਜੀ ਅਵਤਰਾ ॥
ਕਾਲ ਪਾਇ ਕਰ ਬਿਸਨ ਪ੍ਰਕਾਸਾ ॥
ਸਕਲ ਕਾਲ ਕਾ ਕੀਆ ਤਮਾਸਾ ॥ [ਰਹਿਰਾਸ

੩. ਆਪ ਸ੍ਰੀ ਨਿਰੰਕਾਰ ਅਕਾਲ ਰੂਪ ਭਾਵ ਮੌਤ (ਕਾਲ) ਤੋਂ ਰਹਿਤ ਹੈ, ਇਸੀ ਕਰਕੇ ਉਸ ਦਾ ਨਾਮ ਅਕਾਲ ਹੈ, ਪਰ ਜੀਵਾਂ ਸਭਨਾਂ ਤੇ ਮੌਤ (ਕਾਲ) ਦੀ ਕੁੰਡੀ ਬੱਧੀ ਹੋਈ ਹੈ, ਤੇ ਜੋ ਦੁਨੀਆਂ ਤੇ ਨਿੱਕਾ ਵੱਡਾ (ਬਾਦਸ਼ਾਹ ਤੋਂ ਕੰਗਾਲ ਤਕ) ਪੈਦਾ ਹੋਇਆ ਹੈ, ਕੁਲ ਦੇ ਸਿਰ ਤੇ ਮੌਤ ਲਿਖ ਦਿਤੀ ਹੈ, ਤੇ ਏਸ ਕਾਲ ਨੇ ਸਭ ਨੂੰ ਆਪਣੀਆਂ ਦਾਹੜਾਂ ਹੇਠ ਚੱਬ ਲਿਆ ਹੈ। (ਅਗਾਹਾਂ ਚਬੇਗਾ) ਵਾਹਿਗੁਰੂ ਦੇ ਨਾਮ ਤੋਂ ਬਿਨਾਂ ਕੋਈ ਐਸੀ ਚੀਜ਼ ਨਹੀਂ ਜੋ ਅਸਥਿਰ ਰਹਿਣ ਵਾਲੀ ਹੋਵੇ, ਜੈਸੇ ਮਹਾਰਾਜ ਜੀ ਦਸਦੇ ਹਨ, ਕਿ ਹੇ ਪ੍ਰਾਣੀ ਜੋ ਕੁਛ ਵੀ ਦੁਨੀਆਂ ਆਦਿਕ ਦਿਸ ਰਹੀ ਹੈ, ਇਹ ਸਾਰੀ :-

ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ [ਮਾਰੂ ਸੋਲਹੇ ਮ: ੫ ਪੰ:੧੦੮੩

ਹੀ ਨਾਸਵਾਨ ਹੈ। ਕੇਵਲ ਵਾਹਿਗੁਰੂ ਤੇ ਉਸ ਦੇ ਪਿਆਰੇ ਭਗਤ ਦੁਨੀਆਂ ਤੇ ਅਸਥਿਰ ਹਨ। ਯਥਾ ਗੁਰਵਾਕ :-

ਪਉੜੀ ॥ ਧਰਤਿ ਅਕਾਸੁ ਪਾਤਾਲੁ ਹੈ ਚੰਦ ਸੂਰੁ ਬਿਨਾਸੀ ॥
ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥
ਕਾਜੀ ਸੇਖ ਮਸਾਇਕਾ ਸਭਿ ਉਠਿ ਜਾਸੀ ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥
ਲਖ ਚਉਰਸੀਹ ਮੇਦਨੀ ਸਭ ਆਵੈ ਜਾਸੀ ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥

ਹੋਰ :-ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥
ਕੋਟਿ ਤੇਤੀਆ ਦੇਵਤੇ ਸਣੁ ਇੰਦ੍ਰੈ ਜਾਸੀ ॥
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥

ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥
ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥
ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥ ੧੯ ॥
[ਮਾਰੂ ਵਾਰ ਡਖਣੇ ਮ: ੫ ਪੰ: ੧੧੦੦

ਗੁਰੂ ਸਾਹਿਬ ਜੀ ਦੇ ਉਪਰ ਲਿਖੇ ਉਪਦੇਸ਼ਾਂ ਤੋਂ ਪਤਾ ਲਗਦਾ ਹੈ, ਕਿ ਵਾਹਿਗੁਰੂ ਤੇ ਉਸ ਦੇ ਪਿਆਰੇ ਸਦਾ ਹੀ ਦੁਨੀਆਂ ਤੇ ਅਟੱਲ ਹਨ, ਸੋ ਗੁਰਮੁਖਾਂ ਦੇ ਵਿਚ ਜਿਹੜੇ ਗੁਣ ਹਨ (ਕਰਮਾਂ ਤੋਂ ਲੈ ਕੇ ਹੋਰ, ਦੇਵੀ ਸੰਪ੍ਰਦਾ ਦੇ ਗੁਣ) ਜਿਨ੍ਹਾਂ ਕਰ ਕੇ ਵਾਹਿਗੁਰੂ ਦਾ ਮਿਲਾਪ ਹੁੰਦਾ ਹੈ ਉਹ ਵੀ ਸਦਾ ਰਹਿਣ ਵਾਲੇ ਹਨ (ਪਰ ਨਾਮ ਦੇ ਜਪਣ ਕਰਕੇ) ਜੈਸੇ ਗੁਰੂ ਜੀ ਦਸਦੇ ਹਨ। ਯਥਾ ਪਉੜੀ :–

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥
ਨਿਹਚਲ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥
ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥
ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥
ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥
ਨਿਹਚਲ ਸੰਗਤਿ ਸਾਧਿ ਜਨ ਬਚਨ ਨਿਹਚਲੁ ਗੁਰ ਸਾਧਾ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਅਰਾਧਾ ॥
[ਮਾਰੂ ਵਾਰ ਡਖਣੇ ਮ: ੫ ਪੰ: ੧੧੦੧

ਸੋ ਵਾਹਿਗੁਰੂ ਯਾ ਉਸ ਦੇ ਪਿਆਰੇ ਭਗਤ ਜੋ ਕਿ ਉਸ ਦਾ ਰੂਪ ਹੀ ਹੋ ਗਏ ਹਨ, ਉਹ ਅਸਥਿਰ ਹਨ, ਬਾਕੀ ਸਭ

ਬ੍ਰਿਛ ਕਾਲ ਦੇ ਅਧੀਨ ਹੈ। ਹਰ ਇਕ ਚੀਜ਼ ਸਮੇਂ (ਕਾਲ) ਦੇ ਅੰਦਰ ਹੈ ਜਦ ਉਸ ਦਾ ਸਮਾਂ (ਕਾਲ) ਪੂਰਾ ਹੋ ਜਾਂਦਾ ਹੈ, ਉਸ ਵੇਲੇ ਕਾਲ ਰੂਪੀ ਮੌਤ ਆ ਕੇ ਗ੍ਰਸ ਲੈਂਦੀ ਹੈ ਕਿਸੇ ਪੀਰ ਪੈਗੰਬਰ ਬਾਦਸ਼ਾਹ ਚੌਧਰੀ ਅਵਤਾਰ (ਨਾਮ ਜਪਣ ਵਾਲੇ ਵਾ ਰੱਬੀ ਅਵਤਾਰ ਸਦਾ ਨਾਮ ਕਰ ਕੇ ਅਟੱਲ ਹਨ) ਨੂੰ ਇਸ ਨੇ ਨਹੀਂ ਛਡਿਆ, ਜੈਸੇ ਗੁਰੂ ਜੀ ਦਸਦੇ ਹਨ :-

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥

[ਆਸਾ ਬਾਣੀ ਸੇਖ ਫਰੀਦ ਜੀ ਕੀ ਪੰਨਾ ੪੮੮

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ
ਚਲਣ ਕਾ ਕਰਿ ਸਾਜੁ ॥ (ਆਹਰ)

[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੮੨

ਹੋਰ:- ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ ॥ (ਮੋਢੇ)
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ।

[ਸਲੋਕ ਸ਼ੇਖ ਫਰੀਦ ਜੀ ਕੇ ਪੰਨਾ ੧੩੮੩

ਸੋ ਇਸ ਮੌਤ ਨੇ ਇਕ ਦਿਨ ਜ਼ਰੂਰ ਆਉਣਾ ਹੈ, ਕਿਉਂਕਿ ਇਹ ਕਾਲ ਬੜਾ ਜ਼ੋਰਾਵਰ ਹੈ, ਜੈਸੇ ਇਕ ਕਵੀ ਜੀ ਵੀ ਦਸਦੇ ਹਨ :-

ਵੱਡੇ ਵੱਡੇ ਇਸ ਜਗਤ ਪੁਰ ਬੈਠੇ ਪੈਰ ਪਸਾਰ ॥

ਓੜਕ ਸਾਰੇ ਕਾਲ ਨੇ ਲਏ ਪਲਕ ਵਿਚ ਮਾਰ॥

[ਮੈਟ੍ਰੀ ਕੁਲੇਸ਼ਨ ਕੋ:

ਸੋ ਮੌਤ ਆਉਣ ਸਮੇਂ ਅਸਾਂ ਤੁਰ ਜਾਣਾ ਹੈ, ਕਿਉਂਕਿ ਅਸੀਂ ਇਸ ਦੇਸ ਤੇ ਮੁਸਾਫਰ ਹਾਂ ਤੇ ਏਥੋਂ ਦਿਆਂ ਡੇਰਿਆਂ ਨੂੰ ਛਡ ਜਾਣਾ ਹੈ, ਇਸੀ ਵਾਸਤੇ ਮਹਾਰਾਜ ਜੀ ਕਹਿੰਦੇ ਹਨ। ਯਥਾ :-

ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ॥
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ॥

[ਗਉੜੀ ਬਾਵਨ ਅਖਰੀ ਮ: ੫ ਪੰ: ੨੫੬

ਤਾਂਤੇ ਉਸ ਡੇਰੇ ਦੀ ਪ੍ਰਾਪਤੀ ਕਰੀਏ, ਜਿਥੇ ਅੰਤ ਨੂੰ ਜਾ ਕੇ ਨਿਵਾਸ ਕਰਨਾ ਹੈ, ਸੋ ਜਿਹੜਾ ਜੀਵ ਮੌਤ ਨੂੰ ਯਾਦ ਰਖਦਾ ਹੈ, ਉਹ ਪਾਪਾਂ ਵਿਚ ਪ੍ਰਵਿਰਤ ਨਹੀਂ ਹੁੰਦਾ, ਤਾਂ ਤੇ ਇਸ ਕਾਲ (ਮੌਤ) ਨੂੰ ਯਾਦ ਰਖੀਏ, ਤੇ ਉਸ ਮਹਾਂ ਕਾਲ ਦਾ ਸਿਮਰਨ ਕਰੀਏ, ਜਿਸ ਕਰਕੇ ਸਾਡਾ ਸਮਾਂ ਸਫਲ ਹੋਵੇ ਤੇ ਮੌਤ ਤੋਂ ਛੁਟਕਾਰਾ ਪਾ ਲਈਏ, (ਭਾਵ ਜਨਮ ਮਰਨ ਤੋਂ ਰਹਿਤ ਹੋ ਜਾਈਏ) ਇਸੀ ਵਾਸਤੇ ਮਹਾਰਾਜ ਜੀ ਦਸਦੇ ਹਨ :-

ਜੋ ਕਲਿ (ਅਕਾਲ ਪੁਰਖ) ਕੋ ਇਕ ਬਾਰ ਧਿਐ ਹੈਂ॥
ਤਾਂਕੇ ਕਾਲ (ਮੌਤ) ਨਿਕਟ ਨਹਿ ਐਹੈਂ॥

ਰਛਾ ਹੋਇ ਤਾਹਿ ਸਭ ਕਾਲਾ॥ (ਸਮਾਂ)

ਦੁਸ਼ਟ ਅਰਿਸ਼ਟ ਟਰੈਂ ਤਤਕਾਲਾ॥ (ਛੇਤੀ)

ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਸਮੇਂ ਦੀ ਕਦਰ ਕਰੇ।

ਸਮਾਂ ਪਛਾਨਨ ਹਾਰ ਕੋ ਮਿਲੇ ਨ ਕਾਲ ਸਦੀਵ ॥
ਤਾਂਤੇ ਸਮਾਂ ਨ ਚੂਕੀਏ ਰਾਜਨੀਤ ਕੀ ਸੀਵ ॥

[ਪੰਚ ਤੰਤ੍ਰ

ਤਾਂ ਤੇ ਅਕਾਲ ਪੁਰਖ ਦਾ ਸਿਮਰਨ ਕਰਦਾ ਹੋਇਆ ਆਪਨਾ ਜਨਮ ਸਫਲਾ ਕਰੇ।

ਕਬਿਤ ॥

ਕਾਲ ਦਾ ਚੱਕਰ ਸਦਾ ਚਲ ਰਿਹਾ ਜਗ ਉਤੇ,
ਰਾਤ ਦਿਨੇ ਜੀਵ ਦੀ ਅਵਧ ਘਟ ਜਾਂਵਦੀ।
ਜਾਂਵਦੀ ਹੈ ਰਾਤ ਦਿਨੇ ਸਮਝੇ ਨਾ ਮੂੜ੍ਹ ਨਰ,
ਖਿਨ ਖਿਨ ਪਲ ਪਲ ਅਵਧ ਬਿਹਾਂਵਦੀ।
ਕਈ ਤੁਰ ਗਏ ਕਈ ਤੁਰਨ ਨੂੰ ਤਿਆਰ ਹੋਏ,
ਮੌਤ ਕਿਸੇ ਜੀਵ ਦਾ ਲਿਹਾਜ਼ ਨਾ ਰਖਾਂਵਦੀ।
ਰਖੀਏ ਪਿਆਰ ਤਾਂਤੇ ਇਕ ਹੀ ਅਕਾਲ ਨਾਲ,
ਕਰ ਕੇ "ਭਗਤ" ਦੇਹੀ ਸਫਲ ਸਦਾਂਵਦੀ।



# ਰਸਨਾ

ਸੋ ਚੀਜ਼ ਅਥਵਾ ਇੰਦ੍ਰਾ ਰਸਾਂ ਦੇ ਚਖਣ ਵਾਲਾ ਹੋਵੇ, ਸੋ ਰਸਨਾ ਕਿਹਾ ਜਾਂਦਾ ਹੈ (ਰਸਾਇਨਾਂ ਰਸਾਂ ਦਾ ਘਰ) ਅਰਥਾਤ ਹਰ ਇਕ ਚੀਜ਼ ਦਾ ਰਸ (ਸਵਾਦ) ਜਿਹਬਾ ਦਵਾਰਾ ਮਲੂਮ ਹੁੰਦਾ ਹੈ, ਇਸ ਕਰਕੇ ਇਸ ਦਾ ਨਾਮ ਰਸਨਾ (ਜੀਭ) ਕਿਹਾ ਜਾਂਦਾ ਹੈ।

ਏਹ ਰਸਨਾ ਬੜੀ ਅਮੋਲਕ ਦਾਤ ਵਾਹਿਗੁਰੂ ਨੇ ਜੀਵ ਨੂੰ ਦਿੜੀ ਹੈ, ਰਸਨਾ ਦੀ ਕਦਰ ਗੁੰਗਾ ਪੁਰਸ਼ ਹੀ ਜਾਣਦਾ ਹੈ, ਜੇਹੜਾ ਕਿ ਬੋਲ ਨਹੀਂ ਸਕਦਾ। ਜੋ ਕੁਛ ਕੰਮ ਕਰਨਾ ਅਥਵਾ ਕਰਾਉਣਾ, ਸਮਝਨਾ ਤੇ ਸਮਝਾਉਣਾ, ਪੜ੍ਹਨਾ ਤੇ ਪੜ੍ਹਾਉਣਾ, ਸਭ ਕੁਛ ਜੀਭ ਕਰ ਕੇ ਹੀ ਹੋ ਰਿਹਾ ਹੈ, ਇਸ ਜੀਭ ਕਰਕੇ ਹੀ ਆਦਮੀ ਵਡਾ ਤੇ ਚੰਗਾ ਸਦਾਉਂਦਾ ਹੈ, ਤੇ ਹਰ ਇਕ ਜਗ੍ਹਾ (ਮਿਠਾ ਬੋਲਣ ਕਰਕੇ) ਇਜ਼ਤ ਪਾਉਂਦਾ ਹੈ।

ਇਸ ਜੀਭ ਕਰਕੇ (ਛੋਹਰ ਛਿੰਨਾ ਭੈੜਾ ਬੋਲਣ ਕਰਕੇ) ਭੈੜਾ ਤੇ ਕਮਜ਼ਾਤ ਅਖਵਾਉਂਦਾ ਹੈ, ਤੇ ਸਭ ਜਗ੍ਹਾ ਨਿਰਾਦਰ ਪ੍ਰਾਪਤ ਕਰਦਾ ਹੈ ਤੇ ਲੋਕ ਉਸ ਦੀ ਗਲ ਸੁਣਨੀ ਵੀ ਪਸੰਦ ਨਹੀਂ ਕਰਦੇ।

ਜੇਕਰ ਇਸ ਰਸਨਾ ਨਾਲ ਹਰੀ ਗੁਣ ਗਾਵੇ। ਜੈਸੇ ਗੁਰਵਾਕ ਹੈ :-

ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ॥

ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥੧॥ ਰਹਾਉ॥
ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥
ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥
[ਗਉੜੀ ਮ: ੫ ਪੰਨਾ ੨੧੯

ਤਾਂਤੇ ਏਹ ਰਸਨਾ ਜੀਵ ਨੂੰ ਉਚ ਪਦਵੀ ਤੇ ਪੁਚਾ ਸਕਦੀ ਹੈ ਕਿਉਂਕਿ ਇਹ ਮਿਠੇ ਕੌੜੇ ਪਦਾਰਥਾਂ ਦਾ ਸਭ ਸਵਾਦ ਚਖਦੀ ਹੈ, ਤੇ ਇਸ ਨੂੰ ਸਭ ਸਵਾਦਾਂ ਦਾ ਪਤਾ ਹੈ ਤੇ ਏਹ ਭੀ ਪਤਾ ਹੈ ਕਿ ਕੁਲ ਦੁਨੀਆਂ ਦੇ ਪਦਾਰਥਾਂ ਤੇ ਸਵਾਦਾਂ ਨਾਲੋਂ ਵਾਹਿਗੁਰੂ ਦਾ ਨਾਮ ਮਿਠਾ ਹੈ । ਯਥਾ ਗੁਰਵਾਕ :-

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥
[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੭੯

ਇਸ ਸਲੋਕ ਤੋਂ ਪਤਾ ਲਗਦਾ ਹੈ ਕਿ ਪਰਮੇਸ਼ਰ ਦਾ ਨਾਮ ਸਭ ਪਦਾਰਥਾਂ ਤੋਂ ਮਿਠਾ ਹੈ ਤੇ ਰਸਨਾ ਇਸ ਦੇ ਸਵਾਦ ਨੂੰ ਲੈਣ ਵਾਲੀ ਬਣ ਜਾਵੇ, ਤਾਂ ਇਸ ਸਚੇ ਰਸ ਨੂੰ ਪ੍ਰਾਪਤ ਕਰਦੀ ਹੋਈ, ਆਪਣੇ ਮਾਲਕ (ਜੀਵ) ਨੂੰ ਉੱਚ ਪਦਵੀ ਦੀ ਪ੍ਰਾਪਤੀ ਕਰਾ ਦੇਂਦੀ ਹੈ ਤੇ ਉਹ ਅਟੱਲ ਪਦ ਦਾ ਭਾਗੀ ਬਣ ਜਾਂਦਾ ਹੈ ਤੇ ਹਰ ਇਕ ਜੀਵ ਐਸੇ ਪੁਰਸ਼ ਦਾ ਆਦਰ ਕਰਦਾ ਹੈ।

ਜੇਕਰ ਜੀਵ ਰਾਤ ਦਿਨੇ ਫਿਕਾ ਹੀ ਫਿਕਾ ਬੋਲਦਾ ਹੈ, ਤੇ ਗੰਦੇ ਮੰਦੇ ਗੀਤ ਗਾਉਂਦਾ ਹੈ ਤੇ ਹਰ ਇਕ ਨਾਲ ਫਿਕਾ ਹੀ ਬੋਲਦਾ ਹੈ, ਤੇ ਗਾਲ੍ਹਾਂ ਦੇਂਦਾ ਹੈ ਐਹੋ ਜਿਹਾ ਬੋਲਣ ਵਾਲੀ

ਰਸਨਾ ਜੀਵ ਨੂੰ ਨੀਚ ਪਦਵੀ ਪ੍ਰਾਪਤ ਕਰਾਉਂਦੀ ਹੈ।

ਇਹੋ ਹੀ ਜੀਭ ਘਰਾਂ ਵਿਚ ਪਿਆਰ ਤੇ ਪ੍ਰੇਮ ਸਹੋਦਰਤਾ ਨੂੰ ਵਧਾਉਂਦੀ ਹੈ, ਤੇ ਇਹੋ ਹੀ ਘਰਾਂ ਵਿਚ ਲੜਾਈਆਂ ਝਗੜੇ ਪਵਾਕੇ ਕਲੇਸ਼ ਵਧਾਉਂਦੀ ਹੈ, ਕਿਉਂਕਿ ਖੋਟੇ ਵਾਕ ਬੋਲਕੇ ਸਕੇ ਭਰਾਵਾਂ ਨੂੰ ਆਪੋ ਵਿਚ ਵਿਛੋੜ ਦੇਂਦੀ ਹੈ, ਤੇ ਮੁੜ ਕੇ ਮਿਲਾਪ ਹੋਣਾ ਕਠਿਨ ਹੋ ਜਾਂਦਾ ਹੈ, ਅਥਵਾ ਹੋਂਦਾ ਹੀ ਨਹੀਂ। ਜੈਸੇ ਰਾਜਨੀਤ ਵਾਲੇ ਨੇ ਲਿਖਿਆ ਹੈ :-

ਦੋਹਿਰਾ

ਸਾਇਕ ਵੇਧਾ ਮਿਲਤ ਹੈ ਖੜਗ ਵੇਧ ਮਿਲ ਜਾਇ ॥
ਬਾਣੀ ਬੇਧਾ ਨ ਮਿਲੇ ਸਾਚ ਕਹੋ ਸਮਝਾਇ ॥

[ਪੰਚ ਤੰਤ੍ਰ

ਸੋ ਏਸ ਰਸਨਾ ਨੂੰ ਭਲੇ ਬੋਲ ਬੋਲਣ ਵਿਚ ਹੀ ਲਾਉਣਾ ਠੀਕ ਹੈ।

## ਰਸਨਾਂ ਦੀ ਸਫਲਤਾ ਕਿਸ ਤਰ੍ਹਾਂ ਹੋ ਸਕਦੀ ਹੈ?

ਏਹ ਰਸਨਾਂ ਜੀਵ ਨੂੰ ਵਾਹਿਗੁਰੂ ਨੇ ਅਮੋਲਕ ਦਾਤ ਬਖਸ਼ੀ ਹੈ, ਜੈਸੇ ਭਾਈ ਗੁਰਦਾਸ ਜੀ ਕਬਿੱਤਾਂ ਸਵੈਯਾਂ ਵਿਚ ਦਸਦੇ ਹਨ। "ਰਸਨਾਂ ਅਮੋਲ ਗੁਰ ਮੰਤ੍ਰ ਸਿਮਰਨ ਕੈ।" ਭਾਵੇਂ ਏਹ ਰਸਨਾਂ ਹਰ ਇਕ ਪਦਾਰਥ ਦੀ ਪ੍ਰੀਖਿਆ ਲਈ ਬਣੀ ਹੈ ਤੇ ਹਰ ਇਕ ਪਦਾਰਥ ਦਾ ਰਸ (ਸਵਾਦ) ਚਖਦੀ ਹੈ, ਤੇ ਰਾਤ ਦਿਨੇ ਸਵਾਦ ਚੱਖਣ ਵਿਚ ਮਸਤ ਰਹਿੰਦੀ

ਹੈ ਤੇ ਚਖ ਚਖ ਕੇ ਰਜਦੀ ਹੀ ਨਹੀਂ। ਜੈਸੇ ਭਾਈ ਗੁਰਦਾਸ ਜੀ ਦਸਦੇ ਹਨ :-

ਖਾਦੀਂ ਜੀਭ ਨ ਰਜੀਆ ਕਰ ਭੋਗ ਬਿਲਾਸੇ ॥

[ਵਾਰ ੨੭

ਤੇ ਰਾਤ ਦਿਨੇ ਸਦਾ ਸਵਾਦ ਚਖਣ ਦੀ ਲਾਲਸਾ ਰੱਖਦੀ ਹੈ, ਤੇ ਸੱਚਾ ਰਸ ਵਾਹਿਗੁਰੂ ਦਾ ਨਾਮ ਛਡਕੇ ਹੋਰਨਾਂ ਰਸਾਂ ਦੇ ਚਖਣ ਵਾਸਤੇ ਤਤਪਰ ਰਹਿੰਦੀ ਹੈ, ਇਸੀ ਵਾਸਤੇ ਸਾਹਿਬ ਕਹਿੰਦੇ ਹਨ :-

ਏ ਰਸਨਾ ਤੂ ਅਨਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ
ਬਹੁੜਿ ਨ ਤ੍ਰਿਸਨਾ ਲਾਗੈ ਆਇ ॥

[ਅਨੰਦ ਸਾ: ਰਾ: ਮ: ੩ ਪੰਨਾ ੯੨੧

ਸੋ ਹੋਰ ਸਵਾਦਾਂ ਦੇ ਚੱਖਣ ਕਰਕੇ ਇਸ ਦੀ ਪਿਆਸ ਨਹੀਂ ਜਾਂਦੀ, ਤੇ ਪਿਆਸ ਦੇ ਦੂਰ ਕਰਨ ਵਾਲਾ ਕੇਵਲ ਵਾਹਿਗੁਰੂ ਦਾ ਨਾਮ ਹੈ, ਜਿਸ ਰਸ ਨੂੰ ਚਖਦੀ ਹੋਈ ਜਿਸ ਨਾਮ ਨੂੰ ਜਪਦੀ ਹੋਈ ਰਸਨਾ ਸਫਲੀ ਤੇ ਸੋਭਨੀਕ ਹੈ। ਯਥਾ ਗੁਰਵਾਕ :-

ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ
ਹਰਿ ਪ੍ਰਭਿ ਕੇਰੇ ਰਾਮ ॥ [ਬਿਹਾਗੜਾ ਛੰਤ ਮ: ੪ ਪੰ: ੫੪੦
ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥
ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥

[ਤਿਲੰਗ ਮ: ੪ ਪੰਨਾ ੨੨੬

ਸੋ ਏਹ ਰਸਨਾ ਵਾਹਿਗੁਰੂ ਦਾ ਨਾਮ ਜਪਕੇ ਸਫਲੀ ਹੋ ਸਕਦੀ ਹੈ, ਤੇ ਜੇ ਏਹ ਨਾਮ ਨਹੀਂ ਜਪਦੀ ਤਾਂ ਸਾਹਿਬ ਕਹਿੰਦੇ ਹਨ :-

ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥

[ਫੁਨਹੇ ਮ: ੫ ਪੰਨਾ ੧੩੬੩

ਕਿ ਤਿਲ ਤਿਲ ਕਰਕੇ ਕੱਟ ਦੇਣੀ ਯੋਗ ਹੈ, ਕਿਉਂਕਿ ਜੇ ਕੱਟੀ ਨਾ ਤਾਂ ਫਿਕੇ ਬਚਨ ਬੋਲਕੇ ਘਾਟਾ ਪ੍ਰਾਪਤ ਕਰੇਗੀ ਤੇ ਧ੍ਰਿਗ ਪਦਵੀ ਨੂੰ ਪ੍ਰਾਪਤ ਕਰੇਗੀ। ਯਥਾ-

ਧ੍ਰਿਗ ਜਿਹਬਾ ਗੁਰ ਸਬਦ ਬਿਨ ਹੋਰ ਮੰਤ੍ਰ ਸਿਮਰਣੀ ॥

[ਵਾਰ ੨੭ ਭਾਈ ਗੁਰਦਾਸ ਜੀ

ਸੋ ਜੀਵ ਨੂੰ ਚਾਹੀਦਾ ਹੈ ਕਿ ਰਸਨਾ ਨੂੰ ਪਵਿਤ੍ਰ ਕਰਨ ਵਾਸਤੇ ਸਦਾ ਹੀ ਵਾਹਿਗੁਰੂ ਨਾਮ ਨੂੰ ਸਿਮਰੇ ਤੇ ਮਾਨਸ ਜਨਮ ਸਫਲਾ ਕਰੇ।

## ਕਬਿਤ

ਸੋਈ ਹੈ ਸੁਹਾਵੀ ਜੀਭਾ ਜੇਹੜੀ ਹਰੀ ਨਾਮ ਜਪੇ,
ਗੰਦ ਮੰਦ ਬੋਲਕੇ ਨਾ ਸੋਭਾ ਜਗ ਪਾਂਵਦੀ।
ਉਹੋ ਜੀਭਾ ਘਰ ਵਿਚ ਪ੍ਰੇਮ ਤੇ ਪਿਆਰ ਪਾਵੇ,
ਉਹੋ ਜੀਭਾ ਘਰ ਵਿਚ ਝਗੜੇ ਪਵਾਂਵਦੀ।
ਉਹੋ ਜੀਭਾ ਨਾਮ ਜਪ ਪੁਚਾਵੇ ਉਚ ਪਦਵੀ ਤੇ,
ਮਿਠਾ ਬੋਲ ਕਰ ਜਗ ਮਾਨ ਹੈ ਵਧਾਂਵਦੀ।
ਤਾਂਤੇ ਸਦਾ ਰਸਨਾ ਸੇ ਚਖੋ ਰਸ ਹਰੀ ਨਾਮ,
ਕਰਕੇ 'ਭਗਤ' ਜਗ ਪਾਰ ਹੈ ਲੰਘਾਂਵਦੀ।

# ਬੋਲਣਾ

ਦੁਨੀਆਂ ਵਿਚ ਗੱਲਾਂ ਕਰਨ ਦਾ ਨਾਮ ਬੋਲਣਾ ਹੈ। ਦੁਨੀਆਂ ਵਿਚ ਹਰ ਇਕ ਆਦਮੀ (ਗੂੰਗਿਆਂ ਤੋਂ ਬਿਨਾਂ) ਰਸਨਾ ਨਾਲ ਬੋਲਦਾ ਹੈ, ਤੇ ਬੋਲਣ ਤੋਂ ਹੀ ਹਰ ਇਕ ਨਾਲ ਪਿਆਰ ਤੇ ਮਿਤਰਤਾ ਗੰਢੀ ਦੀ ਹੈ, ਤੇ ਬੋਲਣ ਕਰ ਕੇ ਹੀ ਕਈਆਂ ਨਾਲ ਵੈਰ ਪੈ ਜਾਂਦਾ ਹੈ, ਸੋ ਆਪਣੇ ਮੂੰਹੋਂ ਉਹ ਬਚਨ ਕੱਢਣਾ ਚਾਹੀਦਾ ਹੈ, ਜਿਸ ਬਚਨ ਦੇ ਬੋਲਿਆਂ ਹੋਇਆਂ ਦੂਸਰਾ ਆਦਮੀ ਪਿਆਰ ਕਰੇ, ਅਤੇ ਬੋਲਣਾ ਵਿਚਾਰ ਵਾਲਾ ਹੋਵੇ, ਜਿਸ ਬੋਲਣ ਤੇ ਦੂਸਰੇ ਨੂੰ ਸਿਖਿਆ ਮਿਲ ਸਕੇ । ਐਸਾ ਨਾ ਬੋਲੀਏ, ਜਿਸ ਬੋਲਣ ਦੇ ਨਾਲ ਅਗਲੇ ਪੁਰਸ਼ ਦਾ ਹਿਰਦਾ ਸੜ ਬਲ ਕੇ ਕੋਲੇ ਹੋ ਜਾਵੇ, ਇਸੀ ਵਾਸਤੇ ਗੁਰੂ ਜੀ ਨੇ ਹੁਕਮ ਦਿਤਾ ਹੈ। ਯਥਾ ਗੁਰਵਾਕ–

ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥
[ਸ੍ਰੀ ਰਾਗ ਮ: ੧ ਪੰ: ੧੫

ਫਿਕਾ ਬੋਲਣ ਵਾਲਾ ਪੁਰਸ਼ ਸਦਾ ਹੀ ਵਿਗੁਚਿਆ ਰਹਿੰਦਾ ਹੈ, ਤੇ ਹਰ ਇਕ ਕੰਮ ਵਿਚ ਘਾਟਾ ਪਾਉਂਦਾ ਹੈ।

ਇਹ ਜੀਵ ਵਾਹਿਗੁਰੂ ਦੀ ਅੰਸ ਹੈ, ਭਾਵ ਉਸ ਦਾ ਪੁਤਰ ਹੈ, ਜੈਸੇ ਗੁਰੂ ਜੀ ਨੇ ਸੁਖਮਨੀ ਸਾਹਿਬ ਵਿਚ ਦਸਿਆ ਹੈ। ਯਥਾ :–



ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕਿਰਪਾ ਮਹਿ ਸੂਖ ਘਨੇਰੇ ॥ [ਸੁ: ਮ: ੫ ਪੰ: ੨੬੮

ਇਹਨਾਂ ਤੁਕਾਂ ਵਿਚ ਵਾਹਿਗੁਰੂ ਨਿਰੰਕਾਰ ਨੂੰ ਆਪਣਾ (ਜੀਵ) ਪਿਤਾ ਦਸਿਆ ਹੈ, ਤੇ ਆਪ ਨੂੰ ਉਸ ਦਾ ਪੁਤਰ ਗੁਰੂ ਜੀ ਨੇ ਦਸਿਆ ਹੈ, ਗੁਰੂ ਜੀ ਲਈ ਜੀਵ ਪਦ ਨਹੀਂ ਹੈ, ਇਹ ਜੀਵ ਦੁਨੀਆਂ ਦੇ ਜੀਵਾਂ ਲਈ ਹੈ ਸਤਿਗੁਰੂ ਜੀ ਦੀ ਬਾਣੀ ਨੇ ਵੀ ਜੀਵਾਂ ਨੂੰ ਹਰ ਕਿਸਮ ਦੇ ਤਰੀਕੇ ਦਸੇ ਹਨ।

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੇ ॥
[ਸੋਰਠਿ ਵਾਰ ਮ: ੩ ਪੰਨਾ ੬੪੭

ਯਥਾ—ਕਹੁ ਕਬੀਰ ਇਹੁ ਰਾਮ ਕੀ ਅੰਸੁ ॥
[ਗੋਂਡ ਕਬੀਰ ਜੀ ਪੰ: ੮੭੧

ਸੋ ਇਹ ਜੀਵ ਉਸ ਵਾਹਿਗੁਰੂ ਦੀ ਅੰਸ ਭਾਵ ਪੁਤਰ ਹੈ, ਸੋ ਪੁਤਰ ਦਾ ਧਰਮ ਹੁੰਦਾ ਹੈ ਕਿ ਪਿਤਾ ਦੇ ਸੁਭਾਵ ਅਨੁਸਾਰ ਕੰਮ ਕਰੇ ਤੇ ਵਰਤੇ ਅਥਵਾ ਪਿਤਾ ਦੇ ਦਸੇ ਹੋਏ ਪੂਰਨਿਆਂ ਤੇ ਤੁਰੇ, ਸੋ ਵਾਹਿਗੁਰੂ ਨਿਰੰਕਾਰ ਸਦਾ ਹੀ ਮਿਠਾ ਬੋਲਦਾ ਹੈ, ਜੈਸੇ ਗੁਰਵਾਕ ਹੈ :—

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥
[ਸੂਹੀ ਛੰਤ ਮ: ੫ ਪੰਨਾ ੭੮੪

ਸੋ ਵਾਹਿਗੁਰੂ ਜੀਵਾਂ ਦੇ ਅਉਗੁਣਾਂ ਨੂੰ ਦੇਖਦਾ ਹੋਇਆ ਵੀ ਮਿਠਾ ਹੀ ਬੋਲਦਾ ਹੈ, ਤੇ ਜੀਵਾਂ (ਸ਼ਰਣ ਆਇਆਂ ਦੇ ਅਵਗੁਣ

ਬਖਸ਼ ਦੇਂਦਾ ਹੈ, ਕਿਉਂਕਿ ਉਹ ਪਤਿਤ ਪਾਵਨ ਹੈ, ਤੇ ਸਦਾ ਮਿੱਠਾ ਬੋਲਦਾ ਹੈ, ਸੋ ਜੀਵ ਨੂੰ ਚਾਹੀਏ ਕਿ ਸਦਾ ਹੀ ਆਪਣੇ ਪਿਤਾ ਵਤ ਮਿੱਠਾ ਬੋਲੇ ਮੰਦਾ ਕਿਸੇ ਨੂੰ ਨਾ ਬੋਲੇ। ਯਥਾ ਗੁਰਵਾਕ-

ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥

[ਵਡਹੰਸ ਮ: ੧ ਛੰਤ ਪੰ: ੫੬੬

ਕਿਉਂਕਿ ਸਿਖ ਨੇ ਉਸ ਅਵਸਥਾ ਵਿਚ ਪਹੁੰਚਣਾ ਹੈ, ਜਿਥੇ ਇਹੋ ਜੇਹੀ ਦ੍ਰਿਸ਼ਟੀ ਹੋਣੀ ਹੈ ਯਥਾ :-

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿ ਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਾਹੀ ਹੋਰ ॥

[ਮਲਾਰ ਮ: ੪ ਪੰਨਾ ੧੨੬੫

ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

[ਅਨੰਦ ਸਾਹਿਬ ਪੰ: ੯੨੨

ਜਹ ਜਹ ਪੇਖਉ ਤਹਿ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥

[ਧਨਾਸਰੀ ਮ: ੫ ਪੰਨਾ ੬੭੭

ਤੇ ਵਾਹਿਗੁਰੂ ਨੂੰ ਹਰ ਇਕ ਜੀਵ ਵਿਚ ਹਰ ਜਗ੍ਹਾ ਵਿਚ ਰਵਿਆ ਹੋਇਆ ਦੇਖਣਾ ਹੈ। ਜਦ ਇਸ ਗੁਰਸਿਖੀ ਦੀ ਉਚ-ਅਵਸਥਾ ਤੇ ਪਹੁੰਚ ਗਏ, ਤੇ ਫਿਰ ਮੂੰਹੋਂ ਕੌੜਾ ਬਚਨ ਕਦੀ ਨਹੀਂ ਨਿਕਲਣਾ, ਤੇ ਹੋਰ ਪ੍ਰਕਾਰ ਦੇ ਬੋਲਣ ਵਾਲਿਆਂ ਨੂੰ ਸਗੋਂ ਦਸੇਗਾ। ਕਿ ਭਾਈ :-

ਬਾਬਾ ਬੋਲੀਐ ਪਤਿ ਹੋਇ ॥ [ਸ੍ਰੀ ਰਾਗ ਮ: ੧ ਪੰ: ੧੫

ਐਹੋ ਜਿਹਾ ਬਚਨ ਬੋਲੇ, ਜਿਸ ਬੋਲਿਆਂ ਸਾਹਿਬ ਨਾਲ ਪਤਿ ਰਹਿ ਆਵੇ, ਜੇ ਹੋਰ (ਕੌੜਾ) ਬਚਨ ਬੋਲੋਗੇ, ਤਾਂ

ਗੁਰਵਾਕ ਅਨੁਸਾਰ–

ਬਹੁਤਾ ਬੋਲਣੁ ਝਖਣੁ ਹੋਇ ॥ [ਧਨਾਸਰੀ ਮ: ੧ ਪੰਨਾ ੬੬੧

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥
[ਆਸਾ ਦੀ ਵਾਰ ਮ: ੧ ਪੰਨਾ ੪੭੩

ਯਥਾ–ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥
[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੮੪

ਸੋ ਇਸ ਅਵਸਥਾ ਵਾਲਾ ਗੁਰਸਿਖ [ਸਦਾ ਮਿੱਠਾ ਬੋਲਣ ਵਾਲਾ] ਸਦਾ ਹੀ ਮਿੱਠਾ ਬੋਲਦਾ ਹੈ, ਤੇ ਹਰ ਇਕ ਨਾਲ "ਮੈਤਰੀ" ਭਾਵ ਰੱਖਦਾ ਹੈ, ਤੇ ਜੇਹੜੇ ਅਸੀਂ ਬਾਦ ਬਿਬਾਦ ਦੇ ਭਰੇ ਹੋਏ ਹਾਂ ਤੇ ਮੈਤਰੀ ਭਾਵ ਤੋਂ ਦੂਰ ਹਾਂ ਆਪਣੇ ਨਾਲੋਂ ਹੋਰਨਾਂ ਨੂੰ ਮਾੜਾ ਸਮਝਦੇ ਹਾਂ, ਭਾਵੇਂ ਸਤਿਗੁਰਾਂ ਦਸਿਆ ਹੈ ਕਿ–

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥
[ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੮੪

ਭਾਈ ਸਭਨਾਂ ਦਾ ਦਿਲ ਮਾਣਕ ਮੋਤੀ ਵਰਗਾ ਪਵਿਤਰ ਹੈ, ਤੇ ਜੇ ਤੈਨੂੰ ਰੱਬ ਦੇ ਮਿਲਣ ਦੀ ਸਿੱਕ ਹੈ, ਤਾਂ ਤੂੰ ਕਿਸੇ ਦਾ ਹਿਰਦਾ ਨਾ ਦੁਖਾ, ਤੇ ਅਰਦਾਸੇ ਦੇ ਬਚਨ (ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ) ਅਨੁਸਾਰ ਅਮਲ ਕਰ, ਤੇ ਸਭ ਦਾ ਭਲਾ ਮੰਗ।

ਪ੍ਰੰਤੂ ਜਿਨ੍ਹਾਂ ਪੁਰਸ਼ਾਂ ਦਾ ਹਿਰਦਾ ਰੂਪ ਸੂਰਜ ਅਗਿਆਨ ਰੂਪੀ ਬਦਲਾਂ ਨਾਲ ਕਜਿਆ ਹੋਇਆ ਹੈ, ਉਹਨਾਂ ਨੂੰ ਸਚੀ ਸਿਖਿਆ ਰੂਪੀ ਗਯਾਨ ਦੇ ਕੇ ਹਿਰਦੇ ਵਿਚ ਪਰਕਾਸ਼ ਕਰ ਦੇਵੇ ਅਤੇ ਸਦਾ ਇਸ ਵਾਕ ਤੇ ਅਮਲ ਕਰੇ। ਯਥਾ-

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥

[ਸਲੋਕ ਸੇਖ ਫਰੀਦ ਜੀ ਕੇ ਪੰ: ੧੩੮੧

ਸੋ ਤੂੰ ਸਭ ਦਾ ਹੀ ਭਲਾ ਕਰ ਤੇ ਮਿਠੇ ਬਚਨ ਬੋਲ ਤੇ ਕੁੜੱਟਣ ਦਾ ਤਿਆਗ ਕਰ, ਤੇ ਐਸਾ ਸੁਭਾਉ ਕਰ ਜੈਸਾ ਸੰਤਾਂ ਦਾ ਤੇ ਚੰਦਨ ਦਾ ਹੁੰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :

ਕਬੀਰ ਸੰਤ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥

[ਸਲੋਕ ਕਬੀਰ ਜੀ ਕੇ ਪੰ: ੧੩੭੩

ਸੰਤਾਂ ਦੀ ਕੋਈ ਨਿਰਾਦਰੀ ਕਰੇ ਤਾਂ ਭੀ ਪਰਸੰਨ ਰਹਿੰਦੇ ਹਨ, ਤੇ ਚੰਦਨ ਨੂੰ ਸੱਪਾਂ ਵੇੜ੍ਹਿਆ ਹੋਇਆ ਹੁੰਦਾ ਹੈ, ਤਾਂ ਭੀ ਸੀਤਲਤਾ ਨਹੀਂ ਤਿਆਗਦਾ।

ਸੋ ਗੁਰਮੁਖ (ਸਿੱਖ) ਪੁਰਸ਼ ਗੁਰੂ ਜੀ ਦੇ ਦਸੇ ਹੋਏ ਤਰੀਕੇ ਤੇ ਆਪ ਚਲਦੇ ਹੋਏ ਹੋਰਨਾਂ ਨੂੰ ਉਪਰ ਲਿਖੇ ਤਰੀਕੇ ਅਨੁਸਾਰ ਉਪਦੇਸ਼ ਦੇਂਦੇ ਹਨ, ਤੇ ਆਪਣਾ ਸਰੇਸ਼ਟਤਾ ਵਾਲਾ ਸੁਭਾਉ ਕਦੇ ਨਹੀਂ ਛਡਦੇ ਭਾਵੇਂ ਕੋਈ ਕੁਬਚਨ ਬੋਲੇ ਤਾਂ ਭੀ ਸਹਾਰ ਲੈਂਦੇ ਹਨ, ਤੇ ਕਿਸੇ ਨੂੰ ਬੁਰਾ ਨਹੀਂ ਸਮਝਦੇ।

ਇਸ ਵਾਸਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਮਿਠਾ ਬੋਲੇ ਤੇ ਮਨ ਨੀਵਾਂ ਤੇ ਮਤ ਉੱਚੀ ਰਖੇ, ਤੇ ਸਭਨਾਂ ਦਾ ਭਲਾ ਮੰਗੇ ਤੇ ਵਾਹਿਗੁਰੂ ਦੀ ਬੰਦਗੀ ਕਰ ਕੇ ਆਪਣੇ ਅਮੋਲਕ ਜਨਮ ਨੂੰ ਸਫਲ ਕਰੇ, ਮੂੰਹੋਂ ਸਦਾ ਐਸਾ ਬੋਲੇ ਕਿ ਫੁਲ ਪਏ ਕਿਰਨ, ਸਤਿਨਾਮ ਵਾਹਿਗੁਰੂ ਜੀ ਦੀ ਆਵਾਜ਼ ਆਵੇ, ਇਹੋ ਬੋਲਣਾ ਚੰਗਾ ਹੈ ਤੇ ਇਹ ਹੀ ਵਾਹਿਗੁਰੂ ਨੂੰ ਭਾਂਵਦਾ ਹੈ।

ਕਬਿੱਤ ॥

ਬੋਲੋ ਸਦਾ ਐਸਾ ਬੋਲ ਮਨ ਮੇਂ ਵਿਚਾਰ ਕਰ,
ਜਿਸ ਬੋਲੇ ਪਤਿ ਹੋਵੇ ਹਰੀ ਦਰਬਾਰ ਜੀ।
ਰਬ ਦਾ ਪਿਆਰ ਵਧੇ ਸਦਾ ਹੀ ਸੰਸਾਰ ਉਤੇ,
ਸਾਗਰ ਸੰਸਾਰ ਉਤੇ ਜਾਈਏ ਹੋ ਪਾਰ ਜੀ।
ਮੰਦਾ ਕਿਸੇ ਆਖਣਾ ਨਾ ਬੋਲਣਾ ਪਿਆਰ ਨਾਲ,
ਮੂੰਹੋਂ ਸਦਾ ਕਿਰਨ ਪਏ ਫੁਲ ਕੇੜਾ ਸਾਰ ਜੀ।
ਐਸਾ ਮੂੰਹੋ ਬੋਲਦੇ ਹੈਂ 'ਭਗਤ' ਸੰਸਾਰ ਉਤੇ,
ਜਿਨ੍ਹਾਂ ਲਗੀ ਪ੍ਰੀਤ ਸਦਾ ਨਾਮ ਨਿਰੰਕਾਰ ਜੀ।

# ਖ਼ਾਲਸਾ

ਜਿਹੜਾ ਪੁਰਸ਼ ਹਿਰਦੇ ਦਾ ਨਿਰਮਲ ਹੋਵੇ ਅਤੇ ਹਰ ਵਕਤ ਹਿਰਦੇ ਵਿਚ ਪਵਿਤ੍ਰ ਖਿਆਲ ਵਸਦੇ ਰਹਿਣ, ਤੇ ਬਿਨਾਂ ਮਿਲਾਵਟ ਦੇ ਹੋਵੇ ਅਰਥਾਤ ਇਕ ਵਾਹਿਗੁਰੂ ਦੀ ਉਪਾਸ਼ਨਾਂ ਕਰਨ ਵਾਲਾ ਉਪਾਸ਼ਕ ਹੋਵੇ, ਤੇ ਦੂਜਾ ਲੋਕਾਂ ਨਾਲੋਂ ਉਸ ਦੀ ਸ਼ਕਲ ਰੱਬ ਵਲੋਂ ਬਣੀ ਹੋਈ ਵਖਰੀ ਹੋਵੇ, ਤੇ ਬਿਨਾਂ ਵਾਹਿਗੁਰੂ ਤੋਂ ਹੋਰ ਕਿਸੇ ਦੀ ਪੂਜਾ ਨਾ ਕਰਦਾ ਹੋਵੇ, ਇਤਿਆਦਿਕ ਗੁਣਾਂ ਵਾਲੇ ਪੁਰਸ਼ ਦਾ ਨਾਮ ਖਾਲਸਾ ਹੈ।

ਇਸੇ ਉਪਰ ਲਿਖੇ ਤਰੀਕਿਆਂ ਅਨੁਸਾਰ ਹੋਣ ਕਰ ਕੇ ਅਤੇ ਪਵਿਤ੍ਰਤਾ ਭਾਵ ਨੂੰ ਲੈ ਕੇ ਗੁਰੂ ਜੀ ਨੇ ਇਸ ਨੂੰ ਅੰਮ੍ਰਿਤ ਛਕਾ ਕੇ ਇਸ ਦਾ ਨਾਮ ਖਾਲਸਾ ਰਖਿਆ।

ਖਾਲਸ ਚੀਜ਼ ਉਹ ਹੁੰਦੀ ਹੈ, ਜਿਸ ਵਿਚ ਕਿਸੇ ਪ੍ਰਕਾਰ ਦਾ ਰਲਾ ਨਾ ਹੋਵੇ, ਤੇ ਬਿਨਾਂ ਮਿਲਾਵਟ ਤੋਂ ਇਕ ਹੀ ਹੋਵੇ, ਸੋ ਐਸਾ ਵਾਹਿਗੁਰੂ ਹੀ ਹੈ, ਤੇ ਉਸੀ ਦਾ ਨਾਮ ਖਾਲਸਾ ਹੈ ਤੇ ਉਸ ਦੇ ਹੁਕਮਾਂ ਤੇ ਚਲਣ ਵਾਲੇ ਤੇ ਉਸ ਇਕੋ ਦੀ ਪੂਜਾ ਕਰਨ ਵਾਲੇ ਵੀ ਖਾਲਸਾ ਹਨ। ਯਥਾ ਗੁਰਵਾਕ :-

ਜਿਨਿ ਜਾਤਾ ਸੁ ਤਿਸ ਹੀ ਜੇਹਾ ॥

[ਰਾਮਕਲੀ ਮ: ੧ ਦਖਣੀ ਓ: ਪੰ: ੯੩੧

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਖ ਚੀਜ਼ ਹੀ ਐਸੀ ਬਣਾਈ ਹੈ, ਜਿਸ ਵਰਗਾ ਹੋਰ ਦੁਨੀਆਂ ਤੇ ਕੋਈ ਬਿਲਕੁਲ ਨਾ ਹੋਵੇ।

ਪਹਿਲਾ ਇਹ ਕਿ ਇਕ ਅਕਾਲ ਪੁਰਖ ਦੀ ਉਪਾਸ਼ਨਾ ਕਰਨੀ, ਦੂਜੇ ਕਿਸੇ ਦੀ ਪੂਜਾ ਨਹੀਂ ਕਰਨੀ। ਯਥਾ ਗੁਰਵਾਕ–

ਦੂਜੀ ਸੇਵਾ ਜੀਵਨੁ ਬਿਰਥਾ ॥

[ਬਸੰਤ ਮ: ੫ ਪੰਨਾ ੧੧੮੨

ਕਿਉਂਕਿ ਦੂਜੇ ਦੀ ਸੇਵਾ ਕਰਨ ਕਰ ਕੇ ਮਨੁਖਾ ਜਨਮ ਬਿਰਥਾ ਹੀ ਚਲਾ ਜਾਂਦਾ ਹੈ, ਸੋ ਇਸ ਸਿਖਿਆ ਉਪਰ ਚਲ ਕੇ।

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥

[ਗੂਜਰੀ ਮ: ੩, ਪੰਨਾ ੪੯੦

ਸਿਖ ਇਕ ਅਕਾਲ ਪੁਰਖ ਦੀ ਉਪਾਸ਼ਨਾ ਕਰਦਾ ਹੈ, ਇਸੀ ਕਰ ਕੇ ਇਸ ਦਾ ਨਾਮ ਖਾਲਸਾ ਹੈ। ਜਦ ਗੁਰਸਿਖਾਂ ਸਾਹਿਬ ਕਲਗੀਧਰ ਜੀ ਨੇ ਅੰਮ੍ਰਿਤ ਛਕਾਇਆ ਤਾਂ ਉਸ ਵੇਲੇ ਵੀ ਇਹੋ ਹੀ ਉਪਦੇਸ਼ ਦਿਤਾ ਕਿ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ॥" ਵਾਹਿਗੁਰੂ ਦਾ ਹੀ ਇਹ 'ਖਾਲਸਾ' ਹੈ ਤੇ ਜਿਥੇ ਕਿਥੇ ਵਾਹਿਗੁਰੂ ਦੀ ਹੀ ਫਤੇ ਹੋਵੇ।

# ਖ਼ਾਲਸਾ ਕਿਉਂ ਵਾਹਿਗੁਰੂ ਦਾ ਹੈ ?

ਵਾਹਿਗੁਰੂ ਨਿਰੰਕਾਰ ਨੇ ਜਦ ਦੁਨੀਆਂ ਦੀ ਰਚਨਾ ਰਚਨੀ ਚਾਹੀ, ਤਾਂ ਆਪਣੀ ਸ਼ਕਤੀ (ਮਾਇਆ) ਨਾਲ ਰਚਨਾ ਰਚਾ ਦਿਤੀ, ਭਾਵ ਕਿ ਹਰ ਇਕ ਚੀਜ਼ ਕੁਦਰਤ (ਹੁਕਮ) ਦਵਾਰਾ ਰਚ ਦਿਤੀ, ਸੋ ਜੋ ਚੀਜ਼ ਕੁਦਰਤ ਨਾਲ ਤੁਰੇ, ਅਤੇ ਕੁਦਰਤੀ ਅਸੂਲਾਂ ਨੂੰ ਗ੍ਰਹਿਣ ਕਰੇ, ਉਸ ਕੁਦਰਤ ਦੇ ਬਣਾਏ ਹੋਏ ਸਰੀਰ ਨੂੰ ਜਿਉਂ ਕਾ ਤਿਉਂ ਕਾਇਮ ਰੱਖੇ, ਉਹੋ ਹੀ ਆਦਮੀ ਕਾਦਰ ਨੂੰ ਪਿਆਰਾ ਲਗਦਾ ਹੈ, ਇਸੀ ਵਾਸਤੇ ਕਾਦਰ ਦੇ ਹੁਕਮ ਨੂੰ ਮੰਨਣ ਵਾਲਾ ਖਾਲਸਾ ਸਦਾਉਂਦਾ ਹੈ।

ਹਿੰਦੂਆਂ ਦੇ ਸਰੀਰ ਦੀ ਬਨਾਵਟ ਨਾਈ ਬਣਾਉਂਦਾ ਹੈ, ਪਰੰਤੂ ਸਿਖ ਦੇ ਸਰੀਰ ਦੀ ਬਨਾਵਟ ਕੁਦਰਤੀ ਹੈ, ਤੇ ਕੁਦਰਤ ਦੇ ਮਾਲਕ ਦੇ ਹੁਕਮ ਨਾਲ ਖਾਲਸਾ ਸਾਜਿਆ ਹੈ ਜੈਸੇ ਸਾਹਿਬ ਕਲਗੀਧਰ ਜੀ ਨੂੰ ਅਕਾਲ ਪੁਰਖ ਨੇ ਹੁਕਮ ਦਿਤਾ। ਯਥਾ—

ਮੈਂ ਅਪਨਾ ਸੁਤ ਤੁਹਿ ਨਿਵਾਜਾ ॥<br>
ਪੰਥ ਪ੍ਰਚੁਰ ਕਰਿਬੇ ਕਹੁ ਸਾਜਾ ॥<br>
ਜਹਾਂ ਤਹਾਂ ਤੇ ਧਰਮ ਚਲਾਇ ॥<br>
ਕਬੁਧਿ ਕਰਨ ਤੇ ਲੋਕ ਹਟਾਇ ॥

[ਬਚਿਤ੍ਰ ਨਾਟਕ ਪਾ ੧੦

ਇਤਿਆਦਿਕ ਮਹਾਰਾਜ ਜੀ ਦੇ ਵਾਕਾਂ ਤੋਂ ਪਤਾ ਲਗਦਾ ਹੈ ਕਿ ਇਹ ਖਾਲਸਾ ਪੰਥ ਅਕਾਲ ਪੁਰਖ ਦੇ ਹੁਕਮ

ਨਾਲ ਅਕਾਲ ਪੁਰਖ ਦੇ ਸਵਰੂਪ (ਅਥਵਾ ਸਪੁਤਰ) ਸਾਹਿਬ ਕਲਗੀਧਰ ਜੀ ਨੇ ਸਾਜਿਆ ਹੈ। ਇਸੀ ਵਾਸਤੇ ਉਸ ਦੇ ਹੁਕਮ ਦੇ ਅਨੁਸਾਰ ਬਣਿਆ ਤੇ ਹੁਕਮ ਅਨੁਸਾਰ ਚਲਣ ਵਾਲਾ ਹੋਣ ਕਰਕੇ ਖਾਲਸਾ ਵਾਹਿਗੁਰੂ ਦਾ ਹੈ।

## ਖ਼ਾਲਸਾ ਪੰਥ ਦੇ ਲੱਛਣ

ਖਾਲਸੇ ਦੇ ਲੱਛਣ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਬੀਰ ਜੀ ਐਉਂ ਦਸਦੇ ਹਨ। ਯਥਾ।-

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮਿ ਭਗਤਿ ਜਿਨ ਜਾਨੀ ॥

[ਸੋਰਠਿ ਕਬੀਰ ਜੀ ਪੰ: ੬੫੪

ਜਿਨ੍ਹ ਪੁਰਸ਼ਾਂ ਨੇ ਵਾਹਿਗੁਰੂ ਦੀ ਪਰੇਮ ਨਾਲ ਭਗਤੀ ਕੀਤੀ, ਉਹੋ ਹੀ ਖਾਲਸਾ (ਸੁਧ) ਹੋਏ ਹੋਰ ਗੁਰਵਾਕ ਯਥਾ :-

ਸਵੈਯਾ–ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥ ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਨੈਕ ਪਛਾਨੈ॥ ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਿਖਾਲਸ ਜਾਨੈ॥

[ਤੇਤੀ ਸਵਯੇ ਪਾ: ੧੦

ਨਿਰੰਕਾਰ ਦੀ ਜਾਗਦੀ ਜੋਤ ਨੂੰ ਜੇਹੜਾ ਦਿਨ ਰਾਤ ਜਪੇ (ਹਿਰਦੇ ਵਿਚ ਤਿਸ ਪਰੀ ਪੂਰਨ ਪਰਮਾਤਮਾਂ ਦੇ ਚਰਨਾਂ ਦਾ ਧਿਆਨ ਧਾਰਨ ਕਰੇ) ਤੇ ਇਕ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਦਿਲ ਤੇ ਨਾ ਲਿਆਵੇ ਪੂਰਨ ਪਰੇਮ (ਅਨਿੰਨ ਪ੍ਰੇਮ)

ਤੇ ਪ੍ਰਤੀਤ ।

ਜਾਕੈ ਮਨ ਗੁਰ ਕੀ ਪਰਤੀਤਿ ॥

ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ [ਸੁਖਮਨੀ ਸਾ: ਪੰ: ੨੯੩

ਸਤਿਗੁਰੂ ਦੇ ਚਰਨਾਂ ਨਾਲ ਜੁੜੀ ਰਹੇ ਤੇ ਬਰਤ ਕਿਸੇ ਨਿਯਮ ਦਾ ਨਾਮ ਵੀ ਹੁੰਦਾ ਹੈ (ਪਰ ਏਥੇ ਕੇਵਲ ਭੁਖੇ ਰਹਿਣ ਕਰ ਕੇ ਜੋ ਬ੍ਰਤ ਮੰਨਿਆ ਹੈ ਤੇ ਉਸ ਤੋਂ ਮੁਰਾਦ ਹੈ) ਗੋਰ ਮੜ੍ਹੀ ਆਦਿਕਾਂ ਨੂੰ ਕਦੇ ਭੁਲ ਕੇ ਵੀ ਨਾ ਮੰਨ, ਹੋਰ ਤੀਰਥ, ਦਾਨ, ਦਯਾ ਤਪ ਤੇ ਸੰਜਮ (ਇੰਦ੍ਰਿਆਂ ਨੂੰ ਰੋਕੀ ਰਖਣਾ) ਆਦਿਕ ਕਰਮ ਵੀ ਉਹ ਕਰੇ ਜਿਨ੍ਹਾਂ ਦੇ ਕਰਨ ਕਰਕੇ ਨਿਰੰਕਾਰ ਪਿਆਰਾ ਯਾਦ ਰਹਵੇ, (ਉਸ ਦੀ ਯਾਦ ਤੋਂ ਬਿਨਾਂ ਏਹੋ ਜਹੇ ਕੰਮ ਤੀਰਥ ਆਦਿਕ ਨਿਸਫਲ ਹਨ) ਤਾਂ ਹੀ ਇਹ ਸਾਰੇ ਕਰਮ ਸਫਲੇ ਹਨ, ਪ੍ਰਮਾਤਮਾਂ ਦੀ ਵਿਆਪਕ ਜੋਤ :–

ਸਭ ਮਹਿ ਜੋਤਿ ਜੋਤਿ ਹੈ ਸੋਇ ॥

ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

[ਕੀਰਤਨ ਸੋਹਿਲਾ ਮ: ੧ ਪੰ: ੧੩

ਹਿਰਦੇ ਵਿਚ ਜਗ ਪਵੇ ਭਾਵ ਪ੍ਰਕਾਸ਼ ਹੋ ਜਾਵੇ, ਤਾਂ ਐਸੇ ਲਖਣਾਂ ਵਾਲਾ ਪੁਰਸ਼ ਖਾਲਸਾ ਕਹਾਉਂਦਾ ਹੈ ਤੇ ਇਹੋ ਹੀ ਖਾਲਸਾ ਪੰਥ ਦੇ ਲਖਛਨ ਹਨ ।

## ਖ਼ਾਲਸਾ ਵਾਹਿਗੁਰੂ ਦਾ ਪੁਤਰ ਹੈ

ਖਾਲਸਾ ਇਸ ਕਰ ਕੇ ਵਾਹਿਗੁਰੂ ਦਾ ਪੁਤਰ ਹੈ ਕਿ ਜੈਸੇ ਵਾਹਿਗੁਰੂ ਦਾ ਸਰਗੁਣ ਸਰੂਪ ਕੇਸਾ ਧਾਰੀ ਹੈ, ਜੈਸੇ ਗੁਰਬਾਣੀ ਵਿਚ ਦਸਿਆ ਹੈ :–

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥

ਸੋਹਣੇ ਨਕ ਜਿਨ ਲੰਮੜੇ ਵਾਲਾ ॥

[ਵਡਹੰਸ ਛੰਤ ਮ: ੧ ਪੰ: ੫੬੭

ਸੋ ਜੈਸੇ ਵਾਹਿਗੁਰੂ ਦੇ ਲੰਮੇ ਵਾਲ ਅਰਥਾਤ ਕੇਸ ਹਨ, ਤੈਸੇ ਹੀ ਉਸ ਦੀ ਸੂਰਤ ਅਨੁਸਾਰ–

ਸਾਬਤ ਸੂਰਤਿ ਦਸਤਾਰ ਸਿਰਾ ॥

[ਮਾਰੂ ਸੋਹਲੇ ਮ: ੫ ਪੰ: ੧੦੮੪

ਗੁਰਸਿੱਖਾਂ ਦੀ ਮੂਰਤਿ ਹੈ, ਪਿਤਾ ਦੇ ਪੂਰਨਿਆਂ ਪੁਰ ਚਲਣ ਵਾਲਾ ਹੀ ਸਪੁਤਰ ਹੁੰਦਾ ਹੈ, ਸੋ ਇਸ (ਖਾਲਸੇ) ਦਾ ਸਭ ਕੁਛ ਰੱਬੀ ਹੋਣ ਕਰ ਕੇ ਹੀ ਇਹ ਵਾਹਿਗੁਰੂ ਦਾ ਸਪੁਤ੍ਰ ਹੈ, ਜੈਸੇ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਰੁਤ ੩ ਅੰਕ ੧੯ ਵਿਚ ਲਿਖਦੇ ਹਨ। ਯਥਾ–

ਕਬਿੱਤ ॥

ਵਾਹਿਗੁਰੂ ਜੀ ਕਾ ਸੁਤ ਭਯੋ ਖਾਲਸਾ ਸੁ ਨੀਕਾ ਅਤਿ,<br>
ਵਾਹਿਗੁਰੂ ਜੀ ਕੀ ਮਿਲ ਫਤੇਹ ਸੋ ਬੁਲਾਈ ਹੈ।<br>
ਪੀਰ ਪਾਤਿਸ਼ਾਹ ਕਰਾਮਾਤੀ ਜੇ ਅਪਰ ਪੰਥ,<br>
ਹਿੰਦੂ ਔ ਤੁਰਕ ਹੂੰ ਕੀ ਕਾਣ ਕੋ ਮਿਟਾਈ ਹੈ।<br>
ਤੀਸਰਾ ਮਜ਼ਹਬ ਜਗ ਦੇਖ ਕੇ ਅਜਬ ਮਹਾਂ,<br>
ਬੈਰੀ ਕੇ ਗਜਬੁ, ਪਰਿਓ ਛੀਨੇ ਠਕਰਾਈ ਹੈ।<br>
ਧਰਮ ਸਤਾਪਬੇ ਕੇ ਪਾਪਨ ਕੇ ਖਾਪਬੇ ਕੋ,<br>
ਗੁਰੂ ਜਾਪਬੇ ਕੋ ਨਈ ਰੀਤ ਯੋਂ ਚਲਾਈ ਹੈ।

ਇਤਿਆਦਿਕ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਖਾਲਸਾ ਵਾਹਿਗੁਰੂ ਦਾ ਪੁਤਰ ਹੈ।

# ਖ਼ਾਲਸਾ ਤੀਸਰਾ ਪੰਥ ਹੈ

ਪਹਿਲੇ ਦੁਨੀਆਂ ਵਿਚ ਆਰਯ ਮਤ ਸੀ, ਜਿਸ ਦਾ ਨਾਮ ਅਜ ਕਲ ਹਿੰਦੂ ਕਿਹਾ ਜਾਂਦਾ ਹੈ (ਕਈ ਲੋਕ ਜੈਸੇ ਕਿ ਅਜ ਕਲ ਆਰਯ ਸਮਾਜ ਹੈ ਆਰਯ ਸਦਾਉਂਦੇ ਹਨ) ਫੇਰ ਦੂਸਰਾ ਮਜ਼੍ਹਬ ਇਸ ਦੇਸ਼ ਵਿਚ ਮੁਸਲਮਾਨ ਬਣਿਆ, ਹਿੰਦੂਆਂ ਦੇ ਆਗੂ ਪੰਡਤ ਲੋਕ, ਤੇ ਮੁਸਲਮਾਨਾਂ ਦੇ ਕਾਜ਼ੀ ਆਦਿਕ ਹਨ, ਇਹਨਾਂ ਦੋਹਾਂ ਮਜ਼੍ਹਬਾਂ ਦਾ ਆਪੋ ਵਿਚ ਹਰ ਵਕਤ ਈਰਖਾ ਵਾਦ ਹੀ ਰਹਿੰਦਾ ਸੀ, ਇਕ ਦੂਜੇ ਨੂੰ ਬਹੁਤ ਮਾੜਾ ਸਮਝਦੇ ਤੇ ਝਗੜਦੇ ਰਹਿੰਦੇ ਸਨ, ਇਸ ਕਰ ਕੇ ਇਹਨਾਂ ਸਚ ਨੂੰ ਬਹੁਤ ਦੂਰ ਛਡ ਦਿਤਾ ਸੀ, ਜੈਸੇ ਭਾਈ ਗੁਰਦਾਸ ਜੀ ਲਿਖਦੇ ਹਨ। ਯਥਾ :-

ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ ॥
ਖੁਦੀ ਬਖੀਲੀ ਤਕਬਰੀ ਖਿੰਚੋਤਾਨ ਕਰੇਨ ਧਿਙਾਣੇ ॥
ਗੰਗ ਬਨਾਰਸ ਹਿੰਦੂਆਂ ਮਕਾ ਕਾਬਾ ਮੁਸਲਮਾਣੇ ॥
ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੁਭਾਣੇ ॥
ਰਾਮ ਰਹੀਮ ਕਹਾਇੰਦੇ ਇਕ ਨਾਮ ਦੁਇ ਰਾਹ ਭੁਲਾਣੇ ॥
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ ॥
ਸਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣ ਮਉਲਾਣੇ।
ਸਿਰੋਂ ਨ ਮਿਟੇ ਆਵਣ ਜਾਣੇ ॥

[ਵਾਰ ੧ ਪਉੜੀ ੨੧

ਇਤਿਆਦਿਕ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਬਾਮ੍ਹਣਾਂ ਦਾ ਤੇ ਮਉਲਾਣਿਆਂ ਦਾ ਸਦਾ ਆਪੋ ਵਿਚ ਸੰਬਾਦ ਰਹਿੰਦਾ

ਸੀ, ਜੈਸੇ ਗੁਰੂ ਜੀ ਵੀ ਦਸਦੇ ਹਨ। ਯਥਾ :-

ਕਾਜੀਆਂ ਬਾਮਣਾਂ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ ॥ [ਤਿਲੰਗ ਮ: ੧ ਪੰ: ੭੨੨

ਦੁਹੂੰ ਪੰਥ ਮੈ ਕਪਟ ਬਿਦਿਆ ਚਲਾਨੀ ॥
ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ ॥
[ਪਾਤਿਸ਼ਾਹੀ ੧੦ ਛਕਾ

ਸੋ ਖਾਲਸਾ, ਗੁਰੂ ਜੀ ਨੇ ਤੀਸਰਾ ਪੰਥ ਪਰਗਟ ਕੀਤਾ ਹੈ। ਕਿਉਂਕਿ ਇਸ ਦੀ ਹਰ ਇਕ ਮਰਯਾਦਾ (ਜੈਸੇ ਭਾਈ ਸੰਤੋਖ ਸਿੰਘ ਜੀ ਦੇ ਕਬਿਤ ਵਿਚ ਵੀ ਆ ਚੁਕਾ ਹੈ) ਹਿੰਦੂ ਮੁਸਲਮਾਨਾਂ (ਹੋਰ ਈਸਾਈ ਆਦਿਕ ਉਸ ਵਕਤ ਏਸ ਦੇਸ ਵਿਚ ਨਹੀਂ ਸਨ) ਦੁਹਾਂ ਤੋਂ ਨਿਆਰੀ ਹੈ, ਜੈਸੇ ਪ੍ਰਸੰਗ ਹੈ, ਕਿ ਜਦੋਂ ਨਾਦਰਸ਼ਾਹ ਹਿੰਦੁਸਤਾਨ ਦੇ ਵੱਡੇ ਵੱਡੇ ਸ਼ਹਿਰਾਂ ਤੋਂ ਧਾਰਮਕ ਮੰਦਰਾਂ ਨੂੰ ਲੁਟ ਪੁਟ ਕੇ ਵਾਪਸ ਆਪਣੇ ਦੇਸ ਨੂੰ ਜਾਂਦਾ ਹੋਇਆ ਬਿਆਸਾ ਦਰਿਆ (ਵਜੀਰ ਭੁਲਰ ਦੇ ਕੋਲੋਂ) ਲੰਘਣ ਲੱਗਾ, ਤਾਂ ਖਾਲਸੇ ਨੇ ਝੱਟ ਪੱਟ ਕਾਹਨੂੰ ਵਾਣ ਦੇ ਛੰਭ ਵਿਚੋਂ ਨਿਕਲ ਕੇ ਉਸ ਨੂੰ ਲੁਟ ਲਿਆ, (ਕਿਉਂਕਿ ਉਹ ਹਿੰਦੂ ਮੰਦਰਾਂ ਨੂੰ ਲੁਟ ਕੇ ਧਨ ਆਦਿਕ ਲਿਆਇਆ ਸੀ) ਤਾਂ ਉਸ ਨੇ ਲਾਹੌਰ ਪੁਜ ਕੇ ਖਾਨ ਬਹਾਦਰ ਸੂਬਾ ਲਾਹੌਰ ਨੂੰ ਪੁਛਿਆ, ਕਿ ਮੈਂ ਬਹੁਤ ਇਲਾਕੇ ਬਲਕਿ ਸਾਰਾ ਹਿੰਦੁਸਤਾਨ ਫਤੇ ਕੀਤਾ ਹੈ, ਮੇਰੇ ਸਾਮ੍ਹਣੇ ਕੋਈ ਅੜਿਆ ਨਹੀਂ, ਤੇ ਏਹ ਕੌਣ ਬਲਵਾਨ ਆਦਮੀ ਹਨ, ਜਿਨ੍ਹਾਂ ਨੇ ਮੈਨੂੰ ਲੁੱਟ ਲਿਆ ਹੈ, ਤਾਂ ਉਸ ਵਕਤ ਸੂਬਾ ਲਾਹੌਰ ਨੇ ਇਸ ਪ੍ਰਕਾਰ ਜਵਾਬ ਦਿਤਾ, ਯਥਾ :-

ਹਿੰਦੂ ਤੁਰਕਨ ਤੇ ਹੈ ਨਿਆਰਾ ॥

ਫਿਰਕਾ ਇਨ ਕਾ ਅਪਰ ਅਪਾਰਾ ॥
ਬਯਾਹ ਨਕਾਹ ਨ ਏਹ ਕਰੈ ਹੈਂ ॥
ਭੁਗਤ ਅਨੰਦ "ਅਨੰਦ" ਪੜੈ ਹੈਂ ॥
ਕੰਠੀ ਜੰਵੂ ਤਿਲਕ ਨ ਧਰ ਹੈਂ ॥
ਬੁਤ ਪ੍ਰਸਤੀ ਕਦੇ ਨ ਕਰ ਹੈਂ ॥
ਏਕ ਰਬ ਦੀ ਕਰਤ ਬੰਦਗੀ ॥
ਰਖਤ ਨ ਔਰਨ ਕੀ ਮਛੰਦਗੀ ॥
ਵੇਦ ਪੁਰਾਨ ਕਤੇਬ ਕੁਰਾਨ ॥
ਪੜਤ ਸੁਨਤ ਨਹਿ ਮਾਨਤ ਕਾਨ ॥
ਗੁਰ ਨਾਨਕ ਜੋ ਕਥੀ ਕਲਾਮ ॥
ਤਾਂ ਪਰ ਰਖਤ ਇਮਾਨ ਤਮਾਮ ॥
ਤਤ ਖਾਲਸਾ ਗੁਰ ਕਾ ਜਾਹਰ ॥
ਕਹਿਤ ਚੁਰਾਸੀ ਤੇ ਹੂ ਬਾਹਰ ॥
ਮੁਸਲਮਾਨ ਹਿੰਦੂਨ ਤੇ ਨਯਾਰੀ ॥
ਰੀਤ ਇਨੋਂ ਮੇਂ ਹੈ ਭੁਲ ਸਾਰੀ ॥
ਪ੍ਰੇਤ ਪੀੜ ਗ੍ਰਿਹ ਪੀੜ ਨ ਮਾਨਤ ॥
ਮੜੀ ਮਸਾਣੀ ਕੋ ਨਾ ਪਛਾਨਤ ॥
ਗੰਗਾਦਿਕ ਤੀਰਥ ਨਹਿ ਜਾਵੈ ॥
ਸੂਤਕ ਪਾਤਕ ਨਹਿ ਮਨਾਵੈ ॥
ਜੰਵੂ ਤਿਲਕ ਨ ਛਾਪਾ ਧਰੈ ॥
ਸ਼ਰਾ ਹਿੰਦੂਆਂ ਕੀ ਨਹਿ ਪਰੈ ॥
ਰੀਤ ਹਿੰਦੂਆਂ ਵਾਰੀ ਜੇਤੀ ॥

ਤਜ ਰਾਖੀ ਇਨ ਸਭ ਬਿਧ ਤੇਤੀ ॥
ਬਨੇ ਰਹਿਤ ਸਭ ਸਕੇ ਬਰਾਦਰ ॥
ਇਨ ਕੋ ਦੂਸਰ ਦੇਵਤ ਆਦਰ ॥
ਹੈ ਇਨ ਮੈ ਇਤਫਾਕ ਮਹਾਨ ॥
ਸਿਖ ਸਿਖ ਪੈ ਵਾਰਤ ਪ੍ਰਾਨ ॥

[ਪੰਥ ਪ੍ਰਕਾਸ਼

ਉਪਰ ਲਿਖੇ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ ਆਮ ਲੋਕਾਂ ਦੀ ਨਿਗਾਹ ਵਿਚ ਵੀ ਖਾਲਸਾ ਪੰਥ ਤੀਸਰਾ ਪੰਥ ਸੀ, ਕਿਉਂਕਿ ਇਹ ਸਾਰਾ ਪ੍ਰਸੰਗ ਉਸ ਨੇ ਨਾਦਰ ਸ਼ਾਹ ਨੂੰ ਸੁਣਾਇਆ ਤੇ ਕਿਹਾ, ਕਿ ਏਹ ਖਾਲਸਾ ਪੰਥ ਹੈ, ਤੇ ਗੁਰੂ ਗੋਬਿੰਦ ਜੀ ਨੇ ਇਸ ਨੂੰ ਆਬਹਯਾਤ (ਅੰਮ੍ਰਿਤ) ਛਕਾ ਦਿਤਾ ਹੈ, ਜਿਸ ਦੇ ਛਕਣ ਕਰਕੇ ਇਹ ਬੜਾ ਜ਼ੋਰਾਵਰ ਪੰਥ ਹੋ ਗਿਆ ਹੈ। ਭਾਵੇਂ ਅਸੀਂ ਇਸ ਦੇ ਤਬਾਹ ਕਰਨ ਵਾਸਤੇ ਬੜਾ ਜ਼ੋਰ ਲਗਾ ਥਕੇ ਹਾਂ :–

"ਮਾਰਤ ਮਾਰਤ ਹਮ ਥਕ ਗਏ ॥
ਏਹ ਸਦ ਬਡਤ ਜਾਤ ਨਿਤ ਨਏ ॥"

ਪਰ ਇਹ ਦਿਨੋਂ ਦਿਨ ਸਵਾਏ ਤੋਂ ਸਵਾਇਆ ਹੁੰਦਾ ਜਾਂਦਾ ਹੈ, ਐਸੀ ਗਲ ਸੁਣ ਕੇ ਨਾਦਰ ਸ਼ਾਹ ਚੁਪ ਹੋ ਗਿਆ ਅਤੇ ਸਮਝ ਗਿਆ ਕਿ ਇਹ ਗੁਰੂ ਕਾ ਸਜਾਇਆ ਖਾਲਸਾ ਪੰਥ ਤੀਸਰਾ ਹੈ।

ਇਤਿਆਦਿਕ ਪ੍ਰਸੰਗਾਂ ਤੋਂ ਦਸਮ ਗੁਰੂ ਜੀ ਕਹਿੰਦੇ ਹਨ :–

ਅਬ ਤੇ ਆਗੇ ਜੋ ਸਿਖ ਮੇਰੇ ॥
ਰਹਿਤ ਕਹਿਤ ਕੋ ਸਹਿਤ ਬਡੇਰੇ ॥

ਪਾਵਉ ਕੰਠ ਜਨੇਊ ਕਹੈ ॥
ਸੋ ਤਨਖਾਹੀ ਜਿਨ ਕੋ ਲਹੈ ॥

ਹਾਥ ਜੋੜ ਅਰਦਾਸ ਕਰਾਵੈ ॥
ਦੇ ਤਨਖਾਹ ਆਪ ਬਖਸ਼ਾਵੈ ॥

ਹਿੰਦੂ ਤੁਰਕਨ ਦੁਹਨ ਤੇ ਨਿਆਰੀ ॥
ਧਰਹਿ ਖਾਲਸਾ ਰਹਿਤ ਸੁਚਾਰੀ ॥

ਜਗਤ ਕਾਨ ਤਜ ਹੋਇ ਨਿਰਾਲਾ ॥
ਗੁਰਮਤਿ ਧਾਰਹਿ ਉਦਤ ਬਿਸਾਲਾ ॥

[ਗੁਰ ਪ੍ਰਤਾਪ ਸੂਰਜ ਰੁਤ ੩ ਅਧਿ: ੯੨

ਗੁਰ ਬਿਲਾਸ ਵਿਚ ਭੀ ਇਸੇ ਪ੍ਰਕਾਰ ਲਿਖਿਆ ਹੈ ਕਿ ਸਾਹਿਬ ਕਲਗੀਧਰ ਜੀ ਨੇ ਗੁਰਸਿਖਾਂ ਨੂੰ ਇਸੀ ਪ੍ਰਕਾਰ ਉਪਦੇਸ਼ ਦਿਤਾ। ਯਥਾ :–

ਝੂਠੇ ਜੰਞੂ ਜਤਨ ਤਿਆਗੋ ॥
ਖੜਗ ਧਾਰ ਅਸਿਧੁਜ ਪਗ ਲਾਗੋ ॥
ਬਿਖਿਆ ਕਿਰਿਆ ਭਦਣ ਤਯਾਗਹੁ ॥
ਜਟਾ ਜੂਟ ਰਹਿਬੋ ਅਨਰਾਗੋ ॥
ਹੋਰ ਬੇਦ ਲੋਕ ਮਤ ਸਭ ਤਿਯਾਗੀ ॥ (ਖਾਲਸੇ ਨੇ ਤੇ)
ਸ੍ਰੀ ਅਸਿਧੁਜ ਕੋ ਭਯੋ ਅਨੁਰਾਗੀ ॥
ਹੋਰ–ਹਿੰਦੂ ਤੁਰਕ ਸਗਲ ਮਤ ਤਿਆਗੇ ॥
ਏਕ ਖਾਲਸਾ ਰਸ ਅਨੁਰਾਗੇ ॥

[ਗੁਰ ਬਿਲਾਸ ਪਾ: ੧੦ ਜੀ ਕਾ ਕ੍ਰਿਤ ਭਾਈ ਸੁਖਾ ਸਿੰਘ ਜੀ

ਉਪਰ ਲਿਖੇ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਕਲਗੀਧਰ ਜੀ ਨੇ ਖਾਲਸਾ ਪੰਥ ਤੀਸਰਾ ਬਣਾਇਆ, ਤੇ ਹਿੰਦੂ ਮੁਸਲਮਾਨਾਂ ਤੋਂ ਵਖਰਾ ਰਹਿਣ ਦਾ ਹੁਕਮ ਦਿਤਾ। ਸੋ ਖਾਲਸਾ ਪੰਥ ਦੋਹਾਂ ਮਜ਼੍ਹਬਾਂ ਤੋਂ ਨਿਆਰਾ ਅਤੇ ਤੀਸਰਾ ਪੰਥ ਹੈ।

## ਖ਼ਾਲਸੇ ਵਿਚ ਸਤਿਗੁਰ ਆਪ ਵਸਦਾ ਹੈ

ਉਂਞ ਤਾਂ ਏਹ ਮਰਯਾਦਾ ਹੀ ਹੈ, ਕਿ ਜੇਹੜਾ ਸਿਖ ਆਪਣੇ "ਉਪਾਸ਼ਯ" ਦਾ ਸਰੂਪ ਹਿਰਦੇ ਵਿਚ ਧਾਰਨ ਕਰਦਾ ਹੈ ਉਸ ਦਾ ਉਪਾਸ਼ਯ" ਜ਼ਰੂਰ ਉਸ ਦੇ ਹਿਰਦੇ ਵਿਚ ਨਹੀਂ ਹੈ, ਪਰ ਗੁਰ ਸਿਖਾਂ ਜੈਸਾ ਪੂਰਨ ਭਰੋਸਾ ਹੋਰਨਾਂ ਵਿਚ ਨਹੀਂ ਹੈ। ਜੈਸੇ ਲਿਖਿਆ ਹੈ ਕਿ ਜਦ ਕਾਬਲ ਵਿਚ ਰਹਿਣ ਵਾਲੇ ਭਾਈ ਗੋਂਦਾ ਜੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨਾਂ ਦਾ ਧਿਆਨ (ਗੁਰੂ ਜੀ ਉਸ ਵਕਤ ਕੀਰਤਪੁਰ ਸਨ) ਹਿਰਦੇ ਧਾਰਨ ਕਰਦੇ, ਤਾਂ ਐਸੇ ਪਰੇਮ ਵਿਚ ਮਗਨ ਹੁੰਦੇ, ਕਿ ਗੁਰੂ ਜੀ ਦੇ ਚਰਨ ਛਡਣ ਨੂੰ ਉਹਨਾਂ ਦਾ ਚਿਤ ਬਿਲਕੁਲ ਨਾ ਚਾਹੁੰਦਾ। ਇਕ ਦਿਨ ਗੁਰੂ ਜੀ ਦੇ ਚਰਨਾਂ ਨਾਲ ਉਹਨਾਂ ਦਾ ਮਨ ਐਸਾ ਜੁੜਿਆ ਕਿ ਛਡਣ ਨੂੰ ਚਿਤ ਹੀ ਨਾ ਕਰੇ, ਤੇ ਓਧਰ ਦਿਨ ਦੇ ਬਾਰਾਂ ਵਜ ਗਏ ਤੇ ਏਧਰ ਗੁਰੂ ਜੀ ਤਖਤ ਤੇ ਹੀ ਅਡੋਲ ਬੈਠੇ ਹਨ, ਬਹੁਤ ਚਿਰ ਪਿਛੋਂ ਜਦ ਸਿਖ ਨੇ ਚਰਨ ਛੱਡੇ, ਤੇ ਸਮਾਧੀ ਤੋਂ ਉਪਰਾਮ ਹੋਇਆ ਤਾਂ ਮਹਾਰਾਜ ਉਠੇ, ਸਿਖਾਂ ਨੇ ਪੁਛਿਆ ਕਿ ਮਹਾਰਾਜ ਅਜ ਆਪ ਇਤਨਾ ਚਿਰ ਕਿਉਂ ਚੁਪ ਚਾਪ ਬੈਠੇ ਰਹੇ, ਤਾਂ ਸਤਿਗੁਰਾਂ ਕਿਹਾ ਭਾਈ ਸਿਖੋ ! ਭਾਈ ਗੋਂਦੇ

ਨੇ ਸਾਡੇ ਚਰਨ ਫੜ ਰੱਖੇ ਸਨ, ਇਸ ਕਰ ਕੇ ਅਸੀਂ ਹਿਲ ਨਹੀਂ ਸਕੇ ਸਾਂ। ਇਸ ਪ੍ਰਸੰਗ ਨੂੰ ਸੁਣ ਕੇ ਸਿਖ ਬਹੁਤ ਪ੍ਰਸੰਨ ਹੋਏ ਤੇ ਸਤਿਗੁਰੂ ਜੀ ਨੂੰ ਸਰਬ ਵਿਆਪੀ ਤੇ ਸਿਖਾਂ ਦੇ ਹਿਰਦੇ ਵਿਚ (ਜਿਨ੍ਹਾਂ ਦਾ ਗੁਰ ਚਰਨਾਂ ਨਾਲ ਸੱਚਾ ਪ੍ਰੇਮ ਹੈ) ਵਿਆਪਕ ਸਮਝਿਆ। ਇਸੀ ਤਰ੍ਹਾਂ ਹੋਰ ਬੇਅੰਤ ਪ੍ਰਮਾਣ ਮਿਲਦੇ ਹਨ, ਕਿ ਸਤਿਗੁਰੂ ਜੀ ਸਦਾ ਹੀ ਖਾਲਸੇ ਦੇ ਹਿਰਦੇ ਵਿਚ ਵਸਦੇ ਹਨ। ਜੈਸੇ ਗੁਰੂ ਜੀ ਨੇ ਲਿਖਿਆ ਹੈ :-

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਇ ॥
[ਆਸਾ ਛੰਤ ਮ: 4 ਪੰਨਾ 444

ਹੋਰ-ਖਾਲਸਾ ਮੇਰੋ ਰੂਪ ਹੈ ਖਾਸ ॥
ਖਾਲਸਾ ਮੇਂ ਹੌਂ ਕਰੋਂ ਨਿਵਾਸ ॥
ਖਾਲਸਾ ਮੇਰੀ ਜਾਨ ਕੀ ਜਾਨ ॥
ਖਾਲਸਾ ਮੇਰੀ ਪ੍ਰਾਨ ਕੀ ਪ੍ਰਾਨ ॥
[ਸਰਬ ਲੋਹ ਪ੍ਰਕਾਸ਼

ਯਥਾ ਹੋਰ-ਵਿਚ ਸੰਗਤ ਹਰਿ ਪ੍ਰਭੁ ਵਰਤਦਾ ਬੂਝਹੁ ਸਬਦ ਵੀਚਾਰਿ॥
[ਕਾਨ: ਵਾਰ ਮ: 4 ਪੰ: 1314

ਸੋ ਖਾਲਸੇ (ਸਤਿਸੰਗਤ) ਵਿਚ ਵਾਹਿਗੁਰੂ ਨਿਰੰਕਾਰ ਸਦਾ ਵਸਦਾ ਹੈ।

ਸੋ ਹਰ ਇਕ ਸਿਖ ਨੂੰ ਚਾਹੀਦਾ ਹੈ ਕਿ ਰਹਿਤ ਮਰਯਾਦਾ ਵਿਚ ਪਕਾ ਹੋਵੇ, ਤੇ ਸਦਾ ਹੀ ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਵਸਾਵੇ, ਹਿਰਦੇ ਵਿਚ ਵਾਹਿਗੁਰੂ ਨਾਮ ਦੀ ਧੁਨ ਸਦਾ ਹੀ

ਹੁੰਦੀ ਰਹੇ, ਮਿੱਠਾ ਬੋਲੇ, ਵੰਡ ਛਕੇ, ਯਥਾ ਗੁਰਵਾਕ-

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥
[ਸਾਰੰਗ ਕੀ ਵਾਰ ਮ: ੧, ਪੰਨਾ ੧੨੪੫

ਮਨ ਨੀਵਾਂ ਰਖੇ, ਗੁਰਸਿਖਾਂ ਦੀ ਅਥਵਾ ਹੋਰ ਯਥਾ ਯੋਗ ਸਭ ਦੀ ਸੇਵਾ ਕਰੇ, ਉਪਕਾਰ ਕਰੇ, ਵਾਹਿਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਸਮਝੇ। ਐਸੇ ਕਰਮ ਕਰਨੇ ਵਾਲਾ ਪੁਰਸ਼ (ਅੰਮ੍ਰਿਤਧਾਰੀ) ਖਾਲਸਾ ਕਹਾਉਣ ਦੇ ਲਾਇਕ ਹੈ। ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਖਾਲਸਾ ਸਜ ਕੇ ਮਾਨਸ ਜਨਮ ਸਫਲਾ ਕਰੇ।

## ਖ਼ਾਲਸੇ ਦੀ ਰਹਿਤ

ਰਹਤ ਰਹਤ ਰਹਿ ਜਾਹਿ ਬਿਕਾਰਾ ॥
[ਗਉੜੀ ਬਾਵਨ ਅ: ਮ: ੫ ਪੰਨਾ ੨੫੯

ਜੈਸੇ ਸਰੇਸ਼ਟ ਕਰਮਾ ਦੀ ਪ੍ਰਾਪਤੀ ਕਰਨ ਲਈ ਸੰਜਮ ਆਦਿਕ ਸਾਧਨਾਂ ਦੀ ਲੋੜ ਹੈ, ਇਸੇ ਤਰ੍ਹਾਂ ਗੁਰੂ ਜੀ ਗੁਰਸਿਖਾਂ ਨੂੰ ਸੰਜਮ ਇੰਦ੍ਰਿਆਂ ਨੂੰ (ਬੁਰੇ ਪਾਸੇ ਤੋਂ ਰੋਕਣਾ) ਰੱਖਣ ਲਈ ਰਹਿਤ ਰੱਖਣ ਦਾ ਹੁਕਮ ਦਿਤਾ ਹੈ, ਰਹਿਤ ਦਵਾਰਾ ਗੁਰੂ ਜੀ ਦੇ ਸਿਖ ਪੂਰੀ ਤਰ੍ਹਾਂ ਸੰਜਮ ਰੱਖ ਸਕਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਅੰਮ੍ਰਿਤ ਛਕਾ ਕੇ ਚਾਰ ਕੁਰਹਿਤਾਂ ਤੋਂ ਬਚਣ ਦਾ ਉਪਦੇਸ਼ ਦਿਤਾ :-

੧. ਕੁਠਾ, ੨. ਤਮਾਕੂ, ਪਰ ਇਸਤ੍ਰੀ ਗਾਮੀ ਹੋਣਾ, ੪. ਕੇਸਾਂ ਦੀ ਬਿਅਦਬੀ, ਇਹਨਾਂ ਵਿਚੋਂ ਕੋਈ ਕੁਰਹਿਤ ਹੋ

ਜਾਵੇ ਤਾਂ ਸਿਖ ਸਿਖੀ ਤੋਂ ਗਿਰ ਜਾਂਦਾ ਹੈ, ਤੇ ਪਤਿਤ ਹੋ ਜਾਂਦਾ ਹੈ, ਮੁੜ ਕੇ ਦੁਬਾਰਾ ਅੰਮ੍ਰਿਤ ਛਕ ਕੇ ਤਨਖ਼ਾਹ ਆਦਿਕ ਦੇ ਕੇ ਸਿੰਘ ਸੱਜਦਾ ਹੈ। ਇਹਨਾਂ ਤੋਂ ਬਿਨਾਂ ਪੰਜਾਂ ਕਕਿਆਂ ਦੀ ਰਹਿਤ ਰਖਣ ਦਾ ਹੁਕਮ ਦਿਤਾ। ਕੇਸ, ਕੰਘਾ, ਕੜਾ, ਕਛਹਿਰਾ, ਕ੍ਰਿਪਾਨ। ਇਹ ਪੰਜ ਕਕੇ ਹਨ, ਜਿਨ੍ਹਾਂ ਨੂੰ ਸਦਾ ਹੀ ਅੰਗ ਸੰਗ ਰਖਣ ਦਾ ਗੁਰੂ ਜੀ ਨੇ ਹੁਕਮ ਦਿਤਾ।

## ਕੇਸ

ਕੇਸ ਵਾਹਿਗੁਰੂ ਦੀ ਕੁਦਰਤੀ ਦਾਤ ਹੈ, ਜੈਸੇ ਸਰੀਰ ਦੇ ਹਰ ਇਕ ਹਿਸੇ ਦੀ ਸੁੰਦਰਤਾ ਲਈ ਵਾਹਿਗੁਰੂ ਨੇ ਸਰੀਰ ਤੇ ਕਈ ਤਰ੍ਹਾਂ ਦੀ ਚਿਤਰਕਾਰੀ ਕੀਤੀ ਹੈ, ਹਰ ਇਕ ਜਗ੍ਹਾ ਸਰੀਰ ਤੇ ਯੋਗ ਯੋਗ ਅੰਗ ਤੇ ਯੋਗ ਯੋਗ ਚੀਜ਼ਾਂ ਮੁਕੱਰਰ ਕਰ ਦਿਤੀਆਂ ਹਨ, ਜੈਸੇ ਸਰੀਰ ਦੇ ਇੰਦ੍ਰਿਯ ਤੇ ਰੋਮਾਦਿਕ। ਵਾਹਿਗੁਰੂ ਵਡਾ ਕਾਰੀਗਰ ਹੈ ਤੇ ਉਸ ਨੇ ਲਤਾਂ ਬਾਹਾਂ ਅਤੇ ਉਂਗਲੀਆਂ ਆਦਿਕ ਵਿਚ ਜੋੜ ਲਗਾ ਦਿਤੇ ਹਨ। ਇਸੀ ਤਰ੍ਹਾਂ ਸਰੀਰ ਦੀ ਸੁੰਦਰਤਾ ਲਈ ਸਰੀਰ ਤੇ ਕੇਸ ਪੈਦਾ ਕੀਤੇ ਹਨ ਕੇਸ ਕੁਦਰਤੀ ਚੀਜ਼ ਹੈ ਤੇ ਸਰੀਰ ਦੀ ਸ਼ੋਭਾ ਨੂੰ ਵਧਾਉਂਣੀ ਹੈ। ਇਸ ਤਰ੍ਹਾਂ ਰਬੀ (ਕੁਦਰਤੀ) ਚੀਜ਼ ਹੋਣੇ ਕਰ ਕੇ ਹਰ ਇਕ ਅਵਤਾਰ ਰਿਸ਼ੀ ਮੁਨੀ ਕੇਸ ਰਖਦੇ ਆਏ ਹਨ, ਜੈਸੇ ਪ੍ਰਸੰਗ ਹਨ। ਜਦੋਂ ਪਰਸ ਰਾਮ ਜੀ ਦਾ ਪਿਤਾ ਜਮਦਗਨ ਸਹੰਸਰ ਬਾਹੂ ਦੇ ਹਥੋਂ ਮਾਰਿਆ ਗਿਆ, ਤਾਂ ਪਰਸ ਰਾਮ ਨੇ ਛੋਟੇ ਹੁੰਦੇ ਹੀ ਮਨ ਵਿਚ ਠਾਨ ਲਈ ਕਿ ਮੇਰੇ ਪਿਤਾ ਨੂੰ ਮੇਰੇ ਮਾਸੜ ਸਹੰਸਰ ਬਾਹੂ ਛਤ੍ਰੀ ਹੈ ਮਾਰਿਆ ਨੇ, ਇਸ ਵਾਸਤੇ ਮੈਂ

ਸਾਰੇ ਛਤ੍ਰੀ ਮੁਕਾ ਕੇ ਬਸ ਕਰਾਂਗਾ ਮੈਂ, ਛਤ੍ਰੀਆਂ ਦੇ ਮਾਰਨ ਲਈ ਇਸ ਨੇ ਤਕੜੇ ਹੋ ਕੇ ਸਵਾ ਮਣ ਦਾ ਕੁਹਾੜਾ ਮੋਢੇ ਤੇ ਰਖਿਆ ਤੇ ਇਕ ਕੁੰਡ (ਤਲਾਬ) ਵਰਗਾ ਬਣਾ ਲਿਆ ਤੇ ਛਤਰੀਆਂ ਨੂੰ ਮਾਰ ਕੇ ਉਸ ਵਿਚ ਲਹੂ ਨਿਚੋੜ ਲੈਂਦਾ, ਤੇ ਉਸ ਵਿਚ ਨਹਾ ਕੇ ਆਪਣੀ ਹਿੱਕ ਠੰਢੀ ਕਰਦਾ। ਇਸੀ ਤਰ੍ਹਾਂ ਇਕੀ ਵੇਰ ਛਤਰੀਆਂ ਤੇ ਧਾਵਾ ਕੀਤਾ, ਉਸ ਵਕਤ ਜਿਹੜੇ ਛਤਰੀ ਡਰਾਕਲ ਸਨ, ਉਹਨਾਂ ਨੇ ਆਪਣੇ ਕੇਸ ਕਟਾ ਦਿਤੇ ਤੇ ਵਿਚਕਾਰ ਕੇਸਾਂ ਦੀ ਨਿਸ਼ਾਨੀ ਬੋਦੀ ਰਖ ਲਈ, ਤੇ ਡਾਕੂਆਂ ਵਾਲੀ ਸ਼ਕਲ ਬਣਾ ਲਈ ਤੇ ਆਪਣੇ ਆਪ ਨੂੰ ਬਚਾ ਲਿਆ ਓਹਨਾਂ ਵਲੋਂ ਵੇਖ ਕੇ ਬਾਕੀ ਲੋਕਾਂ ਨੇ ਵੀ ਓਹੋ ਰਸਮ ਅਖਤਿਆਰ ਕਰ ਲਈ ਵਿਚਕਾਰ ਥੋੜੇ ਜਿਹੇ ਕੇਸ ਰਖ ਲੈਣੇ ਤੇ ਲਾਂਭੋਂ ਮੁਨਾ ਛਡਣੇ, (ਜਿਸ ਤਰ੍ਹਾਂ ਅਜ ਕਲ ਮਦਰਾਸੀ ਲੋਕਾਂ ਨੇ ਵਿਚਕਾਰ ਕੇਸ ਰਖ ਕੇ ਜੂੜੇ ਕੀਤੇ ਹੋਏ ਹਨ ਤੇ ਲਾਂਭੋਂ ਮੁਨਾ ਛਡਦੇ ਹਨ) ਇਹੋ ਜੇਹਾ ਕੇਸ ਮੁੰਨਣ ਦਾ ਰਿਵਾਜ ਉਸ ਵਕਤ ਤੋਂ ਪਿਆ, ਨਹੀਂ ਤੇ ਪਹਿਲੋਂ ਸਭ ਕੇਸਧਾਰੀ ਲੋਕ ਸਨ।

ਜਦ ਪਰਸ ਰਾਮ ਛਤਰੀਆਂ ਨੂੰ ਮਾਰਦਾ ਫਿਰਦਾ ਸੀ ਤਾਂ ਇਸ ਨੂੰ ਪਤਾ ਲਗਾ ਕਿ ਸ੍ਰੀ ਰਾਮ ਚੰਦਰ ਜੀ ਸੀਤਾ ਨੂੰ ਵਿਆਹ ਕੇ ਅਯੁਧਯਾ ਪੁਰੀ ਨੂੰ ਆ ਰਹੇ ਹਨ ਤਾਂ ਇਹ ਸ੍ਰੀ ਰਾਮ ਚੰਦਰ ਜੀ ਦੇ ਮਾਰਨ ਲਈ ਰਸਤੇ ਵਿਚ ਉਹਨਾਂ ਨੂੰ ਜਾ ਮਿਲਿਆ, ਤਾਂ ਇਸ ਨੂੰ ਦੇਖ ਕੇ ਲਛਮਣ ਜੀ ਨੇ ਸ੍ਰੀ ਰਾਮ ਚੰਦਰ ਜੀ ਨੂੰ ਪੁਛਿਆ ਕਿ ਭਰਾਤਾ ਜੀ ! ਹੁਕਮ ਦੇਵੋ ਤਾਂ "ਕਹੋ ਬ੍ਰਾਰਧ ਉਤਾਰੋਂ ਕਹੋ ਭੁਜਾ ਕਾਟ ਡਾਰੋਂ ਸੀਸ ਤੇ

ਉਤਾਰੋਂ ਕਹੋ ਚੂਰਾ ਕਾਟ ਲੀਜੀਏ ॥"

[ਹਨੂੰਮਾਨ ਨਾਟਕ

ਅਗੋਂ ਇਤਨੀ ਗਲ ਸੁਣ ਕੇ ਪਰਸ ਰਾਮ (ਬ੍ਰਾਹਮਣ ਜੋ ਕਿ ਇਕ ਅਵਤਾਰ ਹੋਇਆ ਹੈ) ਨੇ ਕਿਹਾ ਕਿ ਹੋਰ ਭਾਵੇਂ ਕੁਛ ਕਰੋ ਪਰ ਕੇਸਾਂ ਨੂੰ ਹਥ ਨਹੀਂ ਲਾਉਣ ਦੇਣਾ। ਫਿਰ ਪਰਸ ਰਾਮ ਤੇ ਸ੍ਰੀ ਰਾਮ ਚੰਦਰ ਜੀ ਦੇ ਪਰਸਪਰ ਬਚਨ ਹੋਣ ਕਰਕੇ ਆਪੋ ਵਿਚ ਸੁਲਹ ਹੋ ਗਈ, ਪ੍ਰੰਤੂ ਇਸ ਸਾਖੀ ਤੋਂ ਪਤਾ ਲਗਦਾ ਹੈ ਕਿ ਪਰਸ ਰਾਮ ਜੀ ਨੂੰ ਕੇਸਾਂ ਨਾਲ ਕਿਤਨਾ ਪਿਆਰ ਸੀ। ਇਸੀ ਤਰ੍ਹਾਂ ਰੁਕਮਣੀ ਦੇ ਭਰਾ ਰੁਕਮਈਆ ਨੇ ਯੁਧ ਸਮੇਂ ਆਪਣੇ ਕੇਸ ਨਹੀਂ ਸੀ ਮੁੰਨਣ ਦਿਤੇ, ਤੇ ਕੰਸ ਰਾਜੇ ਦੇ ਸਿਰ ਪਰ ਭੀ ਕੇਸ ਸਨ, ਜੈਸੇ ਤੁਕ ਹੈ :-

ਕੰਸ ਕੇਸੀਂ ਪਕੜ ਪਛਾੜਾ ॥

ਇਤਿਆਦਿਕ ਪ੍ਰਸੰਗਾਂ ਤੋਂ ਤੇ ਪੁਰਾਤਨ ਪੁਸਤਕਾਂ ਤੇ ਤਸਵੀਰਾਂ ਤੋਂ ਪਤਾ ਲਗਦਾ ਹੈ, ਕਿ ਰਿਖੀ ਮੁਨੀ ਆਦਿਕ ਸਭ ਕੇਸਾਧਾਰੀ ਸਨ, ਸੋ ਹਿੰਦੂਆਂ ਨੂੰ ਵੀ ਕੇਸ ਰਖਣੇ ਜ਼ਰੂਰੀ ਹਨ।

## ਮੁਸਲਮਾਨਾਂ ਲਈ ਵੀ ਕੇਸ ਰਖਣ ਦਾ ਹੁਕਮ ਹੈ

ਅਜ ਕਲ ਮਿਸਰ ਦੇਸ਼ ਦੇ ਅਖਬਾਰ ਜੋ ਹਿੰਦ ਵਿਚ ਪੁਜ ਹਨ, ਉਹਨਾਂ ਵਿਚ ਬਹਾਉਲਾ ਈਰਾਨੀ ਦੇ ਮਤ ਦਾ ਹਾਲ ਛਪਿਆ ਹੈ, ਦਸਿਆ ਗਿਆ ਹੈ, ਕਿ ਇਸ ਫਿਰਕੇ ਦੇ ਕਰਤਾ ਬਹਾਉਲਾ ੧੨੬੦ ਹਿਜਰੀ ਵਿਚ ਹੋਏ ਹਨ, ਤੇ

ਮੁਸਲਮਾਨਾਂ ਵਿਚ ਬਾਕੀ ਫਿਰਕਾ ਇਹਨਾਂ ਦੀ ਯਾਦਗਾਰ ਹੈ, ਇਹਨਾਂ ਦੇ ਪੈਰੋਕਾਰ ਇਹਨਾਂ ਦੀ ਬੜੀ ਪ੍ਰਸੰਸਾ ਕਰਦੇ ਹਨ, ਕਈ ਤਰ੍ਹਾਂ ਦੀਆਂ ਕਰਾਮਾਤਾਂ ਤੇ ਮੋਜ਼ਜ਼ੇ ਇਹਨਾਂ ਵਲੋਂ ਹੋਏ ਦਸੇ ਇਹਨਾਂ ਨੂੰ ਨਬੀ ਸਮਝਦੇ ਸਨ ਤੇ ਦਾਵਾ ਕਰਦੇ ਹਨ ਕਿ ਹਜ਼ਰਤ ਮੁਹੰਮਦ ਸਾਹਿਬ ਤੋਂ ਪਿਛੋਂ ਜੇ ਕਿਸੇ ਇਸਲਾਮ ਨੂੰ ਸਮਝਿਆ ਹੈ, ਤਦ ਉਹ ਬਹਾਉਲਾ ਸਾਹਿਬ ਹੀ ਸਨ।

ਇਹਨਾਂ ਦੀ ਪ੍ਰਮਾਣੀਕ ਪੁਸਤਕ 'ਕਿਤਾਬ ਅਕਦਸ' ਹੈ। ਇਸ ਦੇ ਵਿਚ ਇਸ ਮਤ ਤੇ ਪੈਰੋਕਾਰਾਂ ਸਬੰਧੀ ਹਰ ਤਰ੍ਹਾਂ ਦੀਆਂ ਸ਼ਰੀਅਤ ਸਬੰਧੀ ਗਲਾਂ ਲਿਖੀਆਂ ਹਨ, ਆਪ ਨੇ ਆਪਣੇ ਪੈਰੋਕਾਰਾਂ ਨੂੰ ਜੋ ਹੁਕਮ ਦਿਤੇ ਹਨ ਓਹਨਾਂ ਵਿਚ ਇਕ ਹੁਕਮ ਇਹ ਹੈ ਕਿ :-"ਲਾ ਤਾਲਕਵਾ ਸਰਉ ਸਕਮ ਕਦ, ਜੀਦਹਾ ਅਲਾ ਬਿਲ ਸ਼ਅਰ" ਜਿਸ ਦੇ ਅਰਥ ਹਨ :-"ਐ ਬਹਾਉਲਾ ਦੇ ਪੈਰੋਕਾਰੋ! ਆਪਣੇ ਸਿਰ ਨੂੰ ਉੱਕਾ ਨਾ ਮੁਨਾਣਾ, ਕਿਉਂਕਿ ਕੇਸਾਂ ਨਾਲ ਇਹਨਾਂ ਦੀ ਸੁੰਦਰਤਾ ਹੈ" ਗੋਇਆ ਕਿ ਬਹਾਈ ਫਿਰਕੇ ਦੇ ਵਾਸਤੇ ਕੇਸਾਂ ਦਾ ਰੱਖਣਾ ਨਿਹਾਇਤ ਜ਼ਰੂਰੀ ਹੈ। ਬਹਾਉਲਾ ਜੀ ਦਾ 'ਹਰਗਿਜ਼' 'ਉਕਾ' ਨਾ ਮੁਨਾਣ ਦਾ ਹੁਕਮ ਦਸਦਾ ਹੈ ਕਿ ਇਹਨਾਂ ਦੇ ਖਿਆਲ ਵਿਚ ਕੇਸ ਇਕ ਅਜਿਹੀ ਚੀਜ਼ ਸਨ ਇਹਨਾਂ ਦਾ ਖੁਦਾ ਪ੍ਰਸਤ ਮਨੁਖ ਦੇ ਵਾਸਤੇ ਹੋਣਾ ਅਤਿ ਅਵਸ਼ਕ ਹੈ ਤੇ ਇਹਨਾਂ ਤੋਂ ਰਹਿਤ ਹੋਣ ਦੀ ਕਿਸੇ ਸੂਰਤ ਵਿਚ ਵੀ ਆਗਿਆ ਨਹੀਂ। ਇਸੇ ਤਰ੍ਹਾਂ ਕਿਤਾਬ ਉਲਰਜਲ ਵਿਚ ਲਿਖਿਆ ਹੈ ਕਿ :-

'ਅਨ ਅਬਨ ਅਬਾਸ ਕਾਲ ਕਾਨ॥

ਅਲਉਲ ਕਿਤਾਨ ਸਯਕਲੋਕ ॥
ਅਸ਼ਆਰਹਮ ਵਕਾਨ ਅਲਮਸ਼ਰ ਕੂਨ ॥
ਯਫਰ ਭੂਨ ॥
ਰੋਮ ਰਹਮ ੬ ਕਾਨ ਰਸੂਲ ॥
ਅਲਾ ਸਲਅਮ ਨਾਸੀਅਤ ਸਮਫਰਕਬਦ ॥"

ਅਰਥ–ਇਬਨ ਅਬਾਸ ਕਹਿੰਦਾ ਹੈ ਕਿ ਕਿਤਾਬ (ਅੰਜੀਲ ਤੌਰੈਤ ਤੇ ਜੰਬੂਰ ਦੇ ਮੰਨਣ) ਵਾਲੇ ਆਪਣੇ ਕੇਸਾਂ ਨੂੰ ਵਧਾਈ ਰਖਦੇ ਹਨ ਤੇ ਮੁਸ਼ਕਰ ਮਾਂਗ ਕਢਦੇ ਹਨ ਪਰੰਤੂ ਹਜ਼ਰਤ ਮੁਹੰਮਦ ਸਾਹਿਬ ਕਿਤਾਬ ਵਾਲਿਆਂ ਦੀ ਪੈਰਵੀ ਕਰਦੇ ਹਨ, ਜਿਸ ਦੇ ਅਰਥ ਇਹ ਹੋਏ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਸਿਰ ਤੇ ਵੀ ਪੂਰੇ ਕੇਸ ਸਨ।

[ਖਾਲਸਾ ਸਮਾਚਾਰ ੧੫ ਜਨਵਰੀ ੧੯੨੫

ਤੇ ਇਸੇ ਵਾਸਤੇ ਉਹਨਾਂ ਸਭ ਮੁਸਲਮਾਨਾਂ ਨੂੰ (ਜੇਹੜੇ ਕਿ ਖ਼ੁਦਾ ਦੇ ਘਰ ਮੱਕੇ ਆਦਿ ਦਾ ਹੱਜ ਕਰਨ ਜਾਂਦੇ ਹਨ) ਕੇਸ ਰੱਖਣ ਦਾ ਹੁਕਮ ਦਿਤਾ। ਜੈਸਾ ਕਿ ਕੁਰਾਨ ਸ਼ਰੀਫ ਵਿਚ ਲਿਖਿਆ ਹੈ ਕਿ–"ਅਤੇ ਜਿਸ ਵੇਲੇ ਜਗ੍ਹਾ ਮੁਕੱਰਰ ਕਰ ਦਿਤੀ, ਅਸਾਂ ਵਾਸਤੇ ਇਬਰਾਹੀਮ ਦੇ ਮਕਾਨ ਕਾਬੇ ਦਾ ਇਸ ਸ਼ਰਤ ਤੇ ਕਿ ਨਾ ਸ਼ਰੀਕ ਲਿਆ ਨਾਲ ਮੇਰੇ ਕਿਸੇ ਚੀਜ਼ ਨੂੰ ਤੇ ਪਾਕ ਰੱਖ ਘਰ ਮੇਰੇ ਨੂੰ ਵਾਸਤੇ ਗਿਰਦ ਫਿਰਨੇ ਵਾਲਿਆਂ ਦੇ ਫੜੇ ਰਹਿਣ ਵਾਲਿਆਂ ਦੇ ਰਕੂਆਂ ਤੇ ਸਜਦਾ ਕਰਨ ਵਾਲਿਆਂ ਦੇ" ਤੇ ਫਿਰ ਇਸ ਤੋਂ ਅਗਲੀ ਆਇਤ ਵਿਚ ਲਿਖਿਆ ਹੈ ਕਿ–

"ਵਜਿੱਨਾ ਟਿਲਨਾਸਿ ਬਿਲਹਜ।"

ਅਰਥ–ਅਤੇ ਪੁਕਾਰਦੇ ਲੋਕਾਂ ਨੂੰ ਕਿ ਆਵਣ ਹੱਜ

ਦੇ ਨਾਲ ਤੇਰੇ ਪਾਸ।

ਹੁਣ ਸਵਾਲ ਹੋ ਸਕਦਾ ਹੈ, ਕਿ ਕਾਬੇ (ਜੋ ਸ਼ੈਹਰ ਮੱਕੇ ਵਿਚ ਹੈ) ਵਿਚ ਖ਼ੁਦਾ ਦੇ ਘਰ ਦੀ ਜ਼ਿਆਰਤ ਨੂੰ ਕਿਉਂ ਆਉਣ? ਇਸ ਦੇ ਜਵਾਬ ਵਿਚ ਕੁਰਾਨ ਕਹਿੰਦਾ ਹੈ ਕਿ "ਫਮਨ ਹਜੁਲ ਬੈਤਾ ਇਵਾ ਤਮਰਾ ਫਲਾ ਜਨਾਹ ਅਲੇਹ ॥"

[ਸਿਪਾਰਾ ੨ ਸੂਰਤਬਕਰ ੧੯ ਆਇਤ ੧੫੮

ਅਰਥ–ਪਸ ਜੇ ਕੋਈ ਹਜ ਕਰੇ ਘਰ ਦਾ, ਜਾਂ ਉਮਰਾ ਕਰੇ, ਪਸ ਨਹੀਂ ਗੁਨਾਹਾਂ ਉਪਰ ਓਹਦੇ।

ਉਹ ਮੁਸਲਮਾਨ ਜੋ ਆਪਣੇ ਨਿਸਚੇ ਅਨੁਸਾਰ ਰੱਬ ਦੇ ਪਰੇਮ ਵਿਚ ਖਿਚ ਕਾਬੇ ਨੂੰ ਜਾਣਾ ਚਾਹੁੰਦਾ ਹੈ ਤੇ ਉਹ ਮੋਮਨ ਜੋ ਆਪਣੇ ਗੁਨਾਹਾਂ ਦੇ ਬਖਸ਼ਨ ਦੀ ਕਲਮ ਖਿਚਵਾਣੀ ਚਾਹੁੰਦਾ ਹੈ, ਜਦ ਉਸ ਖ਼ੁਦਾ ਦੇ ਘਰ ਵਲ ਕਦਮ ਉਠਾਏ, ਤਦ ਉਹਦੇ ਵਾਸਤੇ ਕਿਨ੍ਹਾਂ ਗੱਲਾਂ ਦਾ ਖਿਆਲ ਰਖਣਾ ਜ਼ਰੂਰ ਹੈ, ਤਾਂ ਜੋ ਆਪਣੇ ਮਨੋਰਥ ਵਿਚ ਕਾਮਯਾਬ ਹੋਵੇ। ਉਹ ਕੇਹੜੀ ਰਹਿਣੀ ਰਹੇ ? ਜੋ ਉਸ ਨੂੰ ਖ਼ੁਦਾ ਦੀ ਕਿਰਪਾ ਦਾ ਪਾਤਰ ਬਣਨ ਦਾ ਸੁਭਾਗ ਪ੍ਰਾਪਤ ਹੋ ਜਾਏ, ਕੇਹੜੀਆਂ ਹਦਾਇਤਾਂ ਤੇ ਅਮਲ ਕਰਨਾ ਚਾਹੀਦਾ ਹੈ ? ਜੋ ਉਹਦਾ ਹਜ ਕਬੂਲ ਹੋ ਜਾਵੇ, ਇਹਨਾਂ ਪ੍ਰਸ਼ਨਾਂ ਦੇ ਉਤਰ ਵਿਚ ਕੁਰਾਨ ਸ਼ਰੀਫ ਕਹਿੰਦਾ ਹੈ ਕਿ–

ਵ ਆਤਮਵਾਂ ਅਲਹਜ ਵਅਲ ਉਮਰਾ ਲਿਲਹੈ ਫਾਨ ਜਰਾ ਤੁਮ ਫਮਾ।

[ਸਪਾਰਾ ੨ ਸੂਰਤਬਕਰ ੧੪ ਆਇਤ ੧੯੫

ਅਰਥ–ਅਤੇ ਪੂਰਾ ਕਰੋ ਹਜ ਅਤੇ ਉਮਰਾ ਨੂੰ ਵਾਸਤੇ

ਅਲਾ ਦੇ, ਪਸ ਜੇ ਘੇਰੇ ਜਾਓ ਤੁਸੀਂ ਪਸ ਜੋ ਕੁਛ ਸਰ ਬਣ ਸਕੇ ਕੁਰਬਾਨੀ ਵਾਸਤੇ ਅਤੇ ਨਾ ਮੁੰਡਵਾਓ ਸਿਰਾਂ ਆਪਣਿਆਂ ਨੂੰ।

ਜਿਸ ਦਾ ਅਰਥ ਇਹ ਹੈ ਕਿ ਖੁਦਾ ਦੇ ਘਰ ਦਾ ਹਜ ਕਰਨ ਜਾਣ ਵਾਲੇ, ਮੁਸਲਮਾਨ ਦੇ ਵਾਸਤੇ ਕੇਸ ਰਖਣੇ ਜ਼ਰੂਰੀ ਹਨ, ਓਸ ਨੂੰ ਸਿਰ ਮੁਨਾਣ ਦੀ ਮਨਾਹੀ ਹੈ। ਹਾਜੀ ਨੂੰ ਸਿਰ ਦੇ ਵਾਲ ਕਟਾਣ ਦੀ ਕਿਉਂ ਮਨਾਹੀ ਹੈ? ਇਸ ਗਲ ਤੇ ਚਾਨਣਾ ਪਾਂਦੇ ਤੇ ਉਪਰੋਕਤ ਆਇਤਾਂ ਨੂੰ ਖੋਲ੍ਹ ਕੇ ਸਮਝਾਂਦੇ ਹੋਏ, ਮੌਲਾਨਾ ਮੌਲਵੀ ਫ਼ਜ਼ਲ ਖਾਨ ਸਾਹਿਬ ਐਹਮਦੀ ਆਪਣੀ ਕਿਤਾਬ "ਇਸਰਾਰੇ ਸ਼ਰੀਅਤ" ਦੇ ਵਿਚ ਲਿਖਦੇ ਹਨ, ਕਿ ਸੁੰਦਰਤਾ ਦੀ ਪਹਿਲੀ ਪੌੜੀ ਹਜਾਮਤ ਬਨਵਾਨਾ ਤੇ ਵਾਲ ਕਟਵਾਨਾ ਹੈ, ਉਸ ਦੀ ਇਹਨਾਂ ਦਿਨਾਂ ਵਿਚ ਮਨਾਹੀ ਹੈ, ਜੋ ਫੈਸ਼ਨ ਦੇ ਸ਼ੌਕੀਨਾਂ ਨੂੰ ਔਖੀ ਮਲੂਮ ਹੁੰਦੀ ਹੈ, ਅਤੇ ਮੁਕਦਮ ਕਿਤਾਬਾਂ ਵਿਚ ਇਸ ਗੱਲ ਦੇ ਪ੍ਰਮਾਣ ਮੌਜੂਦ ਹਨ, ਜਿਹਾ ਕਿ ਲਿਖਿਆ ਹੈ:-

'ਨਜ਼ੀਰ ਅਰਥਾਤ ਭੇਟਾ ਚੜ੍ਹਾਨ ਵਾਲੇ ਦੇ ਸਿਰ ਤੇ ਉਸਤਰਾ ਨਾ ਫੇਰਿਆ ਜਾਵੇ, ਜਦੋਂ ਤੀਕਣ ਉਹ ਦਿਨ ਜਿਨ੍ਹਾਂ ਵਿਚ ਉਸ ਨੇ ਆਪਣੇ ਆਪ ਨੂੰ ਖੁਦਾਵੰਦ ਦੇ ਵਾਸਤੇ ਨਜ਼ਰ ਕੀਤਾ ਹੈ, ਗੁਜ਼ਰ ਨਾ ਜਾਨ, ਸਿਰ ਦੇ ਵਾਲ ਵਧਣ ਦੇਵੇ।'

[ਗਿਣਤੀ ਸ਼ਾਖ ੬ ਆਇਤ ੫

ਉਪ੍ਰੋਕਤ ਪ੍ਰਮਾਣਾਂ ਤੋਂ ਪਾਠਕਾਂ ਨੂੰ ਵਿਦਤ ਹੋ ਗਿਆ ਹੋਵੇਗਾ, ਪਵਿਤਰ ਕਿਤਾਬਾਂ ਦੇ ਲਿਖੇ ਅਨੁਸਾਰ ਮੁਸਲਮਾਨਾਂ ਦੇ ਵਾਸਤੇ ਉਹ ਲੋਕ 'ਜਿਨ੍ਹਾਂ ਉਤੇ ਖੁਦਾ ਦੀ ਵਹੀ ਉਤਰਦੀ

ਰਹੀ, ਜਾਂ ਉਤਰੇਗੀ, ਉਹ ਮਾਨ ਯੋਗ ਹਸਤੀਆਂ ਜਿਨ੍ਹਾਂ ਉਤੇ ਖ਼ੁਦਾ ਦੀ ਕਿਰਪਾ ਦਾ ਪਾਤਰ ਬਣਨ ਦਾ ਮਾਨ ਮਿਲਿਆ ਹੈ, ਉਹਨਾਂ ਸਾਰਿਆਂ ਦੇ ਸਿਰਾਂ ਤੇ ਕੇਸ ਸਨ, ਤੇ ਹੋਣੇ ਚਾਹੀਦੇ ਹਨ।

ਮੌਲਾਨਾ ਨੇ ਕੇਸ ਰੱਖਣ ਦੀ ਜੋ ਫਿਲਾਸਫੀ ਦਸੀ ਹੈ ਉਹਨਾਂ ਨੂੰ ਰੂਹਾਨੀਅਤ ਵਲੋਂ ਖਾਲੀ ਹੋਣ ਦੇ ਕਾਰਨ ਉਹ ਗਲਤ ਹੈ, ਇਹ ਗੱਲ ਅਸੱਤ ਹੈ ਕਿ ਸੁੰਦਰਤਾ ਦੀ ਪਹਿਲੀ ਸੀੜ੍ਹੀ ਵਾਲ ਕਟਵਾਣਾ ਹੈ, ਤ੍ਰੀਮਤਾਂ ਸੁੰਦਰਤਾ ਲਈ ਤੇ ਸ਼ੌਕੀਨ ਮਿਜ਼ਾਜ਼ ਵੀ ਮਥੇ ਤੇ ਸਜੇ ਯਾ ਖਬੇ ਵਾਲ ਰੱਖ ਲੈਂਦੇ ਹਨ, ਜਿਸ ਤੋਂ ਪ੍ਰਗਟ ਹੈ ਕਿ ਖੁਦਾ ਨੇ ਆਪਣੇ ਨਜ਼ੀਰ ਲਈ ਜੋ ਕੇਸ ਰੱਖਣ ਦਾ ਹੁਕਮ ਦਿਤਾ ਹੈ, ਉਹ ਸੁੰਦਰਤਾ ਨਾਲ ਵੈਰ ਕਰ ਕੇ ਨਹੀਂ ਦਿਤਾ, ਤੇ ਨਾ ਹੀ ਹੱਜ ਕਰਨ ਵਾਲਿਆਂ ਨੂੰ ਇਸ ਕਰ ਕੇ ਕੇਸ ਮੁਨਾਣ ਦੀ ਮਨਾਹੀ ਕੀਤੀ ਹੈ, ਕਿ ਖੁਦਾ ਨੂੰ ਫੈਸ਼ਨ ਦੇ ਨਾਲ ਕੋਈ ਵੈਰ ਹੈ, ਬਲਕਿ ਕੇਸ ਤੇ ਰੂਹਾਨੀਅਤ ਮਿਲਵੀਆਂ ਚੀਜ਼ਾਂ ਹਨ,ਜਿਨ੍ਹਾਂ ਨੂੰ ਇਕ ਦੂਜੇ ਤੋਂ ਅੱਡ ਨਹੀਂ ਕੀਤਾ ਜਾਣਾ ਚਾਹੀਦਾ।

ਕੇਸ਼ ਸ਼ਬਦ ਸੰਸਕ੍ਰਿਤ (ਕੇ+ਸ਼ ਤੋਂ ਬਣਿਆ ਹੈ । ਕਿ ਦੇ ਅਰਥ ਹਨ, ਸਰ, ਅਤੇ ਸ਼, ਦੇ ਅਰਥ ਹਨ ਸੁਭਾਇਮਾਨ ਜੋ ਸਿਰ ਤੇ ਸੁਭਾਇਮਾਨ ਹਨ, ਇਹ ਕੇਸ।

ਸ਼ਬਦ ਕੇਸ ਬਣਿਆ ਹੈ, ਕਾਸ ਧਾਤੂ ਤੋਂ ਜਿਸ ਦੇ ਅਰਥ ਹਨ ਨੂਰ ਪ੍ਰਕਾਸ਼।

ਇਨਸਾਨ ਦੇ ਸਿਰ ਦੇ ਵਾਲਾਂ ਨੂੰ ਇਸ ਕਰ ਕੇ ਕੇਸ

ਕਹਿੰਦੇ ਹਨ, ਕਿ ਉਹਨਾਂ ਵਿਚੋਂ ਸੁੰਦਰ ਨੂਰ ਪ੍ਰਕਾਸ਼ਮਾਨ ਹੁੰਦਾ ਹੈ, ਇਹ ਮਨੁੱਖ ਦੇ ਅੰਦਰ ਦੇ ਨੂਰ ਦੀ ਰਾਖੀ ਕਰਦੇ ਹਨ, ਇਸ ਕਰ ਕੇ ਵੀ ਇਹਨਾਂ ਨੂੰ ਕੇਸ ਕਹਿੰਦੇ ਹਨ।

ਇਸ ਤੋਂ ਪ੍ਰਗਟ ਹੈ ਕਿ ਜਿਥੇ ਪ੍ਰਾਚੀਨ ਕਾਲ ਦੇ ਆਤਮ ਦਰਸੀ ਕੇਸਾਂ ਨੂੰ ਨੂਰ ਤੇ ਸੁੰਦਰਤਾ ਦਾ ਸਮਾਂ ਸਮਝਦੇ ਸੀ, ਉਥੇ ਅਜ ਕਲ ਦੇ ਪੱਛਮੀ ਮਾਦਾ ਪ੍ਰਸਤ ਜਗਤ ਆਪਣੀ ਉੱਚ ਦਿਮਾਗੀ ਦੇ ਵੇਲੇ ਜਦ ਕਿ ਮਾਦਾ ਪ੍ਰਸਤੀ ਹੀ ਉਨ੍ਹਾਂ ਦੇ ਜੀਵਨ ਦਾ ਇਕ ਤਰ੍ਹਾਂ ਨਾਲ ਮੁਖ ਕੰਮ ਬਣ ਗਿਆ ਹੈ, ਕੇਸਾਂ ਨੂੰ ਸੁੰਦਰਤਾ ਵਧਾਣ ਵਾਲੀ ਚੀਜ਼ ਸਮਝਦੇ ਹਨ।

ਸੋ ਉਪਰ ਲਿਖੇ ਪ੍ਰਮਾਣਾਂ ਤੋਂ (ਰਬ ਦੇ ਘਰ ਮੱਕੇ ਵਿਚ ਜਦ ਕੇਸਾਂ ਸਣੇ ਜਾਣ ਦਾ ਹੁਕਮ ਹੈ ਤਾਂ ਬਹਿਸ਼ਤਾਂ ਵਿਚ ਵੀ ਕੇਸਾਂ ਵਾਲਿਆਂ ਨੂੰ ਹੀ ਢੋਈ ਮਿਲੇਗੀ) ਸਿਧ ਹੁੰਦਾ ਹੈ ਕਿ ਮੁਸਲ-ਮਾਨਾਂ ਲਈ ਕੇਸ ਰਖਣੇ ਜ਼ਰੂਰੀ ਹਨ, ਤੇ ਕੇਸਾਂ ਦੇ ਰਖਣ ਕਰਕੇ ਹੀ ਖ਼ੁਦਾ ਦਾ ਦੀਦਾਰ ਹੋ ਸਕਦਾ ਹੈ।

[ਖਾਲਸਾ ਸਮਾਚਾਰ ੧੯ ਦਸੰਬਰ ੧੯੨੪

## ਈਸਾਈਆਂ ਲਈ ਵੀ ਕੇਸ ਰਖਣੇ ਜ਼ਰੂਰੀ ਹਨ

ਥੋੜੇ ਦਿਨ ਹੋਏ ਅਮਰੀਕਾ ਦੇ ਇਕ ਮਾਹਵਾਰੀ ਰਸਾਲੇ ਵਿਚ ਇਕ ਬਿਆਨ ਪ੍ਰਕਾਸ਼ਤ ਹੋਇਆ ਹੈ, ਇਹ ਬਿਆਨ ਉਸ ਆਦਮੀ ਦਾ ਹੈ ਜੋ ਹਜ਼ਰਤ ਈਸਾ ਦੇ ਵੇਲੇ ਮੌਜੂਦ ਸੀ ਤੇ ਇਹ ਉਸ ਵਕਤ ਉਸ ਇਲਾਕੇ ਦਾ ਗਵਰਨਰ ਸੀ ਜਿਸ ਇਲਾਕੇ ਵਿਚ ਕਿ ਹਜ਼ਰਤ ਈਸਾ ਪ੍ਰਚਾਰ ਕਰ ਰਹੇ ਸੀ ਇਹ ਜਦ ਪਿਨਸ਼ਨ ਲੈ ਕੇ ਗਵਰਨਰੀ ਤੋਂ ਹਟ ਕੇ ਘਰ ਆਇਆ,

ਤਦ ਉਥੋਂ ਦੇ ਬਾਦਸ਼ਾਹ ਨੇ ਇਸ ਨੂੰ ਇਤਬਾਰੀ ਜਾਣ ਕੇ ਚਿੱਠੀ ਲਿਖੀ, ਕਿ ਹਜ਼ਰਤ ਈਸਾ ਬਾਬਤ ਮੇਰੇ ਪਾਸ ਕਈ ਸ਼ਿਕਾਇਤਾਂ ਆਈਆਂ ਹਨ, ਤੁਸੀਂ ਆਪ ਉਹਨਾਂ ਨੂੰ ਜਾ ਕੇ ਵੇਖੋ ਤੇ ਉਹਨਾਂ ਦੀ ਬਾਬਤ ਅਸਲੀ ਹਾਲ ਦੀ ਰੀਪੋਰਟ ਭੇਜੋ, ਇਹ ਗਵਰਨਰ ਹਜ਼ਰਤ ਈਸਾ ਪਾਸ ਗਿਆ, ਉਹਨਾਂ ਨੂੰ ਮਿਲਿਆ ਤੇ ਉਹਨਾਂ ਦੇ ਲੈਕਚਰ ਸੁਣ ਕੇ ਰੀਪੋਰਟ ਭੇਜੀ। ਇਸ ਗਵਰਨਰ ਦੀ ਰੀਪੋਰਟ ਇੰਜ ਸ਼ੁਰੂ ਹੁੰਦੀ ਹੈ :—

ਇਸ ਆਦਮੀ (ਹਜ਼ਰਤ ਈਸਾ) ਦਾ ਕੱਦ ਸ਼ਰੀਫ਼ਾਨਾ ਤੇਜਸਵੀ ਹੈ, ਇਸ ਦੀ ਸ਼ਕਲ ਸੂਰਤ ਦਰਸ਼ਨੀ ਹੈ, ਇਹਦੇ ਵਿਚ ਇੰਨਾ ਤੇਜ਼ ਤੇ ਜਲਾਲ ਹੈ ਕਿ ਜੋ ਕੋਈ ਏਹਦੇ ਵਲ ਨਜ਼ਰ ਭਰ ਕੇ ਵੇਖਦਾ ਹੈ, ਉਹ ਆਪਣੇ ਤੋਂ ਬਾਹਰਾ ਹੋ ਇਸ ਦੀ ਪ੍ਰਸੰਸਾ ਕਰਨ ਲਈ ਮਜ਼ਬੂਰ ਹੋ ਜਾਂਦਾ ਹੈ।

'ਇਸ ਦੇ ਕੇਸ ਪੂਰੇ, ਸ਼ਾਹਬਲੂਤ ਦੀ ਤਰ੍ਹਾਂ ਕਾਲੇ ਰੰਗ ਦੇ ਹਨ ਕੰਨਾਂ ਤੋਂ ਲੈ ਕੇ ਹੇਠਲੇ ਪਾਸੇ ਮੋਢਿਆਂ ਤੀਕਣ ਇਨ੍ਹਾਂ ਦਾ ਰੰਗ ਮਟਯਾਲਾ ਹੈ ਤੇ ਇਹਨਾਂ ਵਿਚ ਇਕ ਖਾਸ ਚਮਕ ਹੈ, ਅਤੇ ਨਾਸਰੀ ਲੋਕਾਂ ਦੀ ਤਰ੍ਹਾਂ ਇਹ ਭੀ ਵਿਚੋਂ ਵੰਡੇ ਹੋਏ ਹਨ, ਅਰਥਾਤ ਇਹਨਾਂ ਦੇ ਵਿਚ ਮਾਂਗ (ਚੀਰ) ਕਢੀ ਹੋਈ ਹੈ।''

'ਇਸ ਦਾ ਮਥਾ ਬਹੁਤ ਸਾਫ਼ ਸ਼ਫ਼ਾਫ਼ ਹੈ, ਚੇਹਰੇ ਤੇ ਨਾ ਕੋਈ ਝੁਰੀ ਹੈ ਤੇ ਨਾ ਕਿਸੇ ਤਰ੍ਹਾਂ ਦਾ ਦਾਗ ਜਾਂ ਧੱਬਾ ਹੈ, ਇਸ ਦਾ ਰੰਗ ਮਾਮੂਲੀ ਜਿਹਾ ਗੰਦਮ ਰੰਗਾ ਹੈ, ਨੱਕ ਦੇ ਹੋਠਾਂ ਵਿਚ ਕਿਸੇ ਸਿਆਣੇ ਆਦਮੀ ਨੂੰ ਕੋਈ ਨੁਕਸ ਮਲੂਮ ਨਹੀਂ

ਹੁੰਦਾ, ਇਸ ਦੀ ਦਾਹੜੀ ਸੋਹਣੀ ਹੈ, ਸਿਰ ਦੇ ਵਾਲਾਂ ਦੀ ਤਰ੍ਹਾਂ ਲੰਮੀ ਹੈ ਤੇ ਵਿਚੋਂ ਮਾਂਗ ਕੱਢੀ ਹੋਈ ਨਹੀਂ।"

ਹਜ਼ਰਤ ਈਸਾ ਜੀ ਨੂੰ ਅੱਖੀਂ ਵੇਖਣ ਵਾਲੇ ਦੇ ਬਿਆਨ ਦਸਦੇ ਹਨ, ਕਿ ਇਹਨਾਂ ਦੇ ਸਿਰ ਤੇ ਕੇਸ ਸਨ ਤੇ ਦਾਹੜੀ ਮੁੱਛਾਂ ਪੂਰੀਆਂ ਸੀ ਇਹਨਾਂ ਵਿਚ ਕਿਸੇ ਤਰ੍ਹਾਂ ਦੀ ਕਟ ਵਢ ਨਹੀਂ ਹੋਈ ਹੋਈ ਸੀ।

ਗਵਰਨਰ ਨੇ ਆਪਣੇ ਬਿਆਨ ਵਿਚ ਹਜ਼ਰਤ ਈਸਾ ਦੇ ਕੇਸਾਂ ਦਾ ਜ਼ਿਕਰ ਕਰਦੇ ਹੋਏ ਕਿਹਾ ਹੈ ਕਿ ਇਹਨਾਂ ਦੇ ਕੇਸ ਨਸਰਾਨੀਆਂ ਦੀ ਤਰ੍ਹਾਂ ਸਨ, ਨਸਰਾਨੀ ਦੇ ਅਰਥ ਹਨ, ਸ਼ਰਾਬ ਨਾ ਪੀਣ ਵਾਲਾ ਤੇ ਜਿਸ ਨੇ ਕਿਤੇ ਵੀ ਉਸਤਰਾ ਨਾ ਫੇਰਿਆ ਹੋਵੇ।

ਬਖਾਰੀ ਕਿਤਾਬ ਬੁਦਾਉਲ ਖਲਕ ਦੇ ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਇਕ ਬਿਆਨ ਹੈ ਜੋ ਇੰਞ ਹੈ:-

"ਇਕ ਰਾਤ ਮੈਂ ਸੁਤਿਆਂ ਸੁਫਨਾ ਵੇਖਿਆ ਕਿ ਮੈਂ ਕਾਬੇ ਦੇ ਨੇੜੇ ਹਾਂ, ਅੱਚਣਚੇਤ ਇਕ ਆਦਮੀ ਨਜ਼ਰ ਪਿਆ ਰੰਗ ਓਹਦਾ ਕਣਕ ਵੰਨਾ ਸੀ, ਕਿੰਤੂ ਹੋਰ ਕਣਕ ਵੰਨੇ ਆਦਮੀਆਂ ਤੋਂ ਸੋਹਣਾ ਸੀ ਓਹਦੇ ਵਾਲ ਮੋਢਿਆਂ ਤੇ ਪੈਂਦੇ ਸੀ, ਤੇ ਸਿਧੇ ਸਨ, ਮਾਨੋਂ ਕੰਘੀ ਫੇਰੀ ਹੋਈ ਹੈ।

ਮੈਂ ਪੁਛਿਆ ਇਹ ਕੌਣ ਹੈ? ਲੋਕਾਂ ਕਿਹਾ ਅਗੇ ਆਉਣ ਵਾਲਾ ਈਸਾ ਹੈ, ਜਿਸ ਦੇ ਅਰਥ ਇਹ ਹਨ ਕਿ ਨਾਂ ਸਿਰਫ ਉਹ ਈਸਾ, ਜੋ ਹੋ ਚੁਕਾ ਹੈ, ਓਹੋ ਹੀ ਕੇਸਾਧਾਰੀ ਸੀ, ਬਲਕਿ ਜਿਸ ਈਸਾ ਦਾ ਆਉਣ ਵਾਲੇ ਸਮੇਂ ਵਿਚ ਹੋਣ ਦੀ ਈਸਾਈ ਤੇ ਮੁਸਲਮਾਨ ਉਡੀਕ ਕਰ ਰਹੇ ਹਨ, ਜਦ ਓਹ

ਜਨਮ ਲਏਗਾ ਤਦ ਓਹ ਵੀ ਕੇਸਾਂ ਧਾਰੀ ਰਹੇਗਾ।

ਉਪ੍ਰੋਕਤ ਪ੍ਰਮਾਣਾਂ ਤੋਂ ਪਾਠਕਾਂ ਨੂੰ ਵਿਦਤ ਹੋ ਗਿਆ ਹੋਵੇਗਾ ਕਿ ਈਸਾ ਜੀ ਦੇ ਸਿਰ ਤੇ ਕੇਸ ਸਨ, ਜੋ ਕਿ ਉਹਨਾਂ ਦੀਆਂ ਮੂਰਤਾਂ ਤੋਂ ਵੀ ਦਿਸ ਰਹੇ ਹਨ, ਸੋ ਜਦ ਈਸਾ ਜੀ ਨੇ ਕੇਸ ਰਖੇ ਹਨ ਤੇ ਕੁਦਰਤੀ ਚੀਜ਼ਾਂ ਨਾਲ ਪਿਆਰ ਕਰ ਕੇ ਰਬ ਦਾ ਹੁਕਮ ਮੰਨਿਆ ਹੈ ਤਾਂ ਬਾਕੀ ਈਸਾਈ ਕੌਮ (ਜੋ ਕਿ ਉਹਨਾਂ ਦਾ ਨਾਮ ਹਰ ਵਕਤ ਲੈਂਦੀ ਹੈ) ਲਈ ਕੇਸ ਰਖਣੇ ਜ਼ਰੂਰੀ ਹਨ, ਤੇ ਸਭਨਾਂ ਨੂੰ ਰਖਣੇ ਚਾਹੀਦੇ ਹਨ। ਜੇ ਨਾ ਰਖਣ ਤਾਂ ਈਸਾ ਦੀ ਜ਼ਰੂਰੀ ਕ੍ਰੋਪੀ ਉਹਨਾਂ ਪਰ ਹੋਵੇਗੀ।

[ਖਾਲਸਾ ਸਮਾਚਾਰ ਜਨਵਰੀ ੧੫ ਸੰ: ੧੯੨੫

ਸੋ ਜੇਹੜੇ ਪੁਰਸ਼ ਕੁਦਰਤ ਕਾਨੂੰਨ ਨੂੰ ਛਡ ਕੇ ਕੇਸ ਮੁੰਨਦੇ ਰਹਿੰਦੇ ਹਨ, ਉਹ ਕੁਦਰਤ ਕਾਨੂੰਨ ਦੇ ਉਲਟ ਚਲਦੇ ਹਨ, ਜਿਉਂ ਜਿਉਂ ਇਹ ਕੇਸਾਂ ਨੂੰ ਮੁੰਨਦੇ ਹਨ, ਉਹ ਫਿਰ ਆ ਜਾਂਦੇ ਹਨ, ਆਖਰ ਮੁੰਨਣ ਵਾਲੇ ਮਰ ਕੇ ਬਸ ਹੋ ਜਾਂਦੇ ਹਨ। ਸੋ ਜੇ ਉਹਨਾਂ ਆਉਣੋਂ ਹਟਣਾ ਹੀ ਨਹੀਂ, ਤਾਂ ਕੇਸ ਕਿਉਂ ਮੁਨਾਈਏ, ਕਦੀ ਭੁਲ ਕੇ ਵੀ ਨਾ ਮੁਨਾਈਏ, ਸਦਾ ਹੀ ਜਿਉਂਕਿ ਤਿਉਂ ਰਹੀਏ।

ਅਜ ਕਲ ਬਹੁਤੇ ਲੋਕ ਕੇਸਾਂ ਨੂੰ ਇਕ ਤਰ੍ਹਾਂ ਦਾ ਬੋਝ ਸਮਝਦੇ ਹਨ, ਪਰ ਉਹ ਇਹ ਨਹੀਂ ਖਿਆਲ ਕਰਦੇ, ਕਿ ਜੇਕਰ ਸਰੀਰ ਤੇ ਬਾਹਾਂ ਦਾ ਭਾਰ, ਤੇ ਹੋਰ ਅੰਗਾਂ ਦਾ ਭਾਰ ਮਲੂਮ ਨਹੀਂ ਹੁੰਦਾ, ਤਾਂ ਕੇਸਾਂ ਦਾ ਭਾਰ ਕਿਸ ਤਰ੍ਹਾਂ ਹੋ ਸਕਦਾ ਹੈ। ਵਾਹਵਾ ਸਤਿਗੁਰੂ ਜੀ ਨੇ ਗੁਰਸਿਖਾਂ ਨੂੰ ਕੁਦਰਤ ਦੇ ਨਾਲ

ਨਾਲ ਚਲਣ ਦਾ ਹੁਕਮ ਦਿਤਾ, ਤੇ ਕਿਹਾ ਕਿ ਭਾਈ ਕੇਸ ਕੁਦਰਤੀ ਹਨ, ਸੋ ਇਨ੍ਹਾਂ ਨੂੰ ਜ਼ਰੂਰ ਰਖਣਾ। ਯਥਾ :-

ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥

[ਸੂਹੀ ਮ: ੫ ਪੰਨਾ ੭੪੯

ਹੋਰ:-ਕੇਸਾ ਕਾ ਕਰਿ ਬੀਜਨਾ ਸੰਤ ਚੰਉਰੁ ਢੁਲਾਵਉ ॥

[ਸੂਹੀ ਮ: ੫ ਪੰਨਾ ੭੪੯

ਹਾਂ ਜੀ! ਕੇਸ ਰਖਣ ਦਾ ਹੁਕਮ ਇਨ੍ਹਾਂ ਗੁਰਵਾਕਾਂ ਤੋਂ ਹੀ ਮਲੂਮ ਹੋ ਜਾਂਦਾ ਹੈ ਬਲਕਿ ਇਕ ਹੋਰ ਤੁਕ ਦਵਾਰਾ ਗੁਰਬਾਣੀ ਦਸਦੀ ਹੈ। ਯਥਾ :-

ਗੁਰਮੁਖਿ ਰੋਮ ਰੋਮ ਹਰਿ ਧਿਆਵੈ ॥

[ਰਾਮਕਲੀ ਸਿ: ਗੋਸਟ ਮ: ੧ ਪੰਨਾ ੯੪੧

ਜਦ ਗੁਰਮੁਖਾਂ ਦਾ ਰੋਮ ਰੋਮ ਹਰੀ ਦਾ ਨਾਮ ਧਿਆਇ ਰਿਹਾ ਹੈ ਤਾਂ ਉਨ੍ਹਾਂ ਰੋਮਾਂ ਨੂੰ ਕਟਣਾ ਕਿਉਂ ?

ਸਾਹਿਬ ਕਲਗੀਧਰ ਜੀ ਨੇ ਪਹਾੜੀ ਰਾਜਿਆਂ ਨੂੰ (ਜਦੋਂ ਕਿ ਭੀਮ ਚੰਦ ਕਹਿਲੂਰੀਆ ਪ੍ਰਸ਼ਾਦੀ ਹਾਥੀ ਤੇ ਚਾਂਦਨੀ ਆਦਿਕ ਹੋਰ ਸਮਾਨ ਮੰਗਦਾ ਸੀ ਤਾਂ ਗੁਰੂ ਜੀ ਨੇ ਕਿਹਾ ਸੀ ਕਿ ਏਹ ਸਭ ਚੀਜ਼ਾਂ ਸੰਗਤ ਦੀਆਂ ਹਨ ਤੇ ਤੁਸੀਂ ਉਸੇ ਸੰਗਤ ਵਿਚ ਰਲ ਕੇ ਸਿਖ ਬਣ ਕੇ ਏਹ ਚੀਜ਼ਾਂ ਲੈ ਸਕਦੇ ਹੋ) ਉਪਦੇਸ਼ ਦਿਤਾ ਸੀ, ਯਥਾ :-

ਖੜਗ ਧਾਰ ਅਸਿਧੁਜ ਪਗ ਲਾਗੋ ॥

ਜਟਾ ਜੂਟ ਰਹਿਬੋ ਅਨੁਰਾਗੋ ॥

ਪਰ ਉਹ (ਭੀਮ ਚੰਦ ਤੇ ਉਸ ਦੇ ਹੋਰ ਸਾਥੀ) ਨਾ ਮੰਨੇ। ਸਗੋਂ ਯੁਧ ਕਰਨੇ ਸ਼ੁਰੂ ਕਰ ਦਿਤੇ, ਤੇ ਹਾਰ

ਪ੍ਰਾਪਤ ਕੀਤੀ।

ਇਤਿਆਦਿਕ ਪ੍ਰਸੰਗਾਂ ਤੋਂ ਪਤਾ ਲਗਦਾ ਹੈ ਕਿ ਹਰ ਇਕ ਪ੍ਰਾਣੀ ਮਾਤ੍ਰ ਲਈ (ਤੇ ਗੁਰ ਸਿਖਾਂ ਲਈ ਖਾਸ ਹੀ ਜ਼ਰੂਰੀ) ਕੇਸ ਧਾਰਨ ਕਰਨੇ ਜ਼ਰੂਰੀ ਹਨ, ਇਸ ਵਾਸਤੇ ਗੁਰੂ ਜੀ ਨੇ ਪਹਿਲਾਂ ਕੱਕਾ "ਕੇਸ" ਗੁਰ ਸਿੱਖਾਂ ਨੂੰ ਧਾਰਨ ਕਰਾਇਆ।

## ਕੰਘਾ

ਕੇਸਾਂ ਦੀ ਸਫ਼ਾਈ ਲਈ ਕੰਘਾ ਹਰ ਵਕਤ ਕੇਸਾਂ ਵਿਚ ਰਖਣਾ ਜ਼ਰੂਰੀ ਹੈ ਇਸੀ ਵਾਸਤੇ ਗੁਰੂ ਜੀ ਨੇ ਇਹ ਦੂਜਾ ਕੱਕਾ ਦਸਿਆ ਹੈ।

## ਕੜਾ

੧. ਜੈਸੇ ਪੁਰਾਣੇ ਜ਼ਮਾਨੇ ਵਿਚ ਜੰਗ ਵਿਚ ਜਾਣ ਲਗੇ ਸੂਰਮੇਂ ਹਥ ਨੂੰ ਗੱਾਨਾਂ ਬੰਨ੍ਹ ਕੇ ਜਾਂਦੇ ਸੀ, ਜੋ ਕਿ ਸੂਰਮੇਂ ਦੀ ਸ਼ਹੀਦੀ ਪ੍ਰਾਪਤ ਕਰਨ ਦੀ ਨਿਸ਼ਾਨੀ ਹੁੰਦੀ ਸੀ, ਇਸੀ ਵਾਸਤੇ ਗੁਰੂ ਜੀ ਨੇ ਸਿਖਾਂ ਨੂੰ (ਜੋ ਕਿ ਸਦਾ ਹੀ ਤਿਆਰ ਬਰਤਿਆਰ ਰਹਿੰਦੇ ਹਨ, ਤੇ ਜੰਗ ਨੂੰ ਆਪਣਾ ਮੁਖ ਕੰਮ ਸਮਝਦੇ ਹਨ) ਪੱਕਾ ਗੱਾਨਾ ਬਖਸ਼ ਦਿਤਾ, ਜੋ ਕਿ ਸਦਾ ਹੀ ਅੰਗ ਸੰਗ ਰਵ੍ਹੇ।

੨. ਵਿਆਹ ਦੇ ਵੇਲੇ (ਆਮ ਲੋਗ) ਲਾੜੇ ਨੂੰ ਲੋਹੇ ਦਾ ਕੰਙਣਾ ਪਾਂਵਦੇ ਹੁੰਦੇ ਹਨ ਕਿ ਨੀਂਗਰ ਦੀ ਕੰਙਣਾ ਰਖਿਆ ਕਰੇ, ਗੁਰੂ ਜੀ ਨੇ ਸਿਖਾਂ ਨੂੰ ਮੌਤ ਲਾੜੀ ਨਾਲ ਵਿਆਹ ਕਰਾਵਣ ਲਈ ਇਹ ਕੰਙਣਾ (ਕੜਾ) ਦੇ ਕੇ ਤੇ ਲਾੜਾ

ਬਣਾ ਦਿਤਾ।

੩. ਕੜਾ ਇਸ ਕਰ ਕੇ ਪਹਿਰਾਇਆ, ਕਿ ਜੈਸੇ ਲੋਕ ਡਰ ਅਰ ਭੈ ਤੋਂ ਲੋਹੇ ਦੀ ਰਖ ਰਖਦੇ ਹਨ, ਤੈਸੇ ਗੁਰੂ ਜੀ ਨੇ ਵੀ ਇਕ ਤਰ੍ਹਾਂ ਦੀ 'ਰਖ' ਸਿਖਾਂ ਨੂੰ ਪਹਿਨਾ ਦਿਤੀ।

੪. ਕੜਾ ਇਸ ਕਰ ਕੇ ਪਹਿਰਾਇਆ ਕਿ ਜਦੋਂ ਕਿਤੇ ਸਿਖ ਦਾ ਹਥ ਮੰਦਾ ਕਰਮ ਕਰਨ ਲਈ ਅਗਾਂਹ ਵਧੇ ਤਾਂ ਹੱਥ ਕੜਾ ਹੋਣ ਕਰ ਕੇ ਸ਼ਰਮ ਕਰੇਗਾ ਕਿ ਮੈਂ ਸਿਖ ਹੋ ਕੇ ਇਹ ਕੀ ਕੰਮ ਕਰਨ ਲਗਾ ਹਾਂ, ਐਸਾ ਖਿਆਲ ਕਰ ਕੇ ਕੁਕਰਮ ਤੋਂ ਹਟ ਜਾਵੇਗਾ।

੫. ਕਿਸੇ ਮੌਕੇ ਕੋਈ ਵੈਰੀ ਆਣ ਕੇ ਘੇਰ ਲਵੇ, ਤਾਂ ਉਸ ਵਕਤ ਹਥਿਆਰ ਦਾ ਕੰਮ ਵੀ ਦੇ ਜਾਂਦਾ ਹੈ (ਤੇਜ਼ ਕੜਾ ਹਥ ਹੋਣ ਕਰ ਕੇ ਜਦੋਂ ਕਿਸੀ ਜਗ੍ਹਾ ਹਥ ਦੂਸਰੇ ਆਦਮੀ ਦੇ ਵਜੇ ਤਾਂ ਜ਼ਖਮ ਕਰ ਦੇਂਦਾ ਹੈ)।

੬. ਕੜਾ ਇਸ ਕਰ ਕੇ ਪਹਿਰਾਇਆ ਕਿ ਸਿਖ ਦਾ ਮਨ ਇਸ ਤੋਂ ਸਿਖਿਆ ਲੈ ਕੇ (ਜੈਸੇ ਕਿ ਇਸ ਨੇ ਹਥ ਨੂੰ ਕੜਿਆ ਅਰਥਾਤ ਕਾਬੂ ਕੀਤਾ ਹੈ) ਆਪਣੇ ਮਨ ਨੂੰ ਕੜੀ ਰਖੇ।

ਸੋ ਇਹ ਕੜਾ ਕੱਕਾ ਗੁਰੂ ਜੀ ਨੇ ਗੁਰ ਸਿਖਾਂ ਨੂੰ ਪਹਿਨਾਇਆ ਤੇ ਇਹ ਬੜੇ ਸਰੇਸ਼ਟ ਭਾਗ ਹੋਣ ਕਰਕੇ ਹੀ ਪ੍ਰਾਪਤ ਹੋਇਆ ਹੈ, ਤੇ ਸਿਖ ਪਹਿਲੋਂ ਤੋਂ ਹੀ ਇਸ ਕੜੇ ਦਾ ਬੜਾ ਆਦਰ ਮਾਨ ਕਰਦੇ ਆਏ ਹਨ, ਜੈਸੇ ਕਿ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿਚ ਇਕ ਸਾਖੀ ਆਉਂਦੀ ਹੈ।

ਇਕ ਗੁਰੂ ਜੀ ਦਾ ਸਿਖ ਬਾਣੀਆਂ ਬੜਾ ਮਰਧਾਲੂ ਸੀ,

ਸ੍ਰੀ ਕਲਗੀਧਰ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦ ਪੁਰ ਸਾਹਿਬ ਆਇਆ ਤੇ ਕਰੀਬਨ ੧੦੦) ਰੁਪਿਆ ਮਹਾਰਾਜ ਜੀ ਦੀ ਭੇਟ ਕੀਤਾ ਤੇ ਦਰਸ਼ਨ ਕਰਕੇ ਅਨੰਦ ਹੋ ਕੇ ਆਪਣੇ ਘਰ ਨੂੰ ਚਲਾ ਗਿਆ। ਕੁਛ ਚਿਰ ਪਿਛੋਂ ਇਸ ਨੇ ਆਪਣੇ ਪੁਤਰ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਭੇਜਿਆ ਤੇ ੫੦੦) ਗੁਰੂ ਜੀ ਦੀ ਹਜ਼ੂਰੀ ਵਿਚ ਅਰਦਾਸਾ ਕਰਾਉਣ ਲਈ ਦਿਤਾ। ਇਹ ਬਾਣੀਏਂ ਦਾ ਪੁਤਰ ਜਦ ਸ੍ਰੀ ਅਨੰਦ ਪੁਰ ਸਾਹਿਬ ਪੁਜਾ ਤਾਂ ਸਾਹਿਬਾਂ ਨੂੰ ਸ਼ਿਕਾਰ ਖੇਡਦਿਆਂ ਦੇਖ ਕੇ ਮਨ ਵਿਚ ਘ੍ਰਿਣਾ ਕੀਤੀ, ਕਿ ਓਹੋ! ਏਹ ਤਾਂ ਮਾਸਾਹਾਰੀ ਹਨ, ਜੋ ਸ਼ਿਕਾਰ ਖੇਡਦੇ ਹਨ (ਭਾਵੇਂ ਗੁਰੂ ਜੀ ਆਪਣੇ ਇਕਰਾਰ ਮੂਜਬ ਜੀਵਾਂ ਦਾ ਉਧਾਰ ਕਰਦੇ ਸਨ, ਜੈਸੇ ਕਿ ਭਾਈ ਮੂਲੇ ਦਾ ਕੀਤਾ ਪਰ ਲੋਕ ਸਮਝਦੇ ਸਨ ਕਿ ਛਕਣ ਲਈ ਸ਼ਿਕਾਰ ਕਰਦੇ ਹਨ) ਤੇ ਮੈਂ ਗੁਰੂ ਵੈਸ਼ਨੋ ਕਰਨਾ ਸੀ, ਐਸਾ ਪਸਚਾਤਾਪ ਕੀਤਾ ਤੇ ਬਾਪ ਦਾ ਦਿਤਾ ਹੋਇਆ ਰੁਪਿਆ ਵੀ ਗੁਰੂ ਜੀ ਦੀ ਭੇਟਾ ਨਾ ਕੀਤਾ, ਤੇ ਕੁਛ ਦਿਨ ਰਹਿ ਕੇ ਤੁਰਨ ਦੀ ਤਿਆਰੀ ਕਰ ਲਈ। ਗੁਰੂ ਜੀ ਨੂੰ ਮੱਥਾ ਟੇਕਣ ਲਈ ਗਿਆ ਤੇ ਕਿਹਾ ਮਹਾਰਾਜ ਜੀ! ਹੁਣ ਚਲਦਾ ਹਾਂ, ਤਾਂ ਗੁਰੂ ਜੀ ਨੇ ਕਿਹਾ ਭਾਈ ਜਾਹ ਤੇ ਵੈਸ਼ਨੋ ਗੁਰੂ ਲਭ। ਇਤਨੀ ਗੱਲ ਸੁਣ ਕੇ ਕਿ ਗੁਰੂ ਜਾਣੀਜਾਣ ਸਰਬੱਗ ਹਨ ਚਰਨਾਂ ਤੇ ਡਿੱਗ ਪਿਆ ਤੇ ਫੇਰ ੫੦੦) ਰੁਪਿਆ ਵੀ ਮਹਾਰਾਜ ਜੀ ਦੀ ਭੇਟਾ ਕਰ ਦਿਤਾ, ਤੇ ਕੁਝ ਦਿਨ ਰਹਿਕੇ ਗੁਰ ਉਪਦੇਸ਼ ਨੂੰ ਸੁਣ ਕੇ ਅਨੰਦ ਹੋਇਆ, ਫੇਰ ਤੁਰਨ ਦੀ ਤਿਆਰੀ ਕੀਤੀ, ਗੁਰੂ ਜੀ ਦੇ ਕੋਲ ਆਇਆ, ਤਾਂ ਮਹਾਰਾਜ ਜੀ ਨੇ ਕੁਛ ਕੜਾਹ ਪ੍ਰਸ਼ਾਦ ਘਰ ਲਜਾਣ ਲਈ ਦਿਤਾ, ਤੇ ਇਕ ਕੜਾ ਸਰਬ ਲੋਹੇ ਦਾ ਬਖਸ਼ੀਸ਼ ਦਿਤਾ, ਤੇ ਬਖਸ਼ਸ਼ ਲੈ ਕੇ ਘਰ ਨੂੰ ਤੁਰ ਪਿਆ,

ਰਾਹ ਵਿਚ ਫੇਰ ਪੁਰਾਣੇ ਖਿਆਲਾਂ ਨੇ ਆ ਘੇਰਾ ਪਾਇਆ, ਤੇ ਸੋਚਣ ਲਗਾ ਕਿ ਅਸਾਂ ੯੦੦) ਮਹਾਰਾਜ ਦੀ ਭੇਟਾ (ਪਿਉ ਪੁਤਰ ਨੇ) ਕੀਤਾ, ਤੇ ਗੁਰੂ ਜੀ ਨੇ ਕੇਵਲ ਸਾਨੂੰ ਇਕ ਕੜਾ ਹੀ ਬਖਸ਼ਿਆ ਹੈ, ਏਹ ਤਾਂ ਸੌਦਾ ਬੜਾ ਘਾਟੇ ਵੰਦਾ ਪਿਆ ਹੈ। ਇਸੇ ਤਰ੍ਹਾਂ ਸੋਚਾਂ ਕਰਦਾ ਜਾ ਰਿਹਾ ਸੀ, ਤਾਂ ਰਸਤੇ ਵਿਚ ਇਕ ਗੁਰੂ ਜੀ ਦਾ ਸਿਖ ਮਿਲ ਪਿਆ, ਤੇ ਦੇਖ ਕੇ ਇਨ੍ਹਾਂ ਨੂੰ ਬੜਾ ਪ੍ਰਸੰਨ ਹੋਇਆ ਤੇ ਆਪਣੇ ਘਰ ਲੈ ਗਿਆ, ਤੇ ਬਹੁਤ ਸੇਵਾ ਕੀਤੀ, ਤੇ ਕਿਹਾ ਕਿ ਆਪ ਸ੍ਰੀ ਅਨੰਦ ਪੁਰ ਸਾਹਿਬ ਤੋਂ ਸ੍ਰੀ ਕਲਗੀਧਰ ਜੀ ਦਾ ਦੀਦਾਰ ਕਰਕੇ ਆਏ ਹੋ, "ਦਰਸ਼ਨ ਡਿਠੇ ਲਹਿਨ ਵਿਜੋਗਾ ਜੀਉ" ਤੇ ਫੇਰ ਆਪ ਦਾ ਚੇਹਰਾ ਕਿਉਂ ਉਦਾਸ ਹੈ ? ਤਾਂ ਇਸ ਸਿਖ ਨੇ ਕੜੇ ਦਾ ਬਿਰਤਾਂਤ ਸੁਣਾਇਆ, ਤੇ ਕਿਹਾ ਕਿ ਏਹ ਕੜਾ ਮੈਨੂੰ ਬਹੁਤ ਮਹਿੰਗੇ ਮੁਲ ਪਿਆ ਹੈ, ਤੇ ਰੁਪੈ ਦਾ ਮੈਨੂੰ ਬੜਾ ਅਫਸੋਸ ਹੈ ਤਾਂ ਸਿਖ ਨੇ ਕਿਹਾ ਕਿ ਭਾਈ ਇਹ ਗੁਰੂ ਜੀ ਦੀ ਬਖਸ਼ਸ਼ ਕੜਾ ਮੈਨੂੰ ਦੇ ਦੇਹ ਤੇ ਰੁਪਿਆ ਮੈਥੋਂ ਲੈ ਲੈ। ਤਾਂ ਉਸ ਨੇ ਮੰਨ ਲਿਆ ਤਾਂ ਸਿਖ ਨੇ ਛੇਤੀ ਛੇਤੀ ਰੁਪਿਆ ਕੱਠਾ ਕਰ ਕੇ ੯੦੦) ਦੇ ਥਾਂ ੭੦੦) ਦੇ ਦਿਤਾ, ਤੇ ਕਿਹਾ ਕਿ ਭਾਈ ਹਰ ਇਕ ਵਪਾਰ ਨਫੇ ਵਾਸਤੇ ਕਰੀਦਾ ਹੈ, ਸੋ ਇਹ ੧੦੦) ਤੈਨੂੰ ਨਫਾ ਦਿੰਦੇ ਹਾਂ, ਰੁਪਿਆ ਦੇ ਕੇ ਕੜਾ ਓਸ ਤੋਂ ਲੈ ਲਿਆ ਤੇ ਆਪਣੇ ਧੰਨ ਭਾਗ ਸਮਝੇ ਕਿ ਗੁਰੂ ਜੀ ਦੀ ਬਖਸ਼ਸ਼ ਸਾਨੂੰ ਪ੍ਰਾਪਤ ਹੋਈ ਹੈ। (ਇਹ ਪ੍ਰਸੰਗ ਹੋਰ ਵੀ ਅਗੇ ਲੰਮਾ ਹੈ ਪਰ ਏਥੇ ਕੇਵਲ ਕੜੇ ਦਾ ਹਾਲ ਹੀ ਲਿਖਿਆ ਹੈ)।

ਸੋ ਇਹ ਕੜਾ ਗੁਰੂ ਜੀ ਦੀ ਬਖਸ਼ਸ਼ ਹੈ, ਤੇ ਗੁਰ ਸਿਖਾਂ ਨੂੰ ਸਦਾ ਹੀ ਹਥੀਂ ਰਖਣਾ ਚਾਹੀਦਾ ਹੈ।

# ਕਛਹਿਰਾ

ਪਹਿਲੇ ਜ਼ਮਾਨੇ ਵਿਚ ਸਭ ਸੂਰਮੇਂ ਕਛਹਿਰਾ ਪਾਉਂਦੇ ਸਨ, ਸ੍ਰੀ ਰਾਮ ਚੰਦਰ ਜੀ ਆਦਿਕ ਅਵਤਾਰਾਂ ਨੇ ਵੀ ਕਛਹਿਰਾ ਪਹਿਨਿਆ ਤੇ ਹਨੂੰਮਾਨ (ਜਿਸ ਨੇ ਕਿ ਸ੍ਰੀ ਰਾਮ ਚੰਦਰ ਜੀ ਦੀ ਬੜੀ ਸੇਵਾ ਕੀਤੀ ਸੀ ਤੇ ਬੂਟੀ ਲਿਆ ਕੇ ਲਛਮਣ ਜੀ ਨੂੰ ਜਿਵਾਇਆ ਸੀ, ਤੇ ਲੰਕਾ ਵਿਚ ਜਾ ਕੇ ਰਾਵਣ ਦਾ ਬਾਗ ਪੁਟਿਆ ਤੇ ਲੰਕਾ ਦਾ ਕਿਲਾ ਸਾੜਿਆ, ਇਹੋ ਜਹੀਆਂ ਸੇਵਾ ਕਰਨ ਕਰ ਕੇ ਸ੍ਰੀ ਰਾਮ ਚੰਦਰ ਜਦ ਉਸ ਪਰ ਪਰਸੰਨ ਹੋਏ ਤਾਂ, ਉਸ ਨੂੰ ਵੀ ਕਛਹਿਰਾ ਬਖਸ਼ਿਆ। ਜੈਸੇ ਗੁਰਵਾਕ ਹੈ :-

ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਨ<br>
ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥<br>
ਕਰਮ ਕਰਿ ਕਛਉਟੀ ਮਫੀਟਸਿ ਰੀ ॥

[ਧਨਾਸਰੀ ਸ੍ਰੀ ਤ੍ਰਿਲੋਚਨ ਜੀ ਪੰਨਾ ੬੯੫

ਸੋ ਇਹ ਗੁਰ ਪ੍ਰਮਾਣ ਦਸਦਾ ਹੈ ਕਿ ਇਸ ਤਰ੍ਹਾਂ (ਕਛਹਿਰਾ ਹਨੂੰਮਾਨ ਨੂੰ ਪ੍ਰਾਪਤ ਹੋਇਆ ਹੈ) ਆਦਿਕ ਸੂਰਮਿਆਂ ਨੇ ਵੀ ਕਛਹਿਰਾ ਪਹਿਨਿਆ, ਇਸੀ ਵਾਸਤੇ ਸੂਰਬੀਰਾਂ ਦਾ ਪਹਿਰਾਵਾ ਗੁਰੂ ਜੀ ਨੇ ਸਿਖਾਂ ਨੂੰ ਪਹਿਰਾਇਆ, ਨਾਲੇ ਇਸ

ਕਛਹਿਰੇ ਦਾ ਸੁਖ ਵਡਾ ਹੈ, ਪੜਦਾ ਬਹੁਤ ਹੈ, ਹਰ ਇਕ ਕੰਮ ਇਸ ਦੇ ਪਹਿਨਣ ਕਰ ਕੇ ਸੌਖਾ ਕਰ ਲਈਦਾ ਹੈ, ਤੇ ਭੱਜਣ ਲਗਿਆਂ ਧੋਤੀ ਵਾਕਰ ਅੜਦਾ ਵੀ ਨਹੀਂ ਹੈ, ਇਸ ਵਾਸਤੇ ਹਰ ਇਕ ਪ੍ਰਾਣੀ ਨੂੰ ਕਛਹਿਰਾ ਪਾਉਣਾ ਯੋਗ ਹੈ।

# ਕ੍ਰਿਪਾਨ

ਕ੍ਰਿਪਾਨ ਨਾਮ ਤਲਵਾਰ ਦਾ ਹੈ ਅਤੇ ਇਸ ਦਾ ਨਾਮ ਪਹਿਲੋਂ ਖੜਗ ਕਰ ਕੇ ਗ੍ਰੰਥਾਂ ਵਿਚ ਲਿਖਿਆ ਹੈ ਅਤੇ ਏਹ ਸਿਖਾਂ ਦਾ ਪੰਜਵਾਂ ਕੱਕਾਰ ਹੈ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਗੁਰ ਸਿਖਾਂ ਨੂੰ ਹੋਰ ਚਾਰ ਕਕੇ ਬਖਸ਼ੇ ਤਾਂ ਪੰਜਵਾਂ ਕੱਕਾ ਕ੍ਰਿਪਾਨ ਬਖਸ਼ੀ, ਕਿਉਂਕਿ ਸਾਹਿਬਾਂ ਨੇ ਸ਼ਸਤਰਾਂ ਨੂੰ ਬੜਾ ਆਦਰ ਸਨਮਾਨ ਦਿਤਾ ਹੈ, ਤੇ ਸ੍ਰੀ ਬਚਿਤ੍ਰ ਨਾਟਕ ਆਦਿ ਵਿਚ ਦੋਹਿਰਾ ਲਿਖਿਆ ਹੈ। ਯਥਾ :–

ਨਮਸਕਾਰ ਸ੍ਰੀ ਖੜਗ ਕੋ ਕਰੋਂ ਸੁ ਹਿਤ ਚਿਤ ਲਾਇ ॥
ਪੂਰਨ ਕਰੋ ਗ੍ਰੰਥ ਇਹ ਤੁਮ ਮਮ ਹੋਹੁ ਸਹਾਇ ॥

ਇਸ ਜਗ੍ਹਾ ਪਹਿਲੇ ਸ੍ਰੀ ਖੜਗ ਨੂੰ ਨਮਸਕਾਰ ਕੀਤੀ ਹੈ। ਵਿਦਵਾਨਾਂ ਨੇ ਇਸ "ਖੜਗ" ਪਦ ਦਾ ਅਰਥ ਇਸ ਜਗ੍ਹਾ ਵਾਹਿਗੁਰੂ ਕੀਤਾ ਹੈ, ਜੈਸੇ ਰਹਿਰਾਸ ਵਿਚ ਵੀ ਆਉਂਦਾ ਹੈ। ਯਥਾ :–

ਖੜਗਕੇਤ ਮੈ ਸਰਣ ਤੁਹਾਰੀ ॥
ਆਪ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ ਮੋਂ ਹੋਹੁ ਸਹਾਈ ॥

ਕਛਹਿਰੇ ਦਾ ਸੁਖ ਵਡਾ ਹੈ, ਪੜਦਾ ਬਹੁਤ ਹੈ, ਹਰ ਇਕ ਕੰਮ ਇਸ ਦੇ ਪਹਿਨਣ ਕਰ ਕੇ ਸੌਖਾ ਕਰ ਲਈਦਾ ਹੈ, ਤੇ ਭੱਜਣ ਲਗਿਆਂ ਧੋਤੀ ਵਾਕਰ ਅੜਦਾ ਵੀ ਨਹੀਂ ਹੈ, ਇਸ ਵਾਸਤੇ ਹਰ ਇਕ ਪ੍ਰਾਣੀ ਨੂੰ ਕਛਹਿਰਾ ਪਾਉਣਾ ਯੋਗ ਹੈ।

# ਕ੍ਰਿਪਾਨ

ਕ੍ਰਿਪਾਨ ਨਾਮ ਤਲਵਾਰ ਦਾ ਹੈ ਅਤੇ ਇਸ ਦਾ ਨਾਮ ਪਹਿਲੋਂ ਖੜਗ ਕਰ ਕੇ ਗ੍ਰੰਥਾਂ ਵਿਚ ਲਿਖਿਆ ਹੈ ਅਤੇ ਏਹ ਸਿਖਾਂ ਦਾ ਪੰਜਵਾਂ ਕੱਕਾਰ ਹੈ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਗੁਰ ਸਿਖਾਂ ਨੂੰ ਹੋਰ ਚਾਰ ਕਕੇ ਬਖਸ਼ੇ ਤਾਂ ਪੰਜਵਾਂ ਕੱਕਾ ਕ੍ਰਿਪਾਨ ਬਖਸ਼ੀ, ਕਿਉਂਕਿ ਸਾਹਿਬਾਂ ਨੇ ਸ਼ਸਤਰਾਂ ਨੂੰ ਬੜਾ ਆਦਰ ਸਨਮਾਨ ਦਿਤਾ ਹੈ, ਤੇ ਸ੍ਰੀ ਬਚਿਤ੍ਰ ਨਾਟਕ ਆਦਿ ਵਿਚ ਦੋਹਿਰਾ ਲਿਖਿਆ ਹੈ। ਯਥਾ :-

ਨਮਸਕਾਰ ਸ੍ਰੀ ਖੜਗ ਕੋ ਕਰੋਂ ਸੁ ਹਿਤ ਚਿਤ ਲਾਇ ॥
ਪੂਰਨ ਕਰੋ ਗ੍ਰੰਥ ਇਹ ਤੁਮ ਮਮ ਹੋਹੁ ਸਹਾਇ ॥

ਇਸ ਜਗ੍ਹਾ ਪਹਿਲੇ ਸ੍ਰੀ ਖੜਗ ਨੂੰ ਨਮਸਕਾਰ ਕੀਤੀ ਹੈ। ਵਿਦਵਾਨਾਂ ਨੇ ਇਸ "ਖੜਗ" ਪਦ ਦਾ ਅਰਥ ਇਸ ਜਗ੍ਹਾ ਵਾਹਿਗੁਰੂ ਕੀਤਾ ਹੈ, ਜੈਸੇ ਰਹਿਰਾਸ ਵਿਚ ਵੀ ਆਉਂਦਾ ਹੈ। ਯਥਾ :-

ਖੜਗਕੇਤ ਮੈ ਸਰਣ ਤੁਹਾਰੀ ॥
ਆਪ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ ਮੋਂ ਹੋਹੁ ਸਹਾਈ ॥

ਨੂੰ ਦੰਡ ਦੇਣ ਲਈ ਆਪਣੀ ਸ਼ਕਤੀ ਰੂਪ ਤਲਵਾਰ ਪਕੜਦਾ ਹੈ, ਸੋ ਏਹ ਤਲਵਾਰ ਵਾਹਿਗੁਰੂ ਨੇ ਆਪਣੀ ਸ਼ਕਤੀ ਦੁਨੀਆਂ ਵਿਚ ਪੈਦਾ ਕੀਤੀ ਹੈ, ਇਸ ਦੀ ਉਪਮਾ ਵਿਚ ਬਚਿਤ੍ਰ ਨਾਟਕ ਦਾ ਅਗਲਾ ਛੰਦ ਸਾਹਿਬ ਉਚਾਰਣ ਕਰਦੇ ਹਨ :-

ਤ੍ਰਿਭੰਗੀ ਛੰਦ ॥

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤ ਰਣ
ਮੰਡੰ ਬਰਬੰਡੰ ॥ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ
ਜੋਤ ਅਮੰਡੰ ਭਾਨ ਪ੍ਰਭੰ ॥ ਸੁਖ ਸੰਤਾ ਕਰਣੰ
ਦੁਰਮਤ ਦਰਣੰ ਕਿਲ ਵਿਖ ਹਰਣੰ ਅਸਿ
ਸਰਣੰ ॥ ਜੈ ਜੈ ਜਗ ਕਾਰਨ ਸ੍ਰਿਸ਼ਟ ਉਬਾਰਣ
ਮਮ ਪ੍ਰਤਿ ਪਾਰਣ ਜੈ ਤੇਗੰ ॥

ਇਤਿ ਆਦਿਕ ਪਰਮਾਤਮਾ ਦੀ ਸਿਫਤ ਕਰਦਿਆਂ ਹੋਇਆਂ ਉਸ ਸ਼ਕਤੀ ਰੂਪ ਤਲਵਾਰ ਦੀ ਉਪਮਾ ਕੀਤੀ ਹੈ । ਜੈਸੇ ਕਿ ਸ਼ਸਤ੍ਰ ਨਾਮ ਮਾਲਾ ਵਿਚ ਲਿਖਿਆ ਹੈ :-

ਦੋਹਰਾ ॥ ਅਸ ਕਿਰਪਾਨ ਖੰਡੋ ਖੜਗ ਤੇਗ ਤੁਪਕ ਅਰ ਤੀਰ ॥
ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ ॥

ਗੁਰੂ ਜੀ ਨੇ ਸ਼ਸਤਰਾਂ ਦੀ ਵਡਿਆਈ ਕਰਦਿਆਂ ਹੋਇਆਂ ਇਹਨਾਂ ਨੂੰ ਹੀ ਗੁਰੂ ਦਸਿਆ ਹੈ, ਕਿਉਂਕਿ ਕਿਰਪਾ ਤਾਂ ਜਿਥੇ ਕਿਥੇ ਅਕਾਲ ਪੁਰਖ ਦੀ ਹੀ ਹੁੰਦੀ ਹੈ, ਪਰ ਵਾਹਿਗੁਰੂ ਵੀ ਕਿਸੇ ਕਾਰਣ ਨੂੰ ਰੱਚ ਕੇ (ਅਰਥਾਤ ਕਿਸੇ ਚੀਜ਼ ਦਵਾਰਾ) ਮਦਦ ਦਿੰਦਾ ਹੈ, ਜਦ ਕਿਸੇ ਸਮੇਂ ਕਿਸੇ ਆਦਮੀ ਤੇ ਕੋਈ ਔਕੜ ਬਣ ਜਾਵੇ, ਤੇ ਉਸ ਵਕਤ ਜੇ ਸ਼ਸਤਰ (ਕਰਪਾਨਾਦਿਕ)

ਕੋਲ ਹੋਵੇ, ਤਾਂ ਪੂਰੀ ਮਦਦ ਦੇਂਦਾ ਹੈ, ਤੇ ਰਖਿਆ ਕਰਦਾ ਹੈ ਇਸ ਵਾਸਤੇ ਸ਼ਸਤਰ ਵਾਹਿਗੁਰੂ ਨੇ ਜੀਵ ਨੂੰ ਪੂਰਾ ਮਦਦਗਾਰ ਬਖਸ਼ਿਆ ਹੈ, ਇਸੀ ਵਾਸਤੇ ਛਤਰੀ ਕੌਮ ਮੁੱਢ ਤੋਂ ਹੀ ਸ਼ਸਤਰਾਂ ਦੀ ਪੂਜਾ ਕਰਦੀ ਰਹੀ–

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਨੂੰ ਹਰ ਤਰ੍ਹਾਂ ਕਰ ਕੇ ਪੂਰੇ ਛੱਤ੍ਰੀ ਬਣਾ ਦਿਤਾ, ਤੇ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਕਰ ਦਿਤਾ, ਬਹੁਤ ਸਾਰੇ ਸ਼ਸਤਰ ਬਖਸ਼ੇ ਪਰ ਕ੍ਰਿਪਾਨ ਨੂੰ ਸਦਾ ਅੰਗ ਸੰਗ ਰਖਣ ਦੀ ਆਗਿਆ ਦਿਤੀ, ਕਿਉਂਕਿ ਜੇ ਇਹ ਸਦਾ ਕੋਲ ਰਹੇਗੀ, ਤਾਂ ਸਿਖ ਪੂਰੇ ਛਤ੍ਰੀ ਰਹਿਣਗੇ। ਦੂਸਰਾ ਕ੍ਰਿਪਾਨ ਇਸ ਕਰ ਕੇ ਪਹਿਰਾਈ ਕਿ ਜਿਸ ਆਦਮੀ ਨੂੰ ਮੌਤ ਯਾਦ ਹੋਵੇ ਉਹ ਪੁਰਸ਼ ਪਾਪਾਂ ਦਾ ਪ੍ਰਵਿਰਤ ਨਹੀਂ ਹੁੰਦਾ ਸਦਾ ਹੀ ਮੰਦੇ ਕਰਮਾਂ ਤੋਂ ਬਚਿਆ ਰਹਿੰਦਾ ਹੈ। ਸੋ ਜਦ ਸਿਖਾਂ ਕੋਲ ਕ੍ਰਿਪਾਨ ਹੋਵੇ, ਤਾਂ ਉਹਨਾਂ ਨੂੰ ਸਦਾ ਯਾਦ ਰਹਿੰਦਾ ਹੈ ਕਿ ਇਸ ਦੇਹੀ ਨੇ ਵੀ ਇਕ ਦਿਨ ਕਾਲ ਰੂਪ ਕ੍ਰਿਪਾਨ ਦੀ ਭੇਟਾ ਹੋ ਜਾਣਾ ਹੈ ਤਾਂ ਕਿਉਂ ਨਾ ਇਸ ਅਨਿਤ ਦੇਹੀ ਨੂੰ ਪਰਉਪਕਾਰ ਤੇ ਸੇਵਾ ਵਿਚ ਲਾਈਏ।

ਸੋ ਇਸ ਵਾਸਤੇ ਕ੍ਰਿਪਾਨ ਰੱਖਣੀ ਜ਼ਰੂਰੀ ਹੈ ਤੇ ਇਸ ਦੇ ਵਾਸਤੇ (ਧਾਰਨ ਕਰਨ) ਦੇ ਬੇਅੰਤ ਗੁਣ ਹਨ, ਇਸ ਵਾਸਤੇ ਗੁਰੂ ਜੀ ਨੇ ਪੰਜਵਾਂ ਕਕਾ ਸਿੱਖ ਨੂੰ ਕ੍ਰਿਪਾਨ ਬਖਸ਼ੀ ਹੈ, ਤੇ ਸਦਾ ਹੀ ਹਰ ਇਕ ਸਿੱਖ ਨੂੰ ਅੰਗ ਸੰਗ ਰਖਣੀ ਯੋਗ ਹੈ।

ਸੋ ਇਹ ਪੰਜ ਕਕੇ ਰੱਖਣੈ ਸਿਖ ਦਾ ਧਰਮ ਹੈ, ਜੈਸੇ

ਸਿਪਾਹੀ ਨੂੰ ਵਰਦੀ ਤੋਂ ਬਿਨਾਂ ਕੋਈ ਸਿਵਾਣ ਨਹੀਂ ਸਕਦਾ, ਤੈਸੇ ਹੀ ਗੁਰੂ ਜੀ ਦੇ ਸਿਖ ਨੂੰ ਵਰਦੀ ਤੋਂ ਬਿਨਾਂ ਥਾਉਂ ਨਹੀਂ ਮਿਲਦਾ, ਜੈਸੇ ਰਹਿਤਨਾਮੇ ਵਿਚ ਲਿਖਿਆ ਹੈ :-

ਰਹਿਤ ਪਿਆਰੀ ਮੋਹਿ ਕੋ ਸਿਖ ਪਿਆਰੋ ਨਾਹਿ ॥

ਕਿੰਵਾ-ਰਹਿਣੀ ਰਹੈ ਸੋਈ ਸਿਖ ਮੇਰਾ ॥
ਓਹ ਸਾਹਿਬ ਮੈਂ ਉਸ ਕਾ ਚੇਰਾ ॥

ਸੋ ਪੰਜਾਂ ਕਕਿਆਂ ਦੀ ਰਹਿਤ ਰਖਣੀ ਜ਼ਰੂਰੀ ਹੈ।

## ਪੰਜਾਂ ਕਕਿਆਂ ਤੋਂ ਸਿਖਿਆ ਦਾ ਸੰਖੇਪ ਭਾਵ

੧. ਕੇਸ-ਕੇਸ ਕਰਕੇ ਪ੍ਰਮੇਸ਼ਰ ਦੇ ਕੁਦਰਤੀ ਕਾਨੂੰਨ ਦਾ ਉਲੰਘਣ ਨਹੀਂ ਹੁੰਦਾ, ਤੇ ਉਸ ਦੀ ਰਜ਼ਾਇ ਪਰ ਚਲਣ ਦੀ ਸਿਖਿਆ ਮਿਲਦੀ ਹੈ, ਤੇ ਸੁਹੱਪਣ ਦਵਾਰਾ ਰੱਬੀ ਨੂਰ ਦੀ ਪ੍ਰਾਪਤੀ ਹੁੰਦੀ ਹੈ।

੨. ਕੰਘਾ-ਕੰਘਾ ਕੇਸਾਂ ਦੀ ਸਫਾਈ ਕਰਦਾ ਹੈ ਤੇ ਸਾਨੂੰ ਸਿਖਿਆ ਦੇਂਦਾ ਹੈ ਕਿ ਜੈਸੇ ਕੰਘਾ ਵਗਨ ਕਰਕੇ ਕੇਸ ਸਾਫ ਹੋ ਜਾਂਦੇ ਹਨ, ਤੈਸੇ ਹੀ ਤੁਸੀਂ ਆਪਣੇ ਮਨ ਵਿਚ ਵਿਚਾਰ ਰੂਪੀ ਕੰਘਾ ਫੇਰ ਕੇ ਮਨ ਨੂੰ ਸਾਫ ਕਰੋ ਤੇ ਸ਼ੁਧ ਕਰੋ।

੩. ਕੜਾ-ਕੜੇ ਤੋਂ ਸਿਖਿਆ ਮਿਲਦੀ ਹੈ, ਕਿ ਜੈਸੇ ਕੜਾ ਹਰ ਵਕਤ ਬਾਹਾਂ ਦੇ ਨਾਲ ਕੜਿਆ ਰਹਿੰਦਾ ਹੈ, ਤੈਸੇ ਤੁਸੀਂ ਵੀ ਮਨ ਨੂੰ ਕੜ ਕੇ ਰਖੋ ਭਾਵ ਕਿ ਮਨ ਨੂੰ ਜਿਤ ਲਵੋ "ਮਨ ਜੀਤੈ ਜਗ ਜੀਤ" ਐਸਾ ਕਰਨ ਨਾਲ ਜਗਤ ਨੂੰ ਜਿਤ ਲਈਦਾ ਹੈ।

੪. ਕਛਹਿਰਾ-ਕਛਹਿਰੇ ਤੋਂ ਸਿਖਿਆ ਮਿਲਦੀ ਹੈ

ਕਿ ਜੈਸੇ ਹਨੂਮਾਨ ਤੇ ਹੋਰ ਬੇਅੰਤ ਗੁਰਸਿਖਾਂ ਨੇ ਕਛਹਿਰਾ ਪਹਿਨ ਕੇ ਜਤ ਸਤ ਰਖਿਆ ਹੈ, ਤੈਸੇ ਤੁਸੀਂ ਵੀ ਜਤ ਸਤ ਨੂੰ ਕਾਇਮ ਰਖੋ :-

"ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣ ਵਖਾਣੇ ॥"

ਸੋ ਭਾਈ ਗੁਰਦਾਸ ਜੀ ਦੀ ਤੁਕ ਅਨੁਸਾਰ ਜਤੀ ਰਹੋ।

੫. ਕ੍ਰਿਪਾਨ--ਕ੍ਰਿਪਾਨ ਜੋ ਕਿ ਅਕਾਲ ਪੁਰਖ ਦੀ ਸ਼ਕਤੀ ਦਾ ਰੂਪ ਹੈ ਤੇ ਹਰ ਵਕਤ ਸਿਖਿਆ ਦੇਂਦੀ ਹੈ ਕਿ ਦੁਨੀਆਂ ਦੇ ਸਭ ਲੋਕ ਮੇਰੇ ਇਸ ਘਾਟ ਤੋਂ ਪਾਰ ਹੋ ਗਏ ਹਨ ਸੋ ਤੂੰ ਭੀ ਕਾਲ ਨੂੰ ਸਦਾ ਯਾਦ ਰਖ। ਇਤਿਆਦਿਕ ਸਿਖਿਆ ਪੰਜਾਂ ਕਕਿਆਂ ਤੋਂ ਮਿਲਦੀ ਹੈ।

ਇਸੀ ਤਰ੍ਹਾਂ ਹੋਰ ਵੀ ਸਿਖਿਆ (ਜੇਹੜੀਆਂ ਕਿ ਅੰਮ੍ਰਿਤ ਛਕਣ ਵੇਲੇ ਦਸੀਆਂ ਜਾਂਦੀਆਂ ਹਨ) ਧਾਰਨ ਕਰਨੀਆਂ ਜ਼ਰੂਰੀ ਹਨ।

ਸਿਧਾਂਤ–ਉਪਰ ਲਿਖੇ ਨਿਯਮਾਂ ਅਨੁਸਾਰ ਚਲਣ ਕਰ ਕੇ ਤੇ ਸਦਾ ਆਪਣੀ ਬਿਰਤੀ ਨੂੰ ਵਾਹਿਗੁਰੂ ਦੇ ਚਰਨਾਂ ਵਿਚ ਲਾਉਣ ਕਰ ਕੇ, ਇਹ ਜੀਵ 'ਖਾਲਸਾ' ਕਹਾ ਸਕਦਾ ਹੈ। ਇਹੋ ਜਹੋ ਖਾਲਸੇ ਨੂੰ ਹੀ ਗੁਰੂ ਜੀ ਨੇ ਆਪਣਾ ਰੂਪ ਦਸਿਆ ਹੈ ਯਥਾ ਗੁਰਵਾਕ :--

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥

[ਆਸਾ ਛੰਤ ਮ: ੪, ਪੰਨਾ ੪੪੪

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਕਿ ਜੈਸੇ ਹਨੂਮਾਨ ਤੇ ਹੋਰ ਬੇਅੰਤ ਗੁਰਸਿਖਾਂ ਨੇ ਕਛਹਿਰਾ ਪਹਿਨ ਕੇ ਜਤ ਸਤ ਰਖਿਆ ਹੈ, ਤੈਸੇ ਤੁਸੀਂ ਵੀ ਜਤ ਸਤ ਨੂੰ ਕਾਇਮ ਰਖੋ :–

"ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣ ਵਖਾਣੇ ॥"

ਸੋ ਭਾਈ ਗੁਰਦਾਸ ਜੀ ਦੀ ਤੁਕ ਅਨੁਸਾਰ ਜਤੀ ਰਹੋ।

੫. ਕ੍ਰਿਪਾਨ--ਕ੍ਰਿਪਾਨ ਜੋ ਕਿ ਅਕਾਲ ਪੁਰਖ ਦੀ ਸ਼ਕਤੀ ਦਾ ਰੂਪ ਹੈ ਤੇ ਹਰ ਵਕਤ ਸਿਖਿਆ ਦੇਂਦੀ ਹੈ ਕਿ ਦੁਨੀਆਂ ਦੇ ਸਭ ਲੋਕ ਮੇਰੇ ਇਸ ਘਾਟ ਤੋਂ ਪਾਰ ਹੋ ਗਏ ਹਨ ਸੋ ਤੂੰ ਭੀ ਕਾਲ ਨੂੰ ਸਦਾ ਯਾਦ ਰਖ। ਇਤਿਆਦਿਕ ਸਿਖਿਆ ਪੰਜਾਂ ਕਕਿਆਂ ਤੋਂ ਮਿਲਦੀ ਹੈ।

ਇਸੀ ਤਰ੍ਹਾਂ ਹੋਰ ਵੀ ਸਿਖਿਆ (ਜੇਹੜੀਆਂ ਕਿ ਅੰਮ੍ਰਿਤ ਛਕਣ ਵੇਲੇ ਦਸੀਆਂ ਜਾਂਦੀਆਂ ਹਨ) ਧਾਰਨ ਕਰਨੀਆਂ ਜ਼ਰੂਰੀ ਹਨ।

ਸਿਧਾਂਤ–ਉਪਰ ਲਿਖੇ ਨਿਯਮਾਂ ਅਨੁਸਾਰ ਚਲਣ ਕਰ ਕੇ ਤੇ ਸਦਾ ਆਪਣੀ ਬਿਰਤੀ ਨੂੰ ਵਾਹਿਗੁਰੂ ਦੇ ਚਰਨਾਂ ਵਿਚ ਲਾਉਣ ਕਰ ਕੇ, ਇਹ ਜੀਵ 'ਖਾਲਸਾ' ਕਹਾ ਸਕਦਾ ਹੈ। ਇਹੋ ਜਹੇ ਖਾਲਸੇ ਨੂੰ ਹੀ ਗੁਰੂ ਜੀ ਨੇ ਆਪਣਾ ਰੂਪ ਦਸਿਆ ਹੈ ਯਥਾ ਗੁਰਵਾਕ :--

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥

[ਆਸਾ ਛੰਤ ਮ: ੪, ਪੰਨਾ ੪੪੪

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਨੇ ਬ੍ਰਹਮਾਂ ਜੀ ਦੇ ਬਨਾਏ ਹੋਏ ਦਸੇ ਹੋਏ ਹਨ। ਪਰੰਤੂ ਅਸੀਂ ਬ੍ਰਹਮਾਂ ਜੀ ਨੂੰ ਰਿਖੀ ਅਥਵਾ ਇਹਨਾਂ ਵੇਦਾਂ ਦਾ ਮੁਖ ਕਰਤਾ ਮੰਨਦੇ ਹਾਂ ਜੈਸੇ ਕਿ ਗੁਰੂ ਜੀ ਨੇ ਬਾਣੀ ਵਿਚ ਦਸਿਆ ਹੈ :-

ਨਾਭਿ ਕਮਲ ਤੇ ਬ੍ਰਹਮਾ ਉਪਜੇ
ਬੇਦ ਪੜਹਿ ਮੁਖਿ ਕੰਠਿ ਸਵਾਰਿ ॥ [ਗੂਜਰੀ ਮ: ੧ ਪੰਨਾ ੪੮੯

ਸੋ ਬ੍ਰਹਮਾਂ ਜੀ ਨੇ ਚਾਰੇ ਵੇਦ ਉਚਾਰਨ ਕੀਤੇ। ਯਥਾ-
"ਬ੍ਰਹਮੇ ਚਾਰ ਹੀ ਬੇਦ ਬਨਾਏ।"
[ਬਚਿਤ੍ਰ ਨਾਟਕ ਪਾ: ੧੦

ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥
[ਆਸਾ ਮ: ਪ: ਮ: ੩ ਪੰਨਾ ੪੨੩

ਵੇਦ ਸ਼ਬਦ "ਵਿਦ" ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਗਿਆਨ ਦੇ ਜਾਣਨਾ ਆਦਿਕ ਹਨ।

ਇਹ ਵੇਦ ਚਾਰ ਹਨ-੧. ਸਯਾਮ, ੨. ਰਿਗ, ੩. ਯੁਜਰ, ੪. ਅਥਰਬਣ ।

ਚਾਰ ਉਪਵੇਦ ਹਨ-੧, ਅਯੁਰ ਵੇਦ, ੨. ਧਨੁਰ ਵੇਦ, ੩. ਗਾਂਧਰਵ ਵੇਦ; ੪. ਅਰਥ ਵੇਦ।

੧. ਸਯਾਮ ਵੇਦ ਦੀ ਵੰਡ ਦੋ ਤਰ੍ਹਾਂ ਦੀ ਹੈ, (੧) ਪੂਰਬਾਰਧ (੨) ਉਤ੍ਰਾਰਧ, ਪੂਰਬਾਰਧ ਵਿਚ ੬ ਅਧਯਾਇ ੬੪ ਸ਼ਾਮ-੬੪੦ ਮੰਤਰ ਹਨ, ਤੇ ਉਤ੍ਰਾਰਧ ਵਿਚ ੨੩ ਅਧਿਯਾਯ :-

੨੩ ਸ਼ਾਮ-੪੨੪ ਮੰਤਰ ਹਨ। ਕੁਲ ਅਧਿਆਇ ੨੯-ਸ਼ਾਮ ੮੭ ਮੰਤਰ ੧੦੬੪ ਹਨ।

੨. ਰਿਗ ਵੇਦ-ਇਸ ਵਿਚ ੬੦ ਮੰਡਲ, ੮ ਅਸ਼ਟਕ

੬੪ ਅਧਿਆਇ, ੮੫ ਅਨੁਵਾਕ !

੧੦੨੮ ਸੂਤਕ, ੨੦੨੪ ਵਰਗ, ੧੦੫੧੮ ਮੰਤਰ, ਇਕ ਲੱਖ ਤ੍ਰਿਵੰਜਾ ਹਜ਼ਾਰ ਸਤ ਸੌ ਬਾਨਵੇਂ ਸ਼ਬਦ ਤੇ ੪ ਲੱਖ ੩੨ ਹਜ਼ਾਰ ਅਖਰ ਹਨ, ਰਿਗ ਵੇਦ ਦੀ ਵੰਡ ਵੀ ਦੋ ਤਰ੍ਹਾਂ ਦੀ ਹੈ। (ਵਿਸਥਾਰ ਹੋਣ ਕਰ ਕੇ ਵੇਰਵਾ ਨਹੀਂ ਲਿਖਿਆ)।

੩. ਯੁਜਰ ਵੇਦ—ਇਸ ਦੀਆਂ ਵੰਡਾਂ ਵੀ ਦੋ ਹਨ, ਕੁਲ ੪੦ ਅਧਿਆਇ, ਤੇ ਮੰਤ੍ਰ ੧੯੭੫ ਹਨ।

੪. ਇਸੀ ਤਰ੍ਹਾਂ ਹੀ ਅਥਰਬਨ ਦੇ ਮੰਤਰ ਆਦਿਕ ਹਨ।

## ਕੁਲ ਚਾਰੇ ਵੇਦਾਂ ਦੇ ਮੰਤਰਾਂ ਦੀ ਗਿਣਤੀ

੧—ਸ਼ਾਮ ੧੩੬੪

੨—ਯੁਜਰ ੧੯੭੫

੩--ਰਿਗ ੧੦੫੧੮

੪. ਅਥਰਬਨ ੫੮੪੭

ਕੁਲ ਮੰਤਰਾਂ ਦਾ ਜੋੜ ੧੯੭੦੪ ਹੈ।

[ਅੰਨ੍ਹਾ ਚੂਹਾ ਥੋਥੇ ਧਾਨ

ਇਹਨਾਂ ਮੰਤਰਾਂ ਵਿਚੋਂ ਕਈ ਐਸੇ ਹਨ ਜੋ ਕਿ ਫਿਰ ਮੁੜ ਕੇ ਦੂਜੀ ਜਗ੍ਹਾ ਆ ਜਾਂਦੇ ਹਨ ਤੇ ਕਈ ਇਕ ਵੇਦ ਦੇ ਮੰਤਰ ਦੂਜੇ ਵੇਦ ਵਿਚ ਭੀ ਆ ਜਾਂਦੇ ਹਨ।

ਇਹਨਾਂ ਦੀ ਬਾਬਤ ਹਿੰਦੂ ਮਤ ਦੇ ਬਹੁਤ ਸ਼ਰਧਾਲੂਆਂ ਦਾ ਖਿਆਲ ਹੈ, ਕਿ ਇਹ ਈਸ਼ਵਰ ਰਚਿਤ ਹਨ ਪਰੰਤੂ ਕਈ ਰਿਖੀਆਂ ਦੇ ਕ੍ਰਿਤ ਦਸਦੇ ਹਨ, ਉਹ ਇਸ ਕਰ ਕੇ ਕਿ ਕਈ ਰਿਖੀਆਂ ਦੇ ਨਾਮ (ਜੋ ਕਿ ਹੋਰਨਾਂ ਇਤਿਹਾਸਾਂ ਵਿਚ ਆਉਂਦੇ

ਹਨ) ਵੇਦਾਂ ਵਿਚ ਲਿਖੇ ਹਨ, ਯਥਾ :--

ਵਿਸ਼ਵਾ ਮਿਤ੍ਰ ਅਗਸਤ ਬ੍ਰਹਮੇਂ ਦਰਾਏ ‡ਵਜਰਣੇ।

[ਰਿ: ੩-੪-੫੩

ਇਹ ਵਿਸ਼ਵਾ ਮਿਤਰ ਕੌਣ ਸੀ ਅਤੇ ਕਦੋਂ ਹੋਇਆ ? ਹਿੰਦੂ ਮਤ ਦੀਆਂ ਪੁਸਤਕਾਂ ਵਿਚੋਂ ਇਸ ਦਾ ਪਤਾ ਲਗ ਸਕਦਾ ਹੈ, ਵਿਸ਼ਵਾ ਮਿਤਰ ਤੇ ਵਸ਼ਿਸ਼ਟ ਜੀ ਦਾ ਸੰਬਾਦ ਕਿਸੇ ਤੋਂ ਲੁਕਿਆ ਨਹੀਂ। ਇਹ ਉਹੀ ਵਿਸ਼ਵਾ ਮਿਤਰ ਹੈ, ਜਿਸ ਨੇ ਮਹਾਰਾਜਾ ਰਾਮ ਚੰਦਰ ਤੇ ਲਛਮਣ ਜੀ ਤੋਂ ਧਨੁਖ ਤੁੜਾ ਕੇ ਮਹਾਰਾਜਾ ਰਾਮ ਚੰਦਰ ਜੀ ਦਾ ਵਿਆਹ ਕਰਾਇਆ।

੨-ਭਦਰਵਾਜ-ਤਵ ਦੂਤੋ... ... ... ... ...ਭਦਰਵਾਜਯ ਦਾ ਸੂਸ਼ੇ।

[ਰਿ: ੬-੨-੧੬

੫-ਵਿਦਯਾਮ ਵਸ ਤੋਂ ਰਵਸਾ ਗੁਣ ਤੋਂ ਭਦਰਵਾਜ ਉਤੇ-----ਰਿ: ੬-੩-੨੫-੯ ਰਮਾਇਨ ਦਾ ਪਹਿਲਾ ਸਰੋਤਾ ਜਿਸ ਨੇ ਯਾਗਵਲਕ ਪਾਸੋਂ ਰਮਾਇਨ ਸੁਣੀ ਭਦਰਵਾਜ ਸੀ।

੩-ਵਿਸ਼ਸ਼ਟ-ਤਵੰਵਰਣ ਉਤੇ ਮਿਤਰੋ ਅਗਨੇ ਤੰੜ ਵਰਧਤ ਮੁਤਿਬਰ ਵਸ਼ਿਸ਼ਟ ਰਿ: ੭-੧-੧੨-੩ ਨੂੰ ਤਵਾ ਮਗਮ ਈ ਮਹੇ ਵਸ਼ਿਸ਼ਟ-ਰਿ: ੭-੧-੯-੭ ਇਥੇ ਸਿਰਫ ਇਤਨਾ ਦਸ ਦੇਣਾ ਕਾਫੀ ਹੋਵੇਗਾ, ਕਿ ਵਸ਼ਿਸ਼ਟ ਜੀ ਮਹਾਰਾਜ ਰਾਮਚੰਦਰ ਜੀ ਦੇ ਗੁਰੂ ਸਨ, ਤੇ ਇਹਨਾਂ ਦੋਨਾਂ ਦੀ ਪ੍ਰਸ਼ਨੋਤਰ੧

---

‡ ਬ੍ਰਹਮ ਦਰਿਆ ਦਾ ਨਾਮ ਹੈ।

ਵਸ਼ਿਸ਼ਟ ਨਾਮ ਦੀ ਪੁਸਤਕ ਪਰਸਿਧ ਹੈ।

੪–ਭਰਿਗ–ਮਤ ਭਿਰਗੋ ਤਮਾਸ ਰਿ: ੧–੧੧–੬੦–੫–ਖੀਰ ਸਮੁੰਦਰ ਵਿਚ ਸੁਤੇ ਵਿਸ਼ਨੂੰ ਨੂੰ ਇਨ੍ਹਾਂ ਲੱਤ ਮਾਰੀ, ਜਿਸ ਦਾ ਨਿਸ਼ਾਨ ਉਨ੍ਹਾਂ ਦੀਆਂ ਮੂਰਤੀਆਂ ਤੇ ਦਸਦੇ ਹਨ. ਰਾਜਾ ਸਗਰ (ਜੋ ਸ਼ਿਵਾਕੂ ਦੀ ਵੰਸ ਵਿਚੋਂ ਤੇ ਕਪਲ ਰਿਸ਼ੀ ਦੇ ਵੇਲੇ ਹੋਇਆ) ਨੂੰ ਭਰਿਗੂ ਜੀ ਨੇ ਵਰ ਦਿਤਾ ਤਾਂ ਉਸ ਦੇ ਸੰਤਾਨ ਹੋਈ, ਭਰਿਗੂ, ਕਪਲ ਰਿਖੀ ਜੋ ਸਾਂਖ ਸ਼ਾਸਤ੍ਰ ਦਾ ਕਰਤਾ ਸੀ ਉਸ ਵੇਲੇ ਹੋਇਆ।

## ਦੋ ਰਿਸ਼ੀਆਂ ਦੇ ਨਾਮ (ਵਿਸ਼ਵਾ ਮਿਤ੍ਰ ਜਮਦਗਨੇ)

ਸੁਤੋ ਸਾਤੇਂਨ ਯਦਗਮੰ ਵਾਂ ਪ੍ਰਤਿ ਵਿਸ਼ਵਾ ਮਿਤਰ
ਜਮਦਗਨੀ ਦਮੇ। [ਰਿ: ੧੦–੧੨–੧੬੭–੪

ਪ੍ਰਸਰਾਮ ਜਿਸ ਨੇ ਖਤ੍ਰੀ ਰਾਜਿਆਂ ਨੂੰ ਮੁਕਾਣ ਲਈ ੨੧ ਵਾਰੀ ਕਤਲ ਦਾ ਬਾਜ਼ਾਰ ਗਰਮ ਕੀਤਾ ਸੀ, ਤੇ ਮਹਾਰਾਜਾ ਰਾਮ ਚੰਦਰ ਜੀ ਨੇ ਇਸ ਦੇ ਕੁਹਾੜੇ ਨੂੰ ਫੜ ਇਸ ਨੂੰ ਜੰਗਲ ਵਿਚ ਨਸਾਇਆ ਸੀ। ਇਸ ਪਰਸਰਾਮ ਦੇ ਪਿਤਾ ਦਾ ਨਾਮ ਜਮਦਗਨ ਸੀ।

## ਦੋ ਰਿਸ਼ੀਆਂ ਦੇ (ਹੋਰ) ਨਾਮ

ਗਾਣਾਂ ਨਾਂ ਜਮਦਗਨ ਵਤਸਤੂ ਵਾਨਾ ਚ
ਵਸ਼ਿਸ਼ਠ ਵਤ॥

[ਰਿ: ੭, ੬, ੬੬; ੩

ਇਸ ਮੰਤਰ ਵਿਚ ਵਿਸ਼ਵਾ ਮਿਤਰ ਤੇ ਜਮਦਗਨ ਦਾ ਨਾਮ ਆਇਆ ਹੈ, ਜਮਦਗਨ ਦਾ ਸਹੰਸਰ ਬਾਹੂ ਨਾਲ

ਝਗੜਾ ਹੋਇਆ। ਸਹੰਸਰ ਬਾਹੂ ਨੇ (ਜੋ ਰਾਜਾ ਸੀ) ਇਸ ਨੂੰ ਕਤਲ ਕੀਤਾ, ਉਸ ਦਾ ਬਦਲਾ ਲੈਣ ਲਈ ਪਰਸ ਰਾਮ ਨੇ ਕੁਹਾੜਾ ਫੜਿਆ।

## ਗੌਤਮ ਰਿਖੀ

ਮਹੁ ਰਜਾ ਭਿ ਬੰਧੂਤਾ ਵਚੋ ਭਿਸਤ ਨਾਮਾ
ਪਿਤਰ ਗੋਤਮਾ ਦਵਾਯਜ ॥

[ਰਿ: ੪, ੧, ੪, ੧੧

ਜਿਹਮੰ ਨੁਨੁਦਰੇਵਤੰ ਤਯਾ ਦਿਸ਼ਾ ਸਿੰਚੰ
ਨੁਤਸੰ ਗੋਤਮਾਯ ਤਰਸ਼ਨ ਜੇ ॥

[ਰਿ: ੧, ੧੪, ੮੫, ੧੧

ਇੰਦਰ ਅਹਿਲਿਆ ਤੇ ਮੋਹਤ ਹੋ ਕੇ ਉਸ ਵੇਲੇ ਜਦ ਕਿ ਉਸ ਦਾ ਪਤੀ ਦਰਯਾ ਤੇ ਇਸ਼ਨਾਨ ਕਰਨ ਗਿਆ ਸੀ, ਆ ਪਹੁੰਚਾ, ਇਤਨੇ ਨੂੰ ਅਹਿਲਿਆ ਦਾ ਪਤੀ ਆ ਪੁਜਾ ਜਿਸ ਨੇ ਆਪਣੀ ਇਸਤਰੀ ਅਹਿਲਿਆ ਨੂੰ ਸਰਾਪ ਦੇ ਕੇ ਪੱਥਰ ਦੀ ਸਿਲਾ ਕਰ ਦਿਤਾ, ਇੰਦਰ ਨੂੰ ਸਰੀਰ ਤੇ ਭਗਾਂ ਹੋ ਜਾਣ ਦਾ ਸਰਾਪ ਦਿਤਾ, ਇਸੇ ਅਹਿਲਿਆ ਦੇ ਪਤੀ ਦਾ ਨਾਮ ਗੋਤਮ ਸੀ, ਜਿਸ ਦਾ ਇਸ ਮੰਤਰ ਵਿਚ ਜ਼ਿਕਰ ਹੈ।

## ਛੇ ਰਿਸ਼ੀਆਂ ਦੇ ਇਕੱਠੇ ਨਾਮ

ਵਿਸ਼ਵਾ ਮਿਤਰ ਜਮਦਗਨੇ ਵਸ਼ਿਸ਼ਟ ਭਰਦਵਾਜ
ਗੋਤਮ ਵਾਮਦੇਵ ਸਰਦਿਰਨੋਂ ਅਤ੍ਰਿ ਗਰਭੀ
ਨਮੋਧਿ ਸ਼ੁਸ਼ੰ ਸ਼ਾਸ: ਪਿਤਰੋ ਮਰੜਤਾ ਨ:।

[ਅਥਰਵਨ ੩-੩-੧੬

ਪਹਿਲੀ ਸਤਰ ਮੰਤਰ ਦੀ ਵਿਚ ਛੇ ਰਿਸ਼ੀਆਂ ਦੇ ਇਕੱਠੇ ਨਾਮ ਆਏ ਹਨ।

ਹੁਣ ਸੋਚਣ ਦੀ ਗਲ ਹੈ ਕਿ ਜੇ ਕਦੇ ਵੇਦ ਈਸ਼ਵਰ ਕ੍ਰਿਤ ਹੋਂਦੇ, ਤਾਂ ਕੀ ਉਹਨਾਂ ਵਿਚ ਮੰਤਰ ਦੋ ਵਾਰ ਤੇ ਤਿੰਨ ਵਾਰ ਆ ਸਕਦੇ ਹਨ ? ਕਦੇ ਨਹੀਂ ! ਕੀ ਈਸ਼ਵਰ ਨੂੰ ਇਤਨਾ ਵੀ ਚੇਤਾ ਨਹੀਂ ਰਹਿੰਦਾ ਸੀ ? ਕਿ ਇਹ ਮੰਤਰ ਇਕ ਵਾਰੀ ਆ ਚੁਕਾ ਹੈ, ਦੂਜੀ ਵਾਰੀ ਇਸ ਦਾ ਲਿਖਣਾ ਬਿਅਰਥ ਹੈ।

"ਅੰਨਾ ਚੂਹਾ ਥੋਥੇ ਧਾਨ"

ਸੋ ਇਹੋ ਜਿਹੇ ਵਿਦਵਾਨਾਂ ਦੇ ਖ਼ਿਆਲ ਅਨੁਸਾਰ ਮੰਨਣਾ ਪੈਂਦਾ ਹੈ ਕਿ ਵੇਦ ਰਿਖੀਆਂ ਨੇ ਬਣਾਏ ਹਨ, ਭਾਵੇਂ ਰਿਖੀਆਂ ਨੇ ਹੀ ਬਣਾਏ ਹਨ, ਪਰ ਸ਼ਾਇਦ ਬ੍ਰਹਮਾ ਜੀ ਨੇ ਉਹਨਾਂ ਦੇ ਸਲੋਕ ਰਚੇ ਹੋਏ ਹੀ ਇਕਤ੍ਰ ਕਰ ਦਿਤੇ ਹੋਣ, ਜਾਂ ਉਹਨਾਂ ਨੇ ਬ੍ਰਹਮਾ ਜੀ ਦੇ ਰਚੇ ਹੋਏ ਵੇਦਾਂ ਵਿਚ ਹੋਰ ਸਲੋਕ ਮਿਲਾ ਦਿਤੇ ਹੋਣ, ਇਹ ਕਰਤਾਰ ਯਾ ਵਿਦਵਾਨ ਜਾਣਦੇ ਹਨ ਗੁਰਬਾਣੀ ਦਵਾਰਾ ਇਹੋ ਹੀ ਸਿਧ ਹੁੰਦਾ ਹੈ ਕਿ ਵੇਦ ਈਸ਼ਵਰ ਕ੍ਰਿਤ ਨਹੀਂ ਹਨ, ਪਰੰਤੂ ਬ੍ਰਹਮਾ ਜੀ ਨੇ ਉਚਾਰਨ ਕੀਤੇ ਹਨ, ਜੈਸਾ ਕਿ ਉਪਰ ਗੁਰੂ ਸਰੁਤੀ ਅਨੁਸਾਰ ਦਸਿਆ ਗਿਆ ਹੈ, ਸੋ ਚਾਹੇ ਰਿਖੀ ਬ੍ਰਹਮਾ ਜੀ ਨੂੰ ਮੰਨ ਲਈਏ ਚਾਹੇ ਹੋਰ ਰਿਖੀਆਂ ਨੂੰ (ਬਹੁਤ ਸਾਰੇ ਵਿਦਵਾਨਾਂ ਨੇ ਖੋਜ ਕਰ ਕੇ. ਆਰੀਆ ਸਮਾਜ ਅਥਵਾ ਹਿੰਦੂ ਭਰਾਵਾਂ ਦੇ ਇਸ ਖਿਆਲ ਨੂੰ ਵੇਦ ਈਸ਼ਵਰ ਕ੍ਰਿਤ ਹਨ ਖੰਡਨ ਕੀਤਾ ਹੈ ਦੇਖੋ ਅੰਨ੍ਹਾ ਚੂਹਾ ਥੋਥੇ ਧਾਨ ਤੇ

ਵੇਦਕ ਰਸਾਲੇ ਆਦਿਕ ਪੁਸਤਕ)

ਇਹ ਵੇਦ ਕਈ ਕੁ ਹੋਰਨਾਂ ਗਰੰਥਾਂ ਦੀ (ਵਯਾਕਰਨ ਤੇ ਉਪਨਿਸ਼ਦਾਂ ਆਦਿਕ ਹੋਰ ਗ੍ਰੰਥ) ਮਦਦ ਨਾਲ ਪੜ੍ਹੇ ਜਾਂਦੇ ਹਨ, ਗੁਰੂ ਜੀ ਨੇ ਆਪਣੀ ਬਾਣੀ ਵਿਚ ਵੇਦ ਨਾਮ ਵੇਦਾਂ ਦਾ ਦਸਿਆ ਜਾਂਦਾ ਹੈ, ਪਰ ਕਈ ਜਗ੍ਹਾ 'ਵੇਦ' ਪਾਠ ਦਾ ਅਰਥ ਗਿਆਨ ਵੀ ਆ ਜਾਂਦਾ ਹੈ। ਦ੍ਰਿਸ਼ਟਾਂਤ ਦੇ ਲਈ ਯਾਂ ਅਸਲੀ ਆਪਣੇ ਮੰਤਵ ਨੂੰ ਦਸਣ ਲਈ ਬਹੁਤ ਜਗ੍ਹਾ ਗੁਰਬਾਣੀ ਵਿਚ ਵੇਦਾਂ ਦਾ ਨਾਮ ਆਉਂਦਾ ਹੈ :--

ਸੋ ਵੇਦਾਂ ਦਾ ਨਾਮ ਪੜ੍ਹਕੇ ਕਈ ਸਜਨ ਕਹਿੰਦੇ ਹਨ, ਕਿ ਗੁਰੂ ਜੀ ਵੇਦਾਂ ਦੇ ਉਪਾਸ਼ਕ ਸਨ ਤੇ ਕਈ ਕਹਿੰਦੇ ਹਨ, ਕਿ ਗੁਰੂ ਜੀ ਨੇ ਵੇਦਾਂ ਦਾ ਖੰਡਨ ਕੀਤਾ ਹੈ ਸਾਨੂੰ ਗੁਰਬਾਣੀ ਦੇ ਪੜ੍ਹਿਆਂ ਪਤਾ ਲਗਦਾ ਹੈ, ਕਿ ਗੁਰੂ ਜੀ ਦਾ ਆਪਣਾ ਮਤ ਕੇਵਲ ਇਕ ਈਸ਼ਵਰ ਦੀ ਪੂਜਾ ਕਰਨ ਦਾ ਹੈ ਤੇ ਪਖੰਡ ਦਾ ਨਿਖੇਧ ਕੀਤਾ ਹੈ। ਜਿਥੇ ਤਾਂ ਵੇਦਾਂ ਵਿਚ (ਬ੍ਰਹਮ ਸੰਹਿਤਾ ਭਾਗ) ਨਾਮ ਦੀ ਮਹੱਤਤਾ ਦੱਸੀ ਹੈ ਉਸ ਦੀ ਬਾਬਤ ਨਾਮ ਦਾ ਦ੍ਰਿਸ਼ਟਾਂਤ ਦਿਤਾ ਹੈ। ਯਥਾ :--

ਵੇਦਾ ਮਹਿਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥
[ਅਨੰਦ ਸਾਹਿਬ ਪੰਨਾ ੯੧੯

ਹੋਰ—ਸ੍ਰਿਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ॥
[ਸੂਹੀ ਛੰਤ ਮ: ੫ ਪੰਨਾ ੭੮੫

ਸੋ ਇਨ੍ਹਾਂ ਪ੍ਰਮਾਣਾਂ ਦੁਵਾਰਾ ਵੇਦਾਂ ਨਾਲ ਗੁਰੂ ਜੀ ਦੀ ਸੰਮਤੀ ਹੈ :—

ਪਰ ਜਿਥੇ ਪਖੰਡ ਨਜ਼ਰੀ ਆਇਆ ਹੈ, ਯਾਨੇ ਅਨੇਕ

ਵੇਦਕ ਰਸਾਲੇ ਆਦਿਕ ਪੁਸਤਕ)

ਇਹ ਵੇਦ ਕਈ ਕੁ ਹੋਰਨਾਂ ਗਰੰਥਾਂ ਦੀ (ਵਯਾਕਰਨ ਤੇ ਉਪਨਿਸ਼ਦਾਂ ਆਦਿਕ ਹੋਰ ਗ੍ਰੰਥ) ਮਦਦ ਨਾਲ ਪੜ੍ਹੇ ਜਾਂਦੇ ਹਨ, ਗੁਰੂ ਜੀ ਨੇ ਆਪਣੀ ਬਾਣੀ ਵਿਚ ਵੇਦ ਨਾਮ ਵੇਦਾਂ ਦਾ ਦਸਿਆ ਜਾਂਦਾ ਹੈ, ਪਰ ਕਈ ਜਗ੍ਹਾ 'ਵੇਦ' ਪਾਠ ਦਾ ਅਰਥ ਗਿਆਨ ਵੀ ਆ ਜਾਂਦਾ ਹੈ। ਦ੍ਰਿਸ਼ਟਾਂਤ ਦੇ ਲਈ ਯਾਂ ਅਸਲੀ ਆਪਣੇ ਮੰਤਵ ਨੂੰ ਦਸਣ ਲਈ ਬਹੁਤ ਜਗ੍ਹਾ ਗੁਰਬਾਣੀ ਵਿਚ ਵੇਦਾਂ ਦਾ ਨਾਮ ਆਉਂਦਾ ਹੈ :--

ਸੋ ਵੇਦਾਂ ਦਾ ਨਾਮ ਪੜ੍ਹਕੇ ਕਈ ਸਜਨ ਕਹਿੰਦੇ ਹਨ, ਕਿ ਗੁਰੂ ਜੀ ਵੇਦਾਂ ਦੇ ਉਪਾਸ਼ਕ ਸਨ ਤੇ ਕਈ ਕਹਿੰਦੇ ਹਨ, ਕਿ ਗੁਰੂ ਜੀ ਨੇ ਵੇਦਾਂ ਦਾ ਖੰਡਨ ਕੀਤਾ ਹੈ ਸਾਨੂੰ ਗੁਰਬਾਣੀ ਦੇ ਪੜ੍ਹਿਆਂ ਪਤਾ ਲਗਦਾ ਹੈ, ਕਿ ਗੁਰੂ ਜੀ ਦਾ ਆਪਣਾ ਮਤ ਕੇਵਲ ਇਕ ਈਸ਼ਵਰ ਦੀ ਪੂਜਾ ਕਰਨ ਦਾ ਹੈ ਤੇ ਪਖੰਡ ਦਾ ਨਿਖੇਧ ਕੀਤਾ ਹੈ। ਜਿਥੇ ਤਾਂ ਵੇਦਾਂ ਵਿਚ (ਬ੍ਰਹਮ ਸੰਹਿਤਾ ਭਾਗ) ਨਾਮ ਦੀ ਮਹੱਤਤਾ ਦੱਸੀ ਹੈ ਉਸ ਦੀ ਬਾਬਤ ਨਾਮ ਦਾ ਦ੍ਰਿਸ਼ਟਾਂਤ ਦਿਤਾ ਹੈ। ਯਥਾ :--

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥

[ਅਨੰਦ ਸਾਹਿਬ ਪੰਨਾ ੯੧੯

ਹੋਰ—ਸ੍ਰਿਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ॥ [ਸੂਹੀ ਛੰਤ ਮ: ੫ ਪੰਨਾ ੭੮੫

ਸੋ ਇਨ੍ਹਾਂ ਪ੍ਰਮਾਣਾਂ ਦੁਵਾਰਾ ਵੇਦਾਂ ਨਾਲ ਗੁਰੂ ਜੀ ਦੀ ਸੈਮਤੀ ਹੈ :—

ਪਰ ਜਿਥੇ ਪਖੰਡ ਨਜ਼ਰੀ ਆਇਆ ਹੈ, ਯਾਨੇ ਅਨੇਕ

ਸੋ ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਵੇਦਾਂ ਦੇ ਉਪਾਸ਼ਕ ਵਾਹਿਗੁਰੂ ਨਾਮ ਤੋਂ ਦੂਰ ਚਲੇ ਜਾਂਦੇ ਹਨ, ਤੇ ਵੇਦਾਂ ਦੇ ਮਤ ਅਨੁਸਾਰ ਚਲ ਕੇ ਅਨੇਕ ਪਰਕਾਰ ਦੇ ਦੁਖ ਭੋਗਦੇ ਹਨ ।

ਸੋ ਗੁਰਮਤਿ ਵਿਚ ਕੇਵਲ ਈਸ਼ੂਰ ਦਾ ਨਾਮ ਜਪਣ ਦਾ ਹੁਕਮ ਹੈ, ਤੇ ਨਾਮ ਦੇ ਜਪਣ ਲਈ ਗੁਰੂ ਜੀ ਨੇ ਵੇਦਾਂ ਦੇ ਪ੍ਰਮਾਣ ਦਿਤੇ ਹਨ, ਕਿ ਉਹ ਭੀ (ਜਿਸ ਜਗ੍ਹਾ ਨਾਮ ਦੀ ਮਹੱਤਤਾ ਹੈ) ਨਾਮ ਨੂੰ ਹੀ ਉਤਮ ਮੰਨਦੇ ਹਨ। ਯਥਾ :-

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥

[ਸੂਹੀ ਅਸ: ਮ: ੫ ਪੰਨਾ ੭੬੧

ਤੇ ਜਿਥੇ ਪਖੰਡ ਵਲ ਖਿਚਦੇ ਹਨ, ਉਥੇ ਦਸਿਆ ਹੈ, ਕਿ ਵੇਦ ਕਰਮ ਕਾਂਡ ਰੂਪੀ ਬੰਧਨ ਵਿਚ ਪਾਉਂਦੇ ਹਨ, ਸੋ ਇਹਨਾਂ ਪਖੰਡਾਂ ਤੋਂ ਬਚ ਕੇ ਕੇਵਲ ਕਰਮ ਹੀ ਉਹ ਕਰੋ ਜਿਨ੍ਹਾਂ ਦੇ ਕਰਨ ਕਰਕੇ ਵਾਹਿਗੁਰੂ ਚਿਤ ਆਵੇ।

ਸੋ ਹਰ ਇਕ ਪ੍ਰਾਣੀ ਮਾਤ੍ਰ ਨੂੰ ਚਾਹੀਦਾ ਹੈ ਕਿ ਵੇਦਾਂ ਸ਼ਾਸਤ੍ਰਾਂ ਦੀ ਵਿਚਾਰ ਕਰਦਾ ਹੋਇਆ ਗੁਰਮਤਿ ਅਨੁਸਾਰ ਨਾਮ ਜਪ ਕੇ ਕਲਿਆਣ ਦੀ ਪ੍ਰਾਪਤੀ ਕਰੇ।

ਕਬਿਤ

ਵੇਦਾਂ ਦਾ ਗਿਆਨ ਭਾਵੇਂ ਰਾਤ ਦਿਨੇ ਰਟੇ ਮੁਖ,
ਪੜ੍ਹ ਪੜ੍ਹ ਰਾਤ ਦਿਨ ਕਰੇ ਹੈਂ ਵਿਚਾਰ ਜੀ।
ਮਿਲੇ ਕਲਿਆਨ ਨਾਹੀਂ ਫਿਰੇ ਸਦਾ ਜੂਨਾਂ ਵਿਚ,
ਜਨਮ ਮਰਨ ਵਿਚ ਹੋਵੇ ਸਦਾ ਖੁਆਰ ਜੀ।

ਤਾਂਤੇ ਸਤਿ ਵਸਤੂ ਈਸ਼੍ਵਰ ਦਾ ਨਾਮ ਜਾਣੋ,
ਵੱਡਾ ਏਹ ਸਿਧਾਂਤ ਕਰੇ ਨਾਮ ਦਾ ਪਿਆਰ ਜੀ।
'ਭਗਤ' ਕਰਤ ਸਦਾ ਹਰੀ ਦਾ ਸਰੂਪ ਹੋਵੇ,
ਕਟ ਕੇ ਸੰਸਾਰ ਦੁਖ ਜਾਵੇ ਸਿੰਧ ਪਾਰ ਜੀ।

----

# ਛਤੀ ਪਦਾਰਥ ਅਥਵਾ ਭੋਜਨ

ਜਿਹੜੀਆਂ ਚੀਜ਼ਾਂ ਰਾਤ ਦਿਨੇ ਸਾਡੇ ਛਕਣ ਦੇ ਕੰਮ ਆਉਂਦੀਆਂ ਹਨ, ਉਨ੍ਹਾਂ ਦਾ ਨਾਮ ਪਦਾਰਥ ਕਿਹਾ ਜਾਂਦਾ ਹੈ, ਇਹ ਆਮ ਕਰ ਕੇ ‡ਛੇ ਗਿਣੇ ਜਾਂਦੇ ਹਨ, ਤੇ ਫੇਰ ਇਨ੍ਹਾਂ ਦੇ ਛੇ ਤਰ੍ਹਾਂ ਦੇ ਸਵਾਦ ਬਣਨ ਕਰ ਕੇ ਇਕ ਨੂੰ ਛੇ ਛੇ ਵਾਰ ਗਿਣਨ ਕਰ ਕੇ ਛਤੀ ਹੋ ਜਾਂਦੇ ਹਨ। ਇਕ ਰਸ ਦੇ ਬਹੁਤੇ ਸਵਾਦ ਦੂਜੇ ਰਸਾਂ ਦੇ ਮਿਲਣ ਕਰ ਕੇ ਬਣ ਜਾਂਦੇ ਹਨ, ਭਾਈ ਗੁਰਦਾਸ ਜੀ ਦਸਦੇ ਹਨ :-

ਖਟ ਰਸ ਮਿਠ ਰਸ ਮੇਲ ਕੇ ਛਤੀ ਭੋਜਨ ਹੋਣ ਰਸੋਈ ॥
[ਵਾਰ ੧੭ ਪਉੜੀ ੮

ਛਤੀ ਪਦਾਰਥਾਂ ਦੀ ਗਿਣਤੀ ਇਸ ਪ੍ਰਕਾਰ ਹੈ :-

੧. ਸਭ ਤਰ੍ਹਾਂ ਦੀ ਰੋਟੀ। ੨. ਸਭ ਤਰ੍ਹਾਂ ਕੀ ਪੂਰੀ। ੩. ਸਭ ਤਰ੍ਹਾਂ ਕੀ ਕਚੌਰੀ। ੪. ਸਭ ਤਰ੍ਹਾਂ ਕੇ ਪੂੜੇ। ੫. ਸਭ ਤਰ੍ਹਾਂ ਕੇ ਚਾਵਲ। ੬. ਸਭ ਤਰ੍ਹਾਂ ਕੀ ਖੁਸ਼ਕ ਤੇ ਤਰ ਦਾਲ।

---

‡ਖਟ ਰਸ, ਮਿੱਠਾ, ਖੱਟਾ, ਸਲੂਣਾ, ਕੌੜਾ, ਚਰਪਰਾ, ਕਸੈਲਾ।

੭. ਸਭ ਤਰ੍ਹਾਂ ਦੇ ਸਾਗ ਤਰਕਾਰੀ ਭੁਰਜੀ । ੮. ਸਭ ਤਰ੍ਹਾਂ ਦੀਆਂ ਕੜ੍ਹੀਆਂ । ੯. ਸਭ ਤਰ੍ਹਾਂ ਦੀਆਂ ਵੜੀਆਂ । ੧੦. ਸਭ ਤਰ੍ਹਾਂ ਦੀਆਂ ਸੇਂਵੀਆਂ । ੧੧. ਸਭ ਤਰ੍ਹਾਂ ਦੀ ਖਿਚੜੀ । ੧੨. ਸਭ ਤਰ੍ਹਾਂ ਦੇ ਸਲੂਣੇ ਚਣੇ ਪਕੌੜੇ ਆਦਿਕ । ੧੩. ਸਭ ਤਰ੍ਹਾਂ ਦੀਆਂ ਚਟਨੀਆਂ । ੧੪. ਸਭ ਤਰ੍ਹਾਂ ਦੇ ਆਚਾਰ । ੧੫. ਸਭ ਤਰ੍ਹਾਂ ਦੇ ਮੁਰੱਬੇ । ੧੬. ਸਭ ਤਰ੍ਹਾਂ ਦੀ ਬੂੰਦੀ ਭੱਲੇ ਦਹੀਂ ਦੇ । ੧੭. ਸਭ ਤਰ੍ਹਾਂ ਦੇ ਰੈਤੇ । ੧੮. ਪਾਪੜ । ੧੯. ਸਭ ਤਰ੍ਹਾਂ ਦੇ ਕੜਾਹ ਪ੍ਰਸ਼ਾਦ । ੨੦. ਸਭ ਤਰ੍ਹਾਂ ਦੀ ਖੀਰ । ੨੧. ਪੰਜੀਰੀ ਕਸਾਰ ਸੱਤੂ ਚੂਰਮਾ । ੨੨, ਸਭ ਤਰ੍ਹਾਂ ਦੀ ਸੀਰਨੀ ਲੱਡੂ ਪੇੜਾ ਜਲੇਬੀ ਆਦਿਕ । ੨੩. ਲਾਪਸੀ । ੨੪. ਰਬੜੀ । ੨੫. ਮਲਾਈ । ੨੬. ਮਿਸਰੀ ਤੇ ਮਖਣ । ੨੭. ਸਿਖਰਣੀ । ੨੮. ਬੁਧ ਮਿਸਰਤ ਆਂਬ ਰਸਾ ਆਦਿ । ੨੯. ਦਧਿਤਕਰ । ੩੦. ਕਾਂਜੀ ਹਾਜ਼ਮੇ ਕੇ ਪਾਣੀ । ੩੧. ਸਭ ਪ੍ਰਕਾਰ ਕੇ ਫਲ ਖੁਸ਼ਕ ਤੇ ਤਰ ਆਦਿਕ । ੩੨. ਤਾਰੀ । ੩੩. ਮਠੀ ਮਠੇ । ੩੪. ਫੇਣੀ ਆਦਿਕ । ੩੫. ਘੇਵਰ । ੩੬. ਸਵਾਦਿ ਚੂਰਣ ਬਟਾ ਆਦਿਕ ।

[ਗੁ: ਨਿ: ਸਾ:

ਇਹ ਛੱਤੀ ਪਦਾਰਥ ਹਨ । ਇਸੀ ਵਾਸਤੇ ਗੁਰੂ ਜੀ ਨੇ ਦਸਿਆ ਹੈ ਕਿ :--

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

[ਸੁਖਮਨੀ ਸਾਹਿਬ ਪੰਨਾ ੨੬੯

ਹੇ ਜੀਵ ! ਜਿਸ ਦੀ ਕਿਰਪਾ ਨਾਲ ਤੂੰ ਛੱਤੀ ਪਦਾਰਥ

ਛਕਦਾ ਹੈਂ, ਉਸ ਦਾਤੇ ਨੂੰ ਹਰ ਵਕਤ ਹਿਰਦੇ ਵਿਚ ਯਾਦ ਕਰ, ਨਹੀਂ ਤੇ ਤੇਰਾ ਖਾਣਾ ਪੀਣਾ ਸਭ ਨਿਸਫਲ ਹੈ । ਦੇਖ ! ਮਹਾਰਾਜ ਜੀ ਦਸਦੇ ਹਨ, ਕਿ ਵਾਹਿਗੁਰੂ ਦੇ ਪਿਆਰਿਆਂ ਨਾਮ ਜਪਣ ਵਾਲਿਆਂ ਦਾ ਰੁਖਾ ਦਾਣਾ ਵੀ ਛੱਤੀ ਪਰਕਾਰ ਦੇ ਪਦਾਰਥਾਂ ਦੇ ਤੁਲ ਹੈ, ਪਰ ਜੋ ਨਾਮ ਨਹੀਂ ਜਪਦਾ, ਉਸ ਦੇ ਛੱਤੀ ਪ੍ਰਕਾਰ ਦੇ ਭੋਜਨ ਵੀ ਵਿਹੁ ਸਮਾਨ ਹਨ ਯਥਾ ਗੁਰਵਾਕ–

ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥
ਗ੍ਰਿਹਿਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥
[ਬਿਲਾ: ਮ: ੫ ਪੰ: ੮੧੧

ਕਿਆ ਖਾਧੈ ਕਿਆ ਪੈਧੈ ਹੋਇ ॥
ਜਾ ਮਨਿ ਨਾਹੀ ਸਚਾ ਸੋਇ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ॥
ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥
ਕਿਆ ਲਸਕਰਿ ਕਿਆ ਨੇਬ ਖਵਾਸੀ ਆਵੈ ਮਹਿਲੀ ਵਾਸੁ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥
[ਵਾਰ ਮਾਝ ਕੀ ਮ: ੧ ਪੰ: ੧੪੨

ਹੋਰ–ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥
ਨਾਨਕ ਧ੍ਰਿਗ ਤਿਨਾ ਦਾ ਜੀਵਿਆ ਜਿਨੁ ਸਚਿ ਨ ਲਗੋ ਰੰਗੁ ॥
[ਗੂਜਰੀ ਕੀ ਵਾਰ ਮ: ੫ ਪੰਨਾ ੫੩੨

ਇਤਿਆਦਿਕ ਹੋਰ ਬੇਅੰਤ ਪ੍ਰਮਾਣ ਹਨ, ਜਿਨ੍ਹਾਂ ਵਿਚ ਦਸਿਆ ਹੈ ਕਿ ਖਾਣਾ ਪੀਣਾ ਤਾਂ ਹੀ ਪਵਿਤ੍ਰ ਹੈ, ਜੇ ਵਾਹਿਗੁਰੂ ਨਿਰੰਕਾਰ ਯਾਦ ਰਹੇ, ਜੇ ਯਾਦ ਨਹੀਂ ਤਾਂ :–

ਬਾਬਾ ਹੋਰੁ ਖਾਣਾ ਖੁਸੀ ਖੁਆਰ ॥

ਜਿਤੁ ਖਾਧੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰਿ ॥
[ਸ੍ਰੀ ਰਾਗ ਮ: ੧ ਪੰ: ੧੬

ਪਦਾਰਥਾਂ ਦਾ ਛਕਣਾ ਨਿਸਫਲ ਹੈ ਵਾਹਿਗੁਰੂ ਨਾਮ ਦਾ ਰਸ, ਸਭਨਾਂ ਰਸਾਂ ਤੋਂ ਅਧਿਕ ਹੈ, ਇਸ ਦੇ ਸਮਾਨ ਹੋਰ ਕੋਈ ਪਦਾਰਥ ਵਧੀਆ ਨਹੀਂ ਹੈ।

ਤਾਂ ਤੇ ਹਰ ਸਮੇਂ ਪਦਾਰਥ ਛਕਦਿਆਂ ਹੋਇਆਂ ਉਹਦਾ ਨਾਮ ਯਾਦ ਕਰੀਏ, ਤਾਂ ਹੀ ਪਦਾਰਥ ਛਕਣੇ ਚੰਗੇ ਹਨ।

ਕਬਿੱਤ ॥

ਸੁਣ ਤੂੰ ਸਿਆਣੇ ਨਰ ਛਕਦਾ ਪਦਾਰਥਾਂ ਨੂੰ,
ਕਦੀ ਮਿਠੇ ਕਦੀ ਖਟੇ ਭੋਜਨ ਤੂੰ ਖਾਂਵਦਾ।
ਪੂਰੀ ਔਰ ਕਚੋਰੀ ਨਾਲੇ ਹਲਵਾ ਤੇ ਖੀਰ ਖਾਵੇਂ,
ਭੱਲੇ ਪਕੌੜੀ ਖਾ ਕੇ ਦਿਲ ਪਰਚਾਂਵਦਾ।
ਕਦੇ ਚਾਹ ਤੂੰ ਪੀਵੇਂ ਕਾਂਜੀ ਚਟਨੀ ਅਨੇਕ ਤਰ੍ਹਾਂ
ਚੂਰੀਆਂ ਤੇ ਲਡੂ ਪੇੜੇ ਨਾਲ ਹੈਂ ਰਲਾਂਵਦਾ।
ਤਾਹੀਏਂ ਤੇਰੇ ਖਾਣੇ ਸਾਰੇ ਸਫਲ ਸਦਾਵਨਗੇ,
ਜੇਕਰ 'ਭਗਤ' ਕਰ ਹਰੀ ਨੂੰ ਧਿਆਂਵਦਾ।

†

# ਬੱਤੀ ਲਖਣ

ਹਰ ਇਕ ਆਦਮੀ ਦੇ ਚਾਲ ਚਲਣ ਨੂੰ, ਅਥਵਾ ਕਰਮਾਂ ਨੂੰ ਜੈਸੇ ਜੈਸੇ ਕੋਈ ਕਰਦਾ ਹੈ 'ਲੱਖਣ' ਆਖਦੇ ਹਨ। ਜੇ ਚੰਗਾ ਅਚਾਰ ਰੱਖੇ, ਤਾਂ ਚੰਗੇ ਲੱਖਣਾਂ ਵਾਲਾ ਗਿਣਿਆ ਜਾਂਦਾ ਹੈ, ਜੇ ਮੰਦਾ ਅਚਾਰ (ਚਾਲ ਚਲਨ) ਰਖੇ ਤਾਂ ਮੰਦੇ

ਲਖਣਾਂ ਵਾਲਾ ਕਿਹਾ ਜਾਂਦਾ ਹੈ :–

ਸੋ ਇਹ ਲਖਨ ਦੋ ਤਰ੍ਹਾਂ ਦੇ ਹਨ, ਇਕ ਭਲੇ ਤੇ ਦੂਜੇ ਬੁਰੇ। ਬੁਰੇ ਲੱਖਣਾਂ ਵਾਲੇ ਨੂੰ ਸਭ ਜਗ੍ਹਾ ਦੁਰ ਦੁਰ ਹੁੰਦੀ ਹੈ, ਤੇ ਸ਼ੁਭ ਲੱਖਣਾਂ ਵਾਲੇ ਦਾ ਸਭ ਜਗ੍ਹਾ ਆਦਰ ਮਾਨ ਹੁੰਦਾ ਹੈ।

ਸ਼ੁਭ ਲੱਖਣ ਗ੍ਰੰਥਾਂ ਵਿਚ ਬੱਤੀ ਪ੍ਰਕਾਰ ਦੇ ਲਿਖੇ ਹਨ ਤੇ ਸਰੇਸ਼ਟ ਪੁਰਸ਼ ਇਹਨਾਂ ਲੱਖਣਾਂ ਵਾਲੇ ਹੁੰਦੇ ਹਨ। ਸਰੇਸ਼ਟ ਯਾ ਉਤਮ ਪੁਰਖ ਅਥਵਾ ਸਰੇਸ਼ਟ ਇਸਤ੍ਰੀਆਂ ਦੇ ਬੱਤੀ ਲੱਖਣ ਇਸ ਪ੍ਰਕਾਰ ਹਨ। (ਵਖੋ ਵਖ)

੧. 'ਪੁਰਸ਼ ਦੇ–ਜਿਸ ਬਾਲਕ ਕੇ ਪੰਜ ਦੀਰਘ, ਪੰਜ ਸੂਖਮ, ਸਾਤ ਰਕਤ, ਛੇ ਉਨਤ ਤੀਨ ਵਿਸਤਰਿਤ, ਤਿੰਨ ਲਘੁ, ਤਿੰਨ ਗੰਭੀਰ ਹੋਵੇ ਉਹ ਪੁਰਸ਼ ਇਨ੍ਹਾਂ ਲਖਣਾਂ ਵਾਲਾ ਸਰੇਸ਼ਟ ਗਿਣਿਆ ਜਾਂਦਾ ਹੈ' ਵੇਰਵਾ ਇਹਨਾਂ ਉਪਰ ਲਿਖਿਆਂ ਦਾ।'

੧. ਭੁਜਾ, ੨. ਨੇਤ੍ਰ, ੩. ਹਨੁ, ੪. ਨਾਸਾਂ, ੫. ਵਖਸਥਲ, ਇਹ ਜਿਸ ਦੇ ਵਡੇ ਹੋਵਨ, ੧. ਤਵਚਾ, ੨. ਕੇਸ, ੩. ਅੰਗੁਲੀਆਂ, ੪. ਦੰਦ, ੫. ਅੰਗੁਲੀਆਂ ਦੀਆਂ ਗੰਢਾਂ, ਇਹ ਪੰਜ ਜਿਸ ਦੀਆਂ ਸੂਖਮ (ਹੋਲੀਆਂ) ਹੋਵਨ, ਉਹ ਦਿਕਪਾਲੋਂ ਕੇ ਪਦ ਕੋ ਪਾਵਨ ਵਾਲਾ ਹੁੰਦਾ ਹੈ। ੧. ਹਥਾਂ ਦੇ ਥਲੇ, ੨. ਪੈਰਾਂ ਦੇ ਥਲੇ, ੩. ਨੇਤ੍ਰਾਂ ਦੇ ਅੰਤ ਦੇਸ਼ (ਨੇਤਰਾਂ ਦੇ ਵਿਚ) ੪. ਤਾਲੂ,੫. ਜਿਹਬਾ, ੬. ਅਧਰ ਹੋਂਠ ਹਥਾਂ ਪੈਰਾਂ ਦੇ ਨਹੁੰ ਜਿਸ ਦੇ ਲਾਲ ਹੋਵਨ, ਉਹ ਪੁਰਸ਼ ਰਾਜ ਸੁਖ ਦੇ ਯੋਗ ਹੁੰਦਾ ਹੈ।

੧. ਕਛਾਂ, ੨. ਪੇਟ, ੩. ਅਲਕਾਂ, ੪. ਸਕੰਧ, ੫. ਹਥ

ਦੇ ਉਪਰ ਪਾਸੇ, ੬. ਮੁਖ, ਇਹ ਜਿਸ ਦੇ ਚਿਪਟੇ ਸੇ ਨਾ ਹੋਵੇਂ ਊਚੇ ਹੋਵੇਂ, ਉਹ ਪੁਰਸ਼ ਬੜੇ ਐਸ਼ਵਰਯ ਵਾਲਾ ਹੁੰਦਾ ਹੈ।

੧. ਲਲਾਟ, ੨. ਕਟਿ, ੩. ਵਖਸਥਲ ਆਦਿਕ ਜਿਸ ਦਾ ਵਿਸਥਾਰ ਵਾਲਾ ਹੋਵੇ, ਉਹ ਪੂਰਨ ਪ੍ਰਤਾਪੀ ਹੁੰਦਾ ਹੈ।

੧. ਗ੍ਰੀਵਾ, ੨. ਜੰਘਾਂ, ੩. ਲਿੰਗ ਜਿਸ ਦੇ ਛੋਟੇ ਹੋਵੇਂ ਉਹ ਸ਼ਲਾਘਾ ਯੋਗ ਹੁੰਦਾ ਹੈ।

੧. ਸਵਰ, ੨. ਨਾਭੀ, ੩. ਸੂਤਵ ਜਿਸ ਕੇ ਗੰਭੀਰ ਹੋਵੇਂ ਉਹ ਪੁਰਖ ਸਰੇਸ਼ਟ ਹੁੰਦਾ ਹੈ।

ਇਤਿਆਦਿਕ ਬੱਤੀ ਲੱਖਣ ਗ੍ਰੰਥਕਾਰਾਂ ਨੇ ਲਿਖੇ ਹਨ।

ਇਕ ਕਵੀ ਜੀ ਨੇ ਇਹਨਾਂ ਲੱਖਣਾਂ ਨੂੰ ਇਸ ਪ੍ਰਕਾਰ ਵੀ ਲਿਖਿਆ ਹੈ।

ਕਬਿਤ

੧ ੨ ੩ ੪ ੫ ੬<br>
ਸੁੰਦਰ ਸੁਲਜ ਸੁਧੀ ਸਾਹਸੀ ਸੁਹਿਰਦ ਸਾਚੇ,<br>
੭ ੮ ੯ ੧੦<br>
ਸੂਰੇ ਸੁਚ ਸਾਵਧਾਨ ਸ਼ਾਸ਼ਤ੍ਰਗ ਧਯਾਨੀਏ।<br>
੧੧ ੧੨ ੧੩ ੧੪<br>
ਉਦਮੀ ਉਦਾਰ ਗੁਨਗ੍ਰਾਹੀ ਔ ਗੰਭੀਰ ਲਾਲ<br>
੧੫ ੧੬ ੧੭ ੧੮<br>
ਸੁਧਮਨ ਧਰਮੀ ਛਮੀਂ ਸੁਤਤਵ ਗਯਾਨੀਯੇ।<br>
੧੯ ੨੦ ੨੧ ੨੨<br>
ਇੰਦ੍ਰੀ ਜਿਤ ਸਤਯਬ੍ਰਤੀ ਸੁਕਿਰਤੀ ਧ੍ਰਿਤੀ,<br>
੨੩ ੨੪ ੨੫ ੨੬<br>
ਬਿਨੀਤ ਤੇਜਸ਼ੀ ਦਯਾਲ ਪ੍ਰੀਤ ਹਰਿ ਸੋ ਪ੍ਰਮਾਨੀਯੇ।

੨੭ ੨੮ ੨੯ ੩੦ ੩੧ ੩੨
ਲੋਭ ਛੋਭ ਹਿੰਸਾ ਕਾਮ ਕਪਟ ਗਰੂਰਤਾ
ਨ ਲਛਨ ਬਤੀਸ ਏਖਿਤੀਸ ਮੈਂ ਪ੍ਰਮਾਨੀਯੇ।

"ਇਹਨਾਂ ਬਤੀ ਲਖਣਾਂ ਨੂੰ ਇਕ ਸੱਜਨ ਨੇ ਇਸ ਪ੍ਰਕਾਰ ਵੀ ਲਿਖਿਆ ਹੈ।"

੧ ੨ ੩ ੪ ੫
ਸੁਕ੍ਰਿਤ ਪ੍ਰਮਾਣ ਕੁਲ ਰੂਪ ਕਿਰਯਾਵੰਦ ਸਦਾ,
੬ ੭ ੮ ੯ ੧੦
ਸਜਣ ਸਬੁਧ ਸਤ ਸੀਲ ਬ੍ਰਤ ਧਾਰੀ ਹੈ।
੧੧ ੧੨ ੧੩ ੧੪ ੧੫
ਬਿਚਖਣ ਬਿਨਈ ਜਪੀ ਬਿਸਵਾਸ ਬੰਦਨੀਜ,
੧੬ ੧੭ ੧੮ ੧੯ ੨੦
ਕਵਿ ਨਿਰਲੋਭ ਦਯਾ ਦਾਨੀ ਉਪਕਾਰੀ ਹੈ।
੨੧ ੨੨ ੨੩ ੨੪
ਤੁਛਨਿੰਦ੍ਰਾ ਇੰਦ੍ਰਜੀਤ ਸੁਚਿ ਪ੍ਰਕਾਸ਼ਬੁਧਿ,
੨੫ ੨੬ ੨੭ ੨੮
ਹਰਿ ਗੁਰ ਮਾਤ ਪਿਤਾ ਭਗਤ ਪਿਆਰੀ ਹੈ।
੨੯ ੩੦ ੩੧ ੩੨
ਸ਼ਾਸਤ੍ਰਗ ਧਾਰਮਗ ਮਿਤਭੁਕ ਬਸਕਾਮ,
ਬਤੀ ਸੁਭ ਲੱਖਣ ਨਰਾਂ ਜਗਤ ਮਝਾਰੀ ਹੈ।

[ਗੁ: ਨਿ: ਸਾਗਰ

ਇਤਿਆਦਿਕ ਬਤੀ ਲੱਖਣ ਪੁਰਸ਼ ਦੇ ਗ੍ਰੰਥਕਾਰਾਂ

ਨੇ ਲਿਖੇ ਹਨ, (ਵੰਤ ਪਦ ਤਿੰਨਾਂ ਥਾਵਾਂ ਨਾਲ ਲਾ ਲਈਦਾ ਹੈ, ਜੈਸੇ ਕੁਲਵੰਤ, ਰੂਪ ਵੰਤ ਕਿਰਯਾ ਵੰਤ, ਇਸ ਤਰ੍ਹਾਂ ਧਾਰੀ ਪਦਵੀ ਤਿੰਨ ਜਗ੍ਹਾ ਤੇ ਲਾ ਲਈਦਾ ਹੈ, ਜੈਸੇ :-ਸਤਾਧਾਰੀ, ਸੀਲ਼ਧਾਰੀ, ਬ੍ਰਤਧਾਰੀ ਆਦਿਕ) ਤੇ ਇਤਨੇ ਗੁਣ ਪੁਰਸ਼ ਦੇ ਵਿਚ ਹੁੰਦਿਆਂ ਹੋਇਆਂ ਜੇ ਉਹ ਪ੍ਰਮਾਤਮਾਂ ਦੀ ਬੰਦਗੀ ਨਹੀਂ ਕਰਦਾ, ਤਾਂ ਉਸ ਦਾ ਰੂਪ ਤੇ ਗੁਣ ਆਦਿਕ ਸਭ ਨਿਸਫਲ ਹਨ ਤੇ ਉਹ ਜਗਤ ਵਿਚ ਸੋਭਾ ਨਹੀਂ ਪਾ ਸਕਦਾ, ਜੈਸੇ ਗੁਰੂ ਜੀ ਦਸਦੇ ਹਨ। ਯਥਾ-

ਪ੍ਰਣਵਤਿ ਨਾਮ ਦੇਉ ਨਾਕਹਿ ਬਿਨਾ
ਨਾ ਸੋਹੈ ਬਤੀ ਸੁਲਖਨਾ ॥
[ਭੈਰਉ ਨਾਮ ਦੇਵ ਜੀ ਪੰਨਾ ੧੧੬੩

ਜੈਸੇ ਨੱਕ ਤੋਂ ਬਿਨਾਂ ਜੀਵ ਬੱਤੀ ਲੱਖਣਾਂ ਵਾਲਾ ਵੀ ਚੰਗਾ ਨਹੀਂ ਲਗਦਾ, ਤੈਸੇ ਹੀ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਸਰੇਸ਼ਟ ਸਰੀਰ (ਚੰਗੇ ਨੱਕ) ਵਾਲਾ ਨੱਕ ਵੱਢਾ ਹੈ ਜੈਸੇ ਗੁਰੂ ਜੀ ਦਸਦੇ ਹਨ-

ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥
ਜਿਉ ਬੇਸੁਆ ਕੇ ਘਰਿ ਪੂਤ ਜਮਤੁ ਹੈ
ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ਰਹਾਉ॥
ਜਿਨਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥੧।
ਜਿਨ ਕਉ ਦਇਆਲ ਹੋਆ ਮੇਰਾ ਸੁਆਮੀ
ਤਿਨਾ ਸਾਧ ਜਨਾ ਪਗ ਚਕਟੀ ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ
ਗੁਰਸਤਿਗੁਰ ਪਾਛੈ ਛੁਕਟੀ ॥ [ਦੇਵਗੰਧਾਰੀ ਮ: ੪ ਪੰ: ੫੨੮

ਨਾਨਕ ਵਿਣੁ ਨਾਵੈ ਨਕੀਂ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ ॥
[ਵਡਹੰਸ ਕੀ ਵਾਰ ਮ: ੩, ਪੰਨਾ ੫੯੦

ਸੋ ਇਹਨਾਂ ਗੁਰ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਭਾਵੇਂ ਬੱਤੀ ਲੱਖਣਾਂ ਵਾਲਾ ਪੁਰਸ਼ ਦੁਨੀਆਂ ਵਿਚ ਚੰਗਾ ਹੈ ਪਰ ਵਾਹਿਗੁਰੂ ਦੇ ਨਾਮ ਜਪਣ ਤੋਂ ਬਿਨਾਂ ਨੱਕ ਵੱਢਾ ਤੇ ਕੁਰੂਪ ਤੇ ਭੈੜਾ ਹੈ, ਸੋ ਨਾਮ ਜਪਣ ਕਰ ਕੇ ਹੀ ਵਡੇ ਨੱਕ ਵਾਲਾ ਭਾਵ ਸਰੇਸ਼ਟ ਤੇ ਮਸ਼ਹੂਰ ਤੇ ਚੰਗਾ ਹੈ।

ਇਸੀ ਤਰ੍ਹਾਂ ਹੀ ਇਸਤ੍ਰੀਆਂ ਦੇ ਬੱਤੀ ਲੱਖਣ ਗ੍ਰੰਥਕਾਰਾਂ ਨੇ ਲਿਖੇ ਹਨ ਜੋ ਇਸ ਪਰਕਾਰ ਹਨ :- ੧. ਸੁੰਦਰਤਾ, ੨. ਸਵੱਛਤਾ, ੩. ਲਜਾ, ੪. ਚਤੁਰਾਈ, ੫. ਵਿਦਿਆ, ੬. ਪਤਿ ਭਗਤੀ, ੭. ਸੇਵਾ, ੮. ਦਯਾ, ੯. ਸਤਯ. ੧੦. ਪ੍ਰਿਯਬਾਣੀ, ੧੧. ਪ੍ਰਸੰਨਤਾ, ੧੨. ਨਿੰਮ੍ਰਤਾ, ੧੩. ਨਿਸਕਪਟਤਾ, ੧੪. ਏਕਤਾ, ੧੫. ਧੀਰਯ, ੧੬. ਧ੍ਰਮਨੇਸ਼ਟਾ, ੧੭. ਸੰਜਮ, ੧੮. ਉਦਾਰਤਾ, ੧੯. ਗੰਭੀਰਤਾ, ੨੦. ਉਦਮ, ੨੧. ਸੂਰਬੀਰਤਾ, ੨੨. ਰਾਗ, ੨੩. ਕਾਵਯ, ੨੪. ਚਿਤਰ, ੨੫. ਔਸ਼ਧੀ, ੨੬. ਰਸੋਈ, ੨੭, ਫੁਲਵਾੜੀ, ੨੮. ਸੀਊਣਾ ਪ੍ਰੋਣਾ ੨੯. ਘਰ ਦੀਆਂ ਵਸਤਾਂ ਦਾ ਯਥਾ ਯੋਗ ਸ਼ਿੰਗਾਰਣਾ, ੩੦. ਘਰ ਆਏ ਪ੍ਰਾਹੁਣਿਆਂ ਦਾ ਆਦਰ ਸਨਮਾਨ, ੩੧. ਬਜ਼ੁਰਗਾਂ ਦਾ ਸਨਮਾਨ ਤੇ ੩੨. ਸਨਤਾਨ ਦਾ ਪਾਲਨਾ।

[ਗੁਰਮਤ ਪ੍ਰਭਾਕਰ

ਇਤਿਆਦਿਕ ਸਾਰੇ ਗੁਣਾਂ ਸਪੰਨ ਜੋ ਇਸਤਰੀ ਕਹੀ ਹੋਵੇ ਉਹ ਬੱਤੀ ਲਖਣਾਂ ਵਾਲੀ ਇਸਤ੍ਰੀ ਕਹੀ ਜਾਂਦੀ ਹੈ, ਪਰ ਗੁਰੂ ਜੀ ਦਸਦੇ ਹਨ ਕਿ ਜਿਸ ਨੂੰ ਇਹਨਾਂ ਗੁਣਾਂ ਦੇ ਹੁੰਦਿਆਂ

ਵਾਹਿਗੁਰੂ ਨਿਰੰਕਾਰ ਯਾਦ ਹੈ, ਉਹੋ ਹੀ ਇਸਤ੍ਰੀ ਸੋਭਨੀਕ ਹੈ। ਨਹੀਂ ਤੇ ਉਪਰਲੇ ਗੁਣ ਨਾਮ ਜਪਣ ਤੋਂ ਬਿਨਾਂ (ਧਰਮਨੇਸ਼ਠਾ ਨਾਮ ਜਪਣ ਵਾਲਾ ਗੁਣ ਉਪਰ ਵੀ ਹੈ, ਖਰ ਧਰਮ ਵੀ ਉਹੋ ਹੀ ਸਰੇਸ਼ਟ ਹੈ ਜਿਸ ਵਿਚ ਨਾਮ ਜਪਿਆ ਜਾਵੇ, ਵਾਹਿਗੁਰੂ ਨਾਲ ਪਿਆਰ ਹੋਵੇ) ਕੋਈ ਮਾਣ ਪ੍ਰਾਪਤ ਨਹੀਂ ਕਰ ਸਕਦੇ, ਤਾਂ ਤੇ ਨਾਮ ਜਪਣ ਵਾਲੀ ਇਸਤਰੀ (ਸਾਰਿਆਂ ਹੋਰ ਗੁਣਾਂ ਸਪੰਨ) ਹੀ ਸ਼ੋਭਨੀਕ ਹੈ, ਜੈਸੇ ਗੁਰੂ ਜੀ ਦਸਦੇ ਹਨ। ਯਥਾ :–

ਬਤੀਹ ਸੁਲਖਣੀ ਸਚੁ ਸੰਤਤਿ ਪੂਤ। ਆਗਿਆਕਾਰੀ ਸੁਘੜ ਸਰੂਪ।<br>
ਇਛ ਪੂਰੇ ਮਨ ਕੰਨ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਣੀ ॥੩॥<br>
ਸਭ ਪਰਵਾਰੇ ਮਾਹਿ ਸ੍ਰੇਸਟ ॥ ਮਤੀ ਦੇਵੀ ਦੇਵਰ ਜੇਸਟ ॥<br>
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥<br>
ਜਨ ਨਾਨਕ ਸੁਖੇ ਸੁਖਿ ਵਿਹਾਇ ॥ [ਅਸਾ ਮ: ੫ ਪੰ: ੩੭੧

ਐਸੀ ਇਸਤ੍ਰੀ ਦਾ ਘਰ ਵਿਚ ਹੋਣ ਕਰ ਕੇ ਘਰ ਸ੍ਵਰਗ ਬਣ ਜਾਂਦਾ ਹੈ ਉਹੀ ਇਸਤ੍ਰੀ ਪਤੀ ਨੂੰ ਪਿਆਰੀ ਤੇ ਵਾਹਿਗੁਰੂ ਨੂੰ ਪਿਆਰੀ ਹੈ। ਯਥਾ ਗੁਰਵਾਕ–

ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥<br>
ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥<br>
[ਆਸਾ ਮ: ੫, ਪੰਨਾ ੩੭੭

(ਜੇ ਘਰ ਵਿਚ ਕੁਚੱਜੀ ਇਸਤਰੀ ਹੋਵੇ ਤਾਂ ਉਹੋ ਹੀ ਘਰ ਜੋ ਕਿ ਪਹਿਲੋਂ ਸਵਰਗ ਰੂਪ ਹੁੰਦਾ ਹੈ, ਨਰਕ ਬਣ ਜਾਂਦਾ ਹੈ, ਜੈਸੇ ਲਿਖਿਆ ਹੈ :–

ਪਾਨੀ ਕੋ ਮਾਂਗਤ ਪਾਥਰ ਮਾਰਤ ਨਾਰਿ<br>
ਕਿਧੋ ਘਰਨਾਹਰ ਆਨੀ ॥)

ਇਤਿਆਦਿਕ ਸ਼ੁਭ ਲੱਖਣਾਂ ਵਾਲੀ ਇਸਤ੍ਰੀ ਜਿਣ ਦੇ ਕੋਲ ਉਪਰਲੇ ਗੁਣਾਂ ਸਹਿਤ ਇਹ ਭੀ ਗੁਣ ਹੋਵਨ, ਉਹੋ ਹੀ ਇਸਤਰੀ ਧਰਮਨੇਸ਼ਟਾ ਸਹਿਤ ਜਗਤ ਵਿਚ ਸ਼ੋਭਨੀਕ ਤੇ ਸਰੇਸ਼ਟ ਹੈ :-

ਸੋ ਉਪਰ ਲਿਖੇ ਬੱਤੀ ਲਖਣ ਅਥਵਾ ਸ਼ੁਭ ਗੁਣ ਹਰ ਇਕ ਪੁਰਖ ਇਸਤਰੀ ਨੂੰ ਧਾਰਨ ਕਰਨੇ ਯੋਗ ਹਨ, ਜੈਸੇ ਗੁਰੂ ਜੀ ਕਹਿੰਦੇ ਹਨ। ਯਥਾ-

ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ‡ ਕਢਿ ਵਾਸੁ ਲਈਜੈ ॥

[ਸੂਹੀ ਛੰਤ ਮ: ੧ ਪੰਨਾ ੭੬੬

ਇਹਨਾਂ ਗੁਣਾਂ ਦੇ ਹੋਣ ਕਰ ਕੇ ਹੀ ਜੀਵ ਵਾਹਿਗੁਰੂ ਦੀ ਦਰਗਾਹ ਵਿਚ (ਜਮ ਆਦਿਕਾਂ ਤੋਂ ਸੁਰਖਰੂ ਹੋ ਕੇ) ਪੁਜਦਾ ਹੈ ਤੇ ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੋ ਜਾਂਦਾ ਹੈ।

### - ਕਬਿੱਤ -

ਸਦਾ ਸ਼ੁਭ ਲਖਣਾਂ ਦੀ ਲੋੜ ਹੈ ਸੰਸਾਰ ਉਤੇ;
ਸ਼ੁਭ ਗੁਣਾਂ ਨਾਲ ਨਰ ਜਗ ਮਾਨ ਪਾਂਵਦਾ।
ਪਾਂਵਦਾ ਹੈ ਜਸ ਸ਼ੁਭ ਕਰੇ ਸਦਾ ਕੰਮ ਜੇਹੜਾ,
ਹਰੀ ਨਾਮ ਜਪ ਆਵਾਗੌਣ ਨੂੰ ਮਿਟਾਂਵਦਾ।
ਜੇਹੜੀ ਦਾਰਾ ਸ਼ੁਭ ਗੁਣ ਧਾਰਦੀ ਸੰਸਾਰ ਉਤੇ.
ਘਰ ਵਿਚ ਮਾਨ ਸੋਭਾ ਜਗ ਜਸ ਗਾਂਵਦਾ।

‡ ਵਾਸੁਲਾ-ਥੈਲਾ-ਡੱਬਾ।

ਐਸੇ ਨਰ ਦਾਰਾ ਜਿਨ੍ਹਾਂ ਨਾਮ ਦਾ ਪਿਆਰ ਕੀਤਾ
ਉਹਨਾਂ ਤਾਈਂ ਭਗਤਿ ਹਰਿ ਨਾਲ ਹੈ ਮਿਲਾਂਵਦਾ।

†

# ਚਤੁਰ

ਜੇਹੜਾ ਆਦਮੀ ਹਰ ਇਕ ਕੰਮ ਨੂੰ ਫੁਰਤੀ ਤੇ ਸਿਆਣਪ ਨਾਲ ਕਰੇ ਤੇ ਗੱਲਾਂ ਕਥਾਂ ਵਿਚ ਲੋਕਾਂ ਨੂੰ ਵਾਰੇ ਨਾ ਆਉਣ ਦੇਵੇ ਉਸ ਨੂੰ ਚਤੁਰ ਕਹਿੰਦੇ ਹਨ।

ਭਾਵੇਂ ਦੁਨੀਆਂ ਦਾ ਹਰ ਇਕ ਕੰਮ ਵਿਚਾਰ ਨਾਲ ਕਰਨ ਦੀ ਹੀ ਲੋੜ ਹੈ, ਤੇ ਹਰ ਇਕ ਪੁਰਸ਼ ਹਰ ਇਕ ਕੰਮ ਆਪੋ ਆਪਣੀ ਸਿਆਣਪ ਨਾਲ ਹੀ ਕਰਦਾ ਹੈ, ਪਰ ਪ੍ਰਮਾਤਮਾਂ ਨੇ ਹਰ ਇਕ ਜੀਵ ਦੀ ਬੁਧੀ ਇਕੋ ਜਹੀ ਨਹੀਂ ਬਣਾਈ। ਇਸ ਵਾਸਤੇ ਥੋੜੀ ਬੁਧੀ ਵਾਲਾ ਜਦ ਕੋਈ ਕੰਮ ਕਰਨ ਲਗਦਾ ਹੈ, ਤਾਂ ਜ਼ਿਆਦਾ ਬੁਧੀ ਵਾਲਾ ਪੁਰਸ਼ ਉਸ ਨੂੰ ਟੋਕ ਦਿੰਦਾ ਹੈ ਕਿ ਭਾਈ! ਤੂੰ ਇਹ ਕੰਮ ਠੀਕ ਨਹੀਂ ਕੀਤਾ, ਇਹ ਇਸ ਤਰ੍ਹਾਂ ਕਰਨਾ ਯੋਗ ਹੈ। ਇਕ ਆਦਮੀ ਮਾਮੂਲੀ ਚੀਜ਼ ਬਣਾ ਸਕਦਾ ਹੈ, ਦੂਜਾ ਉਸ ਤੋਂ ਚੰਗੀ ਬਣਾ ਸਕਦਾ ਹੈ, ਤੀਜਾ ਉਸ ਤੋਂ ਭੀ ਚੰਗੀ। ਇਸੀ ਤਰ੍ਹਾਂ ਵਧ ਤੋਂ ਵਧ ਪੁਰਸ਼ ਦੁਨੀਆਂ ਵਿਚ ਕੰਮ ਕਰਦੇ ਹਨ, ਸੋ ਜਿਹੜਾ ਆਦਮੀ ਦੁਨੀਆਂ ਵਿਚ ਹਰ ਇਕ ਕੰਮ ਅਛੀ ਤਰ੍ਹਾਂ ਸੋਚ ਵਿਚਾਰ ਕੇ ਕਰ

ਲਵੇ ਅਤੇ ਹਰ ਇਕ ਕੰਮ ਨੂੰ ਪੂਰੀ ਤਰ੍ਹਾਂ ਸਮਝ ਸਕੇ ਉਸ ਨੂੰ ਚਤੁਰ ਪੁਰਸ਼ ਕਹਿੰਦੇ ਹਨ।

ਸੋ ਇਹ ਚਤੁਰ ਆਦਮੀ ਆਪਣੇ ਆਪ ਨੂੰ ਵਡਾ ਸਮਝਣ ਲਗ ਜਾਂਦੇ ਹਨ, ਤੇ ਅਹੰਕਾਰਾਦਿਕ ਹੋ ਜਾਂਦਾ ਹੈ ਇਸ ਵਾਸਤੇ ਐਸੇ ਚਤੁਰ ਪੁਰਸ਼ਾਂ ਬਾਬਤ ਗੁਰੂ ਜੀ ਨੇ ਇਉਂ ਲਿਖਿਆ ਹੈ। ਯਥਾ-

ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥
[ਆਸਾ ਕਾਫੀ ਮ: ੫ ਪੰਨਾ ੩੯੬

ਅਥਵਾ-ਚਤੁਰਾਈ ਨ ਚਤੁਰ ਭੁਜੁ ਪਾਈਐ ॥
[ਗਉੜੀ ਕਬੀਰ ਜੀ ਪੰ: ੩੨੪

ਇਹਨਾਂ ਚਤੁਰਾਈਆਂ ਦੇ ਹੋਣ ਕਰ ਕੇ ਜੇ ਵਾਹਿਗੁਰੂ ਹਿਰਦੇ ਵਿਚ ਨਹੀਂ ਵਸਦਾ ਤਾਂ ਇਹ ਸਭ ਚਤੁਰਾਈਆਂ ਨਿਸਫਲ ਹਨ ਤੇ ਕਿਸੇ ਕੰਮ ਨਹੀਂ ਆਉਣ ਵਾਲੀਆਂ। ਯਥਾ ਗੁਰਵਾਕ-

ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥
[ਸ੍ਰੀ ਰਾਗ ਮ: ੪ ਪੰਨਾ ੪੦

ਸੋ ਹਰ ਇਕ ਕੰਮ ਕਰਨਾ ਤਾਂ ਹੀ ਸ਼ੋਭਨੀਕ ਹੈ ਜੇ ਵਾਹਿਗੁਰੂ ਸਦਾ ਯਾਦ ਰਹੇ। ਯਥਾ ਗੁਰਵਾਕ :-

ਚਤੁਰੁ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥
[ਥਿਤੀ ਗਉੜੀ ਮ: ੫ ਪੰਨਾ ੨੯੭

ਸੋ ਜੀਵ ਨੂੰ ਚਾਹੀਦਾ ਹੈ ਕਿ ਆਪਣੀ ਚਤੁਰਾਈ ਦਾ ਮਾਣ ਤਿਆਗ ਕੇ ਨਿਰਾਭਮਾਨ ਹੋ ਕੇ ਪ੍ਰਮੇਸ਼ਰ ਦੇ ਗੁਣ ਗਾ ਕੇ ਆਪਣਾ ਜਨਮ ਸਫਲ ਕਰੇ, ਕਿਉਂਕਿ ਵਾਹਿਗੁਰੂ ਦੀ ਦਰਗਾਹ ਵਿਚ ਭਗਤੀ ਵਾਲੀ ਬੁਧੀ ਦੀ ਸਿਆਣਪ ਕੰਮ ਦੇਂਦੀ

ਹੈ, ਤੇ ਉਥੇ ਦੁਨੀਆਂ ਦੀਆਂ ਵਡਿਆਈਆਂ ਕੰਮ ਨਹੀਂ ਦੇ ਸਕਦੀਆਂ । ਯਥਾ ਗੁਰਵਾਕ–

ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥
[ਸ੍ਰੀ ਰਾਗ ਮ: ੫ ਪੰਨਾ ੪੫

ਸੋ ਪ੍ਰਮਾਰਥ ਦੇ ਰਸਤੇ ਚਲਣ ਵਾਲਾ ਪੁਰਸ਼ ਹੀ ਚਤੁਰ ਤੇ ਸਰੇਸ਼ਟ ਹੈ । ਯਥਾ ਗੁਰਵਾਕ–

ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾ ॥
[ਸਾਰੰਗ ਮ: ੫ ਪੰਨਾ ੧੨੨੧

ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਗੁਣਾਂ ਦੀ ਪ੍ਰਾਪਤੀ ਕਰ ਕੇ ਵੀ ਅਭਿਮਾਨ ਤੋਂ ਬਚਿਆ ਰਹੇ ਤੇ ਸਦਾ ਹੀ ਹਰੀ ਪ੍ਰਮਾਤਮਾਂ ਦੇ ਗੁਣ ਗਾਂਵਦਿਆਂ ਸਮਾਂ ਬਤੀਤ ਕਰੇ ਤੇ ਚਤੁਰ ਸਦਾਵੇ ।

– ਕਬਿੱਤ –

ਵਾਹਵਾ ਤੇਰੀ ਸਰਿਸ਼ਟੀ ਦਾ ਅੰਤ ਨਹੀਂ ਆਵੈ ਗੁਰ,
ਹਰ ਇਕ ਜੀਵ ਨੂੰ ਤੂੰ ਕੰਮ ਧੰਦੇ ਲਾਇਆ ।
ਇਕਨਾਂ ਨੂੰ ਬੁਧ ਥੋੜੀ ਦਿਤੀ ਕਰਤਾਰ ਤੂੰਹੀਂ,
ਇਕਨਾਂ ਦੇ ਕੋਲ ਗੁਣ ਬਹੁਤਾ ਹੈ ਤੈਂ ਪਾਇਆ ।
ਪਾਇ ਗੁਣ ਬਹੁਤੇ ਜੇਹੜੇ ਨਿਰ ਅਭਿਮਾਨ ਹੋਏ,
ਚਤੁਰ ਸਿਆਣੇ ਓਹੀ ਮਾਨ ਜਗ ਪਾਇਆ ।
ਪਾਇਆ ਪਿਆਰ ਜਿਨ੍ਹਾਂ ਨਾਲ ਕਰਤਾਰ ਸਚੇ,
ਕਰ ਕੇ "ਭਗਤ" ਸਦਾ ਸੁਖ ਓਨ੍ਹਾਂ ਪਾਇਆ ।

----

# ਚਾਰੇ ਜੁਗ ਤੇ ਉਨ੍ਹਾਂ ਦੇ ਧਰਮ

ਵਾਹਿਗੁਰੂ ਨਿਰੰਕਾਰ ਨੇ ਹਰ ਇਕ ਚੀਜ਼ ਹਿਸਾਬ ਦੇ ਅੰਦਰ ਰਖੀ ਹੈ, ਇਸੀ ਤਰ੍ਹਾਂ ਸਮਾਂ ਅਥਵਾ ਕਾਲ ਵੀ ਹਿਸਾਬ ਦੇ ਅੰਦਰ ਰਖਿਆ ਹੈ, ਜਿਸ ਤਰ੍ਹਾਂ ਇਕ ਸੌ ਸਾਲ ਦੇ ਲੰਘਣ ਨੂੰ ਯਾ ਸੌ ਸਾਲ ਦੀ ਗਿਣਤੀ ਨੂੰ ਇਕ ਸਦੀ ਆਖਦੇ ਹਨ, ਇਸੀ ਤਰ੍ਹਾਂ ਕਈ ਹਜ਼ਾਰ ਸਦੀਆਂ ਦੇ ਲੰਘਣ ਨੂੰ ਜੁਗ ਆਖਦੇ ਹਨ।

ਆਮ ਕਰ ਕੇ ਅਜ ਕਲ ਚਾਰ ਜੁਗ ਹੀ ਗਿਣੇ ਜਾਂਦੇ ਹਨ, ਪਰੰਤੂ ਛਤੀ ਜੁਗਾਂ (ਜੋ ਕਿ ਇਹਨਾਂ ਚਵ੍ਹਾਂ ਤੋਂ ਪਹਿਲੇ ਹੋ ਹੋ ਚੁਕੇ ਹਨ) ਦੇ ਪ੍ਰਮਾਣ ਭੀ ਗੁਰਬਾਣੀ ਵਿਚੋਂ ਮਿਲਦੇ ਹਨ, ਜੈਸਾ ਕਿ ਗੁਰਵਾਕ ਹੈ :–

ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥
[ਮਾਰੂ ਸੋਲਹੇ ਮ: ੧ ਪੰ: ੧੦੨੬

ਹੋਰ–ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
[ਜਪੁਜੀ ਸਾਹਿਬ ਪੰ: ੨

ਸੋ ਇਸ ਗੁਰੂ ਜੀ ਦੀ ਤੁਕ ਤੋਂ ਮਲੂਮ ਹੁੰਦਾ ਹੈ ਕਿ ਛਤੀਆਂ ਨਾਲ ਚਾਰ (ਸਤਿਜੁਗ, ਤਰੇਤਾ, ਦੁਆਪਰ, ਕਲਜੁਗ) ਹੋਰ ਰਲਾ ਕੇ ਚਾਲੀ ਜੁਗ ਬਣਦੇ ਹਨ। ਗੁਰੂ ਜੀ ਨੇ ਦਸਿਆ ਹੈ ਕਿ ਜੇ ਕਿਸੇ ਜੀਵ ਦੀ ਅਵਸਥਾ ਚਾਰ ਜੁਗ ਹੋ ਜਾਵੇ ਯਾ ਇਸ ਤੋਂ ਵਧ ਕੇ ਦਸ ਗੁਣਾਂ ਹੋਰ (ਚਾਲੀ ਜੁਗ) ਹੋ

ਜਾਵੇ ਤੇ ਨਵਾਂ ਖੰਡਾਂ ਵਿਚ ਮਸ਼ਹੂਰ ਹੋ ਜਾਵੇ, ਤੇ ਤੁਰਨ ਵੇਲੇ ਅਦਬ ਵਾਸਤੇ ਸਭ ਕੋਈ ਉਸ ਦੇ ਨਾਲ ਤੁਰੇ ਤੇ ਕਈ ਤਰ੍ਹਾਂ ਦੇ ਜਸ ਦੁਨੀਆਂ ਵਿਚ ਲਵੇ, ਏਡਾ ਵਡਾ ਹੋ ਕੇ ਉਸ ਦੀ ਰਸਨਾ ਹਰੀ ਨਾਮ ਨਹੀਂ ਸਿਮਰਦੀ ਤਾਂ ਐਸੇ ਪੁਰਸ਼ ਦੀ ਕੋਈ ਵਾਤ ਨਹੀਂ ਪੁਛਦਾ। ਪ੍ਰੰਤੂ ਅਜ ਕਲ ਚਾਰ ਹੀ ਗਿਣੇ ਜਾਂਦੇ ਹਨ।

੧. ਸਤਿਜੁਗ–ਸਤਿਜੁਗ ਵਿਚ ਸਭ ਲੋਕ ਸਚ ਬੋਲਦੇ ਸਨ। ਯਥਾ ਗੁਰਵਾਕ–

ਸਤਿਜੁਗਿ ਸਚੁ ਕਹੈ ਸਭੁ ਕੋਇ ॥
ਘਰਿ ਘਰਿ ਭਗਤਿ ਗੁਰਮੁਖਿ ਹੋਇ ॥ [ਰਾਮਕਲੀ ਮ: ੩ ਪੰ: ੮੮੦

ਤੇ ਸੱਚ ਬੋਲਣ ਤੇ ਹੀ ਮੁਕਤੀ ਪ੍ਰਾਪਤ ਹੁੰਦੀ ਸੀ। ਹੰਸਾ ਅਵਤਾਰ ਸੀ, ਧਰਮ ਦੇ ਚਾਰੇ ਪੈਰ ਕਾਇਮ ਸਨ। ਯਥਾ ਗੁਰਵਾਕ–

ਸਤਿਜੁਗਿ ਧਰਮੁ ਪੈਰ ਹੈ ਚਾਰਿ ॥
[ਰਾਮਕਲੀ ਮ: ੩ ਪੰਨਾ ੮੮੦

ਪਰ ਜੇ ਕੋਈ ਇਕ ਪੁਰਸ਼ ਪਾਪ ਕਰਦਾ, ਤਾਂ ਉਹ ਸਾਰਾ ਦੇਸ ਹੀ (ਜਿਸ ਦੇਸ ਵਿਚ ਉਹ ਰਹਿੰਦਾ ਹੋਵੇ) ਪਾਪੀ ਸਮਝਿਆ ਜਾਂਦਾ ਸੀ ਤੇ ਇਕ ਪਾਪੀ ਪਿਛੇ ਸਾਰਾ ਦੇਸ਼ ਹੀ ਪੀੜਿਆ ਜਾਂਦਾ ਸੀ। ਉਮਰਾਂ ਬਹੁਤ ਵਡੀਆਂ ਹੁੰਦੀਆਂ ਸਨ।

੨. ਤਰੇਤਾ–ਤਰੇਤੇ ਜੁਗ ਵਿਚ ਸ੍ਰੀ ਰਾਮ ਚੰਦਰ ਜੀ ਅਵਤਾਰ ਹੋਏ ਹਨ ਤੇ ਯਗ ਆਦਿਕ ਕਰਮ ਕਰਨ ਕਰ ਕੇ ਮੁਕਤੀ ਪ੍ਰਾਪਤ ਹੁੰਦੀ ਸੀ, ਤੇ ਲਖਾਂ ਬਰਸਾਂ ਦੀ ਆਯੂ ਹੁੰਦੀ ਸੀ, ਤੇ ਜੇ ਇਕ ਆਦਮੀ ਪਾਪ ਕਰਦਾ ਤਾਂ ਸਾਰਾ ਜਿਥੇ (ਕਿ

ਕੋਈ ਨਿਵਾਸ ਕਰਦਾ ਹੋਵੇ) ਹੀ ਨਗਰ ਪਾਪੀ ਸਮਝਿਆ ਜਾਂਦਾ ਸੀ। ਭਾਵ ਕਿ ਇਕ ਆਦਮੀ ਦੇ ਪਿਛੇ ਸਾਰਾ ਨਗਰ ਪੀੜਿਆ ਜਾਂਦਾ ਸੀ। ਇਸੇ ਜੁਗ ਵਿਚ ਸੋਮ ਜਗ, ਹੋਮ ਜਗ ਅਸਵਮੇਧ ਜਗ, ਗੋਮੇਂਦ ਜਗ ਆਦਿਕ ਕੀਤੇ ਜਾਂਦੇ ਸਨ ਤੇ ਇਸ ਜੁਗ ਵਿਚ ਧਰਮ ਦੇ ਤਿੰਨ ਪੈਰ ਰਹਿ ਗਏ ਸਨ। ਯਥਾ ਗੁਰਵਾਕ :–

ਤ੍ਰੇਤੈ ਧਰਮ ਕਲਾ ਇਕ ਚੂਕੀ ॥
ਤੀਨਿ ਚਰਣ ਇਕ ਦੂਬਿਧਾ ਸੂਕੀ ॥
[ਮਾਰੂ ਸੋ: ਮ: ੧ ਪੰਨਾ ੧੦੨੩

ਤ੍ਰੇਤੈ ਇਕ ਕਲ ਕੀਨੀ ਦੂਰਿ ॥
ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥
[ਰਾਮਕਲੀ ਮ: ੩ ਪੰਨਾ ੮੮੦

ਸੋ ਇਤਿਆਦਿਕ ਧਰਮ ਤਰੇਤੇ ਜੁਗ ਦੇ ਸਨ।

੩. ਦੁਆਪੁਰ–ਦੁਆਪੁਰ ਵਿਚ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਅਵਤਾਰ ਹੋਏ ਹਨ ਤੇ ਇਸ ਜੁਗ ਵਿਚ ਕਿਰਿਆ ਕਰਮ ਤੇ ਪੂਜਾ ਆਦਿਕ ਕਰਮ ਕਰਨ ਕਰ ਕੇ ਮੁਕਤੀ ਪ੍ਰਾਪਤ ਹੁੰਦੀ ਸੀ, ਕਈ ਹਜ਼ਾਰ ਬਰਸ ਪੁਰਸ਼ਾਂ ਦੀ ਉਮਰ ਹੁੰਦੀ ਸੀ ਤੇ ਜੇ ਇਕ ਆਦਮੀ ਪਾਪ ਕਰਦਾ ਤਾਂ ਉਸ ਦੀ ਸਾਰੀ ਕੁਲ ਹੀ ਪਾਪੀ ਸਮਝੀ ਜਾਂਦੀ ਸੀ ਤੇ ਉਸ ਪਿਛੇ ਸਾਰੀ ਕੁਲ ਨੂੰ ਪੀੜਿਆ ਜਾਂਦਾ ਸੀ। ਇਸ ਜੁਗ ਵਿਚ ਧਰਮ ਦੇ ਦੋ ਪੈਰ ਰਹਿ ਗਏ ਸਨ। ਯਥਾ ਗੁਰਵਾਕ :–

ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥
[ਰਾਮਕਲੀ ਮ: ੩ ਪੰ: ੮੮੦

ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥
[ਰਾਮਕਲੀ ਪੰ: ੯੯੦

ਦਇਆ ਦੁਆਪੁਰਿ ਅਧੀ ਹੋਈ ॥
ਗੁਰਮੁਖਿ ਵਿਰਲਾ ਚੀਨੈ ਕੋਈ ॥ [ਮਾਰੂ ਸੋ: ਮ: ੧ ਪੰਨਾ ੧੦੨੩

ਸੋ ਇਹੋ ਜਿਹਾ ਧਰਮ ਦੁਆਪੁਰ ਦਾ ਸੀ ॥

੪. ਕਲਜੁਗ–ਅਜ ਕਲ ਕਲਜੁਗ ਦਾ ਰਾਜ ਹੈ (ਕਲਹਿ ਕਲੇਸ਼ ਦਾ ਜਗਤ ਵਿਚ ਪਰਚਾਰ ਰਹਿੰਦਾ ਹੈ) ਤੇ ਇਸ ਦਾ ਸਮਾਂ ਬਤੀਤ ਹੋ ਰਿਹਾ ਹੈ ਤੇ ਇਸ ਜੁਗ ਵਿਚ ਜੀਵਾਂ ਦੀ ਆਰਬਲਾ ਬਹੁਤ ਥੋੜੀ ਹੈ ਤੇ ਕਲਿਜੁਗ ਵਿਚ 'ਕਲਿ' ਨਾਮ ਹੋਣ ਕਰ ਕੇ ਜੀਵ ਆਪੋ ਵਿਚ ਕਲੇਸ਼ ਬਹੁਤ ਰਖਦੇ ਹਨ, ਇਕ ਦੂਜੇ ਨਾਲ ਹਰ ਵੇਲੇ ਝਗੜਦੇ ਰਹਿੰਦੇ ਹਨ, ਇਕ ਦੂਜੇ ਨੂੰ ਵੇਖ ਸੁਖਾਉਂਦੇ ਨਹੀਂ ਰਾਤ ਦਿਨੇ ਬਾਦ ਬਿਬਾਦ ਕਰਦੇ ਰਹਿੰਦੇ ਹਨ, ਪਰ ਇਸ ਜੁਗ ਦੇ ਕਰਤਾ ਧਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਨੇ ਸੜਦੀ ਬਲਦੀ ਦੁਨੀਆਂ ਨੂੰ ਸ਼ਾਂਤੀ ਦੇਣ ਲਈ ਹੀ ਅਵਤਾਰ ਧਾਰਿਆ ਹੈ। ਯਥਾ ਭਾਈ ਗੁਰਦਾਸ ਜੀ :–

ਬਾਬਾ ਦੇਖੈ ਧਿਆਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ ॥ ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ ॥ [ਵਾਰ ੧ ਪਉੜੀ ੨੪

ਸੋ ਸਚੇ ਪਾਤਸ਼ਾਹ ਜੀ ਨੇ ਆ ਕੇ ਸਾਰੀ ਦੁਨੀਆਂ ਨੂੰ ਸਤਿਨਾਮ ਦਾ ਮੰਤਰ ਪੜ੍ਹ ਕੇ ਸੁਣਾਇਆ। ਯਥਾ ਭਾਈ ਗੁਰਦਾਸ ਜੀ :–

ਕਲਿਜੁਗ ਬਾਬੇ ਤਾਰਿਆ ਸਤਿਨਾਮ ਪੜ੍ਹ ਮੰਤ੍ਰ ਸੁਣਾਯਾ ॥

ਕਲਿ ਤਾਰਣ ਗੁਰ ਨਾਨਕ ਆਯਾ ॥

[ਵਾਰ ੧ ਪਉੜੀ ੨੩

ਭਾਵ ਪਰਮੇਸ਼ਰ ਦੀ ਅਰਾਧਨਾਂ ਕਰਨੀ ਦਸੀ। ਜੈਸੇ ਹੋਰਨਾਂ ਜੁਗਾਂ ਦੇ ਵਖੋ ਵਖਰੇ ਧਰਮ ਹਨ, ਇਸੀ ਤਰ੍ਹਾਂ ਕਲਿਜੁਗ ਦਾ ਧਰਮ ਵੀ ਵਖਰਾ ਹੈ, ਜੋ ਇਸ ਪ੍ਰਕਾਰ ਹੈ :-

ਇਸ ਜੁਗ ਵਿਚ ਉਮਰ ਥੋੜੀ ਹੈ ਤੇ ਵਾਹਿਗੁਰੂ ਦੀ ਬੰਦਗੀ ਕਰਨ ਕਰ ਕੇ ਮੁਕਤੀ ਪ੍ਰਾਪਤ ਹੁੰਦੀ ਹੈ, ਤੇ ਜੇਹੜਾ ਪਾਪ ਕਰੇ ਉਸ ਪਾਪ ਦਾ ਫਲ ਉਸ ਨੂੰ ਆਪ ਹੀ ਭੋਗਣਾ ਪੈਂਦਾ ਹੈ। ਯਥਾ ਗੁਰਵਾਕ :-

ਸਤਿਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗ ਊਤਮੋ ਜੁਗਾ ਮਾਹਿ ॥
ਅਹਿਕਰੁ ਕਰੇ ਸੁ ਅਹਿਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥

[ਆਸਾ ਮ: ੫ ਪੰਨਾ ੪੦੬

ਅਗੋਂ ਹੋਰ ਦਸਦੇ ਹਨ :-

ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੁਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥

[ਬਸੰਤ ਮ: ੫ ਪੰਨਾ ੧੧੮੫

ਸੋ ਕਲਿਜੁਗ ਵਿਚ ਨਾਮ ਜਪਣ ਦਵਾਰਾ ਹੀ ਜੀਵ ਮੁਕਤੀ ਹਾਸਲ ਕਰ ਸਕਦਾ ਹੈ, ਤੇ ਇਹੋ ਕੰਮ ਕਰਨ ਦਾ ਸਮਾਂ ਹੈ। ਯਥਾ :-

ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥
ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥

[ਭੈਰਉ ਮ: ੩ ਪੰਨਾ ੧੧੩੦

ਜੇਕਰ ਨਾਮ ਜਪਣ ਤੋਂ ਬਿਨਾਂ ਕੋਈ ਹੋਰ ਕਰਮ ਜੀਵ

ਕਰੇ ਤਾਂ ਮੂਲ ਤੇ ਨਫਾ ਸਭ ਕੁਛ ਗਵਾ ਲੈਂਦਾ ਹੈ। ਜੈਸੇ ਗੁਰਵਾਕ ਹੈ :-

ਕਲਿਜੁਗਿ ਬੀਜੁ ਬੀਜੈ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥

[ਆਸਾ ਛੰਤ ਮ: ੪ ਪੰ: ੪੪੬

ਤੇ ਮੁਕਤੀ ਵੀ ਪ੍ਰਾਪਤ ਨਹੀਂ ਹੁੰਦੀ। ਕਲਿਜੁਗ ਵਿਚ ਧਰਮ ਦਾ ਇਕੋ ਪੈਰ ਰਹਿ ਗਿਆ ਸੀ। ਯਥਾ ਗੁਰਵਾਕ :-

ਕਲਿਜੁਗ ਧਰਮ ਕਲਾ ਇਕ ਰਹਾਏ ॥
ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥

[ਰਾਮਕਲੀ ਮ: ੩ ਪੰ: ੮੮੦

ਸੋ ਇਸ ਜੁਗ ਵਿਚ ਨਾਮ ਜਪਣਾ ਹੀ ਸਭ ਤੋਂ ਸਰੇਸ਼ਟ ਹੈ, ਤਾਂ ਤੇ ਕਲਿਜੁਗ ਵਿਚ ਨਾਮ ਦੇ ਦਾਤੇ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਹਨ ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਚਰਨੀ ਲਗ ਕੇ, ਨਾਮ ਜਪ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਵੇ।

(ਇਤਿਆਦਿਕ ਕਰਮ ਕਲਿਜੁਗ ਦੇ ਹਨ)

ਚਾਵ੍ਹਾਂ ਜੁਗਾਂ ਬਾਬਤ ਗੁਰੂ ਜੀ ਦੀ ਰਾਇ ਅਥਵਾ ਉਹਨਾਂ ਦੇ ਧਰਮ ਦੀ ਬਾਬਤ ਗੁਰੂ ਜੀ ਨੇ ਇਸ ਪ੍ਰਕਾਰ ਦਸਿਆ ਹੈ। ਯਥਾ :-

ਸਤਜੁਗਿ ਸਤੁ ਤੇਤੇ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥

[ਗਉੜੀ ਬੈਰਾਗਣਿ ਸ੍ਰੀ ਰਵਿਦਾਸ ਜੀ ਪੰ: ੩੪੬

ਸੋ ਇਤਆਦਿਕ ਚਵ੍ਹਾਂ ਜੁਗਾਂ ਦੇ ਧਰਮ ਹਨ, ਪ੍ਰੰਤੂ ਸਭਨਾਂ ਦੇ ਧਰਮਾਂ ਨਾਲੋਂ ਕਲਿਜੁਗ ਦੇ ਧਰਮਾਂ ਦਾ ਇਕ

ਹਿਸਾ ਜੋ ਕਿ ਨਾਮ ਜਪਣਾ ਹੈ, ਸਭ ਤੋਂ ਸਰੇਸ਼ਟ ਹੈ। ਯਥਾ ਗੁਰਵਾਕ:-

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
[ਸੁਖਮਨੀ ਸਾਹਿਬ ਪੰਨਾ ੨੬੬

ਸੋ ਹਰ ਇਕ ਜੀਵ ਨੂੰ ਚਾਹੀਏ ਕਿ ਇਸ ਧਰਮ ਨੂੰ ਧਾਰਣ ਕਰ ਕੇ, ਨਾਮ ਜਪ ਕੇ ਆਪਣਾ ਜੀਵਨ ਸਫਲਾ ਕਰੇ।

ਡੇਉਢ ਛੰਦ ॥ ਜੁਗਾਂ ਜੁਗਾਂ ਦਾ ਧਰਮ ਵਾਹਿਗੁਰੂ ਨੇ ਹੈ ਆਪ ਬਨਾਇਆ, ਜਗ ਚਲਾਇਆ। ਸਭ ਅਪਣੀ ਅਪਣੀ ਮਰਯਾਦਾ ਦੇ ਵਿਚ ਹੈ ਲਾਇਆ, ਚੋਜ ਕਰਾਇਆ। ਸਤਿਜੁਗ ਲੰਘ ਕੇ ਆਇਆ ਤਰੇਤਾ, ਦੁਆਪੁਰ ਸਮਾਂ ਬਤਾਇਆ, ਕਲਜੁਗ ਆਇਆ। ਤਾਂਤੇ "ਭਗਤ" ਕਰੋ ਮਿਲੇ ਮੁਕਤੀ ਸਤਿਗੁਰ ਆਖਿ ਸੁਣਾਇਆ, ਜਗ ਬਿਦਤਾਇਆ ॥

-o-

# ਦੁਬਿਧਾ

ਦਵੈ ਵਿਧਯ (ਦੁਭਾਂਤੀ) ਦਾ ਅਰਥ ਹੈ, ਇਕ ਪਾਸੇ ਅਨੰਨਯਤਾ ਨਾ ਕਰਨੀ ਅਰਥਾਤ ਦੋਹੀਂ ਪਾਸੀਂ ਮਨ ਨੂੰ ਲਾਉਣਾ ਏਸੇ ਦਾ ਨਾਮ ਦੂਜਾ ਭਾਉ ਅਥਵਾ ਦੁਬਿਧਾ ਹੈ।

ਦੁਬਿਧਾ ਇਕ ਐਸਾ ਖਿਆਲ ਹੈ, ਜੋ ਕਿ ਕਿਸੇ ਕੰਮ ਵਿਚ ਕਾਮਯਾਬੀ ਨਹੀਂ ਹੋਣ ਦਿੰਦਾ, ਹਾਂ ਸੋਚ ਵਿਚਾਰ ਕੇ ਕੰਮ ਕਰਨਾ ਠੀਕ ਹੈ ਕਿਉਂਕਿ ਜੇਹੜਾ ਦੂਜਾ ਭਾਉ ਅਰਥਾਤ

ਮਨ ਦੀ ਰੁਚੀ ਵਿਸ਼ੇ ਵਿਕਾਰਾਂ ਵਿਚ ਲਗ ਜਾਣੀ, ਇਹੋ ਜੇਹਾ ਖਿਆਲ ਮਨ ਨੂੰ ਵਾਹਿਗੁਰੂ ਦੇ ਚਰਨਾਂ ਨਾਲ ਲੱਗਣ ਨਹੀਂ ਦਿੰਦਾ। ਯਥਾ ਗੁਰਵਾਕ :-

ਦੂਜਾ ਭਾਉ ਨਾ ਦੇਈ ਲਿਵਲਾਗਣਿ ਜਿਨਿ ਹਰਿ ਕੇ ਚਰਨ ਵਿਸਾਰੇ।

[ਬਿਲਾਵਲੁ ਮ: ੩, ਪੰਨਾ ੭੯੬

ਸੋ ਮਨ ਦੀ ਬ੍ਰਿਤੀ ਨੂੰ ਟਿਕਾਉਣ ਲਈ ਹੀ ਸਤਿਗੁਰਾਂ ਨੇ ਦਸਿਆ ਹੈ ਯਥਾ :-

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
ਇਨ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ
ਅੰਤ ਕਾਲਿ ਨਹ ਲਾਗੈ ਪੀਰ ॥ ੧ ॥ ਰਹਾਉ ॥
ਕਰਮ ਧਰਮੁ ਤੁਮ ਚਉਪੜਿ ਸਾਜਹੁ ਸਤੁ ਕਰਹੁ ਤੁਮ ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥ ੨ ॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੂ ਸਹਜਿ ਸੇਤੀ ਘਰਿ ਜਾਤੇ ॥

[ਬਸੰਤ ਮ: ੫ ਹਿੰਡੋਲ ਪੰਨਾ ੧੧੮੫

ਸੋ ਮਨ ਜਦ ਇਸ ਅਵਸਥਾ ਤਕ ਪੁਜ ਜਾਵੇ ਸਾਧ ਸੰਗਤ ਦੀ ਕ੍ਰਿਪਾਲਤਾ ਨਾਲ ਦੁਬਿਧਾ ਆਦਿਕ ਦੂਰ ਹੋ ਜਾਵੇ, ਤੇ ਮਨ ਵਿਚ ਇਹ ਗੁਰਵਾਕ ਸਦਾ ਯਾਦ ਰਖੇ। ਯਥਾ :-

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ
ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥

[ਸੋਰਠਿ ਅ: ੫: ਮ: ੧ ਪੰਨਾ ੬੩੪

ਸੋ ਇਸ ਗੁਰਵਾਕ ਨੂੰ ਯਾਦ ਰੱਖਦਾ ਹੋਇਆ ਜੀਵ

ਦੁਬਿਧਾ ਆਦਿਕ ਨੂੰ ਤਿਆਗ ਕੇ ਉਚ ਅਵਸਥਾ ਦਾ ਭਾਗੀ ਹੋ ਜਾਂਦਾ ਹੈ। ਜੈਸੇ ਗੁਰਵਾਕ ਹੈ :-

ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥
ਜੋ ਇਸੁ ਮਾਰੇ ਤਿਸਹਿ ਵਡਿਆਈ ॥
ਜੋ ਇਸੁ ਮਾਰੇ ਤਿਸਕਾ ਦੁਖ ਜਾਈ ॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥

[ਗਉੜੀ ਗੁਆ: ਅ: ਪ: ਮ: ੫ ਪੰ: ੨੩੭

ਸੋ ਇਸ ਦੁਬਿਧਾ ਨੂੰ ਮਾਰਣ ਕਰ ਕੇ ਗੁਰੂ ਜੀ ਦਾ ਸਿੱਖ ਅਥਵਾ ਹੋਰ ਪੁਰਸ਼ ਜੇਹੜਾ ਇਸ ਸਿਖਿਆ ਨੂੰ ਧਾਰਣ ਕਰੇ, ਉਹ ਦੁਨੀਆਂ ਦੇ ਸੁਖ ਮਾਣਦਾ ਹੋਇਆ ਹੀ ਪੂਰਾ ਯੋਗੀ ਹੈ, ਤੇ ਪ੍ਰਮੇਸ਼ਰ ਦੇ ਚਰਨਾਂ ਦਾ ਭੌਰਾ ਹੋ ਜਾਂਦਾ ਹੈ, ਤੇ ਉਹ ਹੀ ਜਗਤ ਵਿਚ ਵੱਡਾ ਸੂਰਮਾ ਹੈ।

ਜਿਨ੍ਹਾਂ ਦੇ ਹਿਰਦੇ ਵਿਚ ਦੁਬਿਧਾ ਸਦਾ ਵਸਦੀ ਹੈ, ਓਹਨਾਂ ਦੇ ਘਰਾਂ ਨੂੰ ਗਾਲ ਦੇਂਦੀ ਹੈ, ਮਹਾਰਾਜ ਜੀ ਦਸਦੇ ਹਨ ਯਥਾ :-

ਦੂਜੇ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥

[ਭੈਰਉ ਕਬੀਰ ਜੀ ਪੰ: ੧੧੬੦

ਸੋ ਜੀਵ ਨੂੰ ਚਾਹੀਦਾ ਹੈ ਕਿ ਦੁਬਿਧਾ (ਜਿਥੇ ਦਿਲ ਵਿਚ ਦੋ ਖਿਆਲ ਜਮਾਂ ਰਹਿੰਦੇ ਹਨ) ਨੂੰ ਦੂਰ ਕਰ ਕੇ ਸਦਾ ਹੀ ਇਕ ਰਸ ਵਾਹਿਗੁਰੂ ਦੀ ਭਗਤੀ ਕਰੇ, ਸਦਾ ਹੀ ਮਨ ਨੀਵਾਂ ਤੇ ਪਰਉਪਕਾਰੀ ਰਖੇ ਤੇ ਸਭਨਾਂ ਲੋਕਾਂ ਨਾਲ ਸਦਾ ਪਿਆਰ ਰਖੇ, ਤੇ ਮੂੰਹੋਂ ਇਸ ਗੁਰਵਾਕ ਨੂੰ ਪੜ੍ਹੇ। ਯਥਾ ਗੁਰਵਾਕ :-

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥



ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥
[ਧਨਾਸਰੀ ਮ: ੫ ਪੰ: ੬੭੧

ਤੇ ਸਭ ਦੁਨੀਆਂ ਨੂੰ ਆਪਣੇ ਮਿਤ੍ਰ ਸਮਝੇ ਤੇ ਮੂੰਹੋਂ ਕਹੇ :-

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥
ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ ॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥
[ਕਾਨੜਾ ਮ: ੫ ਪੰ: ੧੨੯੯

ਕਿ ਸਾਰੀ ਦੁਨੀਆਂ ਮੇਰੀ ਮਿਤ੍ਰ ਤੇ ਹਰੀ ਦਾ ਰੂਪ ਨਜ਼ਰੀ ਆਉਂਦੀ ਹੈ ਯਥਾ ਗੁਰਵਾਕ :-

ਏਹੁ ਹਰਿ ਕਾ ਰੂਪੁ ਹੈ ਹਰਿ ਨਦਰੀ ਆਇਆ ॥
[ਅਨੰਦ ਸਾਹਿਬ ਪੰ: ੯੨੨

ਏਸ ਅਵਸਥਾ ਵਿਚ ਪੁਜਾ ਹੋਇਆ ਗੁਰਸਿਖ ਜੀਵਨ ਮੁਕਤ ਕਹਾਉਂਦਾ ਹੈ, ਤੇ ਦੁਬਿਧਾ ਉਸ ਦੇ ਨੇੜੇ ਨਹੀਂ ਆਉਂਦੀ।

ਸੋ ਜੀਵ ਨੂੰ ਚਾਹੀਏ ਕਿ ਦੁਬਿਧਾ ਦੂਰ ਕਰ ਕੇ ਵਾਹਿਗੁਰੂ ਨਾਲ ਮਨ ਜੋੜੇ ਤੇ ਜਿਥੇ ਕਿਥੇ ਵਾਹਿਗੁਰੂ ਨੂੰ ਵਿਆਪਕ ਸਮਝੇ।

ਕਬਿਤ

ਦੋਵੇਂ ਹੀ ਖਿਆਲ ਜਿਸ ਮਨ ਵਿਚ ਟਿਕਦੇ ਨੇ,
ਓਹਦਾ ਕੰਮ ਕਦੀ ਕੋਈ ਰਾਸ ਨਹੀਂ ਆਂਵਦਾ।
ਦਿਲ ਵਿਚ ਵੈਰ ਸਦਾ ਰਖਦਾ ਹੈ ਆਮ ਨਾਲ,

ਦੂਸਰੇ ਦੇ ਤਾਈਂ ਨੁਕਸਾਨ ਹੈ ਪੁਚਾਂਵਦਾ।
ਜਿਨ ਇਸ ਦੁਬਿਧਾ ਨੂੰ ਮਾਰ ਦਿਲੋਂ ਦੂਰ ਕੀਤਾ,
ਸੋਈ ਸੂਰਾ ਪੂਰਾ ਇਸ ਜਗ ਮੈਂ ਸਦਾਂਵਦਾ।
ਤਾਂਤੇ ਹਰ 'ਭਗਤ' ਕਰ ਦੁਬਿਧਾ ਨੂੰ ਦੂਰ ਕਰੋ,
ਜਿਥੇ ਕਿਥੇ ਰਾਮ ਸਦਾ ਦਿਸੇ ਸੋਭਾ ਪਾਂਵਦਾ।

–o–

## ਦਵੈਖ

ਕਿਸੇ ਆਦਮੀ ਦੇ ਚੰਗੇ ਗੁਣਾਂ ਨੂੰ ਦੇਖ ਕੇ ਯਾ ਕਿਸੇ ਪੁਰਸ਼ ਨੂੰ ਧਨਾਢ ਦੇਖ ਕੇ ਮਨ ਵਿਚ ਸੜਨਾ ਯਾ ਈਰਖਾ ਕਰਨੀ ਹੈ, ਉਸ ਨੂੰ ਦਵੈਖ ਆਖਦੇ ਹਨ।

ਕਈ ਆਦਮੀ ਆਪਣੇ ਨਾਲੋਂ ਦੂਸਰੇ ਨੂੰ ਚੰਗਾ ਦੇਖ ਕੇ ਬੜੇ ਸੜਦੇ ਹਨ, ਤੇ ਕਹਿੰਦੇ ਹਨ ਕਿ ਇਹ ਭੀ ਸਾਡੇ ਵਰਗਾ ਗਰੀਬ ਹੁੰਦਾ ਤਾਂ ਠੀਕ ਸੀ। ਇਹ ਕੰਮ ਉਹਨਾਂ ਪੁਰਸ਼ਾਂ ਦਾ ਹੈ ਜੋ ਧਰਮ ਤੋਂ ਗਿਰੇ ਹੋਏ ਹੁੰਦੇ ਹਨ ਤੇ ਈਰਖਾ ਰੂਪੀ ਅਗਨ ਨਾਲ ਦਗਧ ਹੋਏ ਹੋਏ ਹੁੰਦੇ ਹਨ। ਇਸੀ ਵਾਸਤੇ ਇਕ ਕਵੀ ਨੇ ਲਿਖਿਆ ਹੈ :–

ਪਰ ਸੁਖ ਦੇਖ ਪੁਰਖ ਜੋ ਜਲੇ।
ਸਚਿ ਨ ਤਿਸ ਦੇ ਕੁਝ ਭੀ ਪਲੇ।

[ਮਿਡਲ ਕੋਰਸ ਹਿਸਾ ੧

ਉਹ ਹੀ ਐਹੋ ਜਿਹੇ ਮੰਦੇ ਖਿਆਲ ਚਿਤਵਦੇ ਰਹਿੰਦੇ ਹਨ।

ਅਤੇ ਜੇਹੜਾ ਧਰਮੀ ਪੁਰਸ਼ ਹੁੰਦਾ ਹੈ ਉਹਦੇ ਹਿਰਦੇ ਵਿਚ ਹਮੇਸ਼ਾਂ ਹੀ ਕਰਣਾ, ਮੈਤ੍ਰੀ, ਮੁਦਤਾ, ਅਪੇਖਯਾ, ਆਦਿਕ ਦੈਵੀ ਸੰਪ੍ਰਦਾ ਦੇ ਗੁਣ ਵੱਸਦੇ ਹਨ ਤੇ ਦੂਸਰੇ ਦੇ ਸੁਖ ਨੂੰ ਦੇਖ ਕੇ ਹਮੇਸ਼ਾਂ ਹੀ ਦਿਲ ਵਿਚ 'ਮੁਦਤ' (ਅਗਲੇ ਅਥਵਾ ਦੂਸਰੇ ਪੁਰਸ਼ ਦੇ ਗੁਣ ਦੇਖ ਕੇ ਪ੍ਰਸੰਨ ਹੋਣਾ) ਨੂੰ ਧਾਰਣ ਕਰੀ ਰਖਦਾ ਹੈ ਤੇ ਸਦਾ ਹੀ ਦੂਸਰੇ ਪੁਰਸ਼ ਨੂੰ ਚੰਗਾ ਦੇਖ ਕੇ ਤੇ ਉਸ ਦੇ ਸਰੇਸ਼ਟ ਗੁਣਾਂ ਨੂੰ ਦੇਖ ਕੇ ਖੁਸ਼ ਹੁੰਦਾ ਹੈ, ਤੇ ਗੁਰਬਾਣੀ ਦੀ ਵਿਚਾਰ ਕਰ ਕੇ ਸੁਖ ਲੈਂਦਾ ਹੈ ਤੇ ਪੜ੍ਹਦਾ ਹੈ। ਯਥਾ ਗੁਰਵਾਕ–

ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥ ੧ ॥
ਅਹਿਰਖਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥
ਕੁਮਾਰੈ ਏਕਸੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥ ੨ ॥
ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਬੇਰਾ ॥ ੩ ॥
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮਨਿ ਵਸਾਈ ॥ ੪ ॥
ਕਹੈ ਕਬੀਰ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ।
ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥

[ਆਸਾ ਸ੍ਰੀ ਕਬੀਰ ਜੀ ਪੰਨਾ ੪੭੯

ਸੋ ਇਸ ਤਰ੍ਹਾਂ ਬਾਣੀ ਦੇ ਵਿਚਾਰ ਕਰਦਾ ਹੋਇਆ ਧਰਮੀ ਪੁਰਸ਼ ਸਦਾ ਹੀ ਵਾਹਿਗੁਰੂ ਦੇ ਭਾਣੇ ਤੇ ਸ਼ਾਕਰ ਰਹਿੰਦਾ ਹੈ।

ਪਰ ਜਿਹੜਾ ਪੁਰਸ਼ ਧਰਮ ਤੋਂ ਗਿਰਿਆ ਹੋਇਆ ਹੁੰਦਾ ਹੈ, ਉਹ ਹਮੇਸ਼ਾਂ ਹੀ ਦੂਸਰੇ ਪੁਰਸ਼ ਨੂੰ ਬਿਪਤਾ ਵਿਚ ਫਸਿਆ ਦੇਖ ਕੇ ਪ੍ਰਸੰਨ ਹੁੰਦਾ ਹੈ ਯਥਾ :-

ਬਿਪ੍ਰ ਪ੍ਰਸੰਨ ਖੀਰਾਦਿ ਤੇ ਮੋਰ ਮੋਦ ਘਨਿ ਬੈਨ ॥
ਸਾਧ ਸੁਖੀ ਪਰ ਹਿਤ ਵਿਖੇ ਸਠਿ ਪਰ ਬਿਪਤਾ ਚੈਨ ॥

[ਸਾਰੁਕਤਾਵਲੀ

ਜੈਸੇ ਸਾਖੀ ਹੈ ਕਿ ਇਕ ਜ਼ਿਮੀਂਦਾਰ ਹਮੇਸ਼ਾਂ ਹੀ ਘਰ ਕਿਰਤ ਵਿਰਤ ਕਰਦਾ ਸੀ, ਪਰ ਤਾਂ ਭੀ ਗਰੀਬ ਰਹਿੰਦਾ ਸੀ, ਸੋ ਇਕ ਦਿਨ ਘਰੋਂ ਅਕ ਕੇ ਬਾਹਰ ਚਲਾ ਗਿਆ, ਇਕ ਸੰਨਿਆਸੀ ਸਾਧੂ ਦੇ ਦਰਸ਼ਨ ਹੋਏ, ਤਾਂ ਉਹਨਾਂ ਪਾਸ ਆਪਣੀ ਗਰੀਬੀ ਦਾ ਹਾਲ ਵਰਨਣ ਕੀਤਾ, ਤਾਂ ਉਹਨਾਂ ਨੇ ਦਯਾ ਕਰ ਕੇ ਉਸ ਨੂੰ ਇਕ ਦਲ (ਮਣਕਾ) ਦਿਤਾ ਤੇ ਕਿਹਾ, ਕਿ ਜਦੋਂ ਤੈਨੂੰ ਕਿਸੇ ਚੀਜ਼ ਦੀ ਲੋੜ ਹੋਵੇ ਇਸ ਨੂੰ ਜ਼ਮੀਨ ਤੇ ਸੁਟ ਕੇ ਮੰਗ ਲਵੀਂ ਉਹੋ ਹੀ ਚੀਜ਼ ਤੈਨੂੰ ਮਿਲ ਜਾਵੇਗੀ, ਪਰ ਤੇਰੇ ਸ਼ਰੀਕਾਂ ਦੇ ਘਰ ਦੂਣੀ ਜਾਵੇਗੀ। ਤਾਂ ਉਸ ਨੇ ਉਹ ਮਣਕਾ ਲਿਆ ਤੇ ਆਪਣੇ ਘਰ ਰੱਖ ਛਡਿਆ, ਤੇ ਉਸ ਕੋਲੋਂ ਮੰਗੇ ਕੁਝ ਵੀ ਨਾ। ਕੁਛ ਚਿਰ ਵਾਸਤੇ ਆਪ ਕਾਰ ਵਿਹਾਰ ਕਰਨ ਲਈ ਘਰ ਤੋਂ ਬਾਹਰ ਕਿਸੀ ਜਗ੍ਹਾ ਚਲਿਆ ਗਿਆ। ਆਪਣੀ ਇਸਤ੍ਰੀ ਨੂੰ ਕਹਿ ਗਿਆ, ਕਿ ਇਸ ਮਣਕੇ ਕੋਲੋਂ ਕੁਛ ਨਾ ਮੰਗੀਂ।

ਇਕ ਦਿਨ ਇਸਤ੍ਰੀ ਨੂੰ ਬਹੁਤ ਹੀ ਰੁਪੈਆਂ ਦੀ ਲੋੜ ਪਈ ਤੇ ਮਣਕਾ ਸੁਟ ਕੇ ਰੁਪੈ ਮੰਗੇ, ਤਾਂ ਜਿਤਨੇ ਰੁਪਏ ਉਸ ਨੂੰ

ਮਿਲੇ ਉਸ ਤੋਂ ਦੂਣੇ ਉਸ ਦੇ ਸ਼ਰੀਕਾਂ ਨੂੰ ਮਿਲ ਗਏ, ਇਸੀ ਤਰ੍ਹਾਂ ਇਸਤ੍ਰੀ ਕਈ ਵੇਰ ਚੀਜ਼ਾਂ ਵਸਤਾਂ ਮੰਗਦੀ, ਤੇ ਸ਼ਰੀਕਾਂ ਦੇ ਘਰ ਦੂਣੀਆਂ ਪੁਜ ਜਾਂਦੀਆਂ । ਪਰ ਜਦ ਜ਼ਿਮੀਂਦਾਰ ਘਰ ਆਇਆ ਤਾਂ ਘਰ ਦਾ ਹਾਲ ਤੇ ਸ਼ਰੀਕਾਂ ਦਾ ਹਾਲ (ਧਨ ਦੇ ਵਧਣ ਦਾ ਕਾਰਣ) ਵੇਖ ਕੇ ਬਹੁਤ ਈਰਖਾ ਵਿਚ ਦਗਧ ਹੋਇਆ, ਤੇ ਦਲ (ਮਣਕੇ) ਨੂੰ ਸੁਟ ਕੇ ਕਹਿਣ ਲਗਾ, ਹੇ ਸ਼ਿਵਾਂ ਦੇ ਦਲ ! ਮੇਰੇ ਬੂਹੇ ਦੇ ਅੱਗੇ ਇਕ ਖੂਹ ਲਗ ਜਾਵੇ, ਸੋ ਸ਼ਰੀਕਾਂ ਦੇ ਬੂਹੇ ਅਗੇ ਦੋ ਖੂਹ ਲਗ ਗਏ। ਫਿਰ ਕਹਿਣ ਲਗਾ ਕਿ ਹੇ ਦਲ ! ਸਾਡੀ ਇਕ ਅੱਖ ਬੰਦ ਹੋ ਜਾਏ ਸੋ ਸ਼ਰੀਕ ਸਾਰੇ ਅੰਨ੍ਹੇ ਹੋ ਗਏ, ਤੇ ਫਿਰ ਕਿਹਾ ਕਿ ਹੇ ਦਲ ! ਸਾਡਾ ਘਰ ਨਿਘਰ ਜਾਏ, ਸ਼ਰੀਕਾਂ ਦੇ ਘਰ ਵੀ ਨਿਘਰ ਗਏ, ਤੇ ਅੱਖਾਂ ਤੋਂ ਅੰਨ੍ਹੇ ਹੋਣ ਕਰ ਕੇ ਖੂਹਾਂ ਵਿਚ ਡਿਗ ਕੇ ਮਰ ਗਏ (ਖੂਹਾਂ ਤੇ ਮਣ ਅਜੇ ਬਣੀ ਨਹੀਂ ਸੀ) ਤਾਂ ਉਹ ਦਵੈਖੀ ਪੁਰਖ ਬੜਾ ਖੁਸ਼ ਹੋਇਆ ਸੋ ਮੂਰਖ ਆਦਮੀ ਪਰਾਏ ਅਥਵਾ ਦੂਸਰੇ ਤੇ ਬਿਪਤਾ ਪਾ ਕੇ ਬੜਾ ਸੁਖ ਸਮਝਦਾ ਹੈ।

ਸੋ ਇਹ ਦਵੈਖ ਬੜੀ ਬਲਾ ਹੈ, ਇਸ ਤੋਂ ਸਦਾ ਬਚਣਾ ਚਾਹੀਦਾ ਹੈ, ਜੋ ਨਹੀਂ ਬਚੇਗਾ ਸੋ ਮਗਰੋਂ ਪਸਚਾਤਾਪ ਕਰੇਗਾ ਜੈਸੇ ਇਕ ਕਵੀ ਨੇ ਲਿਖਿਆ। ਯਥਾ :-

ਪਰ ਸੁਖ ਦੇਖ ਪੁਰਖ ਜੋ ਜਲੇ ॥
ਪਰ ਦੁਖ ਲਾਭ ਸਮਝ ਕਰ ਚਲੇ ॥
ਸੋ ਸੁਖੀਆ ਨਾ ਕਦਹੀ ਹੋਇ ॥
ਦ੍ਵੈਖ ਬਲਾ ਵਿਚ ਪਏ ਨ ਕੋਇ ॥

ਦੋਹਿਰਾ ॥

ਦ੍ਵੈਖ ਬਿਖ ਦੇ ਖਾਧਿਆਂ ਬਿਪਤ ਮੌਤ ਲਏ ਘੇਰ॥
ਜਿਸ ਵਿਚ ਔਗੁਣ ਹੋਇ ਇਹ ਉਸਨੂੰ ਵਿਪਦਾ ਢੇਰ ॥

[ਮਿਡਲ ਕੋਰਸ ਹਿਸਾ ੧

ਸੋ ਪੁਰਸ਼ ਨੂੰ ਚਾਹੀਏ ਕਿ ਕਿ ਦਵੈਖ ਬਲਾ ਤੋਂ ਸਦਾ ਹੀ ਬਚਿਆ ਰਹੇ।

ਕਬਿੱਤ

ਕਈਆਂ ਦੇ ਖਿਆਲ ਰਾਤ ਦਿਨ ਐਸੇ ਰਹਿੰਦੇ ਭਾਈ,
ਏ ਕਿਉਂ ਸੋਹਣਾ ਨਰ ਜਗ ਵਿਚ ਹੈ ਸਦਾਂਵਦਾ।
ਦਿੱਤੀ ਵਡਿਆਈ ਰੱਬ ਕਾਹਨੂੰ ਏਸ ਨਰ ਤਾਈਂ,
ਹੁੰਦਾ ਜੇ ਕੰਗਾਲ ਮੇਰਾ ਮਨ ਸੁਖ ਪਾਂਵਦਾ।
ਦਿਲ ਵਿਚ ਸੋਚ ਬੰਦੇ ਈਰਖਾ ਨੂੰ ਛੱਡ ਦਿਲੋਂ,
ਚੋਜ ਕਰਤਾਰ ਕਰੇ ਜੈਸਾ ਉਸ ਭਾਂਵਦਾ।
ਕਿਸੇ ਨੂੰ ਕੰਗਾਲ ਅਤੇ ਕਿਸੇ ਤਾਈਂ ਸ਼ਾਹ ਕੀਤਾ,
ਤਾਂਤੇ ਸਭ ਜਾਣੋਂ ਮਿਤ "ਭਗਤ" ਇਹੋ ਚਾਂਹਵਦਾ।

†

# ਡਰ

ਮਾਂਨਸ ਜਨਮ ਧਾਰ ਤੈ ਆਪਣੇ ਕਰਤਾ ਹਰਤਾ ਪ੍ਰਮਾਤਮਾਂ ਨੂੰ ਯਾਦ ਕਰਦਿਆਂ ਹੋਇਆਂ ਜੋ ਉਸ ਦਾ ਭਉ ਮਨ ਵਿਚ ਰਖਣਾ ਹੈ ਉਸ ਦਾ ਨਾਮ ਡਰ ਕਿਹਾ ਜਾਂਦਾ ਹੈ।

ਡਰ ਬੜੀ ਭਾਰੀ ਤਾਕਤ ਹੈ, ਡਰ ਦੇ ਨਾਲ ਹੀ ਸਭ ਕੰਮ ਚਲਦੇ ਹਨ ਦੇਖੋ ਵਾਹਿਗੁਰੂ ਨੇ ਹਰ ਇਕ ਆਦਮੀ ਨੂੰ ਦੂਜੇ ਦੇ ਮਾਤਹਿਤ ਕਰ ਦਿਤਾ ਹੈ ਤੇ ਹਰ ਇਕ ਆਪ ਤੋਂ ਵਡੇ ਦੇ ਹੁਕਮ ਵਿਚ ਰਹਿੰਦਾ ਹੋਇਆ ਡਰ ਕਰ ਕੇ ਸਭ ਕੰਮ ਅਛੀ ਤਰ੍ਹਾਂ ਕਰਦਾ ਹੈ, ਜੇ ਮਾਤਹਿਤ ਕੰਮ ਕਰਨ ਵਾਲੇ ਆਦਮੀ ਡਰ ਕੇ ਨਾ ਕੰਮ ਕਰਨ, ਤਾਂ ਕੋਈ ਕੰਮ ਵੀ ਨਾ ਹੋ ਸਕੇ। ਇਸੀ ਤਰ੍ਹਾਂ ਜਮਾਂ ਦੇ ਡਰ ਕਰ ਕੇ ਜੀਵ ਸਰੇਸ਼ਟ ਕਰਮ ਕਰਦੇ ਹਨ ਤਾਂ ਕਿ ਜਮਾਂ ਤੋਂ ਬਚ ਜਾਈਏ, ਜਨਮ ਮਰਨ ਦੇ ਡਰ ਤੋਂ ਬਚਣ ਲਈ ਜੀਵ ਪ੍ਰਮੇਸ਼ਰ ਦੀ ਭਗਤੀ ਕਰਦੇ ਹਨ। ਜਿਹੜੇ ਪੁਰਸ਼ ਆਤਮਕ ਬਲ ਕਰ ਕੇ ਦੁਨਿਆਵੀ ਪੁਰਸ਼ਾਂ ਤੋਂ ਆਜ਼ਾਦ ਹਨ ਉਹ ਨਿਰੰਕਾਰ ਦਾ ਡਰ ਕਰ ਕੇ ਤਰ ਜਾਂਦੇ ਹਨ। ਸੋ ਡਰ ਬੜੀ ਡਰਾਉਣੀ ਸ਼ਕਤੀ ਹੈ।

ਜੇ ਡਰ ਨਾ ਹੋਵੇ ਤਾਂ ਦੁਨੀਆਂ ਦੇ ਲੋਕ ਇਕ ਦੂਜੇ ਨੂੰ ਕੁਛ ਨਾ ਸਮਝਣ। ਦੇਖੋ ਹਾਥੀ ਅੰਕੁਸ ਦੇ ਡਰ ਕਰ ਕੇ ਹਰ ਇਕ ਕੰਮ ਕਰਦਾ ਹੈ, ਜੇ ਜੀਵਾਂ ਦੇ ਸਿਰ ਤੇ ਧਾਰਮਕ ਡਰ ਨਾ ਹੋਵੇ ਅਥਵਾ ਧਾਰਮਕ ਕੁੰਡਾ ਨਾ ਹੋਵੇ, ਤਾਂ ਇਹ ਕਦੀ ਗੁਰੂ ਪੀਰ ਦਾ ਡਰ ਨਾ ਰਖਣ, ਤੇ ਮਾਨਸ ਜਨਮ ਦਾ ਕੁਝ ਵੀ ਲਾਭ ਨਾ ਪ੍ਰਾਪਤ ਕਰ ਸਕਣ। ਤਾਂਤੇ ਡਰ ਨੂੰ ਹਿਰਦੇ ਵਿਚ ਵਸਾਉਂਦਿਆਂ ਹੋਇਆਂ ਜੀਵ ਨੂੰ ਹੁਕਮ ਮੰਨਣ ਦੀ ਵਾਦੀ ਪੈ ਜਾਂਦੀ ਹੈ, ਤੇ ਹਿਰਦੇ ਵਿਚ ਵਾਹਿਗੁਰੂ ਦਾ ਡਰ ਵਸਣ ਕਰ ਕੇ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ। ਜੈਸੇ ਸਾਹਿਬ ਦਸਦੇ ਹਨ :–

ਡਡਾ ਡਰ ਉਪਜੇ ਡਰ ਜਾਈ ॥
ਤਾ ਡਰ ਮਹਿ ਡਰੁ ਰਹਿਆ ਸਮਾਈ ॥
ਜਉ ਡਰ ਡਰੈ ਤ ਫਿਰਿ ਡਰੁ ਲਾਗੈ ॥
ਨਿਡਰੁ ਹੂਆ ਡਰ ਉਰ ਹੋਇ ਭਾਗੈ ॥੧੯॥

[ਗਉੜੀ ਬਾਵਨ ਅ: ਕਬੀਰ ਜੀ ਪੰ: ੩੪੧

ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥
ਡਰੁ ਚੂਕਾ ਦੇਖਿਆ ਭਰਪੂਰਿ ॥

[ਗਉੜੀ ਮ: ੫ ਪੰਨਾ ੧੯੬

ਇਹਨਾਂ ਗੁਰ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਵਾਹਿਗੁਰੂ ਦਾ ਡਰ ਦਿਲ ਵਿਚ ਪੈਦਾ ਹੋਣ ਕਰ ਕੇ ਜਨਮ ਮਰਨ ਦੇ ਡਰ ਤੋਂ ਬਚ ਜਾਈਦਾ ਹੈ।

ਜੇ ਜੀਵ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਨਾ ਸਮਝੇ ਤਾਂ ਜੀਵ ਹੋਰਨਾਂ ਡਰਾਂ ਨਾਲ ਹੀ ਮਰਦਾ ਰਹਿੰਦਾ ਹੈ, ਸੋ ਵਾਹਿਗੁਰੂ ਦਾ ਡਰ ਰੱਖਣਾ ਅਵੱਸ਼ਜ ਹੈ। ਡਰ ਰਖਦਾ ਹੋਇਆ ਜੀਵ ਉਰੇ ਨਹੀਂ ਰਹਿੰਦਾ ਹੈ, ਸਗੋਂ ਖਸਮ ਨਾਲ ਅਭੇਦ ਹੋ ਜਾਂਦਾ ਹੈ। ਜੈਸੇ ਗੁਰੂ ਜੀ ਦਸਦੇ ਹਨ—

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥

[ਆਸਾ ਦੀ ਵਾਰ ਮ: ੨ ਪੰਨਾ ੪੭੫

ਇਸ ਡਰ ਕਰ ਕੇ ਜੀਵ ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੁੰਦਾ ਹੋਇਆ ਸਦਾ ਲਈ ਪਰਮਾਤਮਾਂ ਦੇ ਚਰਨਾਂ ਲਈ ਮੌਜ ਦਾ ਅਨੰਦ ਲੈਂਦਾ ਹੈ, ਤੇ ਸਦਾ ਹੀ ਗਿਆਨ ਅਵਸਥਾ ਵਿਚ ਮਗਨ ਰਹਿ ਕੇ ਆਮ ਡਰ ਜੋ ਕਿ ਧਰਮ ਤੋਂ ਪਤਿਤ ਕਰਨ ਵਾਲਾ ਹੋਵੇ, ਉਸ ਤੋਂ ਕਦੀ ਨਹੀਂ ਡਰਦਾ, ਤੇ ਨਾ ਕਿਸੇ

ਨੂੰ ਡਰਾਉਂਦਾ ਹੈ। ਯਥਾ :-

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

[ਸਲੋਕ ਮ: ੯ ਪੰਨਾ ੧੨੪੭

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਵਾਹਿਗੁਰੂ ਦਾ ਡਰ ਰਖੇ, ਤੇ ਸਦਾ ਹੀ ਭਜਨ ਬੰਦਗੀ ਵਿਚ ਸਮਾਂ ਬਤੀਤ ਕਰੇ, ਤੇ ਜਨਮ ਮਰਨ ਦਾ ਗੇੜ ਕੱਟ ਕੇ ਮੁਕਤ ਹੁੰਦਾ ਹੋਇਆ ਪ੍ਰਮਾਤਮਾਂ ਦੇ ਚਰਨ ਦਾ ਅਨੰਦ ਲਵੇ ਤੇ ਮੂੰਹੋਂ ਕਹੇ। ਯਥਾ-

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦ ॥
ਚਰਨ ਕਮਲ ਕੀ ਮਉਜ ਮੈ ਰਹਉ ਅੰਤਿ ਅਰੁ ਆਦਿ ॥੧੨੦॥
ਕਬੀਰ ਚਰਨ ਕਮਲ ਕੀ ਮਉਜ ਕਉ ਕਹਿ ਕੈਸੇ ਉਨਮਾਨਿ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥

[ਸਲੋਕ ਕਬੀਰ ਜੀਉ ਕੇ ਪੰਨਾ ੧੩੭੦

ਕੁਕਰਮਾਂ ਦੇ ਫਲ ਭੋਗਣ ਦਾ ਡਰ ਕੇਵਲ ਪਾਮਰਾਂ ਤੇ ਵਿਸ਼ੱਈ ਪੁਰਸ਼ਾਂ ਨੂੰ ਹੁੰਦਾ ਹੈ। ਗੁਰਮੁਖ ਸਦਾ ਹੀ ਨਿਰਭਯ ਪਦ ਨੂੰ ਪ੍ਰਾਪਤ ਹੋ ਕੇ ਅਨੰਦ ਰਹਿੰਦੇ ਹਨ। ਯਥਾ ਗੁਰਵਾਕ-

ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥
ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥

[ਵਾਰ ਸਿਰੀ ਰਾਗ ਮ: ੪ ਪੰਨਾ ੮੪

ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥

[ਮਾਝ ਮ: ੫ ਪੰਨਾ ੧੦੧

ਓਹੁ ਅਬਿਨਾਸੀ ਰਾਇਆ ॥
ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥

[ਗਉੜੀ ਮ: ੫ ਪੰਨਾ ੨੦੬

ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ
ਸੋ ਡਰੈ ਜਿਨਿ ਪਾਪ ਕਮਾਤੇ ਰਾਮ ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ
ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥

[ਬਿਹਾਗੜਾ ਮ: ੪ ਪੰਨਾ ੫੪੦

ਸੋ ਇਹਨਾਂ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਵਾਹਿਗੁਰੂ ਦੇ ਪਿਆਰੇ ਵਾਹਿਗੁਰੂ ਦਾ ਭੈ ਰਖਦੇ ਹੋਏ ਅਭੈ ਪਦਵੀ ਪਾ ਕੇ (ਵਾਹਿਗੁਰੂ ਦਾ ਭੈ ਨਹੀਂ ਵਿਸਾਰਦੇ) ਨਿਡੱਰ ਹੋ ਜਾਂਦੇ ਹਨ, ਤੇ ਜੀਵਨ ਪਦਵੀ ਪਾ ਕੇ :-

ਜੀਵਨ ਪਦਵੀ ਹਰਿ ਕੇ ਦਾਸ ॥
ਜਿਨਿ ਮਿਲਿਆ ਆਤਮ ਪਰਗਾਸੁ ॥

[ਗਉੜੀ ਮ: ੫ ਪੰਨਾ ੨੦੦

ਸਦਾ ਸੁਖ ਨੂੰ ਭੋਗਦੇ ਹਨ। ਸੋ ਹਰ ਇਕ ਜੀਵ ਨੂੰ ਚਾਹੀਏ ਕਿ ਅਗਯਾਨ ਅਵਸਥਾ (ਪਾਮਰ ਪੁਣਾ) ਛਡ ਕੇ ਸਤਿਗੁਰੂ ਜੀ ਦੇ ਚਰਨਾਂ ਦੀ ਓਟ ਲੈ ਕੇ ਆਪਣੇ ਆਪ ਨੂੰ ਸਵਾਰ ਲਵੇ।

– ਕਬਿੱਤ –

ਜਿਨ੍ਹਾਂ ਸੱਚੀ ਆਸ਼ਕੀ ਹੈ ਕੀਤੀ ਕਰਤਾਰ ਸੰਦੀ,
ਵਾਹਿਗੁਰੂ ਦਾ ਡਰ ਮਨ ਵਿਚ ਸਦ ਜਾਣਿਆਂ।
ਰਾਤ ਦਿਨੇ ਰਟੇ ਬੈਨ ਹਰੀ ਜਪ ਲਵੇ ਚੈਨ,
ਦੂਸਰਾ ਖਿਆਲ ਮਨ ਵਿਚ ਨਹੀਂ ਆਣਿਆਂ।
ਜਿਨ੍ਹਾਂ ਡਰ ਰਖਿਆ ਨਾ ਕਦੀ ਕਰਤਾਰ ਸੰਦਾ,
ਜਨਮ ਮਰਨ ਸੰਦਾ ਲੰਮਾ ਤਾਣਾ ਤਾਣਿਆਂ।

ਪਰੰਤੂ ਜਿਨ੍ਹਾਂ ਨਾਮ ਜਪ ਡਰ ਮਨ ਰੱਖਿਆ ਹੈ,
ਕਰਤਾ "ਭਗਤ" ਹਰਿ ਚਰਨ ਸਮਾਣਿਆਂ।

†

# ਠੱਗੀ

ਕਿਸੇ ਆਦਮੀ ਨਾਲ ਮਿਤ੍ਰਤਾ ਪਾ ਕੇ ਅਥਵਾ ਵਿਹਾਰ ਕਰ ਕੇ ਯਾ ਕਿਸੇ ਚੀਜ਼ ਦਾ ਭਰੋਸਾ ਦੇ ਕੇ ਅਥਵਾ ਵਿਸਾਹ ਦੇ ਕੇ ਕੋਈ ਚੀਜ਼ ਯਾ ਰੁਪੈ ਲੈ ਕੇ ਚਲੇ ਜਾਣ ਦਾ ਨਾਮ ਠੱਗੀ ਹੈ।

ਠੱਗ ਪੁਰਸ਼ ਸਦਾ ਠੱਗੀਆਂ ਹੀ ਮਾਰਦੇ ਹਨ, ਪਰ ਜਦ ਲੰਮੀ ਨਿਗਾਹ ਨਾਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਠੱਗਾਂ ਨੂੰ ਸਦਾ ਘਾਟਾ ਹੀ ਰਹਿੰਦਾ ਹੈ, ਤੇ ਭੁਖੇ ਹੀ ਮਰਦੇ ਰਹਿੰਦੇ ਹਨ ਤੇ ਸਦਾ ਸਚ ਤੇ ਸਤਿ ਸੰਗਤ ਤੋਂ ਦੂਰ ਰਹਿੰਦੇ ਹਨ ਤੇ ਪਾਪਾਂ ਦੇ ਕੰਮਾਂ ਵਿਚ ਹੀ ਸਦਾ ਨੱਠੇ ਫਿਰਦੇ ਹਨ। ਯਥਾ ਭਾਈ ਗੁਰਦਾਸ ਜੀ :-

ਪਾਪੀ ਪਾਪ ਕਮਾਂਵਦੇ ਓਇ ਫਿਰਦੇ ਨਠੇ ॥
[ਵਾਰ ੨੭ ਪਉੜੀ ੨

ਭਾਵੇਂ ਉਹ ਲੁਕ ਛਿਪ ਕੇ ਛਲ ਵਲ ਕਰਨ, ਭਾਵੇਂ ਜਾਹਰਾ ਤੌਰ ਪਰ ਕਰਨ, ਪਰ ਉਨ੍ਹਾਂ ਦਾ ਪਾਜ ਛੇਤੀ ਹੀ ਲਹਿ ਜਾਂਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕੂੜ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥
[ਗਉੜੀ ਕੀ ਵਾਰ ਮ: ੪ ਪੰ: ੩੦੩

ਅਰਥ-ਕੂੜੇ ਕੰਮ ਤੇ ਠੱਗੀ ਛਿਪੀ ਨਹੀਂ ਰਹਿੰਦੀ। ਜੈਸੇ ਮੁਲੰਮੇ ਦਾ ਗਹਿਣਾ ਸਵਰਨ ਨਾਲੋਂ ਵਧ ਕੇ ਚਮਕ ਮਾਰਦਾ ਹੈ ਪਰ ਉਸ ਦਾ ਝੂਠਾ ਪਾਜ ਛੇਤੀ ਹੀ ਲਹਿ ਜਾਂਦਾ ਹੈ, ਇਸੀ ਤਰ੍ਹਾਂ ਠੱਗੀ ਕਰਨ ਵਾਲੇ ਪੁਰਸ਼ ਦਾ ਪਾਜ ਛੇਤੀ ਹੀ ਪਰਗਟ ਹੋ ਜਾਂਦਾ ਹੈ । ਜੈਸੇ ਸਾਖੀ ਹੈ ਕਿ ਇਕ ਸਮੇਂ ਸ੍ਰੀ ਨਾਮ ਦੇਵ ਜੀ ਮਹਾਰਾਜ ਆਪਣੇ ਨਗਰ ਤੋਂ ਬਾਹਰ ਸੈਲ ਕਰਨ ਵਾਸਤੇ ਇਕ ਨਦੀ ਪੁਰ ਗਏ, ਤਾਂ ਅਗੇ ਕੀ ਦੇਖਦੇ ਹਨ, ਕਿ ਇਕ ਠੱਗ ਬੜੀ ਸੋਹਣੀ ਸਮਾਧੀ ਲਾਈ ਬੈਠਾ ਹੈ, ਉਤਨੇ ਚਿਰ ਨੂੰ ਇਕ ਬਾਣੀਆਂ (ਜੋ ਕਿ ਏਥੋਂ ਇਸ਼ਨਾਨ ਕਰਕੇ ਕੁਛ ਚਿਰ ਪਹਿਲੋਂ ਗਿਆ ਸੀ ਤੇ ਇਕ ਰੁਪਿਆਂ ਦੀ ਥੈਲੀ ਉਸ ਦੀ ਏਥੇ ਰਹਿ ਗਈ ਸੀ) ਆਇਆ ਤੇ ਉਸ ਮਹਾਤਮਾ ਨੂੰ ਪੁਛਿਆ, ਭਾਈ ਮੇਰੀ ਇਕ ਰੁਪਿਆਂ ਦੀ ਥੈਲੀ ਏਥੇ ਰਹਿ ਗਈ ਸੀ, ਜੇ ਤੇਰੇ ਕੋਲ ਹੈ ਤਾਂ ਦੇਹ, ਪਰ ਠੱਗ (ਮਹਾਤਮਾ ਬਣਿਆ ਹੋਇਆ) ਮੁਕਰ ਗਿਆ ਕਿ ਮੈਂ ਤੇਰੀ ਥੈਲੀ ਦੇਖੀ ਨਹੀਂ ਤਾਂ ਉਸ ਬਾਣੀਏਂ ਨੇ ਸ੍ਰੀ ਨਾਮ ਦੇਵ ਵਲ ਤਕਿਆ, ਤਾਂ ਸ੍ਰੀ ਨਾਮਦੇਵ ਜੀ ਨੇ ਉਸ ਮਹਾਤਮਾ (ਠੱਗ) ਨੂੰ ਕਿਹਾ ਕਿ ਭਾਈ ! ਥੈਲੀ ਤੇਰੇ ਆਸਣ ਹੇਠ ਹੈ, ਤੂੰ ਇਸ ਨੂੰ ਦੇ ਦੇਹ, ਪਰ ਉਹ ਫੇਰ ਮੁਕਰ ਗਿਆ, ਤਾਂ ਸ਼ਾਹੂਕਾਰ ਨੇ ਸ੍ਰੀ ਨਾਮ ਦੇਵ ਜੀ ਦੇ ਕਹਿਣ ਮੂਜਬ ਉਸ ਨੂੰ ਉਠਾ ਕੇ ਆਸਣ ਦੇ ਹੇਠੋਂ ਥੈਲੀ ਕਢ ਲਈ ਤੇ ਲੈ ਕੇ ਚਲਾ ਗਿਆ, ਤਾਂ ਨਾਮ ਦੇਵ ਜੀ ਨੇ ਉਸ ਠੱਗ ਪਰ ਭੀ ਸ਼ਬਦ ਉਚਾਰਨ ਕਰ ਕੇ ਉਸ ਨੂੰ ਸਿਖਿਆ ਦਿਤੀ ਯਥਾ :-

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥

ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗ ਦੇਉ ਬਖਾਨੈ ॥ ੨ ॥
ਨਾਮੇ ਕੇ ਸੁਆਮੀ ਲਾਹਿ ਲੈ ਝਗਰਾ ॥
ਰਾਮ ਰਸਾਇਨ ਪੀਉ ਰੇ ਦਗਰਾ ॥

[ਆਸਾ ਸ੍ਰੀ ਨਾਮਦੇਵ ਜੀ ਪੰ: ੪੮੫

ਸੋ ਇਸ ਤਰ੍ਹਾਂ ਦਾ ਯਥਾਰਥ, ਸਚਾ ਉਪਦੇਸ਼ ਸੁਣ ਕੇ ਉਸ ਠੱਗ ਨੂੰ ਹੋਸ਼ ਆ ਗਈ ਤੇ ਅਗੇ ਵਾਸਤੇ ਠੱਗੀ ਕਰਨ ਤੋਂ ਰੁਕ ਗਿਆ ਤੇ ਆਪਣਾ ਜਨਮ ਸਫਲਾ ਕਰ ਲਿਆ।

ਸੋ ਠੱਗ ਪੁਰਸ਼ਾਂ ਨੂੰ ਵੀਚਾਰ ਕਰਨੀ ਚਾਹੀਦੀ ਹੈ ਕਿ-

ਹਕੁ ਪਰਾਇਆ ਨਾਨਕ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾਂ ਤਾ ਭਰੇ ਜਾ ਮੁਰਦਾਰੁ ਨ ਖਾਇ ॥

[ਵਾਰ ਮਾਝ ਮ: ੧ ਪੰ: ੧੪੧

ਅਸੀਂ ਕਿਉਂ ਪਰਾਇਆ ਹੱਕ ਰਾਤ ਦਿਨੇ ਖਾ ਰਹੇ ਹਾਂ, ਇਸ ਦਾ ਲੇਖਾ ਸਾਨੂੰ ਜ਼ਰੂਰ ਦੇਣਾ ਪਵੇਗਾ। ਯਥਾ ਗੁਰਵਾਕ :-

ਲੇਖਾ ਰਬ ਮੰਗੇਸੀਆ ਬੈਠਾ ਕਢਿ ਵਹੀ ॥

[ਵਾਰ ਰਾਮਕਲੀ ਮ: ੧ ਪੰ: ੯੫੩

ਤੇ ਪਾਪਾਂ ਦੇ ਬਦਲੇ ਭਾਰੀ ਸਜ਼ਾ ਮਿਲੇਗੀ।
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥

[ਬਿਹਾਗੜਾ ਮ: ੫ ਛੰਦ ਪੰ: ੫੪੬

ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥
[ਆਸਾ ਦੀ ਵਾਰ ਮ: ੧ ਪੰ: ੪੬੩

ਬੜੀ ਅਧੋਗਤੀ ਨੂੰ ਪ੍ਰਾਪਤੀ ਹੋਵੇਗਾ । ਸੋ ਜੇ ਏਹੋ ਜੇਹੀ ਵਿਚਾਰ ਕਰ ਕੇ ਛਲ ਫਰੇਬ ਛਡ ਕੇ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਲੈ ਲੈਣ, ਤਾਂ ਸਤਿਗੁਰੂ ਜੀ ਐਸੇ ਪੁਰਸ਼ਾਂ ਨੂੰ ਵੀ ਜ਼ਰੂਰ ਤਾਰਨਗੇ ।

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ।
[ਬਿਹਾਗੜਾ ਮ: ੫ ਪੰ: ੫੪੪

ਕਿਉਂਕਿ ਸੱਜਣ ਠੱਗ ਵਰਗੇ ਅਨੇਕ ਪਾਪੀ ਸਤਿਗੁਰੂ ਜੀ ਨੇ ਤਾਰੇ ਹਨ, ਤੇ ਹੁਣ ਸ਼ਰਣ ਆਇਆਂ ਨੂੰ ਤਾਰਨਗੇ ।

ਤਾਂਤੇ ਐਸੇ (ਠੱਗੀ ਕਰਨ ਵਾਲੇ) ਪੁਰਸ਼ਾਂ ਨੂੰ ਚਾਹੀਦਾ ਹੈ ਕਿ ਠਗੀਆਂ ਮਾਰਨ ਦਾ ਕੰਮ ਤਿਆਗ ਕੇ ਸਤਿਗੁਰੂ ਜੀ ਦੀ ਸ਼ਰਨ ਲੈਣ ਤੇ ਆਤਣਾ ਜਨਮ ਸਫਲਾ ਕਰਨ ।

## ਕਬਿੱਤ

ਠੱਗ ਸਦਾ ਮਾਰਦੇ ਨੇ ਠੱਗੀਆਂ ਹੀ ਦਿਨ ਰਾਤ,
ਵਲ ਛਲ ਕਰ ਸਦਾ ਝਟ ਨੇ ਲੰਘਾਂਵਦੇ ।
ਕਿਸੇ ਵਿਸਵਾਸ ਦੇ ਕੇ ਲੁਟਦੇ ਅਤੁਟ ਧਨ,
ਕਿਸੇ ਮਾਰ ਜਾਨੋਂ ਝਟ ਪਟ ਹੈਂ ਮੁਕਾਂਵਦੇ ।
ਪਾਪਾਂ ਸੰਦਾ ਭਾਰ ਸਦਾ ਕਰਦੇ ਤਿਆਰ ਜਗ,
ਮਾਨਸ ਜਨਮ ਸੰਦੀ ਬੇੜੀ ਹੈਂ ਡੁਬਾਂਵਦੇ ।
ਤਾਂਤੇ ਤੁਸੀਂ ਠੱਗ ਭਾਈ ਛਡੋ ਏਹ ਤਾਂ ਕੰਨ ਮਾੜੇ,
ਚੜ੍ਹੋ "ਭਗਤ" ਬੇੜੇ ਗੁਰ ਪਾਰ ਹੈ ਲੰਘਾਂਵਦੇ ।

-o-

# * ਚਾਰ ਵਰਣ *

ਪਹਿਲੇ ਪਹਿਲ ਜਦ ਪ੍ਰਮਾਤਮਾਂ ਨੇ ਜੀਵ ਪੈਦਾ ਕੀਤੇ ਤਾਂ ਉਹ ਵਕਤ ਆਪੋ ਆਪਣੇ ਖਿਆਲ ਮੂਜਬ ਲੋਕ ਕੰਮ ਕਰਨ ਲਗ ਪਏ, ਅਰਥਾਤ ਕੁਦਰਤੀ ਹੀ ਆਦਮੀਆਂ ਦਾ ਕੰਮ ਚਹੁੰ ਹਿਸਿਆਂ ਵਿਚ ਵੰਡਿਆ ਗਿਆ ਤੇ ਕੰਮਾਂ ਅਨੁਸਾਰ ਹੀ ਵਰਨ ਬਣ ਗਏ। (੧) ਵਿਦਿਆ ਪੜ੍ਹਨ ਪੜ੍ਹਾਉਣ ਵਾਲਿਆਂ ਦਾ (੨) ਦੂਜਾ ਹਿਸਾ, ਰਾਜ ਕਰਨ ਵਾਲਿਆਂ ਦਾ (੩) ਤੀਸਰਾ ਹਿਸਾ, ਖੇਤੀ ਵਪਾਰ ਆਦਿਕ ਕਰਨ ਵਾਲਿਆਂ ਦਾ (੪) ਚੌਥਾ ਹਿਸਾ, ਸੇਵਾ ਕਰਨ ਵਾਲਿਆਂ ਦਾ। ਚਵੀਂ ਥਾਈਂ ਅਥਵਾ ਹਿਸਿਆਂ ਵਿਚ ਕੰਮ ਕਰਨ ਵਾਲਿਆਂ ਦਾ ਨਾਮ ਚਾਰ ਵਰਨ ਪੈ ਗਿਆ। ਸੋ ਚਾਰ ਵਰਨ ਏਹ ਹਨ :-

(੧) ਬ੍ਰਾਹਮਣ, (੨) ਛਤ੍ਰੀ, (੩) ਵੈਸ਼, (੪) ਸੂਦਰ।

## ਬ੍ਰਾਹਮਣ

੧-ਬ੍ਰਾਹਮਣ, ਸਭਨਾਂ ਵਰਨਾਂ ਦਾ ਮੁਖ ਮੰਨਿਆ ਗਿਆ ਹੈ ਕਿਉਂਕਿ ਉਹ ਬਾਕੀ ਦੇ ਸਭ ਵਰਣਾਂ ਨਾਲੋਂ ਮੁਖ ਕਰਮ ਕਰਦਾ ਹੈ ਇਸੀ ਕਰਕੇ ਉਸ ਨੂੰ ਸਭਨਾਂ ਦਾ ਮੁਖ ਅਥਵਾ ਬ੍ਰਾਹਮਣ ਆਖਦੇ ਹਨ।

੨-ਜਿਸ ਪੁਰਸ਼ ਦੇ ਹਿਰਦੇ ਵਿਚ ਸਤੋ ਗੁਣ ਮੁਖਯ ਹੈ, ਉਸ ਨੂੰ ਬ੍ਰਾਹਮਣ ਆਖਦੇ ਹਨ।

੩-ਜੋ ਪੁਰਸ਼ ਬ੍ਰਹਮ ਪ੍ਰਮਾਤਮਾਂ ਨੂੰ ਜਾਣਦਾ ਹੈ, (ਕਿਉਂਕਿ ਬ੍ਰਹਮ ਨਾਮ ਪ੍ਰਮਾਤਮਾਂ ਦਾ ਹੈ) ਉਸ ਦਾ ਨਾਮ ਬ੍ਰਾਹਮਣ ਹੈ।

੪-ਵਿਦਿਆ ਪੜ੍ਹੇ ਤੇ ਪੜ੍ਹਾਵੇ, ਜਗ ਕਰੇ ਤੇ ਕਰਾਵੇ ਦਾਨ ਦੇਵੇ ਤੇ ਲਵੇ, ਇਨ੍ਹਾਂ ਛਿਆਂ ਕਰਮਾਂ ਦੇ ਕਰਨ ਵਾਲੇ ਨੂੰ ਬ੍ਰਾਹਮਣ ਆਖਦੇ ਹਨ।

ਸ਼ਾਸਤ੍ਰਾਂ ਅਥਵਾ ਸਿਮ੍ਰਤੀਆਂ ਨੇ ਬ੍ਰਾਹਮਣ ਉਸ ਨੂੰ ਦਸਿਆ ਹੈ, ਜੋ ਸਭ ਤੋਂ ਸਰੇਸ਼ਟ ਕਰਮ ਕਰਦਾ ਹੋਵੇ, ਕਿਉਂਕਿ ਸਰੇਸ਼ਟ ਕਰਮ ਕਰਨ ਕਰਕੇ ਹੀ ਜੀਵ ਸਰੇਸ਼ਟ ਹੁੰਦਾ ਹੈ। ਸਭ ਤੋਂ ਪਹਿਲਾਂ ਸਰੇਸ਼ਟ ਅਥਵਾ ਮੁਖ ਕਰਮ ਪ੍ਰਮਾਤਮਾਂ ਦੀ ਭਗਤੀ ਹੈ, ਸੋ ਜੋ ਪ੍ਰਮਾਤਮਾਂ ਦੀ ਭਗਤੀ ਕਰਦਾ ਹੈ, ਉਸ ਨੂੰ ਬ੍ਰਾਹਮਣ ਆਖਦੇ ਹਨ ਜੈਸੇ ਸ਼ੁਤੀ ਹੈ, "ਬ੍ਰਹਮ ਜਾਨੰਤੀਸਾ ਬ੍ਰਾਹਮਣਾਂ" ਬ੍ਰਹਮ ਨੂੰ ਜਾਣਨ ਵਾਲੇ ਦਾ ਨਾਮ ਬ੍ਰਾਹਮਣ ਹੈ, ਕਈ ਕਹਿੰਦੇ ਹਨ ਕਿ ਬ੍ਰਾਹਮਣ ਮੁਖ ਤੋਂ ਪੈਦਾ ਹੋਇਆ ਹੈ, ਇਸ ਦਾ ਏਹ ਭਾਵ ਨਹੀਂ ਕਿ ਉਹ ਮੂੰਹ ਤੋਂ ਜੰਮਿਆ ਹੈ, ਨਹੀਂ ਇਸ ਦਾ ਏਹ ਮਤਲਬ ਹੈ ਕਿ ਉਹ ਮੁਖ ਕਰਮ ਸਾਂਤਕੀ ਆਦਿਕ ਧਾਰਨ ਕਰਦਾ ਹੋਇਆ ਪ੍ਰਮਾਤਮਾਂ ਨੂੰ ਜਾਣਦਾ ਹੈ ਇਸੀ ਕਰਕੇ ਉਹ ਬ੍ਰਾਹਮਣ ਹੈ।

ਜਾਤਿ ਕਰਕੇ ਕੋਈ ਬ੍ਰਾਹਮਣ ਨਹੀਂ ਹੈ, ਕਿਉਂਕਿ ਕਿਸੇ ਦੀ ਜਾਤਿ ਉਤਮ ਨਹੀਂ ਮੰਨੀ ਜਾਂਦੀ, ਕੇਵਲ ਕਰਮ ਹੀ ਉਤਮ ਮੰਨੇ ਜਾਂਦੇ ਹਨ। ਜੈਸੇ ਬ੍ਰਹਮਾਂ ਜੀ ਵਿਸ਼ਨੂੰ ਦੀ ਨਾਭੀ ਤੋਂ ਪੈਦਾ ਹੋਏ, ਇਸ ਹਿਸਾਬ ਉਹ ਛਤਰੀ ਸਨ, ਪਰੰਤੂ ਵਿਦਿਆ ਪੜ੍ਹਨ ਕਰਕੇ ਤੇ ਸਰੇਸ਼ਟ ਹੋਣੇ ਕਰਕੇ ਉਹ ਬ੍ਰਾਹਮਣ

ਸਦਾਏ । ਬਿਆਸ ਪੰਡਤ ਜੀ ਮਲਾਹਣੀ (ਮਛੋਦਰੀ) ਦੇ ਉਦਰ ਥੀਂ ਪੈਦਾ ਹੋਏ ਅਤੇ ਸਰੇਸ਼ਟ ਕਰਮ ਕਰਨ ਲਗ ਪਏ, ਤੇ ਵਿਦਿਆ ਵੀ ਅਧੈਨ ਕਰ ਲਈ, ਇਸ ਵਾਸਤੇ ਬੜੇ ਮਾਨ-ਨੀਕ ਪੰਡਿਤ ਹੋਏ। ਇਸੀ ਤਰ੍ਹਾਂ ਸਰੇਸ਼ਟ ਕਰਮਾਂ ਦੇ ਕਰਨ ਕਰ ਕੇ ਸ੍ਰੀ ਵਸ਼ਿਸ਼ਟ ਜੀ (ਜੋ ਕਿ ਇਕ ਵੇਸਵਾ ਦੇ ਉਦਰ ਤੋਂ ਪੈਦਾ ਹੋਏ ਹਨ) ਸ੍ਰੀ ਰਾਮ ਚੰਦਰ ਜੀ ਦੇ ਗੁਰੂ ਬਣੇ। ਗੁਰਜਰ ਰਿਖੀ ਵਰਗੇ ਚੰਡਾਲਾਂ ਦੇ ਘਰ ਪੈਦਾ ਹੋ ਕੇ, ਵਿਦਿਆ ਪੜ੍ਹ ਕਰ ਕੇ ਬ੍ਰਹਮਣ ਸਦਵਾਇ, ਜਿਨ੍ਹਾਂ ਦੇ ਨਾਮ ਤੇ ਅਜ ਕਲ ਗੁਰਜਰ ਜਾਤਿ ਬ੍ਰਾਹਮਣਾਂ ਦੀ ਸਦੀ ਜਾਂਦੀ ਹੈ। ਵਿਸਵਾ ਮਿਤਰ ਜੀ ਛਤ੍ਰੀਆਂ ਦੇ ਘਰ ਜਨਮੇ ਅਤੇ ਸਰੇਸ਼ਟ ਕਰਮ ਤਪ ਆਦਿਕ ਕਰਨ ਕਰ ਕੇ ਬ੍ਰਾਹਮਣ ਸਦਵਾਏ। ਦਾਖੀਵਤ ਦੇ ਪੁੱਤਰ ਸੂਦਰ ਯੋਨਿਮੇ ਜਨਮੇ ਪਰ ਸਰੇਸ਼ਟ ਕਰਮ ਕਰਨ ਕਰਕੇ ਬ੍ਰਾਹਮਣ ਸਦਵਾਏ।

ਸ਼ਾਂਤੀ ਪਰਬ ਕੇ ਮੋਖ ਧਰਮ ਕੇ ਉਤ ਗਰੰਥ ਮੇਂ ਚੌਬੀਸਵੇਂ ਅਧਯਾਯ ਵਿਚ ਇਕ ਕਥਾ ਆਂਵਦੀ ਹੈ, ਕਿ ਇਕ ਵੇਰ ਜਨਕ ਵੈਦੇਹ ਨੇ ਪ੍ਰਾਸ਼ਰ ਜੀ ਪਾਸ ਪ੍ਰਸ਼ਨ ਕੀਤਾ ਕਿ ਜਿਥੋਂ ਕਿਥੋਂ ਪੈਦਾ ਹੋਕਰ ਰਿਖੀ ਬ੍ਰਾਹਮਣ ਜਾਤ ਕਿਸ ਤਰ੍ਹਾਂ ਹੋ ਗਏ. ਪ੍ਰਾਸ਼ਰ ਜੀ ਨੇ ਉਤਰ ਦਿਤਾ ਕਿ ਹੇ ਰਾਜਨ! ਵਰਣ ਆਦਿਕ ਭੇਦੋਂ ਸੇ ਵੀਚਾਰ ਨਹੀਂ ਕਰਨਾ, ਉਹ ਤਪ ਪ੍ਰਭਾਵ ਸੇ ਆਪ ਮਾਨਨੀਕ ਹੋਏ ਹਨ ਤੇ ਉਹਨਾਂ ਆਪਣੀ ਸੰਤਾਨ ਨੂੰ ਸਰੇਸ਼ਟ ਕਰਮ ਆਦਿਕ ਕਰਾ ਕੇ ਆਪਣੇ ਜੇਹਾ ਕਰ ਲਿਆ ਸੀ। ਯਥਾ–

ਸ੍ਰੁਤੀ ਉਤਪਾਦਯ ਪੁਤ੍ਰਾਨ ਮੁਨਯੋ ਨਿਰਪਤੇ ਯਤ੍ਰ

ਤਤ੍ਰਹ ਸਵੈਨੈਵਤਪ ਸਾਤੇਖਾਮ੍ਰਿਖੰ ਤੂੰ ਵਿਦਧਿ ਪ੍ਰਨ :-

ਜਦ ਰਾਜਾ ਨਹੁਖ ਸ੍ਰਪ ਜੋਨੀ ਕੋ ਪ੍ਰਾਪਤ ਹੋਇਆ ਤਾਂ ਉਸ ਨੇ ਬ੍ਰਹਮ ਵਿਦਿਆ ਕਾ ਅਧਿਕਾਰੀ ਬ੍ਰਾਹਮਣ ਅਨੇਕ ਵੇਦ ਵਚਨੋਂ ਵਿਚ ਲਿਖਿਆ ਹੋਇਆ ਨਿਰਨਾ ਕਰਨ ਲਈ ਯੁਧਿਸ਼ਟਰ ਜੀ ਨੂੰ ਪੁਛਿਆ। ਯਥਾ ਬ੍ਰਾਹਮਣ :-

ਕੋ ਭਵੇਦ੍ਰਾ ਜਨਵੇਦਯੰ ਕਿੰਚ ਯੁਧਿਸ਼ਟਰ ॥

ਤਾਂ ਸ੍ਰੀ ਯੁਧਿਸ਼ਟਰ ਜੀ ਨੇ ਇਸ ਪਰਕਾਰ ਉਤਰ ਦਿਤਾ ਯਥਾ :-

ਯੁਧਿਸ਼ਟਰੋ ਵਾਚ :-

ਸਤਯੰ ਦਾਨੰ ਖਿਮਾ ਸੀਲੰ ਮਾਨ੍ਰਿਸੰਸਯੰ ਤਪੋ ਘਿਰਣ।
ਦ੍ਰਿਸਯਤੇ, ਯਤ੍ਰ ਰਾਜੇ ਦ੍ਰਸ ਬ੍ਰਾਹਮਣ ਇਤਿਸਿਮ੍ਰਿ: ॥

[ਗੁ: ਨਿ: ਸਾ:

ਸਤ ਵਸਤੂ ਦੇ ਜਾਣਨ ਵਾਲਾ ਹੋਵੇ ਅਤੇ ਸੰਸਿਆਂ ਤੋਂ ਰਹਿਤ ਹੋਵੇ, ਅਹਿੰਸਾ ਕਰਨ ਵਾਲਾ ਹੋਵੇ ਅਰਥਾਤ ਜੀਵਾਂ ਤੇ ਸਦਾ ਦਯਾ ਕਰਦਾ ਹੋਵੇ, ਬੁਰੇ ਕੰਮਾਂ ਵਲੋਂ ਸਦਾ ਘਿਰਣਾ ਕਰਦਾ ਹੋਵੇ, ਸਭਨਾਂ ਜੀਵਾਂ ਤੇ ਦਯਾ ਕਰਦਾ ਹੋਵੇ, ਅਰਥਾਤ ਪ੍ਰਮੇਸ਼ਰ ਦਾ ਰਸਤਾ ਦਸਣ ਵਾਲਾ ਹੋਵੇ, ਜਿਥੇ ਜਿਥੇ ਵਾਹਿਗੁਰੂ ਨੂੰ ਵਿਆਪਕ ਸਮਝਦਾ ਹੋਵੇ ਸੋ ਬ੍ਰਾਹਮਣ ਹੈ। ਜੇ ਐਸੇ ਕਰਮ ਬ੍ਰਾਹਮਣ ਨਹੀਂ ਕਰਦਾ ਤਾਂ ਉਹ ਸੂਦਰ ਸਦਾਉਣ ਦੇ ਯੋਗ ਹੋ ਜਾਂਦਾ ਹੈ, ਅਰਥਾਤ ਸ਼ੂਦਰ ਬਣ ਜਾਂਦਾ ਹੈ :-

ਕਈ ਗ੍ਰੰਥਕਾਰਾਂ ਨੇ ਲੌਕਕ ਕੰਮਾਂ ਅਨੁਸਾਰ ਚਾਰ

ਪ੍ਰਕਾਰ ਦੇ ਬ੍ਰਾਹਮਣ ਲਿਖੇ ਹਨ।

(੧) ਜਿਸ ਵਿਚ ਸਤੋਗੁਣ, ਔਰ ਸਮਾਦਿ, ਆਦਿਕ ਛੇ ਕਰਮ, ਹੋਵੇਂ ਉਹ ਬ੍ਰਾਹਮਣ, ਬ੍ਰਾਹਮਣ ਹੈ।

(੨) ਜਿਸ ਵਿਚ ਖਤਰੀ ਕੇ ਗੁਣ ਕਰਮ ਆਦਿਕ ਹੋਵੇਂ ਵੋਹ ਖਤਰੀ ਬ੍ਰਾਹਮਣ ਹੈ।

(੩) ਜਿਸ ਵਿਚ ਬੈਂਸ ਕੇ ਗੁਣ ਕਰਮ ਅਦਿਕ ਹੋਵੇਂ ਉਹ ਬੈਂਸ ਬ੍ਰਾਹਮਣ ਹੈ।

(੪) ਜਿਸ ਵਿਚ ਸੂਦਰ ਕੇ ਗੁਣ ਕਰਮ ਆਦਿਕ ਹੋਵੇਂ ਉਹ ਸੂਦਰ ਬ੍ਰਾਹਮਣ ਹੈ। ਹੋਰ ਜੋ ਤੇਲ ਘਿਓ ਆਦਿਕ ਵਸਤੂਆਂ ਨੂੰ ਖਰੀਦੇ ਅਤੇ ਵੇਚੇ ਉਹ ਵੀ ਸੂਦਰ ਬ੍ਰਾਹਮਣ ਹੈ।

(੧) ਜੋ ਪ੍ਰਤਿ ਦਿਨ ਹਿੰਸਾ ਕਰੇ (ਜੀਵਾਂ ਨੂੰ ਮਾਰੇ) ਉਹ ਬਿਲਾ ਬ੍ਰਾਹਮਣ ਹੈ।

(੨) ਜੋ ਭਖਯ ਅਭਖਯ ਗਮਯਾ ਗਮਯ ਕੁਛ ਨਾ ਜਾਣੇ ਉਹ ਪਸ਼ੂ ਬ੍ਰਾਹਮਣ ਹੈ।

(੩) ਜੋ ਬਾਵਲੀ ਖੂਹ ਤਲਾਬ ਆਦਿਕ ਪੂਰ ਦੇਵੇ ਤੇ ਦੇਵ ਮੰਦਰ, ਬਾਗ ਆਦਿਕ ਨਾਸ਼ ਕਰੇ ਸਨਾਨ ਆਦਿਕ ਕੁਛ ਨਾ ਕਰੇ ਉਹ ਮਲੇਛ ਬ੍ਰਾਹਮਣ ਹੈ।

(੪) ਜੋ ਚੋਰੀ ਕਰੇ ਚੁਗਲੀ ਕਰੇ ਉਹ ਚੰਡਾਲ ਬ੍ਰਾਹਮਣ ਹੈ।

ਇਸੀ ਤਰ੍ਹਾਂ ਹੋਰ ਅਨੇਕ ਪਰਸੰਗ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ। ਕਿ ਸਰੇਸ਼ਟ ਕਰਮ ਕਰਨ ਵਾਲਾ ਪੁਰਸ਼ ਹੀ ਬ੍ਰਾਹਮਣ ਸਦਾਉਣ ਦੇ ਯੋਗ ਹੋ ਸਕਦਾ ਹੈ ਤੇ ਸਦਾ ਸਕਦਾ ਹੈ।

ਸੋ ਸਰੇਸ਼ਟ ਕਰਮ ਕੇਵਲ ਵਾਹਿਗੁਰੂ ਦੀ ਭਗਤੀ ਕਰਨੀ ਹੀ ਠੀਕ ਹੈ।

ਇਸੀ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਜੀ ਵਿਚ ਉਸ ਬ੍ਰਾਹਮਣ (ਜੇਹੜੇ ਕਿ ਸਦਾ ਨਾਮ ਜਪਦੇ ਹਨ ਤੇ ਕਈ ਨਾਮ ਜਪ ਕੇ ਵਿਦਿਆ ਆਦਿਕ ਪੜ੍ਹ ਕੇ ਨੀਚਾਂ ਤੋਂ ਉਤਮ ਹੋ ਗਏ ਹਨ) ਪੰਡਤ ਦੇ ਲਛਨ ਐਉਂ ਦਸੇ ਹਨ।

ਯਥਾ ਗੁਰਵਾਕ:-

ਸੋ ਪੰਡਿਤ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥
ਰਾਮ ਨਾਮ ਸਾਰੁ ਰਸੁ ਪੀਵੈ॥ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥
ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ॥
ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ ॥
ਚਹੁ ਵਰਨਾ ਕਉ ਦੇ ਉਪਦੇਸੁ ॥
ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥

[ਸੁਖਮਨੀ ਸਾਹਿਬ ਪੰਨਾ ੨੭੪

ਸੋ ਇਹਨਾਂ ਕਰਮਾਂ ਦੇ (ਜੈਸੇ ਕਿ ਗੁਰੂ ਜੀ ਨੇ ਸ਼ਬਦ ਵਿਚ ਦਸੇ ਹਨ) ਕਰਨ ਵਾਲਾ :-

ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥

[ਗਉੜੀ ਕਬੀਰ ਜੀ ਪੰ: ੩੨੪

ਬ੍ਰਾਹਮਣ ਕਿਹਾ ਜਾਂਦਾ ਹੈ।

ਜੇਹੜਾ ਸਿਰਫ ਜਾਤ ਦੇ ਘੁਮੰਡ ਕਰ ਕੇ ਹੀ ਆਕੜਿਆ ਫਿਰੇ, ਉਹਨਾਂ ਦੀ ਜਾਤ ਕਰ ਕੇ ਵਾਹਿਗੁਰੂ ਦੀ ਦਰਗਾਹ ਵਿਚ ਕੋਈ ਪੁਛ ਨਹੀਂ ਹੋਵੇਗੀ। ਯਥਾ ਗੁਰਵਾਕ :-

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥

[ਆਸਾ ਦੀ ਵਾਰ ਮ: ੧ ਪੰ: ੪੬੯

ਹੋਰ–ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ਰਹਾਉ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦੁ ਤੇ ਸਭ ਓਪਤਿ ਹੋਈ ॥੨॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੈ ਬੀਚਾਰਾ ॥੪॥
ਕਹਤੁ ਨਾਨਕ ਇਹ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥
[ਭੈਰਉ ਮ: ੩ ਪੰਨਾ ੧੧੨੮

ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
[ਸਿਰੀ ਰਾਗ ਕੀ ਵਾਰ ਮ: ੧ ਪੰਨਾ ੮੩

ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥
[ਵਾਰ ਮਾਝ ਕੀ ਮ: ੧ ਪੰਨਾ ੧੪੨

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥
[ਪ੍ਰਭਾਤੀ ਮ: ੧ ਪੰਨਾ ੧੩੩੦

ਸੋ ਜਾਤੀ ਅਭਿਮਾਨ ਛੱਡ ਕੇ ਕੇਵਲ ਸਰੇਸ਼ਟ ਕਰਮ ਕਰਨੇ ਹੀ ਠੀਕ ਹਨ, ਤੇ ਸਰੇਸ਼ਟ ਕਰਮ ਕਰਨ ਵਾਲੇ ਦੀ ਹੀ ਜਾਤਿ ਸਰੇਸ਼ਟ ਹੈ। ਜੋ ਪੁਰਸ਼ ਸਰੇਸ਼ਟ ਕਰਮ ਨਹੀਂ ਕਰਦਾ, ਤੇ ਨਿਰਾ ਅਭਿਮਾਨ ਹੀ ਕਰਦਾ ਹੈ, ਕਿ ਹਮ ਬ੍ਰਾਹਮਣ ਹੈਂ, ਹਮ ਸੁਚੇ ਹੈਂ, ਐਸੇ ਪੁਰਸ਼ਾਂ ਬਾਬਤ ਗੁਰੂ ਜੀ

ਐਉਂ ਹੁਕਮ ਕਰਦੇ ਹਨ, ਯਥਾ–

ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੋਈ ਜਿ ਪਾਪ ਪੰਦਿ ਨ ਦੇਹੀ ॥

[ਸ੍ਰੀ ਰਾਗ ਕੀ ਵਾਰ ਮ: ੧ ਪੰਨਾ ੯੧

ਸੋ ਬ੍ਰਾਹਮਣ ਅਖੌਣ ਵਾਲੇ ਪੁਰਸ਼ ਨੂੰ ਸਦਾ ਹੀ ਸਰੇਸ਼ਟ ਕਰਮ ਕਰਨੇ ਚਾਹੀਦੇ ਹਨ, ਤੇ ਸਭਨਾਂ ਦਾ ਮੁਖ ਅਖਵਾਉਣ ਯੋਗ ਤਾਂ ਹੀ ਹੋ ਸਕਦਾ ਹੈ ਜੇ (ਵਿਦਵਾਨ ਵੀ ਹੋਵੇ) ਮੁਖ ਕਰਮ ਕਰੇ :–

ਸੋ ਬ੍ਰਾਹਮਣਾਂ ਨੂੰ ਚਾਹੀਦਾ ਹੈ ਕਿ ਸਦਾ ਹੀ ਨੇਕ ਚਾਲ ਚਲਣ ਰਖਣ, ਤੇ ਵਿਦਵਾਨ ਹੁੰਦੇ ਹੋਏ ਵਾਹਿਗੁਰੂ ਦੀ ਭਗਤੀ ਕਰਨ, ਤੇ ਜੇਹੜੇ ਇਸ ਤਰ੍ਹਾਂ ਨਹੀਂ ਕਰਦੇ, ਉਸ ਸਮਝੋ ਕਿ ਬ੍ਰਾਹਮਣਪੁਣੇ ਤੋਂ ਗਿਰ ਗਏ ਹਨ।

## "ਛਤ੍ਰੀ ਅਥਵਾ ਖਤ੍ਰੀ"

ਛਿਤੀ ਨਾਮ ਪ੍ਰਿਥਵੀ ਦਾ ਹੈ ਤੇ ਜੋ ਆਪਣੇ ਬਾਹੂ ਬਲ ਨਾਲ ਪ੍ਰਿਥਵੀ ਅਥਵਾ ਪਰਜਾ ਦੀ ਸਹਾਇਤਾ ਕਰੇ ਉਸ ਦਾ ਨਾਮ ਛਤ੍ਰੀ ਅਥਵਾ ਖਤ੍ਰੀ ਕਿਹਾ ਜਾਂਦਾ ਹੈ।

ਜਿਹੜਾ ਪੁਰਸ਼ ਡਰ ਤੋਂ ਰਹਿਤ ਹੋਵੇ, ਅਤੇ ਸ਼ਸਤਰ-ਧਾਰੀ ਹੋਵੇ (ਕਿਉਂਕਿ ਕਿਸੇ ਪ੍ਰਕਾਰ ਵੀ ਸ਼ਸਤਰਾਂ ਤੋਂ ਬਿਨਾਂ ਦੇਸ ਦੀ ਰਖਿਆ ਨਹੀਂ ਹੋ ਸਕਦੀ) ਕਿਸੇ ਪ੍ਰਕਾਰ ਦਾ ਦਿਲ ਵਿਚ ਖਤਰਾ ਨਾ ਰਖਦਾ ਹੋਵੇ, ਉਸ ਦਾ ਨਾਮ ਖਤਰੀ

ਅਥਵਾ ਛਤ੍ਰੀ ਕਿਹਾ ਜਾਂਦਾ ਹੈ।

ਸੋ ਗ੍ਰੰਥਾਕਾਰਾਂ ਨੇ ਛਤ੍ਰੀ ਦਾ ਧਰਮ ਰਾਜ ਕਰਨਾ, ਤੇ ਪ੍ਰਜਾ ਦੀ ਰਖਿਆ ਕਰਨੀ ਹੀ ਦਸਿਆ ਹੈ, ਨਾਲ ਹੀ ਦਸਿਆ ਹੈ ਕਿ ਛਤ੍ਰੀ ਹੀ ਰਾਜ ਕਰ ਸਕਦਾ ਹੈ, ਤੇ ਜੋ ਰਾਜ ਕਰੇ ਉਹੋ ਹੀ ਛਤ੍ਰੀ ਹੈ। ਛਤ੍ਰੀ ਤੋਂ ਬਿਨਾਂ ਹੋਰ ਕੋਈ ਰਾਜ ਨਹੀਂ ਕਰ ਸਕਦਾ।

ਗੁਰੂ ਜੀ ਨੇ ਛਤ੍ਰੀ ਦਾ ਧਰਮ ਇਸ ਪ੍ਰਕਾਰ ਉਚਾਰਨ ਕਰ ਕੇ ਦਸਿਆ ਹੈ। ਯਥਾ ਗੁਰਵਾਕ—

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥
[ਸਲੋਕ ਵਾਰਾਂ ਤੇ ਵਧੀਕ ਮ: ੧ ਪੰਨਾ ੧੪੧੧

ਐਸੇ ਸਰੇਸ਼ਟ ਕਰਮਾਂ ਦੇ ਕਰਨ ਵਾਲਾ ਖਤਰੀ ਜੋ ਸਦਾ ਹੀ ਪੁੰਨ ਦਾਨ (ਦਾਨ ਦਾ ਭਾਗੀ ਅਥਵਾ ਲਾਇਕ ਦੇਖ ਕੇ ਜਿਸ ਦੇ ਕਰਮ ਸਰੇਸ਼ਟ ਹੋਣ ਯਾ ਕੋਈ ਲੋੜਵੰਦ ਹੋਵੇ) ਕਰਦਾ ਹੈ ਉਹੋ ਹੀ ਖਤ੍ਰੀ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ।

ਸੋ ਖਤ੍ਰੀ ਅਖਵਾਉਣ ਵਾਲਿਆਂ ਨੂੰ ਚਾਹੀਦਾ ਹੈ ਕਿ ਦੁਨੀਆਂ ਵਿਚ ਭਜਨ ਭਗਤੀ ਕਰਦੇ ਹੋਏ ਆਪਣੇ ਵਿਚ ਸੂਰਬੀਰਤਾ ਕਾਇਮ ਰਖਣ। ਸੋ ਸੂਰਬੀਰਤਾ ਤਾਂ ਹੀ (ਇਸ ਸਮੇਂ ਅੰਦਰ) ਕਾਇਮ ਰਹਿ ਸਕਦੀ ਹੈ, ਜੇਕਰ ਸ੍ਰੀ ਕਲਗੀਧਰ ਜੀ ਦੀ ਛਤਰ ਛਾਇਆ ਹੇਠ ਆ ਕੇ ਸਿੰਘ ਸਜ ਜਾਣ। ਕਿਉਂਕਿ ਗੁਰੂ ਜੀ ਨੇ ਸਿੰਘਾਂ ਨੂੰ ਹੀ ਛਤਰੀ ਸਜਾਇਆ ਹੈ, ਬਲਕਿ ਨਿਰੇ ਛਤਰੀ ਹੀ ਨਹੀਂ ਸਗੋਂ ਨਾਲ ਆਤਮਕ ਬਲ ਬਖਸ਼ ਕੇ ਸਾਰੇ ਗੁਣਾਂ ਵਿਚ ਭਰਪੂਰ ਕਰ ਦਿਤੇ ਹਨ।

# ਵੈਸ਼

ਜੇਹੜੇ ਪੁਰਸ਼ ਪਸੂ ਪਾਲਦੇ ਤੇ ਵਾਹੀ ਕਰਦੇ ਤੇ ਵਪਾਰ ਕਰਦੇ ਤੇ ਪੈਸਾ ਦੇ ਕੇ ਸੂਦ ਆਦਿਕ ਲੈਂਦੇ ਹਨ, ਇਤਿਆਦਿਕ ਕਰਮ ਕਰਨ ਵਾਲਿਆਂ ਨੂੰ ਵੈਸ਼ ਆਖਦੇ ਹਨ।

ਸੋ ਵੈਸ਼ ਏਹੋ ਜੇਹੇ ਕਰਮ ਮੁਢ ਤੋਂ ਹੀ ਕਰਦੇ ਆਏ ਹਨ ਤੇ ਹੁਣ ਕਰਦੇ ਹਨ, ਪਰੰਤੂ ਗੁਰੂ ਸਾਹਿਬ ਜੀ ਦੇ ਵਾਕ ਅਨੁਸਾਰ :-

ਬਿਪ ਕਰਤ ਭਏ ਸੂਦ੍ਰ ਬ੍ਰਿਤ ਛਤ੍ਰੀ ਬੈਸਨ ਕਰਮ ॥
ਬੈਸ ਕਰਤ ਭਏ ਛਤ੍ਰੀ ਬ੍ਰਿਤ ਸੂਦ੍ਰ ਸੁਦਿਜ ਕੋ ਧਰਮ ॥
[ਬਚਿਤ੍ਰ ਨਾਟਕ ਪਾ: ੧੦

ਚਾਰੇ ਵਰਣ ਇਕ ਦੂਜੇ ਦੇ ਥਾਂ ਕੰਮ ਕਰਦੇ ਨਜ਼ਰ ਆਉਂਦੇ ਹਨ, ਜੈਸਾ ਕਿ ਸਾਹਿਬਾਂ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲੇ ਸੀ ਜੈਸਾ ਕਿ ਵਪਾਰ ਕਰਨਾ ਵੈਸ਼ਾਂ ਦਾ ਕਰਮ ਸੀ, ਪ੍ਰੰਤੂ ਅਜ ਕਲ ਬ੍ਰਾਹਮਣ ਖਤਰੀ ਜ਼ਿਆਦਾ ਵਪਾਰ ਵਿਚ ਹਿਸਾ ਲੈਂਦੇ ਹਨ, ਤੇ ਵੈਸ਼ ਭਾਈਆਂ ਨੇ ਛਤ੍ਰੀ ਪੁਣਾ ਅਖਤਿਆਰ ਕਰ ਲਿਆ ਹੈ, ਜੈਸਾ ਕਿ ਪਲਟਨਾਂ ਆਦਿਕਾਂ ਵਿਚ ਨੌਕਰੀ ਕਰਨੀ। ਸੋ ਵਪਾਰ ਵਿਚ ਵੈਸ਼ਾਂ ਭਰਾਵਾਂ ਨੂੰ ਜ਼ਰੂਰ ਹਿੱਸਾ ਲੈਣਾ ਚਾਹੀਦਾ ਹੈ‡।

---

‡ ਗੁਰੂ ਮਤ ਵਿਚ ਵਰਣਾਂ ਆਦਿਕਾਂ ਦੇ ਬੰਧਨ ਨਹੀਂ ਹਨ, ਸਿਖ ਸਾਰੇ ਭਰਾ ਹਨ ਤੇ ਇਕੋ ਵਰਣ ਦੇ ਹਨ।

ਚਾਰ ਵਰਣ ਕੇ ਏਕੋ ਭਾਈ ॥

# ਸ਼ੂਦਰ

ਜੋ ਤਿੰਨਾਂ ਵਰਣਾਂ (ਬ੍ਰਾਹਮਣ, ਖਤਰੀ, ਵੈਸ਼) ਦੀ ਸੇਵਾ ਕਰ ਕੇ ਗੁਜ਼ਾਰਾ ਕਰੇ, ਉਸ ਦਾ ਨਾਮ ਸ਼ੂਦਰ ਕਿਹਾ ਜਾਂਦਾ ਹੈ।

ਨਾਈ, ਛੀਂਬੇ, ਮੈਹਰੇ, ਤਰਖਾਣ, ਲੁਹਾਰ, ਕੁਮ੍ਹਿਆਰ, ਆਦਿਕ ਸਭਨਾਂ ਜਾਤਾਂ ਨੂੰ ਸ਼ੂਦਰ ਗਿਣਿਆ ਜਾਂਦਾ ਹੈ, ਤੇ ਇਸ ਦਾ ਧਰਮ ਇਹ ਮੁਕਰਰ ਕੀਤਾ ਗਿਆ ਸੀ ਕਿ ਤਿੰਨ ਵਰਣਾਂ ਦੀ ਸੇਵਾ ਕਰਕੇ ਗੁਜ਼ਾਰਾ ਕਰੇ। ਬਲਕਿ ਸ਼ੂਦਰ ਨੂੰ ਬੜਾ ਹੀ ਅਪਵਿਤ੍ਰ ਗਿਣਿਆ ਜਾਂਦਾ ਸੀ ਤੇ ਸ਼ੂਦਰ ਪ੍ਰਮੇਸ਼ਰ ਦੇ ਨਾਮ ਨੂੰ ਸੁਣ ਨਹੀਂ ਸਕਦਾ ਸੀ, ਮਨੂੰ ਜੀ ਨੇ ਮਨੂੰ ਸਿਮ੍ਰਿਤੀ ਵਿਚ ਲਿਖਿਆ ਹੋਇਆ ਹੈ ਕਿ ਜੇ ਸ਼ੂਦਰ ਪ੍ਰਮੇਸ਼ਰ ਦਾ ਨਾਮ ਸੁਣ ਲਵੇ ਤਾਂ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿਓ ਤਾਂ ਕਿ ਮੁੜ ਕੇ ਰੱਬ ਦਾ ਨਾਮ ਕਦੀ ਸੁਣ ਹੀ ਨਾ ਸਕੇ। ਮਨੂੰ ਜੀ ਨੇ ਇਹ ਭੀ ਲਿਖਿਆ ਹੈ ਕਿ ਬ੍ਰਾਹਮਣ ਤੁਰਿਆ ਜਾਂਦਾ ਹੋਵੇ, ਰਾਹ ਵਿਚ ਉਸ ਨੂੰ ਸ਼ੂਦਰ ਮਿਲ ਪਵੇ, ਤੇ ਬ੍ਰਾਹਮਣ ਦੇ ਨਾਲ ਲਗ ਜਾਵੇ, ਤਾਂ ਬ੍ਰਾਹਮਣ ਦੇ ਸਾਰੀ ਉਮਰ ਦੇ ਕੀਤੇ ਹੋਏ ਕੰਮ ਸਭ ਨਿਸਫਲ ਚਲੇ ਜਾਂਦੇ ਹਨ, ਇਥੋਂ ਤਕ ਸ਼ੂਦਰਾਂ ਨੂੰ (ਇਸਤਰੀਆਂ ਨੂੰ ਵੀ ਸ਼ੂਦਰ ਸ਼ਰੇਣੀ ਵਿਚ ਗਿਣਦੇ ਸਨ) ਮੰਦੀ ਨਿਗਾਹ ਨਾਲ ਦੇਖਿਆ ਜਾਂਦਾ ਸੀ।

ਚਾਰ ਵਰਣਾਂ ਦੇ ਜਨੇਊ ਆਦਿਕ ਕਰਮ ਵੀ ਵਖੋ ਵਖਰੇ ਗਿਣੇ ਜਾਂਦੇ ਹਨ। ਜੈਸਾ ਕਿ ਬ੍ਰਾਹਮਣ ਲਈ ਸੂਤਰ ਦਾ ਜਨੇਊ, ਛੱਤਰੀ ਲਈ ਸਣ ਦਾ ਜਨੇਊ, ਵੈਸ਼ ਲਈ ਭੇਡ ਦੀ ਉੱਨ ਦਾ ਜਨੇਊ। ਸ਼ੂਦਰ ਦੀ ਨਿਸ਼ਾਨੀ ਇਹ ਕਿ ਜਿਸ ਦੇ

ਜਨੇਊ ਆਦਿਕ ਕੁਛ ਵੀ ਨਾ ਹੋਵੇ।

ਇਹਨਾਂ ਦੀ ਪੈਦਾਇਸ਼ ਵੀ ਇਸ ਪ੍ਰਕਾਰ ਮਨੂੰ ਜੀ ਤੇ ਹੋਰ ਗ੍ਰੰਥਕਾਰਾਂ ਨੇ ਦਸੀ ਹੈ।

ਬ੍ਰਾਹਮਣ ਮੁਖ ਥੀਂ ਪੈਦਾ ਹੋਏ (ਮੁਖ ਥੀਂ ਵਿਦਿਆ ਆਦਿਕ ਪੜ੍ਹਨ ਤੇ ਮੁਖ ਕਰਮ ਕਰਨ ਕਰ ਕੇ ਮੁਖ ਥੀਂ ਮੰਨੇ ਗਏ, ਨਹੀਂ ਤੇ ਮੂੰਹ ਥਾਣੀ ਜੰਮਦਾ ਕੋਈ ਨਹੀਂ ਹੈ) ਛਤਰੀ ਬਾਹਾਂ ਤੋਂ ਪੈਦਾ ਹੋਏ (ਕਿਉਂਕਿ ਇਹ ਬਾਹੂ ਬਲ ਨਾਲ ਹੀ ਰਾਜ ਕਰਦੇ ਹਨ)। ਵੈਸ਼ ਜੰਘਾਂ ਥੀਂ ਪੈਦਾ ਹੋਏ (ਇਹਨਾਂ ਦੇ ਕੰਮ ਬਹੁਤੇ ਫਿਰਨ ਤੁਰਨ ਵਾਲੇ ਹੀ ਹੁੰਦੇ ਹਨ) ਸ਼ੂਦਰ ਪੈਰਾਂ ਥੀਂ ਪੈਦਾ ਹੋਏ (ਕਿਉਂਕਿ ਇਹ ਸਭਨਾਂ ਦੀ ਸੇਵਾ ਕਰਨ ਵਾਲੇ ਗਿਣੇ ਗਏ ਹਨ)।

ਅਸਲ ਵਿਚ ਇਹ ਚਾਰ ਦਰਜੇ ਵੀ ਮੁਕੱਰਰ ਕੀਤੇ ਗਏ ਹਨ। ਬ੍ਰਾਹਮਣ ਸਭ ਤੋਂ ਉੱਚਾ† ਹੈ। ਉਸ ਤੋਂ ਨੀਵਾਂ ਦਰਜਾ ਛਤਰੀ ਦਾ ਉਸ ਤੋਂ ਨੀਵਾਂ ਵੈਸ਼ ਤੇ ਉਸ ਤੋਂ ਨੀਵਾਂ ਅਰਥਾਤ ਸਭਨਾਂ ਤੋਂ ਛੋਟਾ ਸ਼ੂਦਰ ਗਿਣਿਆ ਗਿਆ (ਜਿਸ ਵਿਚ ਇਸਤ੍ਰੀਆਂ ਵੀ ਸ਼ਾਮਲ ਹਨ) ਇਸੀ ਕਰ ਕੇ ਹਿੰਦੂ ਮਤ ਵਾਲਿਆਂ ਨੇ ਇਸਤਰੀ ਲਈ ਕੋਈ ਖਾਸ ਧਰਮ ਯਾ ਰਹਿਤ ਮਰਯਾਦਾ ਕਾਇਮ ਨਹੀਂ ਕੀਤੀ। ਹਾਂ ਇਤਨਾਂ ਤਾਂ ਓਹਨਾਂ ਮੰਨਿਆ ਹੈ ਕਿ ਇਸਤ੍ਰੀ ਦੀ ਕੋਈ ਜਾਤ ਨਹੀਂ ਤੇ ਜੇਹੜਾ

---

† ਇਕ ਜਗ੍ਹਾ ਮਨੂੰ ਸਿਮ੍ਰਤੀ ਵਿਚ ਲਿਖਿਆ ਹੈ, ਕਿ ਬ੍ਰਾਹਮਣ ਸੱਤ੍ਰ ਬਰਸ ਦਾ ਹੋਵੇ ਤੇ ਛਤ੍ਰੀ ਨਬੇ ਬਰਸ ਦਾ ਹੋਵੇ ਤਾਂ ਭੀ ਛਤ੍ਰੀ ਨੂੰ ਚਾਹੀਏ ਕਿ ਬ੍ਰਾਹਮਣ ਨੂੰ ਪਿਤਾ ਵਤ ਜਾਣੇ।

ਉਸਦੇ ਪਤੀ ਦਾ ਧਰਮ ਹੋਵੇ, ਉਹੋ ਹੀ ਇਸਤ੍ਰੀ ਦੀ ਜਾਤ ਤੇ ਉਹੋ ਹੀ ਉਸਦਾ ਧਰਮ ਹੈ। ਗੁਰੂ ਘਰ ਵਿਚ ਰਹਿਤ ਮਰਯਾਦਾ ਅੰਮ੍ਰਿਤ ਤੇ ਭਜਨ ਬੰਦਗੀ ਦਾ ਹਕ ਇਸਤ੍ਰੀ ਦਾ ਗੁਰੂ ਜੀ ਨੇ ਪੂਰਾ ਰਖਿਆ ਹੈ, ਪਰ ਹਿੰਦੂ ਮੁਸਲਮਾਨਾਂ ਵਿਚ ਇਹ ਰਿਵਾਜ (ਰਹਿਤ ਆਦਿਕ ਜਨੇਊ ਵਾ ਸੁਨਤ) ਨਹੀਂ ਹੈ।

ਗੁਰੂ ਜੀ ਨੇ ਵੀ ਚੌਹਾਂ ਵਰਨਾਂ ਦੇ ਧਰਮ ਵਖੋ ਵਖ, ਇਸ ਪ੍ਰਕਾਰ ਉਚਾਰਨ ਕਰ ਕੇ ਦਸੇ ਹਨ। ਯਥਾ–

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ† ਸੂਦ੍ਰ ਸਬਦੰ ਪਰਾਕ੍ਰਿਤਹ ॥
[ਆਸਾ ਦੀ ਵਾਰ ਮ: ੨ ਪੰਨਾ ੪੬੯

ਇਸ ਤੋਂ ਅਗੇ ਸਭਨਾਂ ਦਾ ਸਾਂਝਾ ਧਰਮ (ਪਹਿਲੇ ਦਸੇ ਧਰਮ ਮਨੂੰ ਜੀ ਆਦਿਕ ਦੇ ਮੁਕੱਰਰ ਕੀਤੇ ਹੋਏ ਹਨ, ਤੇ ਅਗਲਾ ਧਰਮ ਸਭ ਲਈ ਸਰੇਸ਼ਟ ਤੇ ਸਾਂਝਾ ਤੇ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ) ਦਸਿਆ ਹੈ, ਯਥਾ :–

ਸਰਬ ਸਬਦੰ ਏਕ ਸਬਦੰ ਜੇਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥
[ਆਸਾ ਦੀ ਵਾਰ ਮ: ੨ ਪੰਨਾ ੪੬੯

ਗੁਰੂ ਜੀ ਨੇ ਸਭਨਾਂ ਵਰਨਾਂ ਨੂੰ (ਬਲਕਿ ਸਭਨਾਂ ਮਜ਼ਬਾਂ ਨੂੰ) ਇਕੋ ਜੇਹਾ ਸਾਂਝਾ ਉਪਦੇਸ਼ ਦਿਤਾ ਹੈ, ਤੇ ਇਕੋ ਜੇਹਾ ਅਧਿਕਾਰ ਨਾਮ ਜਪਣ ਦਾ ਬਖਸ਼ਿਆ ਹੈ। ਜੈਸਾ ਕਿ

---

† ਵੈਸ਼ ਦਾ ਜ਼ਿਕਰ ਇਸ ਸ਼ਬਦ ਵਿਚ ਨਹੀਂ ਹੈ ਪਰ ਵਿਦਵਾਨ ਇਸ਼ਾਰੇ ਤੋਂ ਆਪ ਹੀ ਸਮਝ ਸਕਦੇ ਹਨ।

ਗੁਰੂ ਜੀ ਦਾ ਵਾਕ ਹੈ-

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿਘਟਿ ਨਾਨਕਮਾਝਾ।
[ਸੂਹੀ ਮ: ੫ ਪੰ: ੭੪੭

ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥
[ਥਿਤੀ ਗਉੜੀ ਮ: ੫ ਪੰ: ੩੦੦

ਸੋ ਗੁਰੂ ਘਰ ਦੇ ਸਿਖ ਬਣਨ ਨਾਲ ਸਾਰੇ ਵਰਨ ਸਫਲ ਹੋ ਜਾਂਦੇ ਹਨ, ਬਲਕਿ ਭਜਨ ਕਰਨ ਕਰ ਕੇ ਤੇ ਵਿਦਵਾਨ ਹੋਣੇ ਕਰ ਕੇ ਗੁਰ ਸਿਖ ਬ੍ਰਾਹਮਣ ਰੂਪ ਹੈ। ਸ਼ਸਤ੍ਰਧਾਰੀ ਹੋਣ ਕਰ ਕੇ ਗੁਰ ਸਿਖ ਛਤ੍ਰੀ ਹੈ ਤੇ ਵਪਾਰ ਆਦਿਕ ਤੇ ਖੇਤੀ ਆਦਿਕ ਕਰਨ ਕਰ ਕੇ ਗੁਰ ਸਿਖ ਵੈਸ਼ ਰੂਪ ਹੈ ਤੇ ਸੇਵਾ (ਜੋ ਗੁਰੂ ਘਰ ਵਿਚ ਸਭ ਤੋਂ ਮੁਖ ਕਰਮ ਹੈ) ਕਰਨ ਕਰ ਕੇ ਗੁਰ ਸਿਖ ਸ਼ੂਦਰ, (ਗੁਰੂ ਘਰ ਵਿਚ ਸੇਵਾ ਕਰਨ ਵਾਲੇ ਨੂੰ ਸਭ ਤੋਂ ਉਚੀ ਪਦਵੀ ਪ੍ਰਾਪਤ ਹੁੰਦੀ ਹੈ ਤੇ ਸਭ ਤੋਂ ਸਰੇਸ਼ਟ ਗਿਣਿਆ ਜਾਂਦਾ ਹੈ ਦੂਸਰੀਆਂ ਕੌਮਾਂ ਦੇ ਖਿਆਲ ਦੀ ਤਰ੍ਹਾਂ ਨੀਚ ਨਹੀਂ ਹੈ) ਰੂਪ ਹੋ ਜਾਂਦਾ ਹੈ। ਹਿੰਦੂ ਮਤ ਵਿਚ ਸੇਵਾ ਕਰਨ ਵਾਲੇ ਨੂੰ ਨੀਚ ਗਿਣਿਆਂ ਜਾਂਦਾ ਹੈ, ਪਰ ਗੁਰੂ ਘਰ ਵਿਚ ਸੇਵਾ ਕਰਨ ਵਾਲਾ ਉਚ ਪਦਵੀ ਨੂੰ ਹਾਸਲ ਕਰ ਲੈਂਦਾ ਹੈ। ਗੁਰੂ ਜੀ ਨੇ ਸਿਖਾਂ ਵਿਚ ਸਭ ਗੁਣ ਪੂਰਨ ਕਰ ਦਿਤੇ ਹਨ।

ਸੋ ਦੁਨੀਆਂ ਦੇ ਲੋਕਾਂ ਨੂੰ ਵਰਨਾਂ ਦਾ ਖਿਆਲ ਛਡਕੇ ਗੁਰ ਸਿਖੀ ਧਾਰਨ ਕਰਨੀ ਚਾਹੀਦੀ ਹੈ ਕਿਉਂਕਿ ਜੇਹੜਾ

ਗੁਰ ਸਿੱਖੀ ਦੇ ਦਾਇਰੇ ਅੰਦਰ ਆ ਜਾਵੇਗਾ, ਗੁਰੂ ਜੀ ਦੇ ਚਰਨਾਂ ਦਾ ਸ਼ਰਧਾਲੂ ਹੋ ਜਾਵੇਗਾ, ਉਹ ਜ਼ਰੂਰ ਤਰ ਜਾਵੇਗਾ, ਜੈਸੇ ਗੁਰੂ ਜੀ ਦਾ ਵਾਕ ਹੈ। ਯਥਾ :-

ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ
ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ ॥

[ਕਾਨੜਾ ਮ: ੪ ਪੰਨਾ ੧੨੯੭

ਕਬਿਤ

ਸ੍ਰੀ ਨਿਰੰਕਾਰ ਜਦੋਂ ਰਚਨਾ ਰਚਾਈ ਜਗ,
ਕੰਮਾਂ ਅਨੁਸਾਰ ਵਰਨ ਚਾਰ ਜਗ ਹੋਂਵਦੇ।
ਬ੍ਰਾਹਮਣ ਸਦਾਵੇਂ ਕਈ ਛਤ੍ਰੀ ਕਹਾਵੇਂ,
ਕਈ ਵੈਸ਼ ਸਦਵਾਵੇਂ ਕਈ ਸੂਦਰ ਨੇ ਹੋਂਵਦੇ।
ਇਹਨਾਂ ਸੰਦੇ ਕਰਮ ਮਨੂੰ ਲਿਖੇ ਸਭ ਵਖੋ ਵਖ,
ਕਲਿਜੁਗ ਵਿਚ ਗੁਰੂ ਨਾਨਕ ਜੀ ਹੋਂਵਦੇ।
ਕਿਰਪਾ ਬਿਚਾਰੀ ਗੁਰ, ਕੀਨਾ ਉਪਕਾਰ ਬਡ,
ਊਚ ਨੀਚ ਖੋਇ ਮਾਲਾ* ਇਕ ਨੇ ਪਰੋਂਵਦੇ।

---

*ਖਾਲਸਾ ਪੰਥ ਦੀ ਸਚੀ ਮਾਲਾ ਵਿਚ ਪਰੋ ਲਏ ਹਨ ਤੇ ਊਚ ਨੀਚ ਦੇ ਖਿਆਲ ਮੇਟਕੇ ਸਕੇ ਭਰਾ ਬਣਾ ਦਿਤੇ ਹਨ।



੧ ੴ ਸਤਿਗੁਰਪ੍ਰਸਾਦਿ ॥

# ਭਾਗ ਦੂਜਾ

## ਚਾਰ ਆਸ਼ਰਮ

ਬ੍ਰਾਹਮਣ ਲੋਕਾਂ ਨੇ ਜੋ (ਪੁਰਾਣੇ ਸਮੇਂ ਵਿਚ) ਆਪਣੇ ਜੀਵਨ ਦੀ ਵੰਡ ਕੀਤੀ ਹੋਈ ਸੀ, ਉਸ ਨੂੰ ਆਸ਼ਰਮ ਆਖਦੇ ਹਨ।

ਏਹ ਆਸ਼ਰਮ ਵੀ ਵਰਣਾਂ ਦੀ ਤਰ੍ਹਾਂ ਚਾਰ ਪ੍ਰਕਾਰ ਦੇ ਹਨ। ੧–ਬ੍ਰਹਮਚਰਯ, ੨–ਗ੍ਰਿਹਸਤ, ੩–ਬਾਨ ਪ੍ਰਸਤੀ, ੪–ਸੰਨਿਆਸੀ।

ਆਮ ਕਰ ਕੇ ਬ੍ਰਾਹਮਣ ਲੋਕਾਂ ਨੇ ਇਸ ਪਰਕਾਰ ਆਪਣੇ ਜੀਵਨ ਦੀ ਵੰਡ ਕੀਤੀ ਹੋਈ ਸੀ:- ਪਹਿਲੇ ੨੫ ਬਰਸ ਤਕ ਵਿਦਿਆ ਪੜ੍ਹੇ ਤੇ ਬ੍ਰਹਮਚਰਯ ਧਾਰਨ ਕਰੀ ਰਖੇ, ਫੇਰ ਇਸ ਤੋਂ ਉਪਰੰਤ ਸ਼ਾਦੀ ਕਰਾਵੇ, ਤੇ ਜਦੋਂ ਇਕ ਦੋ ਬੇਟੇ ਬੇਟੀਆਂ ਹੋ ਜਾਵਣ, ਤਾਂ ਘਰ ਬਾਰ ਛਡ ਕੇ ਬਾਨ ਪ੍ਰਸਤੀ ਹੋ ਜਾਵੇ, ਅਰਥਾਤ ਜੰਗਲ ਵਿਚ ਜਾ ਵਸੇ, ਤੇ ਫੇਰ ਉਥੇ ਰਹਿੰਦਾ ਹੋਇਆ, ਭਜਨ ਭਗਤੀ ਕਰਦਾ ਹੋਇਆ, ਸੰਨਿਆਸ ਨੂੰ ਧਾਰਨ ਕਰ ਲਵੇ। ਇਸ ਪ੍ਰਕਾਰ ਬ੍ਰਾਹਮਣਾਂ ਨੇ ਆਪਣੇ ਜੀਵਣ (ਅਵਸਥਾ) ਦੀ ਪਹਿਲੇ ਜ਼ਮਾਨੇ ਵਿਚ ਵੰਡ ਕੀਤੀ ਹੋਈ ਸੀ।

੧. ਬ੍ਰਹਮਚਰਯ–ਪਹਿਲੀ ਅਵਸਥਾ ਵਿਚ ਜਾਂ ਪਿਛਲੀ ਅਵਸਥਾ ਵਿਚ ਅਥਵਾ ਸਾਰੀ ਅਵਸਥਾ ਵਿਚ ਜਤੀ ਰਹਿਣ ਦਾ ਨਾਮ ਬ੍ਰਹਮਚਰਯ ਹੈ।

ਬ੍ਰਹਮਚਰਯ ਰਖਣ ਵਾਲੇ ਨੂੰ ਦੁਨੀਆਂ ਚੰਗਾ ਜਾਣਦੀ ਹੈ, ਪਰ ਗੁਰਮਤ ਵਿਚ ਐਸੇ ਬ੍ਰਹਮਚਰਯ ਦੀ ਨਿਖੇਦੀ ਕੀਤੀ ਹੈ ਤੇ ਦਸਿਆ ਹੈ ਕਿ ਜੇਹੜੇ ਪੁਰਸ਼ ਕੇਵਲ ਬਿੰਦ ਰਖ ਕੇ ਹੀ ਆਪਣੇ ਆਪ ਨੂੰ ਮੁਕਤ ਹੋਣਾ ਚਾਹੁੰਦੇ ਹਨ, ਉਹ ਗਲਤੀ ਤੇ ਹਨ।

ਯਥਾ ਗੁਰਵਾਕ :–

ਬਿੰਦੁ ਰਾਖਿ ਜੌ ਤਰੀਐ ਭਾਈ ॥ਖੁਸਰੈ ਕਿਉ ਨ ਪਰਮਗਤਿ ਪਾਈ॥
[ਗਉੜੀ ਕਬੀਰ ਜੀ ਪੰ: ੩੨੪

ਜੇ ਬਿੰਦ ਦੇ ਰਖਿਆਂ ਹੋਇਆਂ ਕਲਿਆਣ ਹੋ ਜਾਵੇ ਤਾਂ ਖੁਸਰਾ ਕਿਉਂ ਨਾ ਪ੍ਰਮਗਤੀ ਨੂੰ ਪ੍ਰਾਪਤ ਕਰ ਲਵੇ।

ਹਾਂ ! ਜੇਕਰ ਆਦਮੀ ਜਤਿ ਸਤਿ ਰਖਦਾ ਹੋਇਆ ਬੰਦਗੀ ਕਰੇ ਤਾਂ ਉਹ ਸਫਲ ਹੈ, ਪਰ ਗੁਰਮਤ ਵਿਚ ਜਤੀ ਉਨ੍ਹਾਂ ਪੁਰਸ਼ਾਂ ਨੂੰ ਕਿਹਾ ਜਾਂਦਾ ਹੈ ਜਿਨ੍ਹਾਂ ਨੇ ਇਸ ਪ੍ਰਕਾਰ ਜਤ ਸਤ ਕਾਇਮ ਰੱਖਿਆ ਹੈ। ਯਥਾ ਗੁਰਵਾਕ :–

ਪਰਤ੍ਰਿਆ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤ ਸੰਗਿ ਹੇਤ॥
(ਸੁਖਮਨੀ ਸਾਹਿਬ ਪੰ: ੨੭੪)

ਪਰਧਨ ਪਰਦਾਰਾ ਪਰਹਰੀ ॥ ਤਾਕੈ ਨਿਕਟਿ ਬਸੈ ਨਰ ਹਰੀ ॥
[ਭੈਰਉ ਨਾਮਦੇਵ ਜੀ ਪੰ: ੧੧੬੩

ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥
ਪਰਧਨ ਸੂਅਰ ਗਾਂਇ ਜਿਉਂ ਮਕਰੂਹ ਹਿੰਦੂ ਮੁਸਲਮਾਣੈ॥

ਹੋਰ-ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥

[ਭਾਈ ਗੁਰਦਾਸ ਜੀ

ਇਹਨਾਂ ਗੁਰਵਾਕਾਂ ਤੇ ਭਾਈ ਗੁਰਦਾਸ ਜੀ ਦੇ ਉਪਦੇਸ਼ਾਂ ਤੇ ਚਲਣ ਵਾਲਾ ਗੁਰਸਿਖ ਸਚਾ ਬ੍ਰਹਮਚਾਰੀ ਹੈ। ਇਹੋ ਜੇਹੇ ਬ੍ਰਹਮਚਾਰੀ ਹੋਣ ਦੀ ਸਭਨਾਂ ਨੂੰ ਲੋੜ ਹੈ ਨਹੀਂ ਤੇ :-

"ਬਿੰਦ ਕੇ ਸਧਯਾ ਤਾਂਹਿ ਹੀਜ ਕੀ ਬਡਾਈਆ ਦੇਤ ॥"

[ਅਕਾਲ ਉਸਤਤਿ

ਗ੍ਰਿਹਸਤ ਤਿਆਗਣ ਦੀ ਕੋਈ ਲੋੜ ਨਹੀਂ ਹੈ।

## ਗ੍ਰਿਹਸਤ

ਵਿਆਹ ਸ਼ਾਦੀ ਕਰਾਉਣਾ ਤੇ ਘਰ ਦੇ ਵਿਚ ਰਹਿ ਕੇ ਕੰਮ ਕਾਰ ਕਰਨ ਨੂੰ ਗ੍ਰਿਹਸਤ ਆਖਦੇ ਹਨ।

ਇਹ ਇਕ ਉਹ ਆਸ਼ਰਮ ਹੈ, ਜਿਸ ਦੇ ਹੋਣ ਕਰ ਕੇ ਹੀ ਸਾਰੀ ਦੁਨੀਆਂ ਦਾ ਵਾਧਾ ਹੈ, ਤੇ ਸੰਸਾਰ ਦੀ ਰਚਨਾ ਹੋ ਰਹੀ ਹੈ (ਵਿਆਹ ਹੋਣ ਕਰ ਕੇ ਹੀ ਜੀਵ ਗ੍ਰਿਹਸਤ ਵਿਚ ਪ੍ਰਵਿਰਤ ਹੁੰਦਾ ਹੈ) ਤੇ ਇਸੇ ਕਰ ਕੇ ਹੀ ਬਾਕੀ ਦੇ ਤਿੰਨੇ ਆਸ਼੍ਰਮ ਹਨ, ਜੇਕਰ ਗ੍ਰਿਹਸਤ ਆਸ਼੍ਰਮ ਨਾ ਹੋਵੇ, ਤਾਂ ਸਾਧੂ ਸੰਤ ਰਿਖੀ ਮਹਾਤਮਾਂ ਕਿਥੋਂ ਪੈਦਾ ਹੋਵਣ ? ਏਹ ਸਭ ਕੁਛ ਗ੍ਰਿਹਸਤ ਆਸ਼੍ਰਮ ਦੇ ਹੋਣ ਕਰ ਕੇ ਹੀ ਹੈ।

ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਇਕ ਮਹਾਤਮਾ ਜਨ ਵਿਚਾਰ ਕਰ ਰਹੇ ਸਨ, ਉਹਨਾਂ ਪ੍ਰਸ਼ਨ ਕੀਤਾ ਕਿ ਮਹਾਰਾਜ ! ਸ਼ਾਸਤ੍ਰਕਾਰਾਂ ਨੇ (ਅਥਵਾ ਹਿੰਦੂ ਮਤ ਦੇ ਆਗੂਆਂ ਨੇ) ਇਸਤ੍ਰੀ ਦੀ ਜਾਤ ਸੂਦਰ ਗਿਣੀ ਹੈ, ਤੇ ਪ੍ਰਮੇਸ਼ਰ ਦੇ ਨਾਮ ਜਪਣ

ਦਾ ਅਧਿਕਾਰ (ਭਾਵੇਂ ਦੁਨੀਆਂ ਵਿਚ ਮੀਰਾਂ ਬਾਈ ਕਰਮਾਂ ਬਾਈ, ਮੰਦਾਲਸਾ, ਭੀਲਣੀ ਆਦਿਕ ਬਹੁਤ ਹੋਈਆਂ ਹਨ, ਤੇ ਉਨ੍ਹਾਂ ਦੇ ਨਾਮ ਦੁਨੀਆਂ ਸਾਰੀ ਜਾਣਦੀ ਹੈ, ਪਰ ਤਾਂ ਭੀ ਇਨ੍ਹਾਂ ਲਈ ਭਜਨ ਕਰਨ ਦੀ ਖੁਲ੍ਹ ਨਹੀਂ ਦਿਤੀ ਗਈ ਸੀ) ਏਨ੍ਹਾਂ ਨੂੰ ਨਹੀਂ ਬਖਸ਼ਿਆ, ਕਿਉਂਕਿ ਇਸਤ੍ਰੀ ਗਲੀਜ਼ ਹੈ ਪਰ ਆਪ ਨੇ ਏਹਨਾਂ ਨੂੰ ਵੀ ਨਾਮ ਜਪਣ ਦਾ ਅਧਿਕਾਰ ਬਖਸ਼ਿਆ ਹੈ ਤੇ ਕਿਹਾ ਹੈ। ਯਥਾ ਗੁਰਵਾਕ :-

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥
[ਗਉੜੀ ਕਬੀਰ ਜੀ ਪੰਨਾ ੩੩੫

ਬਲਕਿ ਸਾਰੀ ਦੁਨੀਆਂ ਹੀ ਵਾਹਿਗੁਰੂ ਦੀ ਇਸਤ੍ਰੀ ਰੂਪ ਦਸੀ ਹੈ ਤੇ ਉਹ ਇਕੋ ਹੀ ਸਭ ਦਾ ਪਤੀ ਦਸਿਆ ਹੈ। ਯਥਾ ਗੁਰਵਾਕ :-

ਠਾਕੁਰੁ ਏਕੁ ਸਬਾਈ ਨਾਰਿ ॥
[ਰਾਮ: ਦ: ੳ: ਪੰਨਾ ੯੩੩

ਇਸੁ ਜਗਿ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥
[ਵਡਹੰਸ ਕੀ ਵਾਰ ਮ: ੩ ਪੰਨਾ ੫੯੧

ਸੋ ਆਪ ਸਾਨੂੰ ਦਸੋ ਕਿ ਇਸਤ੍ਰੀ ਅਪਵਿਤ੍ਰ (ਗਲੀਜ਼) ਹੈ ਯਾਂ ਪਵਿੱਤ੍ਰ ਹੈ, ਸਾਹਿਬਾਂ ਨੇ ਸ਼ਬਦ ਦਵਾਰਾ ਇਸ ਪ੍ਰਕਾਰ ਉਤਰ ਦਿਤਾ ਯਥਾ :-

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ॥

ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
[ਆਸਾ ਦੀ ਵਾਰ ਮ: ੧ ਪੰਨਾ ੪੭੩

ਇਸ ਸ਼ਬਦ ਦਵਾਰਾ ਦਸਿਆ ਕਿ ਇਸਤ੍ਰੀ ਤੋਂ ਬਿਨਾਂ ਕੋਈ ਜਗਤ ਦਾ ਕੰਮ ਨਹੀਂ ਚਲ ਸਕਦਾ, ਤੇ ਰਾਜੇ ਮਹਾਰਾਜੇ ਰਿਖੀ ਮਹਾਤਮਾ ਆਦਿਕ ਸਭ ਇਸਤ੍ਰੀ ਤੋਂ ਹੀ ਪੈਦਾ ਹੁੰਦੇ ਹਨ, ਭਾਵ ਕਿ ਸਭ ਕੁਝ ਇਸਤ੍ਰੀ ਤੋਂ ਹੀ ਪੈਦਾ ਹੁੰਦਾ ਹੈ। []ਇਸੀ ਤਰ੍ਹਾਂ ਗੁਰੂ ਜੀ ਨੇ ਹੋਰ ਪ੍ਰਮਾਣ ਦਿਤਾ ਹੈ। ਯਥਾ :-

ਇਸੁ ਭੇਖੈ ਥਾਵਹੁ ਗਿਰਹੁ ਭਲਾ ਜਿਥਹੁ ਕੋ ਵਰਸਾਇ ॥
[ਵਡਹੰਸ ਕੀ ਵਾਰ ਮ: ੩ ਪੰਨਾ ੫੮੭

ਕਿ ਇਸਤ੍ਰੀ ਪਵਿੱਤ੍ਰ ਹੈ ਇਸ ਦੀ ਨਿੰਦਿਆ ਕਰਨ ਦੀ ਕੋਈ ਲੋੜ ਨਹੀਂ ਹੈ।

ਹੋਰਨਾਂ ਭੇਖ ਨਾਲੋਂ ਗ੍ਰਿਹਸਤ ਹੀ ਚੰਗਾ ਹੈ, ਜਿਥੋਂ ਕਿ ਹਰ ਵਕਤ ਵਰਸਾਉਂਦੇ ਰਹਿੰਦੇ ਹਨ ਕਿਉਂਕਿ ਸਾਧੂ

---

[]ਭਾਵੇਂ ਕਈ ਸਜਨ ਪ੍ਰਸ਼ਨ ਕਰਨਗੇ ਕਿ ਪੁਰਸ਼ ਤੋਂ ਬਿਨਾਂ ਇਸਤ੍ਰੀ ਕੀ ਕਰ ਸਕਦੀ ਹੈ? ਸੋ ਇਹ ਤਾਂ ਕੁਦਰਤੀ ਹੀ ਰਚਨਾ ਰਚੀ ਹੋਈ ਹੈ। ਜੈਸੇ ਗੁਰੂ ਜੀ ਨੇ ਦਸਿਆ ਹੈ :-

ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥
[ਗੋਂਡ ਕਬੀਰ ਜੀ ਪੰਨਾ ੮੭੨

ਭਾਵੇਂ ਦੋਹਾਂ ਜੀਵਾਂ ਦੇ ਮਿਲਣ ਤੋਂ ਉਤਪਤੀ ਹੁੰਦੀ ਹੈ, ਪਰ ਪੈਦਾਇਸ਼ ਇਸਤ੍ਰੀ ਤੋਂ ਹੈ, ਇਸ ਕਰ ਕੇ ਗੁਰੂ ਨੇ ਇਹ ਦ੍ਰਿਸ਼ਟਾਂਤ ਦਿਤਾ ਹੈ। ਨਾਲੇ ਹਿੰਦੂ ਮਤ ਵਾਲਿਆਂ ਨੇ ਇਸਤ੍ਰੀ ਦੀ ਨਿਖੇਧੀ ਕੀਤੀ ਹੈ, ਇਸੀ ਕਰ ਕੇ ਗੁਰੂ ਜੀ ਨੇ ਏਹ ਜਵਾਬ ਦਿਤਾ।

ਮਹਾਤਮਾਂ ਹਰ ਇਕ ਨੂੰ ਪੇਟ ਭਰਨ ਵਾਸਤੇ ਗ੍ਰਿਹਿਸਤੀ ਦੇ ਦੁਆਰੇ ਤੇ ਆਉਣਾ ਪੈਂਦਾ ਹੈ। ਇਸੀ ਵਾਸਤੇ ਗੁਰੂ ਜੀ ਨੇ ਆਪ ਵਿਆਹ ਕਰਾਏ, ਤੇ ਸਿਖਾਂ ਨੂੰ ਕਰਾਉਣ ਦਾ ਹੁਕਮ ਦਿਤਾ।

ਇਕ ਵੇਰ ਜਦ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕਸ਼ਮੀਰ ਨੂੰ ਜਾਂਦੇ ਹੋਏ ਗੁਜਰਾਤ ਠਹਿਰੇ, ਤਾਂ ਉਸ ਵਕਤ ਮਹਾਰਾਜ ਜੀ ਦੇ ਮਹਿਲ ਵੀ ਨਾਲ ਸਨ, ਲੋਕਾਂ ਨੇ ਵੇਖ ਕੇ ਮਸ਼ਖਰੀ ਕੀਤੀ ਕਿ ਨਾਲੇ ਗੁਰੂ ਪੀਰ ਸਦਾਉਂਦੇ ਹਨ ਤੇ ਨਾਲੇ ਵਿਆਹ ਕਰਾਏ ਹੋਏ ਹਨ। ਉਹਨਾਂ ਦੀ ਮਸ਼ਖਰੀ ਨੂੰ ਸੁਣ ਕੇ ਗੁਰੂ ਜੀ ਨੇ ਉਹਨਾਂ ਨੂੰ ਸਰਾਪ ਦਿਤਾ ਕਿ ਗੁਜਰਾਤ ਮਸ਼ਖਰਿਆਂ ਦੀ। ਸੋ ਸਰਾਪ ਨੂੰ ਸੁਣ ਕੇ ਸ਼ਾਹ ਦੌਲਾ ਫਕੀਰ ਗੁਰੂ ਜੀ ਦੇ ਚਰਨਾਂ ਤੇ ਆ ਡਿਗਿਆ ਤੇ ਬੇਨਤੀ ਕੀਤੀ ਕਿ ਮਹਾਰਾਜ ਜੀ! ਸਰਾਪ ਬਖਸ਼ ਦਿਓ। ਗੁਰੂ ਜੀ ਨੇ ਸਰਾਪ ਬਖਸ਼ ਦਿਤਾ, ਤੇ ਫਕੀਰ ਨੂੰ ਦਸਿਆ ਕਿ ਸਾਂਈਂ ਜੀ! ਤੁਸੀਂ ਅਥਵਾ ਲੋਕਾਂ ਨੇ ਜੋ ਸਾਡੇ ਵਿਆਹ ਦਾ ਭਰਮ ਕੀਤਾ ਸੀ, ਸੋ ਠੀਕ ਨਹੀਂ ਸੀ ਕਿਉਂਕਿ ਇਸਤਰੀ–ਈਮਾਨ ਬੇਟਾ–ਨਿਸ਼ਾਨ, ਦੌਲਤ–ਗੁਜਰਾਨ, ਫਕੀਰ ਨਾ ਹਿੰਦੂ ਨਾ ਮੁਸਲਮਾਨ! ਫਕੀਰ ਏਹ ਬਾਤ ਸੁਣ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ, ਤੇ ਭੁਲ ਬਖਸ਼ਾਈ।

ਇਸੀ ਤਰ੍ਹਾਂ ਇਕ ਹੋਰ ਸ਼ਬਦ ਵਿਚ ਗੁਰੂ ਜੀ ਦਸਦੇ ਹਨ ਕਿ ਜੇ ਘਰ ਛਡ ਕੇ ਬਾਹਰ ਚਲਾ ਗਿਆ, ਤੇ ਮਨ ਵਿਚੋਂ ਵਿਸ਼ੇ ਵਿਕਾਰਾਦਿਕ ਦੇ ਖਿਆਲ ਦੂਰ ਨਾ ਹੋਏ, ਤਾਂ ਫੇਰ ਪੁਰਸ਼

ਘਰ ਨਾਲੋਂ ਵੀ ਦੁਖੀ ਹੁੰਦਾ ਹੈ, ਜੈਸੇ ਗੁਰਵਾਕ :-

ਬਨਿਤਾ ਛੋਡਿ ਬਦ ਨਦਰਿ ਪਰਨਾਰੀ ॥
ਵੇਸਿ ਨ ਪਾਇਐ ਮਹਾ ਦੁਖਿਆਰੀ ॥
[ਪ੍ਰਭਾਤੀ ਮ: ੫ ਅਸਟਪਦੀਆ ਪੰ: ੧੩੪੯

ਇਸ ਤਰ੍ਹਾਂ ਭਾਈ ਗੁਰਦਾਸ ਜੀ ਆਪਣੀ ਬਾਣੀ ਵਿਚ ਗ੍ਰਹਿਸਤ ਆਸ਼ਰਮ ਦੇ ਲਈ ਐਉਂ ਰਾਇ ਦੇਂਦੇ ਹਨ। ਯਥਾ-

ਤੁਸ ਮੈਂ ਤੰਦੁਲ ਬੋਏ ਨਿਪਜੈ ਸਹੰਸਰ ਗੁਨੋ,
ਦੇ ਅਧਾਰ ਕਰਤ ਹੈਂ ਪਰਉਪਕਾਰ ਜੀ ॥
ਤੁਸ ਮੈਂ ਤੰਦੁਲ ਨਿਰਬਿਘਨ ਨ ਲਾਗੈ ਘੁਨ,
ਰਾਖੈ ਰਹੈ ਚਿਰੰਕਾਰ ਹੋਤ ਨ ਬਿਕਾਰ ਜੀ ॥
ਤੁਸ ਤੈਂ ਨਿਕਲ ਹੋਇ ਭਗਨ ਮਲੀਨ ਰੂਪ,
ਸਵਾਦ ਕਰਵਾਇ ਰਾਂਧੈ ਰਹੈ ਨ ਸੰਸਾਰ ਜੀ ॥
ਗੁਰ ਉਪਦੇਸ ਗੁਰਸਿਖ ਗ੍ਰਿਹ ਮੈਂ ਬੈਰਾਗੀ,
ਗ੍ਰਿਹ ਤਜ ਬਨ ਖੰਡ ਹੋਤ ਨ ਉਧਾਰ ਜੀ ॥

ਹੋਰ-ਜੈਸੇ ਪ੍ਰਾਤ ਸਮੇਂ ਖਗ ਉਡ ਜਾਤ ਬਿਰਖ ਸੇਂ,
ਬਹੁਰਾਇ ਬੈਠਤ ਬਿਰਖ ਹੀ ਪੈ ਆਇਕੈ ॥
ਚੀਟੀ ਚੀਟਾ ਬਿਲ ਸੇ ਨਿਕਸ ਧਰ ਗਵਨ ਕੈ,
ਬਹੁਰੋ ਪੈਸਤ ਜੈਸੇ ਬਿਲ ਹੀ ਮੈਂ ਜਾਇਕੈ ॥
ਲਰਕਾ ਲਰੈ ਕੈ ਰੂਠ ਜਾਤ ਤਾਤ ਮਾਤ ਮਨ,
ਭੂਖ ਲਾਗੈ ਤਯਾਗੈ ਹਠ ਆਵੇ ਪਛਤਾਇਕੈ ॥
ਤੈਸੇ ਗ੍ਰਿਹ ਤਿਆਗ ਭਾਗ ਯੁਵਤ ਉਦਾਸ ਬਾਸ,
ਆਸਰੋ ਤਕਤ ਪੁਨਾ ਗ੍ਰਿਹਸਤ ਕੋ ਧਾਇਕੈ ॥

ਸੋ ਇਹਨਾਂ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਭਾਵੇਂ ਕੋਈ

ਘਰ ਬਾਰ ਤਿਆਗ ਕੇ ਕਿਧਰੇ ਫਿਰੇ, ਪਰ ਫਿਰ ਵੀ ਉਹਨਾਂ ਨੂੰ ਗ੍ਰਿਹਸਤ ਦਾ ਆਸਰਾ ਲੈਣਾ ਪੈਂਦਾ ਹੈ,ਇਸੀ ਪ੍ਰਕਾਰ ਭਾਈ ਸਾਹਿਬ ਜੀ ਗ੍ਰਿਹਸਤ ਆਸ਼ਰਮ ਨੂੰ ਹੋਰਨਾਂ ਆਸ਼ਰਮਾਂ ਨਾਲੋਂ ਵਡਾ ਦਸਦੇ ਹਨ। ਯਥਾ :–

ਜੈਸੇ ਸਰ ਸਰਿਤਾ ਸਕਲ ਮੈਂ ਸਮੁੰਦ ਬਡੋ,
ਮੇਰ ਮੇਂ ਸੁਮੇਰ ਬਡੋ ਜਗਤ ਬਖਾਨ ਹੈ॥
ਤਰਵਰ ਵਿਖੇ ਜੈਸੇ ਚੰਦਨ ਬ੍ਰਿਖ ਬਡੋ,
ਧਾਤੂ ਮੇਂ ਕਨਕ ਅਤਿ ਉਤਮ ਕੇ ਮਾਨ ਹੈ॥
ਪੰਛਨ ਮੇਂ ਹੰਸ ਮ੍ਰਿਗ ਰਾਜਨ ਮੇਂ ਸਾਰਦੂਲ,
ਰਾਗਨ ਮੇਂ ਸਿਰੀ ਰਾਗ ਪਾਰਸ ਬਖਾਨ ਹੈ॥
ਗਿਆਨਨ ਮੇਂ ਗਿਆਨ ਅਰ ਧਿਆਨਨ ਮੇਂ ਧਿਆਨ,
ਗੁਰ ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ॥

ਸੋ ਇਹਨਾਂ ਪ੍ਰਮਾਣਾਂ ਤੋਂ ਸਿਧ ਹੋਇਆ ਕਿ ਗ੍ਰਿਹਸਤ ਆਸ਼ਰਮ ਸਭਨਾਂ ਆਸ਼ਰਮਾਂ ਨਾਲੋਂ ਉਚਾ ਹੈ। ਇਸੀ ਵਾਸਤੇ ਗੁਰੂ ਜੀ ਸਾਨੂੰ ਇਸ ਪ੍ਰਕਾਰ ਦੁਨੀਆਂ ਵਿਚ ਰਹਿਣਾ ਦਸਦੇ ਹਨ। ਯਥਾ ਗੁਰਵਾਕ :–

ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥
[ਸ੍ਰੀ ਰਾਗ ਮਹਲਾ ੩ ਪੰਨਾ ੨੬

ਯਾਨੇ ਗ੍ਰਿਹਸਤੀ ਹੋਣ ਦੀ ਤਾਗੀਦ ਕੀਤੀ ਤੇ ਕਿਹਾ ਕਿ ਗ੍ਰਿਹਸਤ ਵਿਚ ਹੀ ਉਦਾਸੀ ਧਾਰਨ ਕਰੋ। ਭਾਵ ਕਿ ਜਗਤ ਦੇ ਪਦਾਰਥਾਂ ਨੂੰ ਅਨਿਤ ਜਾਣ ਕੇ ਉਹਨਾਂ ਵਿਚ ਲੰਪਟ ਨਾ ਹੋਵੋ, ਤੇ ਵਾਹਿਗੁਰੂ ਨੂੰ ਯਾਦ ਰਖੋ।

ਵਾਹਿਗੁਰੂ ਦੀ ਪ੍ਰਾਪਤੀ ਕਰਨ ਲਈ ਬਾਬੇ ਫਰੀਦ ਜੀ ਨੇ ਆਪਣੀ ਬਾਣੀ ਵਿਚ ਕਿਹਾ ਸੀ-

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥
[ਸਲੋਕ ਸ਼ੇਖ ਫਰੀਦ ਜੀ ਕੇ ਪੰਨਾ ੧੩੮੩

ਪਰ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸਲੋਕ ਦੀ ਦਰੁਸਤੀ ਇਹ ਆਖ ਕੇ ਕੀਤੀ।

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤ ਰਾਸ ਕਰੇਇ ॥
[ਮ: ੩ ਸਲੋਕ ਸੇਖ ਫਰੀਦ ਜੀ ਕੇ ਪੰਨਾ ੧੩੮੩

ਨੀਯਤ ਰਾਸ (ਚੰਗੀ) ਕੀਤਿਆਂ ਹੋਇਆਂ ਵਾਹਿਗੁਰੂ ਹਿਰਦੇ ਵਿਚ ਅਥਵਾ ਘਰ ਵਿਚ ਹੀ ਪ੍ਰਾਪਤ ਹੋ ਜਾਂਦਾ ਹੈ, ਬਹੁਤੇ ਭੇਖ ਬਦਲਾਉਣ ਦੀ ਕੋਈ ਲੋੜ ਨਹੀਂ ਹੈ।

ਗ੍ਰਹਿਸਤ ਸਬੰਧੀ ਸਤਿਗੁਰਾਂ ਦਾ ਉਪਦੇਸ਼ ਉਸ ਚਰਚਾ (ਗੋਸ਼ਟ) ਤੋਂ ਬਹੁਤ ਚੰਗਾ ਸਪਸ਼ਟ ਹੁੰਦਾ ਹੈ, ਜੋ ਆਪ ਨਾਲ ਸਿੱਧਾਂ ਦੀ ਅੱਚਲ ਵਟਾਲੇ ਹੋਈ ਸੀ। ਯਥਾ ਭਾਈ ਗੁਰਦਾਸ ਜੀ-

ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ॥
ਦਰਸਣ ਵੇਖਣ ਕਾਰਣੇ ਸਗਲੀ ਉਲਟ ਪਈ ਲੋਕਾਈ॥
ਲਗੀ ਬਰਸਨ ਲਛਮੀ ਰਿਧ ਸਿਧ ਨਉਂ ਨਿਧ ਸਵਾਈ॥
ਜੋਗੀ ਵੇਖ ਚਲਿਤ੍ਰ ਨੋਂ ਮਨ ਵਿਚ ਰਿਸਕ ਘਨੇਰੀ ਖਾਣੀ॥
ਭਗਤੀਆਂ ਪਾਈਆਂ ਭਗਤਿ ਆਨਲੋਟ ਜੋਗੀ ਲਇਆ ਛਪਾਈ॥
ਭਗਤੀਆਂ ਗਈ ਭਗਤਿ ਭੁਲ ਲੋਟੇ ਅੰਦਰ ਸੁਰਤ ਭੁਲਾਈ॥

ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ ॥
ਵੇਖ ਚਲਿਤ੍ਰ ਜੋਗੀ ਖੁਣਸਾਈ ॥
ਖਾਧੀ ਖੁਣਸ ਜੋਗੀਸਰਾਂ ਗੋਸ਼ਟ ਕਰਨ ਸਭੇ ਉਠ ਧਾਈ ॥
ਪੁਛੈ ਜੋਗੀ ਭੰਗਰ ਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣ ਹਥ ਨ ਆਈ ॥
ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ।
ਨਾਨਕ ਆਖੇ ਭੰਗਰ ਨਾਥ ਤੇਰੀ ਮਾਂਉਂ (ਗੁਰੂ) ਕੁਚੱਜੀ ਆਈ ॥
ਭਾਂਡਾ ਧੋਇ ਨ ਜਾਤਿਓਨ ਭਾਇ ਕੁਚਜੇ ਫੁਲ ਸੜਾਈ ॥
ਹੋਇ ਅਤੀਤਿ ਗ੍ਰਿਸਤ ਤਜ ਫਿਰ ਉਨਹੂੰ ਕੇ ਘਰ ਮੰਗਣ ਜਾਈ ॥
ਬਿਨ ਦਿਤੇ ਕਿਛ ਹਥ ਨ ਆਈ ॥

[ਵਾਰ ੧

ਸੋ ਇਸ ਗੋਸ਼ਟ ਤੋਂ ਪਤਾ ਲਗਦਾ ਹੈ ਕਿ ਗ੍ਰਿਹਸਤ ਆਸ਼ਰਮ ਦਾ ਹੋਣਾ (ਸਭ ਲਈ) ਜ਼ਰੂਰੀ ਹੈ, ਕਿਉਂਕਿ ਇਸੇ ਆਸ਼ਰਮ ਤੋਂ ਹੀ ਬਾਕੀ ਦਿਆਂ ਦਾ ਖਾਣ ਪੀਣ ਪਹਿਨਣ ਆਦਿਕ ਦਾ ਗੁਜ਼ਾਰਾ ਹੁੰਦਾ ਹੈ। ਨਾਲ ਹੀ ਵਿਚਾਰ ਕਰਨੀ ਚਾਹੀਦੀ ਹੈ ਗ੍ਰਿਹਸਤੀ ਕਿਹੋ ਜਿਹਾ ਹੋਣਾ ਚਾਹੀਦਾਂ ਹੈ ? ਸੋ ਗ੍ਰਿਹਸਤੀ ਇਹੋ ਜਿਹਾ ਹੋਣ ਦੀ ਲੋੜ ਹੈ ਜੈਸਾ ਕਿ ਗੁਰੂ ਜੀ ਬਾਣੀ ਵਿਚ ਦਸਦੇ ਹਨ, ਯਥਾ :-

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ (ਫਿਕਰਾਂ ਤੋਂ ਪ੍ਰਹੇਜ)
ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
[ਰਾਮਕਲੀ ਕੀ ਵਾਰ ਮ: ੧ ਪੰਨਾ ੯੫੨

ਹੋਰ–ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹਿ ਉਦਾਸੁ ॥ [ਰਾਮਕਲੀ ਕੀ ਵਾਰ ਮ: ੩ ਪੰਨਾ ੯੪੯

ਸੋ ਗ੍ਰਹਿਸਤੀ ਨੂੰ ਸਦਾ ਹੀ ਵਿਕਾਰਾਂ ਤੋਂ ਬਚ ਕੇ, ਤੇ ਜਪ ਤਪ ਸੰਜਮ ਆਦਿਕ ਕਰਦਿਆਂ ਦਾਨ ਪੁੰਨ ਕਰਨ ਦੀ ਲੋੜ ਹੈ, ਤੇ ਦਾਨ ਪੁੰਨ ਕਰਦਾ ਹੋਇਆ, ਜੋ ਕਿ ਗ੍ਰਹਿਸਤ ਆਸ਼੍ਰਮ ਦਾ ਧਰਮ ਹੈ :–

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
[ਸਲੋਕ ਕਬੀਰ ਜੀ ਕੇ ਪੰਨਾ ੧੩੭੭

ਮਾਇਆ ਵਿਚ ਕਮਲ ਫੁਲ ਦੀ ਤਰ੍ਹਾਂ ਰਹਿੰਦਾ ਹੋਇਆ ਸੰਸਾਰ ਸਾਗਰ ਨੂੰ ਤਰ ਜਾਂਦਾ ਹੈ। ਸੋ ਇਹੋ ਜੇਹਾ ਗ੍ਰਹਿਸਤੀ ਬਣਨ ਦੀ ਲੋੜ ਹੈ।

ਸੋ ਹਰ ਇਕ ਜੀਵ ਨੂੰ ਗ੍ਰਹਿਸਤ ਆਸ਼ਰਮ (ਕਿਉਂਕਿ ਇਹ ਬਾਕੀ ਤਿੰਨਾਂ ਨਾਲੋਂ ਉਤਮ ਹੈ) ਧਾਰਨ ਕਰਨਾ ਚਾਹੀਦਾ ਹੈ, ਤੇ ਜਿਹੜੇ ਮਹਾਤਮਾ ਬਿਲਕੁਲ ਹੀ ਗ੍ਰਹਿਸਤੀ ਤੋਂ ਉਪਰਾਮ ਹੋਵਣ ਉਨ੍ਹਾਂ ਨੂੰ ਗ੍ਰਹਿਸਤੀਆਂ ਤੇ ਘ੍ਰਿਣਾ ਕਰਨੀ ਨਹੀਂ ਚਾਹੀਦੀ।

## ਬਾਨ ਪ੍ਰਸਤੀ

ਘਰ ਬਾਰ ਤਿਆਗ ਕਰ ਕੇ ਜੰਗਲ ਵਿਚ ਨਿਵਾਸ ਕਰਨ ਦਾ ਨਾਮ ਬਾਨ ਪ੍ਰਸਤੀ ਹੈ।

ਇਹ ਤੀਸਰਾ ਆਸ਼ਰਮ ਹੈ ਇਸ ਦੇ ਧਾਰਨ ਕਰਨ ਦੀ ਕੇਵਲ ਇਹ ਲੋੜ ਹੈ ਕਿ ਇਕਾਂਤ ਅਸਥਾਨ ਵਿਚ ਟਿਕਣ ਕਰਕੇ ਮਨ ਦੀ ਬ੍ਰਿਤੀ ਏਕਾਗਰ ਹੋ ਜਾਵੇ, ਭਾਵੇਂ ਰੌਲੇ ਗੌਲੇ

ਤੋਂ ਇਕਾਂਤ ਰਹਿਣਾ ਲਾਭਦਾਇਕ ਸੀ, ਅਥਵਾ ਹੈ, ਪਰ ਇਹ ਮਨ ਬੜਾ ਚੰਚਲ ਹੈ, ਤੇ ਬਣ ਵਿਚ ਜਾ ਕੇ ਵੀ ਔਖਾ ਟਿਕਦਾ ਹੈ ਜੈਸੇ ਗੁਰੂ ਜੀ ਦਸਦੇ ਹਨ ਯਥਾ :-

ਗ੍ਰਿਹੁ ਤਜਿ ਬਨਿ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥

[ਬਿਲਾਵਲੁ ਕਬੀਰ ਜੀ ਪੰਨਾ ੮੫੫

ਪਰ ਗੁਰੂ ਜੀ ਐਸੀ ਇਕਾਂਤ ਦਾ ਹੁਕਮ ਨਹੀਂ ਦੇਂਦੇ ਤੇ ਦਸਦੇ ਹਨ-

ਸੋ ਇਕਾਂਤੀ ਜਿਸੁ ਰਿਦਾ ਥਾਇ ॥ [ਬਸੰਤ ਮ: ੫ ਪੰਨਾ ੧੧੮੦

ਬਹੁਤ ਲੋਕ ਗੁਫਾ, ਬਣ, ਕੰਦਰਾ ਆਦਿਕ ਵਿਚ ਰਹਿ ਕੇ ਏਕਾਂਤੀ ਸਦਾਉਂਦੇ ਹਨ, ਪਰ ਗੁਰਮਤ ਵਿਚ ਓਹੀ ਏਕਾਂਤ ਹਨ, ਜੋ ਚੰਚਲ ਮਨ ਨੂੰ ਇਸਥਿੱਤ ਰਖਦੇ ਹਨ।

ਭਾਵੇਂ ਪੁਰਸ਼ ਘਰ ਬਾਰ ਛੱਡ ਕੇ ਪਿੰਡ ਦੇ ਨੇੜੇ ਕਿਸੇ ਜਗ੍ਹਾ ਬੈਠ ਜਾਵੇ, ਤਾਂ ਭੀ ਪਿੰਡ ਦੇ ਲੋਕਾਂ ਨਾਲ ਗਲ ਬਾਤ ਕਰਨ ਦਾ ਮੌਕਾ ਮਿਲਦਾ ਰਹੇਗਾ, ਭਾਵੇਂ ਉਸ ਤੋਂ ਦੂਰ ਕਿਸੇ ਸੰਘਣੇ ਬਣ ਵਿਚ ਜਾ ਬੈਠੇ, ਪਰ ਜੇ ਮਨ ਉਥੇ ਵੀ ਚੰਚਲ ਰਿਹਾ ਤੇ ਘਰ ਦਾ ਹੀ ਚੇਤਾ ਕਰਦਾ ਰਿਹਾ ਤਾਂ ਭੀ ਇਕਾਂਤ ਨਹੀਂ ਰਹਿ ਸਕਦਾ। ਸੋ ਗੁਰੂ ਜੀ ਕਹਿੰਦੇ ਹਨ ਕਿ ਭਾਵੇਂ ਬਾਹਰ (ਜੰਗਲ ਵਿਚ) ਰਹੇ, ਪਰ ਜਿਸ ਦਾ ਹਿਰਦਾ ਵਾਹਿਗੁਰੂ ਨਾਲ ਜੁੜਿਆ ਹੋਇਆ ਹੈ, ਉਹੋ ਹੀ ਪੁਰਸ਼ ਥਾਨ ਪ੍ਰਸਤੀ ਤੇ ਇਕਾਂਤੀ ਹੈ, ਜੇ ਐਸਾ ਹਿਰਦਾ ਪ੍ਰੇਮ ਵਾਲਾ ਨਹੀਂ ਹੈ, ਤਾਂ ਜੰਗਲ ਵਿਚ ਰਹਿਣਾ ਬਿਅਰਥ ਹੈ।

ਗੁਰੂ ਜੀ ਦੇ ਦਸੇ ਹੋਏ ਤਰੀਕੇ ਅਨੁਸਾਰ ਜੋ ਬਾਨ ਪ੍ਰਸਤੀ ਬਣਦਾ ਹੈ, ਉਹੋ ਹੀ ਲਾਭ ਉਠਾ ਸਕਦਾ ਹੈ, ਤੇ ਗੁਰੂ ਜੀ ਦੇ ਸਿਖ ਘਰ ਵਿਚ ਹੀ ਬਾਨ ਪ੍ਰਸਤੀ ਹੋ ਸਕਦੇ ਹਨ, ਤੇ ਹੁਣ ਹਨ।

## ਸੰਨਿਆਸੀ

ਆਸਾ ਰੂਪ ਸੰਸਾਰ ਵਿਚ ਜੋ ਸੰਤੋਖ ਪੂਰਬਕ ਸ਼ਾਂਤ ਚਿਤ ਹੋਇਆ ਸਮਾਂ ਬਿਤਾਉਂਦਾ ਹੈ, ਭਾਵ ਆਸਾ ਤੋਂ ਆਪਣੇ ਮਨ ਨੂੰ ਸੁੰਨ (ਅਫੁਰ) ਕਰ ਲੈਂਦਾ ਹੈ, ਉਸ ਦਾ ਨਾਮ ਸੰਨਿਆਸੀ ਹੈ। ਇਹ ਚੌਥਾ ਆਸ਼ਰਮ ਹੈ।

ਇਹ ਆਸ਼ਰਮ ਹਿੰਦੂ ਕੌਮ ਦੇ ਵਿਚ ਸਭ ਆਸ਼ਰਮਾਂ ਤੋਂ ਉਚਾ ਗਿਣਿਆ ਜਾਂਦਾ ਹੈ, ਤੇ ਬ੍ਰਾਹਮਣ ਲੋਕ (ਜੋ ਆਪ ਵਡੇ ਯਾ ਪੂਜਨੀਕ ਸਦਾਉਂਦੇ ਹਨ) ਵੀ ਇਸ ਆਸ਼ਰਮ ਦੇ ਸਾਧੂਆਂ ਨੂੰ ਗੁਰੂ ਮੰਨਦੇ ਹਨ ਤੇ ਪੂਜਾ ਆਦਿਕ ਕਰਦੇ ਹਨ। ਇਹਨਾਂ ਦਾ ਸਿਰ ਰੋਡ ਮੋਡ ਹੁੰਦਾ ਹੈ ਕੋਈ ਕੋਈ ਵਿਰਲਾ ਪਹਿਲੋਂ ਜਟਾਂ ਵੀ ਰਖਦਾ ਹੈ ਕਿਉਂਕਿ ਸੰਨਿਆਸੀ ਸਾਧੂ ਹਿੰਦੂਆਂ ਵਾਂਗੂੰ ਬੋਦੀ ਜਨੇਊ ਵਗੈਰਾ ਕੁਛ ਨਹੀਂ ਰਖਦੇ, ਨਾ ਹੀ ਮ੍ਰਿਤੂ ਹੋਣ ਸਮੇਂ ਪ੍ਰਾਣੀ ਨੂੰ ਫੂਕਦੇ ਹਨ, ਸਗੋਂ ਲੂਣ ਇਕੱਠਾ ਕਰ ਕੇ ਉਸ ਦੀ ਦੇਹ ਨੂੰ ਚੌਂਕੜੀ ਲਗਵਾ ਕੇ ਬੈਠਾ ਦਿੰਦੇ ਹਨ ਤੇ ਉਤੇ ਸਾਰੇ ਸਰੀਰ ਦੇ ਇਰਦ ਗਿਰਦ ਲੂਣ ਪਾ ਕੇ ਚਿਣ ਦੇਂਦੇ ਹਨ ਤੇ ਉਤੇ ਮਿੱਟੀ ਪਾ ਛਡਦੇ ਹਨ।

ਸੋ ਇਸ ਸੰਨਿਆਸ ਪੰਥ ਦੇ ਦਸ ਫਿਰਕੇ (ਹਿਸੇ) ਹਨ, ਇਸ ਆਸ਼ਰਮ ਦੇ ਬਾਨੀ (ਕਰਤਾ) ਦਤਾਤ੍ਰੇਯ ਜੀ ਹੋਏ

ਹਨ, ਜਿਥੇ ਕਿਥੇ ਕੋਈ ਮਿਲਿਆ ਉਥੇ ਉਥੇ ਉਪਦੇਸ਼ ਕੀਤਾ ਤੇ ਉਹੋ ਹੀ ਉਹਨਾਂ ਦੇ ਫਿਰਕਿਆਂ ਦਾ ਨਾਮ ਪੈ ਗਿਆ, ਜਿਥੇ ਪਰਬਤ ਵਿਚ ਬੈਠੇ ਨੂੰ ਉਪਦੇਸ਼ ਕੀਤਾ ਉਸ ਦਾ ਨਾਮ ਪਰਬਤ ਯਾਂ ਗਿਰ ਰੱਖਆ ।

ਦਸ ਨਾਮ ਇਸ ਤਰ੍ਹਾਂ ਗਿਣੇ ਜਾਂਦੇ ਹਨ :-ਸ਼ੰਕਰ ਚਾਰਯ ਕੇ ਸਿਖ ਚਾਰ-ਬਿਸਵਰੂਪ ੧, ਪਦਮਪਦ ੨, ਤਰੋਟਕ ੩, ਪ੍ਰਿਥਵੀ ਧਰ ੪, ਫੇਰ-ਤੀਰਥ ੧, ਆਸ਼ਰਮ ੨, ਇਹ ਦੋ ਨਾਮ ਬਿਸਵਰੂਪ ਕੇ, ਬਨਯ ੧, ਆਰਨਯ ੨, ਇਹ ਦੋ ਨਾਮ ਪਦਮ ਪਾਦ ਕੇ ਹੈਂ । ਫੇਰ-ਗਿਰ ੧, ਪਰਬਤ ੨, ਸਾਗਰ ੩, ਇਹ ਤਿੰਨ ਨਾਮ ਤਰੋਟਕ ਕੇ ਹੈਂ । ਫਿਰ-ਸਾਰਸੁਤੀ ੧, ਭਾਰਤੀ ਪੁਰੀ ੨, ਇਹ ਤਿੰਨ ਨਾਮ ਪ੍ਰਿਥਵੀ ਧਰ ਕੇ ਹਨ । ਇਸ ਪ੍ਰਕਾਰ ਇਹ ਦਸ ਨਾਮ ਗਿਣੇ ਜਾਂਦੇ ਹਨ ।

[ਗੁ: ਨਿ: ਸਾ:

ਅਕੱਠੇ ਇਸ ਪ੍ਰਕਾਰ ਗਿਣ ਲੈਂਦੇ ਹਨ । ਗਿਰੀ, ਪੁਰੀ, ਭਾਰਤੀ ਸਾਰਸੁਤੀ, ਸਾਗਰ, ਪਰਬਤ, ਆਰਨਯ, ਬਨਯ, ਆਸ਼ਰਮ, ਤੀਰਥ ਸੋ ਇਤਿਆਦਿਕ ਗਿਣਤੀ ਸੰਨਿਆਸੀਆਂ ਦੀ ਹੈ, ਜਿਨ੍ਹਾਂ ਬਾਬਤ ਗੁਰੂ ਜੀ ਨੇ ਦਸਿਆ ਹੈ :-

ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥

[ਰਾਮਕਲੀ ਸਿਧ ਗੋਸਟ ਮ: ੧ ਪੰਨਾ ੯੪੧

ਸੰਨਿਆਸੀ ਦਾ ਕੰਮ ਹੈ ਭਿਛਿਆ ਮੰਗ ਕੇ ਖਾ ਲੈਣੀ ਤੇ ਧਨ ਪਦਾਰਥ ਇਸਤ੍ਰੀ ਪੁਤ੍ਰਾਦਿਕ ਦਾ ਮੋਹ ਨਾ ਰਖਣਾ, ਭਾਵ ਕਿ ਸਦਾ ਹੀ ਸੰਸਾਰ ਵਲੋਂ ਉਪਰਾਮਤਾ ਰਖਣੀ, ਗੁਰੂ ਜੀ ਨੇ ਸੰਨਿਆਸੀ ਹੋਣ ਦੇ ਬਾਣੀ ਦਵਾਰਾ ਇਹ ਲੱਖਣ ਦਸੇ ਹਨ :-

ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੁ ਪਾਏ ॥
[ਮਾਰੂ ਮ: ੧ ਪੰਨਾ ੧੦੧੩

ਸੋ ਐਹੋ ਜਿਹਾ ਸੰਨਿਆਸ ਧਾਰਨ ਕਰਨ ਦੀ ਲੋੜ ਹੈ ਜੇ ਅਚਿੰਤ ਭੋਜਨ ਨਹੀਂ ਛਕਦਾ ਤੇ ਚਿੰਤਾ ਦੇ ਵਸ ਯਾ ਤ੍ਰਿਸ਼ਨਾਂ ਦੇ ਵਸ ਹੋਕੇ ਘਰ ਘਰ ਭਜਾ ਫਿਰਦਾ ਹੈ, ਤਾਂ ਉਸ ਦਾ ਸੰਨਿਆਸੀ ਬਣਨਾ ਨਿਸਫਲ ਹੈ। ਜੈਸੇ ਗੁਰੂ ਜੀ ਦਾ ਵਾਕ ਹੈ :-

ਅੰਤਰੁ ਮਲਿ ਨਿਰਮਲੁ ਨਹੀਂ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ ॥
[ਗੂਜਰੀ ਸ੍ਰੀ ਤ੍ਰਿਲੋਚਨ ਜੀ ਪੰ: ੫੨੫

ਤਜੈ ਗਿਰਸਤੁ ਭਇਆ ਬਨਵਾਸੀ
ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥
ਧਾਵਤੁ ਧਾਇ ਤਦੇ ਘਰਿ ਆਵੈ
ਹਰਿ ਹਰਿ ਸਾਧੂ ਸਰਣਿ ਪਵਈਆ ॥੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੇ ਨਹੀ ਬੂਝੈ
ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩।
ਉਪਜੀ ਤਰਕ ਦਿਗੰਬਰੁ ਹੋਆ
ਮਨੁ ਦਹਦਿਸ ਚਲਿ ਚਲਿ ਗਵਨੁ ਕਰਈਆ ॥
ਪ੍ਰਭ ਵਨੁ ਕਰੈ ਬੂਝੈ ਨਹੀ ਤ੍ਰਿਸਨਾ
ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥ [ਪੰ: ੮੩੫

ਸੋ ਜੇਕਰ ਹਿਰਦੇ ਵਿਚ ਵਾਹਿਗੁਰੂ ਵਸਦਾ ਹੈ, ਤਾਂ ਸੰਨਿਆਸ ਸਫਲ ਹੈ। ਜੇ ਨਹੀਂ ਵਸਦਾ ਤਾਂ ਦਿਖਾਵੇ ਦਾ ਸੰਨਿਆਸ ਬਿਰਥਾ ਹੈ, ਤੇ ਜਟਾਂ ਨਹੁੰ ਆਦਿਕ ਵਧਾਉਣੇ ਕਿਸੇ

ਕੰਮ ਨਹੀਂ*।

ਗੁਰੂ ਜੀ ਨੇ ਸਿਖਾਂ ਨੂੰ ਅਥਵਾ ਹਰ ਇਕ ਪ੍ਰਾਣੀ ਨੂੰ (ਘਰ ਵਿਚ ਰਹਿਣ ਵਾਲੇ ਸੰਨਿਆਸੀ) ਇਸ ਪ੍ਰਕਾਰ ਦੇ ਸੰਨਿਆਸੀ ਬਣਨ ਦਾ ਹੁਕਮ ਕੀਤਾ ਹੈ। ਯਥਾ ਗੁਰਵਾਕ :-

ਰੇ ਮਨ ਐਸੋ ਕਰ ਸੰਨਿਆਸਾ॥

ਬਨਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥
ਜਤ ਕੀ ਜਟਾ ਜੋਗ ਕੋ ਮਜਨ ਨੇਮ ਕੇ ਨਖਨ ਬਢਾਓ॥
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਇਆ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ॥
ਕਾਮ ਕ੍ਰੋਧ ਅਹੰਕਾਰ ਲੋਭ ਹਠ ਮੋਹ ਨ ਮਨ ਸੋ ਲਾਵੈ॥
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹਿੰ ਪਾਵੈ॥

[ਰਾਮਕਲੀ ਪਾਤਸ਼ਾਹੀ ੧੦

ਸੋ ਗੁਰੂ ਜੀ ਨੇ ਸੰਨਿਆਸੀ ਬਣਨ ਦੇ ਏਹ ਤਰੀਕੇ ਦਸੇ ਹਨ, ਜਿਨ੍ਹਾਂ ਤੇ ਚਲਦਾ ਹੋਇਆ ਹਰ ਇਕ ਜੀਵ ਪੂਰਾ

---

*ਸਾਹਿਬ ਕਲਗੀਧਰ ਜੀ ਨੇ ਵੀ ਬਚਿਤ੍ਰ ਨਾਟਕ ਵਿਚ ਇਸ ਪ੍ਰਕਾਰ ਦਸਿਆ ਹੈ:-

ਪੁਨਹਰ ਬਹੁਰ ਦਤ ਉਪਜਾਯੋ॥
ਤਿਨ ਭੀ ਅਪਨਾ ਪੰਥ ਚਲਾਇਓ॥
ਕਰ ਮੋਨਕ ਸਿਰ ਜਟਾ ਸਵਾਰੀ॥
ਪ੍ਰਭ ਕੀ ਪ੍ਰੀਤ ਰੀਤ ਨ ਬਿਚਾਰੀ॥

[ਬਚਿਤ੍ਰ ਨਾਟਕ ਅਧਿਆਇ ੬

ਜਨ ਆਵਨ ਕਾ ਇਹੈ ਸੁਆਉ ॥ ਜਨਕੈ ਸੰਗਿ ਚਿਤਿ ਆਵੈ ਨਾਉ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨੁ ਕਉ ਸਦਾ ਨਮਸਕਾਰੁ ॥

[ਸੁਖਮਨੀ ਮ: ੫ ਪੰਨਾ ੨੯੫

ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥

[ਤਿਲੰਗ ਮ: ੪ ਪੰਨਾ ੭੨੫

ਮੇਰੇ ਠਾਕੁਰ ਕੇ ਜਨ ਅਲਿਪਤ ਹੈ
ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥

[ਕਲਿਆਨ ਮ: ੪ ਪੰ: ੧੩੨੪

ਇਨ੍ਹਾਂ ਤੁਕਾਂ ਵਿਚ ਦਸਿਆ ਹੈ ਕਿ ਦੁਨੀਆਂ ਵਿਚ ਆਉਣ ਦਾ ਇਹੋ ਹੀ ਪ੍ਰਯੋਜਨ ਹੈ ਕਿ ਵਾਹਿਗੁਰੂ ਦਾ ਨਾਮ ਜਪਿਆ ਜਾਵੇ । ਸੋ ਇਸ ਕੰਮ ਨੂੰ ਗੁਰਮੁਖਾਂ ਨੇ ਦੁਨੀਆਂ ਵਿਚ ਆਕੇ ਪੂਰਾ ਕੀਤਾ ਹੈ ਤੇ ਮੁਕਤੀ ਪ੍ਰਾਪਤ ਕੀਤੀ ਹੈ, ਐਸੇ ਪੁਰਸ਼ ਜੇਹੜੇ ਕਿ ਦੁਨੀਆਂ ਵਿਚ ਰਹਿੰਦੇ ਹੋਏ ਵੀ ਰਾਗ ਦ੍ਵੈਖ ਤੋਂ ਅਲੇਪ ਹਨ, ਉਹੋ ਹੀ ਮੁਕਤ ਰੂਪ ਹਨ। ਜੈਸੇ ਗੁਰੂ ਜੀ ਉਚਾਰਣ ਕਰਕੇ ਦਸਦੇ ਹਨ। ਯਥਾ:-

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥
ਹਰਖ ਸੋਗ ਜਾਕੈ ਨਹੀਂ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ ॥

[ਸਲੋਕ ਮ: ੯ ਪੰ: ੧੪੨੬

ਐਸੇ ਉਪਰ ਦਸੇ ਲਖਣਾਂ ਵਾਲੇ ਪੁਰਸ਼ ਮੁਕਤਿ ਰੂਪ ਅਰਥਾਤ ਜੀਵਨ ਮੁਕਤ ਹਨ। ਮੁਕਤੀ ਨੂੰ ਪ੍ਰਾਪਤ ਕਰਨ ਦਾ ਸਾਧਨ ਕੇਵਲ ਸਤਿਗੁਰੂ ਜੀ ਨੇ ਇਹ ਦਸਿਆ ਹੈ ਯਥਾ:-



ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਰਾਇਣ ॥
(ਟੋਡੀ ਮ: ੫ ਪੰਨਾ ੭੧੪)

ਬ੍ਰਹਮ ਬੀਚਾਰੁ ਬੀਚਾਰੇ ਕੋਇ ॥
ਨਾਨਕ ਤਾਕੀ ਪਰਮ ਗਤਿ ਹੋਇ ॥
(ਰਾਮਕਲੀ ਮ: ੫ ਪੰਨਾ ੯੦੦)

ਕਰਮ ਧਰਮ ਕਰਿ ਮੁਕਤਿ ਮੰਗਾਹੀ ॥
ਮੁਕਤਿ ਪਦਾਰਥੁ ਸਬਦਿ ਸਲਾਹੀ ॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥
(ਮਾਰੂ ਸੋਲਹੇ ਮ: ੧ ਪੰਨਾ ੧੦੨੪)

ਸੋ ਮੁਕਤੀ ਪ੍ਰਾਪਤ ਕਰਨ ਦਾ ਸਾਧਨ ਕੇਵਲ ਵਾਹਿਗੁਰੂ ਸ਼ਬਦ ਦਾ ਜਾਪ ਹੈ । ਇਸ ਜਾਪ ਨੂੰ ਕਰਦੇ ਹੋਇ ਗੁਰਮੁਖਿ ਵਾਹਿਗੁਰੂ ਦੇ ਚਰਨਾਂ ਨਾਲ ਅਰਥਾਤ ਸਾਯੁਜਯ ਰੂਪ ਮੁਕਤੀ ਨੂੰ ਪ੍ਰਾਪਤ ਕਰਦੇ ਹੋਏ (ਹੋਰਨਾਂ ਮੁਕਤੀਆਂ ਨੂੰ ਤਿਆਗਦੇ ਹੋਏ ਮੁਕਤਿ ਬਪੜੀ ਭੀ ਗਿਆਨੀ ਤਿਆਗੈ) ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੋ ਜਾਂਦੇ ਹਨ।

ਸੋ ਹਰ ਇਕ ਪੁਰਖ ਨੂੰ ਚਾਹੀਦਾ ਹੈ ਕਿ ਜੀਵਨ ਮੁਕਤ ਹੋਣ ਦਾ ਯਤਨ ਕਰਕੇ ਪ੍ਰਮਾਤਮਾਂ ਦੇ ਚਰਨਾਂ ਵਿਚ ਸਦਾ ਹੀ ਅਨੰਦ ਲਵੇ ਜੇ ਐਸਾ ਕੰਮ ਨਾ ਕਰੇਗਾ ਤਾਂ ਚੌਰਾਸੀ ਲਖ ਜੂਨ ਦੇ ਗੇੜ ਵਿਚ ਹੀ ਫਸਿਆ ਰਹੇਗਾ, ਤੇ ਸਦਾ ਹੀ ਜਨਮ ਮਰਨ ਦਾ ਦੁਖ ਪ੍ਰਾਪਤ ਹੋਵੇਗਾ । ਸੋ ਜ਼ਰੂਰੀ ਹੈ ਕਿ ਦੁਖ ਨੂੰ ਦੂਰ ਕਰਕੇ ਸੁਖੀ ਹੋ ਜਾਵੇ, ਤੇ ਮਾਨਸ ਜਨਮ ਦਾ ਸਚਾ ਲਾਭ ਪ੍ਰਾਪਤ ਕਰਕੇ ਸਦਾ ਹੀ ਪ੍ਰਮਾਤਮਾਂ ਦੇ ਚਰਨਾਂ ਵਿਚ ਅਭੇਦ ਹੋ ਕੇ ਅਨੰਦ ਲਵੇ ।

ਕਬਿੱਤ

ਜਨਮ ਮਰਨ ਸਦਾ ਗੇੜ ਚਲ ਰਿਹਾ ਜਗ,
ਬੜਾ ਭਾਰੀ ਬੁਖ ਏਤਾਂ ਜਗਤ ਮਝਾਰ ਜੀ।
ਜਿਨ੍ਹਾਂ ਤਾਂਈ ਸੋਝੀ ਆਈ ਗੁਰ ਉਪਦੇਸ਼ ਸੁਣ,
ਪਾਪਾਂ ਦਾ ਚਾ ਕੀਤਾ ਉਹਨਾਂ ਸਦਾ ਤ੍ਰਿਸਕਾਰ ਜੀ।
ਕਰ ਕੇ ਭਜਨ ਹਰਿ ਮੁਕਤਿ ਸਰੂਪ ਹੋਏ,
ਰਾਗ ਦ੍ਵੈਖ ਦਿਲੋਂ ਉਹਨਾਂ ਦਿਤੇ ਸਦਾ ਮਾਰ ਜੀ।
ਉਹਨਾਂ ਜੱਸ ਖਟਿਆ ਹੈ 'ਭਗਤ' ਸੰਸਾਰ ਉਤੋਂ,
ਜਿਨ੍ਹਾਂ ਨੇਹੁ ਲਾਇਆ ਨਾਲ ਸਚੇ ਕਰਤਾਰ ਜੀ।



# ਚਾਰ ਸਾਧਨ

ਮਨ ਵਿਚ ਵਿਚਾਰ ਕਰਨੀ ਕਿ ਜਗਤ ਮਿਥਿਆ ਹੈ, ਵਾਹਿਗੁਰੂ ਸਤ ਹੈ, ਐਸੀ ਵਿਚਾਰ ਕਰ ਕੇ ਦੁਨੀਆਂ ਵਲੋਂ ਉਪਰਾਮ ਹੋਣਾ, (ਭਾਵ ਕਿ ਜਗਤ ਦਾ ਮੋਹ ਮਨ ਵਿਚੋਂ ਤਿਆਗ ਦੇਣਾ) ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣਾ, ਇਤਿ-ਆਦਿਕ ਕਰਮ ਕਰਨ ਦਾ ਨਾਉਂ ਸਾਧਨ ਹੈ।

ਕਿਸੇ ਪੁਸਤਕ ਯਾ ਕਿਸੀ ਹੋਰ ਪਰਕਾਰ ਦੇ ਬਾਰੰਬਰ ਪੜ੍ਹਨ ਦਾ ਨਾਉਂ ਅਭਿਆਸ ਅਥਵਾ ਸਾਧਨ ਹੈ। ਤਪ ਕਰਨਾ, ਧੂੰਣੀ ਤਪੌਣੀ, ਭਜਨ ਕਰਨਾ, ਇਹੋ ਜਿਹੇ ਕੰਮਾਂ ਦੇ ਕਰਨ ਨੂੰ ਵੀ ਸਾਧਨ ਆਖਦੇ ਹਨ।

ਇਹ ਸਾਧਨ ਚਾਰ ਪਰਕਾਰ ਦੇ ਹਨ । ੧. ਬਿਬੇਕ, ੨. ਬੈਰਾਗ, ੩. ਸਮਾਦਿ ਖਟ ਸੰਪਤੀ, ੪. ਮੁਮੁਛਤਾ ਯਥਾ ਵਿਚਾਰ ਸਾਗਰ । ਪ੍ਰਥਮ ਬਿਬੇਕ ਬੈਰਾਗ ਪਨ ਸਮਾਦਿ ਖਟ ਸੰਮਤਿ। ਕਹੀ ਚਤਰਥ ਮੁਮੁਛਤਾ ਏ ਚਵ ਸਾਧਨ ਸਤਿ । ਇਨ੍ਹਾਂ ਦੀ ਬਾਬਤ ਵੀਚਾਰ :–

੧. ਬਿਬੇਕ–ਪਰਮਾਤਮਾਂ ਸਦਾ ਸਤਯ ਰੂਪ ਅਬਿਨਾਸ਼ੀ ਹੈ, ਤੇ ਜਗਤ ਨਾਸਵਾਨ ਨੂੰ, ਐਸਾ ਜੋ ਮਨ ਵਿਚ ਜਾਣਨਾ ਤੇ ਬਿਬ ਦ੍ਵੈਤਾ ਭਾਵ ਨੂੰ ਤਿਆਗ ਕੇ, ਇਕ ਪਰਮਾਤਮਾਂ ਨਾਲ ਪਰੇਮ ਕਰਨਾ, ਤੇ ਉਸ ਦੇ ਚਰਨਾਂ ਵਿਚ ਲੀਨ ਹੋ ਜਾਣਾ, ਅਥਵਾ ਉਸ ਦੇ ਸਾਥ ਮਿਲ ਕੇ ਇਕ ਰੂਪ ਹੋ ਜਾਣਾ, ਇਸ ਦਾ ਨਾਮ ਬਿਬੇਕ ਹੈ। ਹੋਰ ਹਾਲ ਬਿਬੇਕ ਦਾ ਪਿਛੇ ਲਿਖਿਆ ਗਿਆ ਹੈ।

੨. ਬੈਰਾਗ--ਗੁਰੂ ਜੀ ਦੇ ਉਪਦੇਸ਼ਾਂ ਨੂੰ ਸਰਵਣ ਕਰ ਕੇ ਜੋ ਸੰਸਾਰ ਵਲੋਂ ਉਪਰਾਮਤਾ ਹੋ ਕੇ ਦੁਨਿਆਵੀ ਪਦਾਰਥਾਂ ਨੂੰ ਤਿਆਗ ਦੇਣਾ ਇਸ ਦਾ ਨਾਮ ਬੈਰਾਗ ਹੈ, ਜੇਕਰ ਜੀਵ ਨੂੰ ਦੁਨਿਆਵੀ ਪਦਾਰਥਾਂ ਦੀ ਬਜਾਇ ਬ੍ਰਹਮ ਲੋਕ ਦੇ ਭੋਗ ਵੀ ਮਿਲ ਜਾਣ, ਉਹਨਾਂ ਦੀ ਵੀ ਜੋ ਪ੍ਰਵਾਹ ਨਹੀਂ ਕਰਦਾ, ਉਸ ਦਾ ਨਾਮ ਬੈਰਾਗੀ ਕਿਹਾ ਜਾਂਦਾ ਹੈ (ਇਸ ਦੀ ਬਾਤ ਲੇਖ ਬੈਰਾਗੀ ਵਿਚ ਪੂਰਾ ਵੇਰਵਾ ਦੇਖੋ)।

੩. ਸਮਾਦਿ ਖਟ ਸੰਪਤੀ--ਇਸ ਦੇ ਵਿਚ ਛੇ ਲਛਣ ਹਨ, ਤਾਂ ਹੀ ਇਸ ਸਮਾਦਿ ਨੂੰ ਖਟ ਸੰਪਤੀ ਆਖਦੇ ਹਨ, ਛਿਆਂ ਦਾ ਵੇਰਵਾ ਇਸ ਪ੍ਰਕਾਰ ਹੈ:--

ਦੋਹਿਰਾ

ਸਮ ਦਮ ਸਰਧਾ ਜਾਨੀਏਂ ਸਮਾਧਾਨ ਉਪਰਾਮ ॥

ਨਾਲ ਤਿਤਿਛਾ ਜਾਨੀਏਂ ਇਹ ਛੇ ਪੂਰੇ ਨਾਮ ॥
ਹੋਰ--ਸਮ ਦਮ ਸਰਦਾ ਤੀਸਰੀ ਸਮਾਧਾਨ ਉਪਰਾਮ ॥
ਛਟੀ ਤਿਤਿਛਾ ਜਾਨੀਏਂ ਭਿੰਨ ਭਿੰਨ ਯਹਿ ਨਾਮ ॥
[ਵਿ: ਸਾ:

੧–ਸਮ ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕ ਕੇ ਰਖਣਾ ਸ਼ੁਭ ਭਾਵਨਾ ਅਤੇ ਪ੍ਰੇਮ ਨਾਲ ਹਰ ਇਕ ਨੂੰ ਦੇਖਣਾ ਇਸ਼ ਦਾ ਨਾਮ ਸਮ ਹੈ। ਯਥਾ :--

ਮਨ ਵਿਖਯਨ ਤੇ ਰੋਕਨੋਂ ਸਮ! ਤਿੰਹ ਕਹਿਤ ਸੁਧੀਰ ॥

੨. ਸਮੂੰਹ ਇੰਦ੍ਰਿਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕ ਕੇ ਰਖਣਾ, ਕਿਉਂਕਿ ਇਹ ਇੰਦ੍ਰਯ ਅਗਿਆਨ ਦੀ ਨੀਂਦਰ ਵਿਚ ਸੁਤੇ ਗਾਫਲ ਤੇ ਅਗਿਆਨ ਵੱਸ ਹੋਏ ਹੋਏ ਹਨ।

ਗੁਰੂ ਜੀ ਇੰਦ੍ਰਿਆਂ ਦਾ ਸੌਣਾ ਇਸ ਪ੍ਰਕਾਰ ਦਸਦੇ ਹਨ ਯਥਾ ਗੁਰਵਾਕ–

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥
ਮਨੁ ਸੋਇਆ ਮਾਇਆ ਬਿਸਮਾਦਿ ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ਰਹਾਉ॥
ਸਗਲ ਸਹੇਲੀ ਅਪਨੈ ਰਸ ਮਾਤੀ ॥
ਗ੍ਰਿਹਿ ਅਪੁਨੇ ਕੀ ਖਬਰਿ ਨਾ ਜਾਤੀ ॥

ਮੂਸਨ ਹਾਰ ਪੰਚ ਬਟਵਾਰੇ ॥
ਸੂਨੇ ਨਗਰਿ ਪਰੇ ਠਗ ਹਾਰੇ ॥ ੨ ॥
ਉਨ ਤੇ ਰਾਖੈ ਬਾਪੁ ਨ ਮਾਈ ॥
ਉਨ ਤੇ ਰਾਖੈ ਮੀਤ ਨ ਭਾਈ ॥
ਦਰਬਿ ਸਿਆਣਪ ਨ ਓਇ ਰਹਤੇ ॥
ਸਾਧ ਸੰਗਿ ਓਇ ਦੁਸਟ ਵਸਿ ਹੋਹ ॥

[ਗਉੜੀ ਗੁਆ: ਮ: ੫ ਪੰਨਾ ੧੮੨

ਕਰਿ ਕਿਰਪਾ ਜਬ ਮੇਲੈ ਸਾਹਿ ॥
ਕਹੁ ਨਾਨਕ ਗੁਰ ਕੈ ਵੇਸਾਹਿ ॥

[ਗਉੜੀ ਮ: ੫ ਪੰ: ੧੮੧

ਸੋ ਇਸ ਪ੍ਰਕਾਰ ਸਰੀਰ ਦੇ ਇੰਦ੍ਰਯ ਪਰਮਾਤਮਾਂ ਵਲੋਂ ਹਟ ਕੇ (ਇਹਨਾਂ ਦਾ ਮਾਲਕ ਜੀਵ ਜੋ ਟਿਕਾਉ ਵਾਲਾ ਨਾ ਹੋਇਆ) ਗਾਫਲ ਹੋਏ ਹੋਏ ਹਨ, ਤੇ ਇਹਨਾਂ ਦੇ ਗਾਫਲ ਹੋਣ ਕਰ ਕੇ ਕਾਮ ਕ੍ਰੋਧ ਅਹੰਕਾਰ ਲੋਭ ਮੋਹ ਆਦਿਕਾਂ ਨੇ ਜ਼ੋਰ ਪਾਇਆ ਹੋਇਆ ਹੈ । ਸੋ ਇਹ ਪੰਜੇ ਸਾਧ ਸੰਗਤ ਦੀ ਕਿਰਪਾ ਨਾਲ ਦੂਰ ਹੁੰਦੇ ਹਨ, ਤੇ ਬੁਰੇ ਪਾਸਿਓ ਇੰਦ੍ਰਯ ਹਟ ਕੇ, ਸਰੇਸ਼ਟ ਪਾਸੇ ਲਗ ਜਾਂਦੇ ਹਨ । ਇਸ ਵਾਸਤੇ ਜਿਸ ਜਗਯਾਸੂ ਜਨ ਨੇ ਇੰਦ੍ਰਿਆਂ ਨੂੰ ਵਸ ਕੀਤਾ ਹੈ, ਉਹੋ ਹੀ ਫਤੇ ਹਾਸਲ ਕਰੇਗਾ । ਸੋ ਇੰਦ੍ਰਿਆਂ ਦੇ ਦਮਨ ਕਰਨ ਦਾ ਨਾਉਂ ਦਮ ਹੈ । ਯਥਾ :-

ਇੰਦ੍ਰਯ ਗਣ ਗਣ ਕੋ ਰੋਕਨੋਂ ਦਮ ਭਾਖਤ ਬੁਧ ਵੀਰ ॥

[ਵਿਚਾਰ ਸਾਗਰ

੩. ਸ੍ਰਧਾ ਜੋ ਮੇਰੇ ਗੁਰੂ ਜੀ ਹੁਕਮ ਦੇਂਦੇ ਹਨ, ਅਥਵਾ

ਉਚਾਰਨ ਕਰਦੇ ਹਨ, ਯਾ ਬਾਣੀ ਦਵਾਰਾ ਉਚਾਰਨ ਕੀਤਾ ਹੈ, ਉਹ ਉਹਨਾਂ ਦੇ ਵਾਕ (ਹੁਕਮ) ਸੱਤ ਹਨ। ਐਸਾ ਜੋ ਮਨ ਵਿਚ ਵਿਸ਼ਵਾਸ (ਭਰੋਸਾ) ਕਰਨਾ ਹੈ ਉਸ ਦਾ ਨਾਮ ਸ਼ਰਧਾ ਹੈ। (ਵੇਰਵੇ ਲਈ ਦੇਖੋ ਸਰਧਾ ਦਾ ਲੇਖ) ਤੇ ਸ਼ਰਧਾ ਕਰਨ ਕਰ ਕੇ ਹੀ ਵਾਹਿਗੁਰੂ ਨਿਰੰਕਾਰ ਹਿਰਦੇ ਵਿਚ ਵਸਦਾ ਹੈ। ਯਥਾ ਗੁਰਵਾਕ–

ਜਾਕੈ ਮਨਿ ਗੁਰ ਕੀ ਪਰਤੀਤਿ ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥

[ਸੁਖਮਨੀ ਸਾਹਿਬ ਪੰਨਾ ੨੮੩

ਸੋ ਸਤਯਵੇਦ ਗੁਰਵਾਕ ਹੈਂ ਸਰਧਾ ਅਸ ਵਿਸਵਾਸ ॥

੪. ਸਮਾਧਾਨ–ਮਨ ਦੇ ਵਿਚ ਜੋ ਕਈ ਪਰਕਾਰ ਦੀ ਤਕਲੀਫ, ਅਗਿਆਨ ਕਰ ਕੇ ਹੋ ਰਹੀ ਹੋਵੇ, ਗੁਰੂ ਜੀ ਦੇ ਬਚਨਾਂ ਨੂੰ ਸੁਣ ਕੇ ਵਿਛੇਪਤਾ ਆਦਿਕ ਦੂਰ ਹੋ ਜਾਵੇ, ਉਸ ਦਾ ਨਾਮ ਸਮਾਧਾਨ ਹੈ। ਸਮਾਧਾਨ ਉਤਰ ਨੂੰ ਵੀ ਕਹਿੰਦੇ ਹਨ। ਯਥਾ–

ਸਮਾਧਾਨ ਤਾਕੂ ਕਹਿਤ ਮਨ ਵਿਛੇਪ ਕੋ ਨਾਸ।

[ਵਿ: ਸਾ:

੫. ਉਪਰਾਮਤਾ–ਦੁਨੀਆਂ ਵਿਚ ਜੋ ਜੀਵ ਕਰਮ (ਅਨੁਚਿਤ ਕਰਮ ਯਾ ਉਚਿਤ ਕਰਮ) ਕਰ ਰਿਹਾ ਹੋਵੇ, ਜਿਹੜੇ ਕਰਮ ਭਰਮ ਭੇਦ ਦੇ ਵਿਚ ਹੀ ਰਖਣ ਵਾਲੇ ਹੋਵਣ। ਸਾਧਨਾਂ ਸਹਿਤ ਕਰਮਾਂ ਦਾ ਜੋ ਤਿਆਗ ਕਰ ਦੇਵੇ ਤੇ ਵਿਸ਼ੇ ਵਿਕਾਰਾਂ ਨੂੰ ਵਿਹੁ ਦੀ ਨਿਆਂਈਂ ਜਾਣ ਕੇ ਤਿਆਗ ਦੇਵੇ, ਤੇ ਇਸਤ੍ਰੀ ਨੂੰ ਨੇਤਰਾਂ ਨਾਲ ਵੇਖ ਕੇ ਜੀਅ ਵਿਚ ਗਿਲਾਨੀ

ਲਿਆਵੇ ਇਸ ਨੂੰ ਉਪਰਾਮਤਾ ਕਹਿੰਦੇ ਹਨ। ਯਥਾ :-

ਸਾਧਨ ਸਹਿਤ ਕਰਮ ਸਭ ਤਿਆਗੈ ॥
ਲਖ ਵਿਖ ਸਮ ਵਿਖਯਨ ਤੇ ਭਾਗੈ ॥
ਦ੍ਰਿਗ ਨਾਰੀ ਲਖ ਹ੍ਵੈ ਜੀਅ ਗਲਾਨਾ ॥
ਇਹ ਲਛਨ ਉਪਰਾਮ ਬਖਾਨਾ ॥‡

[ਵਿਚਾਰ ਸਾਗਰ

੬. ਤਿਤਿਛਾ-ਗਰਮੀ, ਸਰਦੀ ਭੁਖ ਤ੍ਰੇਹ ਆਦਿਕ ਜੋ ਸਰੀਰ ਤੇ ਸਹਿ ਲਵੇ ਉਸ ਦਾ ਨਾਮ ਤਿਤਿਛਾ ਹੈ। ਯਥਾ-

ਆਤਮ ਸੀਤ ਛੁਧਾ ਤਿਖਾ ਇਨਕੋ ਸਹਿਨ ਸਭਾਵ ॥
ਤਾਹਿ ਤਿਤਿਛਾ ਕਹਿਤ ਹੈ ਕੋਵਿਦ ਮੁਨਵਰ ਰਾਵ ॥

[ਵਿ: ਸਾ:

ਏਹ ਸਮਾਦਿ ਖਟ ਸੰਪਤੀ ਹੈ।

੭. ਮੁਮੁਛਤਾ--ਬ੍ਰਹਮ ਪਰਮਾਤਮਾਂ ਦੀ ਪ੍ਰਾਪਤੀ ਕਰਨੀ ਤੇ ਸੰਸਾਰ ਜੋ ਬੰਧਨ ਰੂਪ ਹੈ ਤਿਸ ਦੀ ਮਨ ਵਿਚੋਂ ਹਾਨੀ ਕਰਨੀ, ਭਾਵ ਕਿ ਸੰਸਾਰ ਨੂੰ ਅਨਿਤ ਜਾਣਨਾ ਅਨਰਥ ਦੀ ਨਵਿਰਤੀ ਕਰਨੀ। ਇਸ ਦਾ ਨਾਮ ਮੁਮੁਛਤਾ ਹੈ। (ਵੇਰਵੇ ਲਈ ਮੋਖ ਯਾ ਚਾਰ ਮੁਕਤੀਆਂ ਵਾਲਾ ਲੇਖ ਵੇਖੋ)।

ਇਹ ਚਾਰ ਸਾਧਨ ਹਨ, ਜਿਨ੍ਹਾਂ ਨੂੰ ਕਮਾਉਂਦੇ ਹੋਏ ਜੀਵ ਵਿਚਾਰਵਾਨ ਤੇ ਉਚ ਦਰਜੇ ਦੀ ਪ੍ਰਾਪਤੀ ਵਾਲੇ ਹੁੰਦੇ ਹਨ।

‡ ਗੁਰਮਤ ਵਿਚ ਇਸਤ੍ਰੀ ਵਲੋਂ ਗਿਲਾਨੀ ਕਰਨ ਦਾ ਹੁਕਮ ਨਹੀਂ ਹੈ (ਹਾਂ! ਪਰਨਾਰੀ ਵਲੋਂ ਗਿਲਾਨੀ ਕਰਨੀ ਜ਼ਰੂਰੀ ਹੈ) ਯਾਨੇ ਮੰਦੀ ਨਿਗਾਹ ਨਾਲ ਦੇਖਣਾ ਬਹੁਤ ਮਾੜਾ ਹੈ।

ਕਈ ਵਿਦਵਾਨਾਂ ਨੇ ਇਹਨਾਂ ਚੌਹਾਂ ਸਾਧਨਾਂ ਨੂੰ ਅੰਤ੍ਰੰਗ ਸਾਧਨ ਦਸਿਆ ਹੈ, ਤੇ ਚਾਰ ਸਾਧਨ ਬਹਿਰੰਗ ਹੋਰ ਦਸੇ ਹਨ :-੧ ਸ੍ਰਵਣ, ੨ ਮੰਨਣ, ੩ ਨਿਧਯਾਸਨ, ਚੌਥਾ ਤਤਪਦ ਤੇ ਤਵੰਪਦ ਦੇ ਅਰਥ ਦਾ ਸੋਧਨ ਹੈ, ਇਹ ਚਾਰੇ ਮਿਲਾ ਕੇ ਕੁਲ ਅਠ ਸਾਧਨ ਗਿਣਦੇ ਹਨ।

ਸੋ ਇਹ ਜ਼ਰੂਰੀ ਹੈ ਕਿ ਸਾਧਨ (ਕਰਮ) ਕਰਦਾ ਹੋਇਆ ਜੀਵ :-

ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ

[ਸੁਖਮਨੀ ਸਾਹਿਬ ਪੰਨਾ ੨੭੪

ਫਲਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥

[ਭੈਰਉ ਰਵਿਦਾਸ ਜੀ ਪੰਨਾ ੧੧੬੭

ਪ੍ਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋ ਜਾਵੇ।

ਚੌਹਾਂ ਸਾਧਨਾਂ ਲਈ ਗੁਰ ਪ੍ਰਮਾਣ :-

੧. ਬਿਬੇਕ-ਸਾਚਾ ਸਾਹਿਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ ॥

[ਸ੍ਰੀ ਰਾਗ ਮ: ੧ ਪੰਨਾ ੧੫

ਕਰਹੁ ਬਿਬੇਕ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਡੋਲੀ ॥

[ਗਉੜੀ ਮ: ੪ ਪੰ: ੧੬੮

ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ ॥

[ਥਿਤੀ ਗਉੜੀ ਮ. ੫ ਪੰਨਾ ੨੯੭

੨. ਵੈਰਾਗ-ਸਹਸ ਖਟੇ ਲਖ ਕਉ ਉਠਿ ਧਾਵੈ ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥

[ਸੁਖਮਨੀ ਮ: ੫ ਪੰਨਾ ੨੭੮

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥
[ਤਿਲੰਗ ਮ: ੯ ਪੰਨਾ ੭੨੬

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥
ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥
[ਸ੍ਰੀ ਰਾਗ ਕਬੀਰ ਜੀਉ ਕੀ ਬਾਣੀ ਪੰਨਾ ੯੧

ਖਾਂਦਿਆਂ ਖਾਂਦਿਆਂ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥
[ਗੂਜਰੀ ਕੀ ਵਾਰ ੨ ਮ: ੫ ਪੰਨਾ ੫੨੩

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥ ੧ ॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ਰਹਾਉ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰਿ ॥
ਦ੍ਰਿਸਟਿ ਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥ ੩ ॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥
[ਬਿਲਾਵਲੁ ਮ: ੫ ਪੰਨਾ ੮੦੮

ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਾਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥
[ਸਲੋਕ ਸ਼ੇਖ ਫਰੀਦ ਜੀ ਕੇ ਪੰਨਾ ੧੩੮੧

ਬਿਸਟਾ ਅਸਤ ਰਕਤੁ ਪਰੇਟੇ ਚਾਮ ॥
ਇਸੁ ਊਪਰਿ ਲੇ ਰਾਖਿਓ ਗੁਮਾਨ ॥ [ਆਸਾ ਮ: ੫ ਪੰ: ੩੭੪

ਚਲਤ ਕਤ ਟੇਢੇ ਟੇਢੇ ਟੇਢੇ ॥
ਅਸਤਿ ਚਰਮ ਬਿਸਟਾ ਕੇ ਮੂਦੇ ਦੁਰਗੰਧ ਹੀ ਕੇ ਬੇਢੇ ॥
[ਕੇਦਾਰਾ ਬਾਣੀ ਕਬੀਰ ਜੀ ਕੀ ਪੰ: ੧੧੨੨

ਮੰਦ ਵੈਰਾਗ ਵਾਲੇ ਦੀ ਦਸ਼ਾ :-

ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
[ਮਾਝ ਕੀ ਵਾਰ ਮ: ੧ ਪੰ: ੧੪੦

ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ॥
[ਪ੍ਰਭਾਤੀ ਅ: ਪ: ਮ: ੫ ਪੰ: ੧੩੪੮

ਸੰਜਾਦਿ ਖਟ ਸੰਪਤਿ ਸਮ, ਇੰਦ੍ਰਿਯ ਨੂੰ ਰੋਕਣ ਲਈ :-

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
[ਰਾਮਕਲੀ ਅਨੰਦ ਮ: ੩ ਪੰ: ੯੧੭

ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ
ਬਿਖੈ ਰਸ ਇਨ ਸੰਗਤ ਤੇ ਤੂ ਰਹੁਰੇ ॥
[ਕੇਦਾਰਾ ਮ: ੪ ਪੰ: ੧੧੧੮

ਦਮ-ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
[ਰਾਮਕਲੀ ਅਨੰਦ ਮ: ੩ ਪੰ: ੯੨੨

ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ॥
[ਸੁਖਮਨੀ ਸਾਹਿਬ ਪੰ: ੨੭੩

ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ [ਸੁਖਮਨੀ ਸਾਹਿਬ ਪੰ: ੨੭੪

ਉਪਰਾਮਤਾ :-

ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥
[ਸਾਰੰਗ ਮ: ੫ ਪੰ: ੧੨੦੫

ਪ੍ਰਵਿਰਤੀ ਮਾਰਗੰ ਵਰਤੰਤਿ ਬਿਨਾਸਨੰ ॥ [ਸਲੋਕ ਸਹੰਸਕ੍ਰਿਤੀ ਮ:੫

ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗਵਾਰਿ ॥

[ਜੈਤਸਰੀ ਕੀ ਵਾਰ ਮ: ੫ ਪੰ: ੭੦੬

ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰਿ ਗੁਬਾਰਿ ॥

[ਸਾਰੰਗ ਮ: ੫ ਪੰ: ੧੨੩੨

ਘਰ ਘੁੰਮਣ ਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥

[ਮਾਰੂ ਮ: ੧, ਪੰ: ੬੯੮

ਕਬੀਰ ਜਉ ਗ੍ਰਿਹ ਕਰਹਿ ਤਾ ਧਰਮੁ ਕਰੁ ਨਹੀ ਤ ਕਰੁ ਬੈਰਾਗੁ ॥

[ਸਲੋਕ ਸ੍ਰੀ ਕਬੀਰ ਜੀ ਕੇ ਪੰਨਾ ੧੩੭੭

ਤਿਤਿਖਯਾ–ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥

[ਸੂਹੀ ਅ: ਪ: ਮ: ੪ ਪੰਨਾ ੭੫੭

ਹਰਿ ਰੁਖੀ ਰੋਟੀ ਖਾਇ ਸਮਾਲੇ ॥ [ਮਾਝ ਮ: ੫ ਪੰ: ੧੦੫

ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਿਣਾ ॥

[ਖਿਆਲ ਪਾ: ੧੦

ਸਰਧਾ–ਜਾਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

[ਸੁਖਮਨੀ ਸਾਹਿਬ ਪੰ: ੨੮੫

ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥

[ਮਾਰੂ ਕੀ ਵਾਰ ਡਖਣੇ ਮ: ੫ ਪੰ: ੧੧੦੧

ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ ॥

[ਕਾਨੜਾ ਮ: ੪ ਪੰ: ੧੩੧੦

ਸਮਾਧਾਨਤਾ–ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥
ਤਾ ਤੂੰ ਦਰਗਹ ਪਾਵਹਿ ਮਾਨੁ ॥

[ਗਉੜੀ ਗੁਆ: ਮ: ੫ ਪੰ: ੧੭੬

ਮੁਮੁਚਤਾ–ਮਾਂਗਉ ਰਾਮ ਤੇ ਸਭਿ ਥੋਕ ॥

ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥
[ਧਨਾ: ਮ: ੫ ਪੰ: ੬੮੨

ਇਸ ਪ੍ਰਕਾਰ ਗੁਰੂ ਪ੍ਰਮਾਣ ਚਾਰ ਸਾਧਨਾਂ ਲਈ ਹਨ ।

ਕਬਿਤ

ਕਰਹੁ ਜੀ ਬਿਬੇਕ ਅਤੇ ਸਾਧਨਾਂ ਸਪੰਨ ਹੋਵੇ,
ਬਿਨਾਂ ਜੀ ਬਿਬੇਕ ਹੋਵੇ ਹਰੀ ਨਾ ਪਿਆਰ ਜੀ।
ਹੋਵੇ ਜੇ ਬਿਬੇਕ ਤੇ ਵੈਰਾਗ ਹੋਵੇ ਮਾਇਆ ਵਲੋਂ,
ਸਦਾ ਮਨ ਲਗੇ ਗੁਰ ਚਰਨ ਮਝਾਰ ਜੀ।
ਸਮਾਦਿ ਖਟ ਸੰਪਤੀ ਨੂੰ ਮਨ 'ਚ ਵਸਾਓ ਭਾਈ,
ਮਿਲੈ ਸਦਾ ਮੋਖ ਹੋਈਏ ਜਗਤ ਤੋਂ ਪਾਰ ਜੀ।
'ਭਗਤ' ਕਰਤ ਜੇਹੜੇ ਸਦਾ ਕਰਤਾਰ ਸੰਦੀ,
ਸਦਾ ਚਿਤ ਵਿਚ ਵਸੇ ਸੀ ਨਿਰੰਕਾਰ ਜੀ।



# ਚਾਰ ਪ੍ਰਕਾਰ ਦੀ ਚਰਚਾ

ਆਪੋ ਵਿਚ ਦੋ ਪੁਰਸ਼ਾਂ ਜਾਂ ਬਹੁਤਿਆਂ ਦੇ ਮਿਲ ਕੇ ਬੈਠਣ ਸਮੇਂ ਕਿਸੇ ਪ੍ਰਕਾਰ ਦੇ ਨਿਰਨਯ ਕਰਨ ਯਾ ਵੀਚਾਰ ਕਰਨ ਨੂੰ ਚਰਚਾ ਆਖਦੇ ਹਨ।

ਇਹ ਚਰਚਾ ਚਾਰ ਪ੍ਰਕਾਰ ਦੀ ਹੈ। ੧. ਵਾਦ ਚਰਚਾ, ੨. ਹੇਤੁ ਚਰਚਾ ੩. ਜਲਪ ਚਰਚਾ ੪. ਵਿਤੰਡਾ ਚਰਚਾ, ਇਨ੍ਹਾਂ ਦਾ ਨਿਰਣਾ ਅਥਵਾ ਸਰੂਪ ਇਸ ਪ੍ਰਕਾਰ ਹੈ :–

ਆਦਮੀ ਇਕ ਹੀ ਚਰਚਾ ਕਰਦਾ ਹੈ ਦੂਸਰੇ ਦੀ ਸੁਣਦਾ ਹੀ ਨਹੀਂ, ਸੋ ਹੋਰਨਾਂ ਨੂੰ ਤੇ ਸਮਝਾਂਦਾ ਹੈ ਪਰ ਆਪਣੇ ਵਿਚ ਅਹੰਕਾਰ ਰਖਦਾ ਹੈ ਪਰੰਤੂ ਵਿਚਾਰਵਾਨ ਪੁਰਸ਼ ਜੋ ਆਪਣੀ ਵਿਚਾਰ ਭਰੀ ਗਲ ਦੂਸਰੇ ਪ੍ਰਤੀ ਕਹਿੰਦਾ ਹੈ ਤੇ ਦੂਸਰੇ ਦੀ ਆਪ ਸੁਣਦਾ ਤੇ ਜੇ ਆਪਣਾ ਬਚਨ ਵਿਸ਼ੇਖ ਹੁੰਦਾ ਹੈ ਤਾਂ ਦੂਜੇ ਨੂੰ ਮਨਾਉਂਦਾ ਹੈ ਤੇ ਜੇ ਉਸ ਦਾ ਵਿਸ਼ੇਖ ਹੁੰਦਾ ਹੈ ਤਾਂ ਆਪ ਮੰਨ ਲੈਂਦਾ ਹੈ। ਇਸੀ ਤਰ੍ਹਾਂ ਪਰਸਪਰ ਵਿਚਾਰ ਕਰਨ ਨਾਲ ਦੁਹਾਂ ਦਾ ਅਹੰਕਾਰ ਦੂਰ ਹੋ ਜਾਂਦਾ ਹੈ, ਅਰ ਬਚਨਾਂ ਦਾ ਭੀ ਨਿਰਨਾ ਹੋ ਜਾਂਦਾ ਹੈ। ਸੋ ਐਸੇ ਤਰੀਕੇ ਨਾਲ ਵਿਚਾਰ ਕਰਨ ਦਾ ਨਾਉਂ ਹੇਤੂ ਚਰਚਾ ਹੈ, (ਇਹ ਦੋ ਚਰਚਾ ਤਿਆਗ ਦੀਆਂ ਹਨ)।

੩. ਜਲਪ ਚਰਚਾ–ਆਪਣੀ ਗਲ ਭਾਵੇਂ ਅਸੱਤ ਹੀ ਹੋਵੇ ਸ਼ਾਸਤ੍ਰਾਂ ਆਦਿਕਾਂ ਦਾ ਪ੍ਰਮਾਣ ਦੇ ਕੇ (ਜਲ ਦੇ ਰਿੜਕਣ ਵਾਂਗ) ਸਿਧ ਕਰੀ ਜਾਣੀ ਤੇ ਦੂਸਰੇ ਦੀ ਭਾਵੇਂ ਠੀਕ ਹੀ ਹੋਵੇ ਤੇ ਸ਼ਾਸਤਰ ਅਨੁਸਾਰ ਹੀ ਹੋਵੇ ਯਥਾਰਥ ਹੋਵੇ, ਵਿਚਾਰ ਨਾਲ ਭਰੀ ਹੋਵੇ ਪਰ ਉਹ ਮੰਨਣੀ ਹੀ ਨਾ ਤੇ ਮਨ ਵਿਚ ਕਹਿਣਾ ਕਿ ਜੇ ਮੰਨ ਲਈ ਤਾਂ ਮੇਰੀ ਵਿਦਿਆ ਦਾ ਨਾਸ ਹੋ ਜਾਏਗਾ ਤੇ ਮੇਰੀ ਹੇਠੀ ਹੋ ਜਾਏਗੀ ਅਥਵਾ ਹੁੰਦੀ ਹੈ, ਇਸ ਦਾ ਨਾਂ ਜਲਪ ਚਰਚਾ ਹੈ।

੪. ਵਿਤੰਡੇ ਚਰਚਾ–ਜੈਸਾ ਕਿ ਆਪ ਤਾਂ ਕਿਸੇ ਗੁਰ ਪੀਰ ਨੂੰ ਮੰਨਦਾ ਹੀ ਨਹੀਂ, ਪਰ ਜੇ ਕੋਈ ਦੂਸਰਾ ਗੁਰ ਸਿਖਿਆ (ਗੁਰਬਾਣੀ ਦਾ ਪ੍ਰਮਣ ਯਾ ਸ਼ਾਸਤ੍ਰ ਪ੍ਰਮਾਣ) ਦੇਵੇ

ਤਾਂ ਬਿਲਕੁਲ ਮੰਨਦਾ ਹੀ ਨਹੀਂ, ਕਿਸੇ ਦਾ ਕਹਿਆ ਮੰਨਦਾ ਹੀ ਨਹੀਂ, ਪਰ ਝਗੜਨ ਨੂੰ ਸਿਰ ਅੜਾਈ ਜਾਂਦਾ ਹੈ, ਇਸ ਦਾ ਨਾਮ ਵਿਤੰਡੇ ਚਰਚਾ ਹੈ।

ਸੋ ਗੁਰੂ ਜੀ ਦੇ ਸਿਖ ਉਹ ਚਰਚਾ ਕਰਦੇ ਹਨ, ਜਿਸ ਵਿਚੋਂ ਕੁਛ ਲਾਭ ਪ੍ਰਾਪਤ ਹੋਵੇ, ਲਾਭ ਪ੍ਰਾਪਤ ਕਰਨ ਲਈ ਹੀ ਇਕ ਦੂਜੇ ਗੁਰ ਸਿਖ ਨੂੰ ਕਹਿੰਦੇ ਹਨ। ਯਥਾ ਗੁਰਵਾਕ :–

ਆਵਹੁ ਭੈਣੇ ਗਲਿ ਮਿਲਹੁ ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥

(ਸ੍ਰੀ ਰਾਗੁ ਮ: ੧ ਪੰ: ੧੭)

ਅਤੇ ਬਚਨ ਉਹੋ ਜੇਹਾ ਬੋਲਦੇ ਹਨ, ਜਿਸ ਵਿਚ ਕਿ ਵਿਚਾਰ ਹੀ ਭਰੀ ਹੋਵੇ। ਯਥਾ :–

ਸਗਲ ਬੋਲਨ ਕੇ ਮਾਹਿ ਬੀਚਾਰ ॥ [ਗੋਂਡ ਕਬੀਰ ਜੀ ਪੰ: ੮੭੦
ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥
ਮਿਲੈ ਅਸੰਤੁ ਮਸਟਿ ਕਰਿ ਰਹੀਐ ॥ ੧ ॥
ਬਾਬਾ ਬੋਲਨਾ ਕਿਆ ਕਹੀਐ ॥
ਜੈਸੇ ਰਾਮ ਨਾਮ ਰਵਿ ਰਹੀਐ ॥

(ਗੋਂਡ ਕਬੀਰ ਜੀ ਪੰ: ੮੬੭)

ਸੋ ਗੁਰਮੁਖ ਸਦਾ ਹੀ ਆਪੋ ਵਿਚ ਮਿਲ ਕੇ ਸਰੇਸ਼ਟ ਵੀਚਾਰ ਕਰਦੇ ਹਨ, ਤੇ ਹਰ ਇਕ ਪ੍ਰਾਣੀ ਨੂੰ ਇਸੀ ਤਰ੍ਹਾਂ ਵੀਚਾਰ ਕਰ ਕੇ ਸਰੇਸ਼ਟ ਭਾਵ ਹਿਰਦੇ ਵਿਚ ਸੰਗ੍ਰਹਿ ਕਰਨੇ ਯੋਗ ਹਨ। ਅਥਵਾ ਕਰਨੇ ਚਾਹੀਦੇ ਹਨ।

ਛੰਦ

ਬਚਨ ਕਰੋ ਯਥਾਰਥ ਸੋਹਣੇ,

ਜਿਸ ਦੇ ਵਿਚ ਗਯਾਨ ਹੋਵੇ।
ਜਲ ਰਿੜਕਣ ਦਾ ਕੰਮ ਵਿਅਰਥਾ,
ਜਗ ਵਿਚ ਨਾ ਕਦੇ ਮਾਨ ਹੋਵੇ।
ਛਡੋ ਵਿਤੰਡਾ ਵਾਦੀ ਭੈੜੀ,
ਕਰ ਲੌ ਕੰਮ ਵੀਚਾਰ ਵਾਲਾ।
ਹੇਤੂ ਚਰਚਾ ਕਰਨੀ ਸੋਹਣੀ,
ਏ ਕੰਮ "ਭਗਤ" ਕਮਾਨ ਵਾਲਾ।



# ਚਾਰ ਅਵਸਥਾ

ਜਦੋਂ ਆਦਮੀ ਦੇ ਦਿਲ ਵਿਚ ਲਹਾਉ ਚੜ੍ਹਾਉ ਆਦਿਕ ਪੈਦਾ ਹੁੰਦੇ ਹਨ ਤੇ ਸੌਣ ਬਹਿਣ ਆਦਿਕ ਦਾ ਕੰਮ ਕਰਦਾ ਹੈ, ਕਦੀ ਬੜੇ ਬੜੇ ਉਚੇ ਖਿਆਲ ਧਾਰਨ ਕਰ ਲੈਂਦਾ ਹੈ, ਤੇ ਕਦੀ ਫੇਰ ਲਹਾਉ ਵਿਚ ਆ ਜਾਂਦਾ ਹੈ, ਐਸਾ ਕਰਨ ਦਾ ਨਾਮ ਅਵਸਥਾ ਹੈ।

ਇਹ ਅਵਸਥਾ ਚਾਰ ਪ੍ਰਕਾਰ ਦੀ ਹੈ। ੧. ਜਾਗ੍ਰਤ, ੨. ਸੁਪਨ, ੩. ਸਖੋਪਤ, ੪. ਤੁਰੀਆ ਅਥਵਾ ਸਹਿਜ ਅਵਸਥਾ ਕਈ ਵਿਦਵਾਨ ਉਨਮਨੀ ਨੂੰ ਪੰਜਵੀਂ ਗਿਣਦੇ ਹਨ, ਤੇ ਕਈ ਇਸ ਚੋਥੀ ਅਵਸਥਾ ਦਾ ਨਾਮ ਹੀ ਉਨਮਨੀ ਕਹਿੰਦੇ ਹਨ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :-

੧. ਜਾਗ੍ਰਤ-ਜਦ ਮਨੁੱਖ ਅਥਵਾ ਇਸਤ੍ਰੀ ਜਾਗਦੇ ਹੁੰਦੇ ਹਨ, ਤੇ ਫਿਰਦੇ, ਤੁਰਦੇ, ਬੈਠੇ ਹੋਇ ਕੰਮ ਕਾਰ ਕਰਦੇ ਹਨ, ਗੱਲਾਂ ਬਾਤਾਂ ਤੇ ਪੜ੍ਹਨ ਸੁਣਨ ਦਾ ਕੰਮ ਕਰਦੇ ਹਨ, ਇਸ ਦਾ ਨਾਮ ਜਾਗਰਤ ਅਵਸਥਾ ਕਿਹਾ ਜਾਂਦਾ ਹੈ। ਬਲਕਿ ਹਰ ਇਕ ਦੁਨਿਆਵੀ ਕੰਮ ਜਾਗਰਤ ਅਵਸਥਾ ਵਿਚ ਹੀ ਹੋ ਸਕਦਾ ਹੈ, ਤੇ ਜੀਵ ਕਰਦਾ ਹੈ, ਇਸ ਅਵਸਥਾ ਤੋਂ ਬਿਨਾਂ ਹੋਰ ਕਿਸੇ ਅਵਸਥਾ ਵਿਚ ਸੰਸਾਰਕ ਕੰਮ ਨਹੀਂ ਹੋ ਸਕਦਾ।

੨. ਸੁਪਨ ਅਵਸਥਾ-ਜਦ ਜੀਵ ਕੰਮ ਕਾਰ ਤੋਂ ਵੇਹਲਾ ਹੋ ਕੇ, ਅਰਾਮ ਕਰਨ ਲਈ ਬਿਸਤਰੇ ਤੇ ਲੰਮਾ ਪੈਂਦਾ ਹੈ, ਤਾਂ ਉਸ ਵਕਤ ਕੁਛ ਨੀਂਦਰ ਆ ਜਾਂਦੀ ਹੈ, ਤੇ ਕੁਛ ਜਾਗਦਾ ਹੁੰਦਾ ਹੈ, ਉਸ ਮੌਕੇ ਇਹ ਮਨ ਵਿਚੋਂ ਨਿਕਲ ਕੇ ਕਈ ਅਲੌਕਕ ਕੌਤਕ ਤੇ ਕਈ ਲੌਕਕ ਕੌਤਕ ਦੇਖਦਾ ਹੈ, ਜੇਹੜੀਆਂ ਗੱਲਾਂ ਬਾਤਾਂ ਦਿਨੇ ਕਰਦਾ ਹੈ, ਕਈ ਵੇਰ ਉਹਨਾਂ ਦਾ ਹੀ ਸੁਪਨਾ ਔਂਦਾ ਹੈ। ਕਈ ਵੇਰ ਉਹ ਸੁਪਨਾ ਆ ਜਾਂਦਾ ਹੈ ਕਿ ਜਿਸ ਦਾ ਚਿਤ ਚੇਤਾ ਵੀ ਨਾ ਹੋਵੇ, ਤੇ ਕਦੀ ਕਦੀ ਕਿਸੇ ਜਲ ਵਿਖੇ ਡੁਬਣ ਲਗ ਜਾਂਦਾ ਹੈ, ਤੇ ਕਦੀ ਕਦੀ ਤਰ ਕੇ ਬਚ ਨਿਕਲਦਾ ਹੈ, ਏਹੋ ਜੇਹੇ ਕਈ ਝੂਠੇ ਕੌਤਕ ਏਸ ਅਵਸਥਾ ਵਿਚ ਹੁੰਦੇ ਹਨ, ਤੇ ਇਸ ਦਾ ਨਾਮ ਸੁਪਨ ਅਵਸਥਾ ਹੈ। ਇਸ ਅਵਸਥਾ ਵਿਚ ਕਈਆਂ ਦੇ ਖਿਆਲ ਨੇਕ (ਨੇਕ ਉਨ੍ਹਾਂ ਦੇ ਜੋ ਨੇਕ ਕੰਮ ਕਰਨ ਵਾਲੇ ਹੁੰਦੇ ਹਨ) ਵੀ ਹੁੰਦੇ ਹਨ ਕਈ ਵੇਰ ਬਹੁਤ ਭੈੜੇ ਖਿਆਲ ਉਤਪਤ ਹੁੰਦੇ ਹਨ, ਪ੍ਰੰਤੂ ਗੁਰੂ ਸਾਹਿਬ ਜੀ ਨੇ ਸੁਪਨਾ ਝੂਠਾ ਦਸਿਆ ਹੈ

(ਜਿਸ ਪੁਰਸ਼ ਨੇ ਕਦੀ ਪ੍ਰਮਾਤਮਾਂ ਦਾ ਨਾਮ ਨਹੀਂ ਜਪਿਆ, ਤੇ ਉਹਦੇ ਮੂੰਹੋਂ ਵਾਹਿਗੁਰੂ ਦਾ ਨਾਮ ਸੁਪਨੇ ਵਿਚ ਵੀ ਨਿਕਲ ਜਾਵੇ ਉਹ ਪਵਿਤ੍ਰ ਗਿਣਿਆ ਜਾਂਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕਬੀਰ ਸੁਪਨੈ ਹੂ ਬਰੜਾਇਕੈ ਜਿਹ ਮੁਖ ਨਿਕਸੈ ਰਾਮੁ ॥
ਤਾਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥
[ਸਲੋਕ ਕਬੀਰ ਜੀਉ ਕੇ ਪੰ: ੧੩੬੭

ਤੇ ਇਸ ਦਾ ਦ੍ਰਿਸ਼ਟਾਂਤ ਦੇ ਕੇ ਦਸਿਆ ਹੈ, ਕਿ ਜੈਸੇ ਸੁਪਨਾ ਤੇ ਸੁਪਨੇ ਦੇ ਪਦਾਰਥ ਝੂਠੇ ਹਨ, ਤੈਸੇ ਸੰਸਾਰ ਵੀ ਮਿਥਯਾ ਹੈ। ਯਥਾ ਗੁਰਵਾਕ :-

ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰਿ ॥
ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾਕੀ ਚੇਰੀ ॥
[ਜੈਜਾਵੰਤੀ ਮ: ੯ ਪੰ: ੧੩੫੨

ਜੈਸਾ ਸੁਪਨਾ ਰੈਨਿਕਾ ਤੈਸਾ ਸੰਸਾਰ ॥
ਦ੍ਰਿਸਟਿ ਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥
[ਬਿਲਾਵਲੁ ਮ: ੫ ਪੰ: ੮੦੮

ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥
[ਸੋਰਠਿ ਮ: ੯ ਪੰ: ੬੩੩

ਸੋ ਏਹ ਦੂਸਰੀ ਸੁਪਨ ਅਵਸਥਾ ਹੈ।

੩. ਸਖੋਪਤਿ ਅਵਸਥਾ-ਜਦ ਜੀਵ ਸੁਪਨ ਅਵਸਥਾ ਨੂੰ ਲੰਘਕੇ ਘੂਕ ਨੀਂਦਰ ਵਿਚ ਸੌਂ ਜਾਂਦਾ ਹੈ, ਤੇ ਆਪਣੇ ਆਪ ਦਾ ਕੁਛ ਪਤਾ ਨਹੀਂ ਹੁੰਦਾ, ਭਾਵੇਂ ਕੋਲ ਚੁਪ ਕਰਕੇ ਕੋਈ ਕੁਛ ਕਰੇ, ਪਰ ਸੁਤੇ ਪਏ ਜੀਵ ਨੂੰ ਕੁਝ ਪਤਾ ਨਹੀਂ

ਹੁੰਦਾ। ਇਸ ਅਵਸਥਾ ਨੂੰ ਸਖੋਪਤੀ ਕਹਿੰਦੇ ਹਨ।

੪. ਤੁਰੀਆ ਅਵਸਥਾ–ਇਹ ਉਹ ਅਵਸਥਾ ਹੈ ਕੇ ਜਦ ਜੀਵ ਸਤ ਸੰਗਤ ਕਰਕੇ ਪ੍ਰਮੇਸ਼ਰ ਦੀ ਭਗਤੀ ਵਲ ਲਗ ਜਾਂਦਾ ਹੈ, ਤੇ ਭਗਤੀ ਕਰਦਾ ਕਰਦਾ ਈਸ਼ਵਰ ਦੇ ਚਰਨਾਂ ਨਾਲ ਜੁੜ ਜਾਂਦਾ ਹੈ, ਇਸ ਅਵਸਥਾ ਦਾ ਨਾਮ ਤੁਰੀਆ ਅਥਵਾ ਉਨਮਨ ਤੇ ਸਹਿਜ ਅਵਸਥਾ ਸਦਦੇ ਹਨ।

ਤੁਰੀਆ ਪਦ ਗਿਆਨ ਅਵਸਥਾ ਦਾ ਨਾਮ ਹੈ, ਜੋ ਜਾਗਰਤ, ਸੁਪਨ, ਸਖੋਪਤ ਤੋਂ ਪਰੇ ਹੈ, ਬ੍ਰਹਮ ਦਾ ਨਾਮ ਭੀ ਤੁਰੀਆ ਹੈ ਕਿਉਂਕਿ ਉਹ ਵਿਸ਼ਵ ਤੇਜਸ ਪ੍ਰਾਗਯ ਤੋਂ ਪਰੇ ਸਭ ਮੂਲ ਤੇ ਅਧਾਰ ਰੂਪ ਹੈ।

ਸਹਿਜ ਅਵਸਥਾ ਇਸ ਕਰਕੇ ਕਹਿੰਦੇ ਹਨ, ਜਦ ਜੀਵ ਸੰਸਾਰਕ ਪਦਾਰਥਾਂ ਦਾ ਮੋਹ ਤੇ ਸੰਸਾਰਕ ਖਿਆਲ ਵਾਲੀ ਬ੍ਰਿਤੀ ਨੂੰ ਛਡ ਕੇ ਇਸ ਅਵਸਥਾ ਵਿਚ ਪਹੁੰਚਦਾ ਹੈ ਤਾਂ ਜਿਥੇ ਕਿਥੇ ਵਾਹਿਗੁਰੂ ਦੀ ਵਿਆਪਕਤਾ ਨਜ਼ਰ ਆਂਵਦੀ ਹੈ। ਗੁਰੂ ਜੀ ਦੇ ਪਿਆਰੇ ਗੁਰਮੁਖ ਸਿਖ ਇਸ ਅਵਸਥਾ ਵਿਚ ਪੁਜ ਕੇ ਸਦਾ ਹੀ ਪ੍ਰਮਾਤਮਾਂ ਦੇ ਚਰਨਾਂ ਵਿਚ ਅਨੰਦ ਲੈਂਦੇ ਹਨ। ਇਸ ਅਨੰਦ ਦਾ ਨਾਮ ਹੀ ਤੁਰੀਆ ਯਾ ਸਹਿਜ ਅਵਸਥਾ ਹੈ।

ਗੁਰਬਾਣੀ ਵਿਚ ਸਹਿਜ ਪਦ ਦੇ ਅਰਥ ਸ਼ੁਭ ਭਾਵ, ਸੁਭਾਵਿਕ, ਸਨੇ ਸਨੇ, ਸ਼ਾਂਤੀ, ਸੁਖਦਾਇਕ, ਅਨੇਕ ਹਨ, ਪਰ ਵਿਸ਼ੇਸ਼ ਕਰਕੇ ਗਿਆਨ ਅਰਥ ਵਿਚ ਆਉਂਦਾ ਹੈ ਇਸ ਤਰ੍ਹਾਂ ਦਾ ਭਾਵ ਗੁਰਬਾਣੀ ਦਸਦੀ ਹੈ। ਯਥਾ ਗੁਰਵਾਕ :–

ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥

[ਸਿਰੀ ਰਾਗੁ ਮ: ੩ ਪੰ: ੩੦

ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵਲਾਵਣਿਆ ॥
[ਮਾਝ ਮ: ੩ ਪੰ: ੧੨੯

ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥
[ਥਿਤੀ ਗਉੜੀ ਮ: ੫ ਪੰਨਾ ੨੯੭

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥
[ਆਸਾ ਮ: ੧ ਪੰ: ੩੫੬

ਸੋ ਗੁਰੂ ਜੀ ਦੇ ਸਿਖ ਇਸ ਉਚ ਅਵਸਥਾ ਤੇ ਪੁਜਦੇ ਹਨ, ਤੇ ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੋ ਕੇ ਜਨਮ ਮਰਨ ਦੀ ਫਾਂਸੀ ਕਟਕੇ ਅਟੱਲ ਪਦਵੀ ਨੂੰ ਪ੍ਰਾਪਤ ਕਰਦੇ ਹਨ, ਤੇ ਸਦਾ ਹੀ ਅਬਿਨਾਸ਼ੀ ਸੁਖ ਨੂੰ ਭੋਗਦੇ ਹਨ।

ਸੋ ਸਾਨੂੰ ਵੀ ਵਿਚਾਰ ਕਰਨੀ ਚਾਹੀਦੀ ਹੈ ਕਿ ਅਸੀਂ ਅਜੇ ਕਿਥੇ ਫਿਰਦੇ ਹਾਂ, ਤੇ ਗੁਰੂ ਜੀ ਦੇ ਦਸੇ ਉਪਦੇਸ਼ਾਂ ਅਨੁਸਾਰ ਪਹੁੰਚਣਾ ਕਿਡੀ ਦੂਰ ਹੈ, ਬਿਨਾਂ ਪ੍ਰੀਤ ਰੂਪੀ ਪੈਂਡੇ ਕੀਤੇ ਤੋਂ ਓਥੇ ਪਹੁੰਚਣਾ ਮੁਸ਼ਕਲ ਹੈ, ਸੋ ਪਹੁੰਚਣ ਦਾ ਜਤਨ ਹੁਣ ਤੋਂ ਹੀ ਕਰਨਾ ਠੀਕ ਹੈ, ਤੇ ਤਾਂ ਹੀ ਮਾਨਸ ਜਨਮ ਸਫਲ ਹੋ ਸਕਦਾ ਹੈ।

ਕਬਿੱਤ

ਚਾਰ ਹੀ ਅਵਸਥਾ ਨੂੰ ਗਿਣਿਆ ਹੈ ਵਿਦਵਾਨਾਂ,
ਜਾਗਰਤ, ਸੁਪਨ, ਸਖੋਪਤੀ ਪਛਾਨ ਜੀ।
ਤੁਰੀਆ ਸਦਾਵੇ ਚੌਥੀ ਹਰੀ ਦੇ ਮਿਲਾਪ ਵਾਲੀ,
ਜਿਥੇ ਕਿਥੇ ਨਜ਼ਰ ਆਵੇ ਸ੍ਰੀ ਭਗਵਾਨ ਜੀ।
ਗੁਰਮੁਖ ਪਹੁੰਚਦੇ ਨੇ ਸਦਾ ਚੌਥੀ ਵਸਥਾ 'ਚ,

ਵਾਹਿਗੁਰੂ ਚਰਨਾਂ ਦੇ ਨਾਲ ਜੁੜ ਜਾਨ ਜੀ ।
ਤਾਂ ਤੇ ਅਸੀਂ 'ਭਗਤ' ਕਰੀਏ ਸਦਾ ਕਰਤਾਰ ਸੰਦੀ,
ਮਾਨਸ ਜਨਮ ਮਿਲੇ ਮੁਕਤੀ ਜਹਾਨ ਜੀ ।



# ਚਾਰ ਕੂੰਟ ਅਥਵਾ ਦਿਸ਼ਾਂ

ਵਾਹਿਗੁਰੂ ਨੇ ਜੋ ਦੁਨੀਆਂ ਦੀ ਰਚਨਾਂ ਰਚੀ ਹੋਈ ਹੈ, ਤੇ ਜੋ ਜਲ ਪ੍ਰਿਥਵੀ ਆਦਿਕ ਦੀ ਰਚਨਾਂ ਨਜ਼ਰ ਆ ਰਹੀ ਹੈ, ਉਸ ਦੇ ਉਤੇ ਹਿਸਾਬ ਦੇ ਰਖਣ ਲਈ ਦਿਸ਼ਾਂ ਬਣਾ ਦਿਤੀਆਂ ਹਨ। ਇਨ੍ਹਾਂ ਦਿਸ਼ਾਂ ਅਥਵਾ ਪਾਸਿਆਂ ਦਾ ਨਾਮ ਹੀ ਕੂੰਟ ਕਿਹਾ ਜਾਂਦਾ ਹੈ।

ਇਹ ਦਿਸਾਂ ਗਿਣਤੀ ਦੀਆਂ ਚਾਰ ਹਨ, ੧. ਪੂਰਬ, ੨. ਪਛਮ, ੩. ਉਤਰ, ੪. ਦਖਣ।

੧. ਪੂਰਬ–ਪੂਰਬ ਨਾਮ ਪਹਿਲੇ ਦਾ ਹੈ, ਜੋ ਕੰਮ ਕਿਸੇ ਨੇ ਪਹਿਲੇ ਕੀਤਾ ਹੋਵੇ, ਤਾਂ ਉਸ ਕੰਮ ਦਾ ਅਥਵਾ ਕਰਮਾਂ ਦਾ ਫਲ ਜਦੋਂ ਜੀਵ ਦੁਖ ਜਾਂ ਸੁਖ ਭੋਗਦਾ ਹੈ, ਤਾਂ ਲੋਗ ਕਹਿੰਦੇ ਹਨ ਕਿ ਭਾਈ ਪੂਰਬਲੇ ਕਰਮਾਂ ਦਾ ਫਲ ਭੋਗ ਰਿਹਾ ਹੈ। ਜੋ ਚੀਜ਼ ਸਭ ਤੋਂ ਪਹਿਲੇ ਬਣੀ ਹੋਵੇ, ਉਸ ਨੂੰ ਕਹਿੰਦੇ ਹਨ ਕਿ ਇਹ ਤਾਂ ਚੀਜ਼ ਪੂਰਬ (ਮੁਢ) ਤੋਂ ਹੀ ਚਲੀ ਆਈ ਹੈ। ਸੋ ਜਿਸ ਪਾਸਿਓਂ ਸੂਰਜ ਪਹਿਲੇ ਚੜ੍ਹੇ ਉਸ ਪਾਸੇ ਨੂੰ ਚੜ੍ਹਦਾ ਅਥਵਾ ਪੂਰਬ ਆਖਦੇ ਹਨ। ਨਾਲੇ ਸਭ ਮੁਲਕਾਂ ਤੋਂ ਪਹਿਲੇ ਹਿੰਦੁਸਤਾਨ (ਭਾਰਤ ਖੰਡ) ਵਸਿਆ, ਤਾਂ ਹੀ ਏਸਦੇ ਕੁਝ ਹਿਸੇ ਨੂੰ ਪੂਰਬੀ

ਇਲਾਕਾ ਆਖਦੇ ਹਨ।

੨. ਪਛਮ–ਤਛਮ ਨਾਮ ਲਹਿੰਦੇ ਦਾ ਹੈ। ਕਿਉਂਕਿ ਜਿਥੇ ਚੜ੍ਹਾਈ ਹੈ, ਉਥੇ ਨਾਲ ਉਤ੍ਰਾਈ ਵੀ ਹੈ, ਸੋ ਚੜ੍ਹਦੇ ਪਾਸਿਓਂ ਸੂਰਜ ਚੜ੍ਹਕੇ ਲਹਿੰਦੇ ਪਾਸੇ ਜਾ ਲਹਿੰਦਾ ਹੈ, ਅਥਵਾ ਅਸਤ ਹੋ ਜਾਂਦਾ ਹੈ। ਇਸੀ ਕਰਕੇ ਸੂਰਜ ਦੇ ਪਿਛਲੇ ਵਕਤ ਦਾ ਨਾਮ ਉਤਰਾਈ ਅਥਵਾ ਲਹਿੰਦਾ ਲਹਿਣ ਦੀ ਜਗ੍ਹਾ (ਪਛਮ) ਕ੍ਰਿਹਾ ਜਾਂਦਾ ਹੈ।

੩. ਉਤਰ–ਵਾਹਿਗੁਰੂ ਨੇ ਸੰਸਾਰ ਦੇ ਦ੍ਰਿਸ਼ਯ ਨੂੰ ਸੋਹਣਾ ਬਣਾਉਣ ਲਈ (ਜੈਸੇ ਕੋਈ ਕਾਰੀਗਰ ਆਪਣੀ ਕਾਰੀਗਰੀ ਨਾਲ ਬੜੀ ਵਧ ਵਧ ਕੇ ਚੀਜ਼ ਬਣਾਉਂਦਾ ਹੈ ਕਿ ਲੋਕ ਵੇਖ ਕੇ ਵਾਹ ਵਾਹ ਕਰਨ ਤੇ ਆਪ ਬਣਾਉਣ ਲਗਾ ਆਪਣੀ ਵਲੋਂ ਬੜੀ ਭਾਰੀ ਚਿਤਰਕਾਰੀ ਉਸ ਪਰ ਕਰਦਾ ਹੈ, ਇਸੀ ਤਰ੍ਹਾਂ ਵਾਹਿਗੁਰੂ ਵਡੇ ਕਾਰੀਗਰ ਨੇ ਪ੍ਰਿਥਵੀ ਦੇ ਉਤੇ ਬੜੀ ਭਾਰੀ ਚਿਤਰਕਾਰੀ ਕੀਤੀ ਹੈ) ਤੇ ਸੰਸਾਰ ਵਿਚ ਪਥਰ ਆਦਿਕਾਂ ਦੀ ਲੋੜ ਦੇ ਕੰਮ ਨੂੰ ਪੂਰਾ ਕਰਨ ਲਈ ਪਹਾੜ ਰਚ ਦਿਤੇ ਹਨ। ਸੋ ਪਹਾੜ ਦੇ ਪਾਸੇ ਨੂੰ ਉਤਰ ਆਖਦੇ ਹਨ।

੪. ਦਖਣ–ਪ੍ਰਿਥਵੀ ਦੇ ਚੌਥੇ ਪਾਸੇ ਦਖਣ ਆਖਦੇ ਹਨ। ਮੁਸਲਮਾਨ ਰਬ ਦਾ ਘਰ ਮਕੇ ਨੂੰ ਲਹਿੰਦੇ ਦੀ ਤਰਫ ਮੰਨਦੇ ਹਨ, ਤੇ ਕਹਿੰਦੇ ਹਨ ਕਿ ਰਬ ਉਥੇ ਹੀ ਨਿਵਾਸ ਕਰਦਾ ਹੈ। ਹਿੰਦੂ ਕਹਿੰਦੇ ਹਨ ਕਿ ਰਬ ਦਖਣ ਦੇਸ਼ ਵਿਚ ਵਸਦਾ ਹੈ ਜੈਸੇ ਕਿ ਗੁਰੂ ਜੀ ਦਸਦੇ ਹਨ "ਦਖਣ

ਦੇਸ਼ ਹਰੀ ਕਾ ਬਾਸਾ ਪਛਮ ਅਲਹੁ ਮੁਕਾਮਾ।" ਪਰੰਤੂ ਗੁਰੂ ਜੀ ਨੇ ਇਨ੍ਹਾਂ ਦੇ ਇਸ ਖਿਆਲ ਨੂੰ (ਜੇਹੜੇ ਕਿ ਰਬ ਨੂੰ ਇਕ ਦੇਸ਼ ਵਾਸੀ ਜਾਂ ਇਕ ਅਸਥਾਨ ਵਾਸੀ ਸਮਝਦੇ ਸਨ) ਦੂਰ ਕਰਕੇ ਦਸਿਆ ਕਿ ਰਬ ਇਕ ਜਗ੍ਹਾ ਰਹਿਣ ਵਾਲਾ ਨਹੀਂ ਹੈ, ਜੇ ਇਕ ਜਗ੍ਹਾ ਰਹਿਣ ਵਾਲਾ ਮੰਨਾਂਗੇ ਤਾਂ ਉਸ ਦਾ ਅੰਤ ਲੈ ਸਕਦੇ ਹਾਂ, ਤੇ ਜੇ ਉਸ ਦਾ ਅੰਤ ਹੋ ਜਾਵੇ, ਤਾਂ ਨਾਸਵਾਨ ਹੋ ਜਾਂਦਾ ਹੈ, ਤੇ ਅਬਿਨਾਸੀ ਪੁਣਾ ਜਾਂਦਾ ਰਹਿੰਦਾ ਹੈ। ਤਾਂ ਤੇ ਭਾਈ ਰਬ ਸਰਬ ਦੇਸਾਂ ਵਿਚ ਤੇ ਸਰਬ ਅਸਥਾਨਾਂ ਵਿਚ ਵਿਆਪਕ ਹੈ, ਜੈਸੇ ਗੁਰੂ ਜੀ ਦਸਦੇ ਹਨ :-

ਦਿਲ ਮਹਿ ਖੋਜਿ ਦਿਲੈ ਦਿਲੀ ਖੋਜਹੁ ਏਹੀ ਠਉਰ ਮੁਕਾਮਾ ॥
[ਬਿਭਾਸ ਕਬੀਰ ਜੀ ਪੰਨਾ ੧੩੪੯

ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥
[ਥਿਤੀ ਗਉੜੀ ਮ: ੫ ਪੰਨਾ ੨੯੯

ਸੋ ਸਾਨੂੰ ਚਾਹੀਦਾ ਹੈ ਕਿ ਅਸੀਂ ਵਾਹਿਗੁਰੂ ਨੂੰ ਸਰਬ ਵਿਆਪੀ ਜਾਣ ਕੇ ਸਦਾ ਹੀ ਹਾਜ਼ਰ ਨਾਜ਼ਰ ਸਮਝੀਏ, ਤੇ ਪਾਪਾਂ ਤੋਂ ਸਦਾ ਬਚੇ ਰਹੀਏ। ਉਸ ਸਚੇ ਦੀ ਦਰਗਾਹ ਵਿਚ ਬੇਨਤੀ ਕਰੀਏ ਕਿ ਹੇ ਨਿਰੰਕਾਰ!

ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥
[ਬਾਰਾਂ ਮਾਹ ਮਾਝ ਮ: ੫ ਪੰ: ੧੩੩

ਅਸੀਂ ਜੀਵ ਸਭ ਜਗਾ ਤੋਂ ਭਰਮਦੇ ਆਏ ਹਾਂ ਤੇ ਹੁਣ ਤੇਰੀ ਸ਼ਰਨ ਲਈ ਹੈ, ਸੋ ਤੂੰ ਆਪਣੇ ਦਰ ਤੋਂ ਮੇਹਰ ਕਰ, ਤਾਂ ਕਿ ਅਸੀਂ ਪਾਪੀ ਜੀਵ ਤਰ ਜਾਈਏ, ਤੇ ਜਨਮ ਮਰਨ ਤੋਂ ਰਹਿਤ ਹੋ ਜਾਈਏ।

ਕਬਿਤ

ਪੂਰਬ ਤੋਂ ਚੜ੍ਹੇ ਰਵਿ ਚੜ੍ਹਦਾ ਕਹਾਵੇ ਸੋਈ.
ਜਿਥੇ ਜਾਇ ਲਥੇ ਸੋਈ ਲਹਿੰਦਾ ਹੈ ਕਹਾਂਵਦਾ।
ਉਤਰ ਦਾ ਪਾਸਾ ਜੇਹੜਾ ਫਬਿਆ ਪਹਾੜਾਂ ਨਾਲ,
ਦਖਣ ਦਾ ਪਾਸਾ ਸੋਹਣੀ ਛਬ ਹੈ ਵਧਾਂਵਦਾ।
ਕੋਈ ਕਹੈ ਲਹਿੰਦੇ ਰਬ ਵਸਦਾ ਮਕੇ ਵਿਚ,
ਕੋਈ ਕਹੈ ਦਖਣ ਨਿਵਾਸ ਹੈ ਕਰਾਂਵਦਾ।
ਪਰ ਗੁਰੂ ਦਸਿਆ ਨਿਖੇਦ ਹੈ "ਭਗਤ" ਸਭਿ,
ਸਚਾ ਨਿਰੰਕਾਰ ਚਾਰ ਕੁੰਟ ਹੈ ਸਮਾਂਵਦਾ।





# ਸਤ ਦੀਪ



ਜੈਸੇ ਸਰੀਰ ਵੇਖਣ ਵਿਚ ਇਕ ਹੈ, ਪਰ ਸਰੀਰ ਦੇ ਅੰਗ ਤੇ ਹਿਸੇ ਸਭ ਵਖੋ ਵਖ ਵੇਖਣ ਵਾਸਤੇ ਹਨ, ਤੇ ਉਨ੍ਹਾਂ ਅੰਗ ਯਾਂ ਹਿਸਿਆਂ ਦੇ ਨਾਮ ਵੀ ਅਡੋ ਅਡ ਸਦੇ ਜਾਂਦੇ ਹਨ, ਪ੍ਰੰਤੂ ਸਰੀਰ ਵਾਸਤਵ ਵਿਚ ਇਕੋ ਹੀ ਹੈ ਇਸੀ ਤਰ੍ਹਾਂ ਪ੍ਰਿਥਵੀ ਇਕੋ ਹੀ ਹੈ, ਪ੍ਰੰਤੂ ਉਸ ਦੇ ਹਿਸੇ ਅਡ ਅਡ ਹਨ ਤੇ ਉਸ ਦੇ ਕੁਛ ਹਿਸਿਆਂ ਨੂੰ ਦੀਪ ਕਰਕੇ ਕਿਹਾ ਜਾਂਦਾ ਹੈ।

ਇਹ ਦੀਪ ਗਿਣਤੀ ਦੇ ਸਤ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :–

੧. ਜੰਬੂ ਦੀਪ, ੨. ਕੁਸ ਦੀਪ, ੩. ਲਖਣ ਦੀਪ, ੪. ਸਵੇਤ ਦੀਪ, ੫. ਕਰੌਚ ਦੀਪ, ੬. ਸਾਕ ਦੀਪ,

੭. ਪੁਸ਼ਕਰ ਦੀਪ। ਅਜ ਕਲ ਇਨ੍ਹਾਂ ਦੇ ਨਾਮ ਹੋਰ ਕਈ ਤਰ੍ਹਾਂ ਵੀ ਸਦੇ ਜਾਂਦੇ ਹਨ।

ਇਹ ਦੀਪ ਸਤ ਹਨ, ਤੇ ਇਨ੍ਹਾਂ ਦੀ ਆਬਾਦੀ ਵੀ ਵਖੋ ਵਖ ਹੈ, ਪਹਿਲੇ ਜ਼ਮਾਨੇ ਵਿਚ ਇਹ ਨਾਮ ਇਸ ਤਰ੍ਹਾਂ ਮਸ਼ਹੂਰ ਸਨ, ਜੈਸੇ ਅਜ ਕਲ ਸੂਬੇ ਯਾਂ ਸਟੇਟਸਾਂ ਗਿਣੀਆਂ ਜਾਂਦੀਆਂ ਹਨ। ਗੁਰੂ ਜੀ ਨੇ ਦਸਿਆ ਹੈ ਕਿ ਵਾਹਿਗੁਰੂ ਦੇ ਪਿਆਰੇ ਨਾਮ ਜਪਣ ਵਾਲੇ ਸਭਨਾਂ ਥਾਵਾਂ ਨੂੰ ਜਾਣਦੇ ਹਨ, ਉਨ੍ਹਾਂ ਨੂੰ ਸਭ ਜਗ੍ਹਾ ਦੀ ਅੰਤ੍ਰਯਾਮਤਾ ਹੋ ਜਾਂਦੀ ਹੈ, ਤੇ ਉਹ ਮਸ਼ਹੂਰ ਹੁੰਦੇ ਹਨ। ਇਹ ਤਾਕਤ ਉਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਸੁਣਨ ਤੇ ਮੰਨਣ ਕਰਨ ਕਰਕੇ ਪ੍ਰਾਪਤ ਹੁੰਦੀ ਹੈ, ਜੈਸੇ ਗੁਰੂ ਜੀ ਨੇ ਜਪੁਜੀ ਸਾਹਿਬ ਵਿਚ ਦਸਿਆ ਹੈ:-

ਸੁਣਿਐ ਦੀਪ ਲੋਅ ਪਾਤਾਲ ॥ [ਜਪੁਜੀ ਸਾਹਿਬ ਪੰ: ੨

ਸੋ ਸਾਨੂੰ ਵੀ ਵਾਹਿਗੁਰੂ ਦੀ ਬੰਦਗੀ ਸਦਾ ਕਰਨੀ ਚਾਹੀਦੀ ਹੈ, ਜਿਸ ਦੇ ਕਰਨ ਨਾਲ ਅਸੀਂ ਉਚ ਪਦਵੀ ਦੇ ਭਾਗੀ ਹੋਈਏ।

## ਕਬਿੱਤ

ਦੀਪ ਸਾਰੇ ਸਤ ਨੇ ਸਦਾਂਵਦੇ ਜਗਤ ਉਤੇ,
ਕੁਸ ਦੀਪ ਲਖਣ, ਸਵੇਤ ਦੀਪ ਜਾਣੀਏਂ।
ਕਰੋਚ ਦੀਪ ਸਾਕ ਦੀਪ, ਜੰਬੂ ਦੀਪ, ਮਸ਼ਾਹੂਰ,
ਪੁਸ਼ਕਰ ਦੀਪ ਸਹਿਤ ਪੂਰੇ ਸਤ ਮਾਨੀਏਂ।
ਨਾਮ ਦੇ ਪਿਆਰੇ ਸਿਖ ਜਪੇ ਹਰੀ ਨਾਮ ਜੋਹੜੇ,
ਜਾਣਦੇ ਹੈਂ ਸਾਰੇ ਹਾਲ ਜੋਇ ਬਿਦਤਾਨੀਏਂ।
ਤਾਂਤੇ ਪਿਆਰੇ ਵੀਰ ਭਾਈ ਕਰੀਏ 'ਭਗਤ' ਹਰਿ,
ਐਸਾ ਸਮਾਂ ਫੇਰ ਕਦੀ ਹਾਥ ਮੈਂ ਨਾ ਆਨੀਏ।

# ਸਤ ਸਮੁੰਦਰ

ਵਾਹਿਗੁਰੂ ਨੇ ਪ੍ਰਿਥਵੀ ਉਪਰ ਬਿਅੰਤ ਹੀ ਰਚਨਾਂ ਰਚੀ ਹੈ ਦੇਖੋ ਕਿਧਰੇ ਉਚੇ ਉਚੇ ਪਹਾੜ ਹਨ ਤੇ ਉਨ੍ਹਾਂ ਪਹਾੜਾਂ ਵਿਚੋਂ ਜਲ ਦੇ ਸੋਮੇ ਨਿਕਲਦੇ ਹਨ ਤੇ ਅਗਿਓਂ ਹੋਰ ਸੋਮੇ ਤੇ ਰਸਤੇ ਵਿਚੋਂ ਬਾਹਰ ਦਾ ਜਲ ਹੋਰ ਰਲ ਕੇ ਨਦੀ ਬਣ ਜਾਂਦੀ ਹੈ। ਇਸੀ ਤਰ੍ਹਾਂ ਦੀਆਂ ਨਦੀਆਂ ਨੌਂ ਸੌ ਨੜਿਨਵੇਂ ਗਿਣੀਆਂ ਜਾਂਦੀਆਂ ਹਨ ਤੇ ਇਨ੍ਹਾਂ ਸਾਰੀਆਂ ਦਾ ਜਲ ਰੁੜ੍ਹ ਕੇ ਇਕ ਜਗ੍ਹਾ ਇਕਠਾ ਜਾ ਹੁੰਦਾ ਹੈ ਤੇ ਉਸੇ ਜਲ ਦੇ ਇਕੱਠ ਦਾ ਨਾਮ ਸਮੁੰਦਰ ਕਿਹਾ ਜਾਂਦਾ ਹੈ।

ਇਹ ਸਮੁੰਦਰ ਗਿਣਤੀ ਦੇ ਸਤ ਹਨ:-੧. ਖਾਰਾ ਸਮੁੰਦਰ, ੨. ਖੀਰ ਸਮੁੰਦਰ, ੩. ਦੁਧਿ ਸਮੁੰਦਰ, ੪. ਘ੍ਰਿਤ ਸਮੁੰਦਰ, ੫. ਇਖਰਸ ਸਮੁੰਦਰ, ੬. ਮਧੁ ਸਮੁੰਦਰ, ੭. ਸਿਸ਼ਟ ਜਲ ਸਮੁੰਦਰ, ਏਹ ਵੇਖਣ ਲਈ ਇਕੋ ਜਗ੍ਹਾ ਕਠੇ ਹਨ, ਇਨ੍ਹਾਂ ਦਾ ਰੰਗ ਵਖੋ ਵਖਰਾ ਪ੍ਰਤੀਤ ਹੁੰਦਾ ਹੈ।

ਜਿਨ੍ਹਾਂ ਪੁਰਸ਼ਾਂ ਨੇ ਕਦੀ ਜਾ ਕੇ ਸਮੁੰਦਰ ਦੇ ਦਰਸ਼ਨ ਕੀਤੇ ਹਨ, ਤੇ ਜਹਾਜ਼ ਦੀ ਰਾਹੀਂ ਕਿਸੇ ਹੋਰ ਮੁਲਕ ਵਿਚ ਗਏ ਹਨ ਅਥਵਾ ਕਿਸੇ ਅਨਯ ਟਾਪੂ ਵਿਚ ਗਏ ਹਨ, ਉਹੋ ਹੀ ਜਾਣਦੇ ਹਨ ਕਿ ਸਿਰਜਨਹਾਰ ਨੇ ਕੈਸੀ ਬਿਅੰਤ ਰਚਨਾਂ ਰਚੀ ਹੈ, ਧਰਤੀ ਨਾਲੋਂ ਕਈ ਗੁਣਾਂ ਵਧ ਜਲ ਹੀ ਜਲ ਨਜ਼ਰ ਆਂਵਦਾ ਹੈ, ਤੇ ਕਈ ਕੋਹਾਂ ਜਲ ਦੀ ਡੂੰਘਾਈ ਹੁੰਦੀ ਹੈ, ਨੌਂ ਸੌ ਨੜਿਨਵੇਂ ਨਦੀ ਇਸੇ ਸਾਗਰ ਵਿਚ

ਲਯ ਹੋ ਜਾਂਦੀ ਹੈ, ਤੇ ਉਹ ਫੇਰ ਵੀ ਜਿਉਂ ਕਾ ਤਿਉਂ ਅਡੋਲ ਖੜਾ ਰਹਿੰਦਾ ਹੈ, ਕਈ ਜਗ੍ਹਾ ਸਮੁੰਦਰ ਦੇ ਕਿਨਾਰੇ ਖੜੇ ਹੋ ਕੇ ਦੇਖੀਏ, ਤਾਂ ਮਲੂਮ ਕਰੀਦਾ ਹੈ, ਕਿ ਜਲ ਬਿਲਕੁਲ ਕਿਨਾਰੇ ਦੇ ਕੋਲ ਹੁੰਦਾ ਹੈ, ਜੇ ਉਹ ਆਮ ਜਲ ਦੇ ਪੈਣ ਨਾਲ ਉਛਲਨ ਲਗੇ, ਤਾਂ ਬੇਅੰਤ ਦੁਨੀਆਂ ਤਬਾਹ ਕਰ ਦੇਵੇ ਪਰ ਉਹ ਐਸਾ ਕਰਦਾ ਨਹੀਂ। ਅਡੋਲ ਆਪਣੀ ਹਦ ਤੇ ਖੜਾ ਰਹਿੰਦਾ ਹੈ। ਲਹਾਉ ਚੜ੍ਹਾਉ ਜਲ ਦਾ ਹੁੰਦਾ ਰਹਿੰਦਾ ਹੈ ਆਮ ਕਰ ਕੇ ਪੂਰਨਮਾਸ਼ੀ ਵਾਲੇ ਤੇ ਮਸਿਆ ਵਾਲੇ ਦਿਨ ਜਲ ਉਪਰ ਚੜ੍ਹਦਾ ਹੈ ਤੇ ਛਾਲਾਂ ਮਾਰ ਮਾਰ ਕੇ ਵਧਦਾ ਹੈ ਪਰ ਉਸ ਦਿਨ ਵੀ ਆਪਣੀ ਹਦ ਤੋਂ ਬਾਹਰ ਨਹੀਂ ਜਾਂਦਾ ਤੇ ਬੜਾ ਗੰਭੀਰ ਰੂਪ ਰਹਿੰਦਾ ਹੈ। ਸੋ ਪੁਰਸ਼ ਨੂੰ ਵੀ ਚਾਹੀਏ ਕਿ ਸਦਾ ਗੰਭੀਰ ਬਿਰਤੀ ਰਖੇ ਤੇ ਲਾਭ ਉਠਾਵੇ, ਤੇ ਉਸ ਵਾਹਿਗੁਰੂ ਨੂੰ ਯਾਦ ਕਰੇ, ਨਹੀਂ ਤੇ :-

ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ
ਲੋਕ ਗਇਓ ਪਰਲੋਕ ਗਵਾਇਓ ॥

[ਸਵਯੇ ਪਾ: ੧੦

ਅਨੁਸਾਰ ਸਾਰੇ ਕਰਮ ਨਿਸਫਲ ਜਾਨਗੇ।

ਕਬਿੱਤ

ਵਾਹਿਗੁਰੂ ਬਿਅੰਤ ਜਿਨ ਰਚਿਆ ਸੰਸਾਰ ਸਭ,
ਜਲ ਤੋਂ ਹੀ ਜੀਉ ਪੈਦਾ ਕਰ ਦਿਖਲਾਇਆ ਹੈ।
ਸਭ ਤੋਂ ਹੀ ਪਹਿਲਾਂ ਜੀਉ* ਗੁਰੂ ਜੀ ਨੇ ਦਸਿਆ ਹੈ,

---

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
[ਆਸਾ ਦੀ ਵਾਰ ਪੰਨਾ ੪੭੨

ਆਸਾ ਸੰਦੀ ਵਾਰ ਵਿਚ ਆਪ ਫੁਰਮਾਇਆ ਹੈ।
ਨਦੀਆਂ ਤੇ ਨਾਲੇ ਸਭ ਚਲਦੇ ਪਹਾੜ ਉਤੋਂ,
ਰਿੜ ਖਿੜ ਜਾਇ ਸਭ ਸਿੰਧ ਸਮਾਇਆ ਹੈ।
ਸਿੰਧ ਹੈ ਬਿਅੰਤ ਅਤੇ ਨਾਮ ਉਥੇ ਸਤ ਸਾਰੇ,
‡ਸਿੰਧ ਤੇ ਉਪਜ 'ਭਗਤ' ਸਿੰਧ ਹੀ ਸਮਾਇਆ ਹੈ।

-o-

# () ਸਤ ਸੁਰਾਂ ()

ਕਿਸੇ ਸਾਜ ਦੇ ਵਿਚੋਂ ਬਜਾਇਆਂ ਹੋਇਆਂ, ਜੋ ਅਵਾਜ ਪ੍ਰਗਟ ਹੁੰਦੀ ਹੈ ਉਸ ਅਵਾਜ਼ ਦਾ ਨਾਮ ਸੁਰਾਂ ਹੈ। ਅਥਵਾ ਜਿਨ੍ਹਾਂ ਸੁਰਾਂ ਨਾਲ ਮਿਲ ਕੇ ਕੋਈ ਰਾਗ ਬਣੇ, ਉਨ੍ਹਾਂ ਨੂੰ ਸੁਰਾਂ ਆਖਦੇ ਹਨ। ਅਥਵਾ ਅਵਾਜ਼ ਦੇ ਲਹਾਉ ਚੜ੍ਹਾਉ ਨੂੰ ਵੀ ਸੁਰਾਂ ਆਖਦੇ ਹਨ। ਸੁਰ ਨਾਮ ਹਾਲਤ ਦਾ ਹੈ। ਅਵਾਜ਼ ਦੀ ਹਾਲਤ ਨੂੰ ਜਦ ਕਿ ਉਹ ਚੜ੍ਹਦੀ ਯਾਂ ਉਤਰਦੀ ਹੈ, ਯਾਂ ਕਿਸੇ ਵਿਚਕਾਰਲੇ ਹਿਸੇ ਵਿਚ ਟਿਕਦੀ ਹੈ, ਨੂੰ ਵੀ ਸੁਰ ਆਖਦੇ ਹਨ।

ਸੁਰਾਂ ਗਿਣਤੀ ਦੀਆਂ ਸਤ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :-੧. ਖਰਜ, ੨. ਰਿਖਭ, ੩. ਗੰਧਾਰ, ੪. ਮਧਮ, ੫. ਪੰਚਮ, ੬. ਧੈਵਤ, ੭. ਨਿਖਾਦ।

---

‡ਸਮੁੰਦ ਸਾਹ ਸੁਲਤਾਨ ॥ [ਜਪੁਜੀ ਸਾਹਿਬ ਪੰ: ੧

ਸਮੁੰਦਰ ਰੂਪ ਅਥਾਹ ਵਾਹਿਗੁਰੂ ਚੋਂ ਪੈਦਾ ਹੋ ਕੇ ਭਗਤ ਉਸੇ ਦੇ ਚਰਨਾਂ ਵਿਚ ਲੀਨ ਹੋ ਜਾਂਦੇ ਹਨ ਜੈਸੇ ਸਮੁੰਦਰ ਦਾ ਜਲ ਜੋ ਬੱਦਲ ਰੂਪ ਹੋਕੇ ਵਸਦਾ ਹੈ, ਫੇਰ ਸਮੁੰਦਰ ਚਿ ਜਾ ਸਮਾਉਂਦਾ ਹੈ।

ਇਨ੍ਹਾਂ ਸੁਰਾਂ ਤੋਂ ਬਿਨਾਂ ਕੋਈ ਰਾਗ ਨਹੀਂ ਬਣਾ ਸਕਦਾ, ਜੋ ਰਾਗ ਉਚਾਰਨ ਕਰੀਏ, ਇਨ੍ਹਾਂ ਸੁਰਾਂ ਦਵਾਰਾ ਹੀ ਉਚਾਰਨ ਹੋ ਸਕਦਾ ਹੈ ਆਮ ਕਰਕੇ ਮੋਟੀ ਬੁਧੀ ਵਾਲੇ ਹਮਾਤੜ ਇਨ੍ਹਾਂ ਸੁਰਾਂ ਦੀ ਅਵਾਜ਼ ਮੂਜਬ ਹੀ ਨਾਮ ਸਦ ਲੈਂਦੇ ਹਨ। ਜੈਸੇ :– ਸਾ, ਰੇ, ਗਾ, ਮਾ, ਪਾ, ਧਾ, ਨੀ, ਇਨ੍ਹਾਂ ਸੁਰਾਂ ਦਵਾਰਾ ਹੀ ਹਰ ਇਕ ਰਾਗੀ ਗਾਉਂਦਾ ਹੈ। ਸਤਿਗੁਰੂ ਜੀ ਨੇ ਮਨ ਦੇ ਟਿਕਾਉਨ ਲਈ ਇਨ੍ਹਾਂ ਸੁਰਾਂ ਦਵਾਰਾ ਦੀਨਾ ਨਾਥ ਦੇ ਚਰਨਾਂ ਨਾਲ ਮਨ ਜੋੜਨ ਦਾ ਉਪਦੇਸ਼ ਦਿਤਾ ਹੈ ਤੇ ਦਸਿਆ ਹੈ ਕਿ ਉਹੋ ਹੀ ਰਾਗ ਦਾ ਅਲਾਪ :–

ਧੰਨੁ ਸੁ ਰਾਗ ਸਰੰਗੜੇ ਆਲਾਪਤ ਸਭ ਤਿਖ ਜਾਇ ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥

[ਰਾਮਕਲੀ ਵਾਰ ੨ ਮ: ੫ ਪੰਨਾ ੯੫੮

ਤੇ ਉਹੋ ਹੀ ਰਾਗ ਦੀ ਲਯ ਤੇ ਤ੍ਰਾਨਾਂ ਸੁਰਾਂ ਸਫਲ ਹਨ, ਜਿਨ੍ਹਾਂ ਦਵਾਰਾ ਵਾਹਿਗੁਰੂ ਦੇ ਚਰਨਾਂ ਨਾਲ ਮਨ ਦੀ ਬ੍ਰਿਤੀ ਜੁੜ ਜਾਵੇ, ਤੇ ਵਾਹਿਗੁਰੂ ਦੇ ਪਿਆਰੇ ਐਸਾ ਰਾਗ ਉਚਾਰਨ ਕਰਦੇ ਹਨ, ਤੇ ਇਹੋ ਹੀ ਉਨ੍ਹਾਂ ਦੀ (ਭਗਤੀ ਕਰਨ ਦੀ) ਸਚੀ ਨਿਰਤਕਾਰੀ ਹੈ, ਜੋ ਜਨਮ ਮਰਨ ਤੋਂ ਬਚਾ ਲੈਂਦੀ ਹੈ। ਯਥਾ ਗੁਰਵਾਕ :–

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥
ਭਲੋ ਭਲੋ ਰੇ ਕੀਰਤਨੀਆ ॥
ਰਾਮ ਰਮਾ ਰਾਮਾ ਗੁਨ ਗਾਉ ॥

ਛੋਡਿ ਮਾਇਆ ਕੇ ਧੰਧ ਸੁਆਉ ॥੧॥ਰਹਾਉ॥
ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥
ਨਾਰਦੀ ਨਰ ਹਰ ਜਾਣਿ ਹਦੂਰੇ ॥
ਘੂੰਘਰ ਖੜਕੁ ਤਿਆਗਿ ਵਿਸੂਰੇ ॥
ਸਹਜ ਅਨੰਦ ਦਿਖਾਵੈ ਭਾਵੈ ॥
ਏਹੁ ਨਿਰਤਕਾਰੀ ਜਨਮਿ ਨ ਆਵੈ ॥

[ਰਾਮਕਲੀ ਮ: ੫ ਪੰਨਾ ੮੮੫

ਦੁਨੀਆਂ ਦੇ ਲੋਗ ਤਾਂ ਰਾਗ ਅਥਵਾ ਰਾਗਾਂ ਦੀਆਂ ਸੁਰਾਂ ਨੂੰ ਸੁਣ ਕੇ ਨਿਰੇ ਮਸਤ ਹੀ ਹੁੰਦੇ ਹਨ, ਪਰ ਸਤਿਗੁਰਾਂ ਨੇ ਇਨ੍ਹਾਂ ਸੁਰਾਂ ਦਵਾਰਾ ਹੀ ਪਰਮੇਸ਼ਰ ਦੇ ਮਿਲਣ ਦਾ ਉਪਦੇਸ਼ ਦਿਤਾ ਹੈ ਅਤੇ ਕਿਹਾ ਹੈ ਕਿ ਜੇ ਸੁਰ ਮੇਲਣੀ ਹੈ, ਤਾਂ ਵਾਹਿਗੁਰੂ ਨਾਲ ਮੇਲੋ ਜਿਥੇ ਤੁਹਾਡੀ ਸੁਰ ਲਗ ਕੇ ਫੇਰ ਡਿਗੇ ਹੀ ਨਾ, ਤੇ ਦੁਨਿਆਵੀ ਰਾਗ ਰੰਗ (ਜਿਥੇ ਨਿਰਾ ਵਿਕਾਰ ਉਤਪਨ ਕਰਨ ਲਈ ਹੀ ਗਾਵਿਆ ਜਾਂਦਾ ਹੋਵੇ) ਵਿਚ ਪੈ ਕੇ ਖਚਤ ਨਾ ਹੋਣਾ, ਇਸੀ ਵਾਸਤੇ ਆਪ ਵਾਹਿਗੁਰੂ ਅਗੇ ਬੇਨਤੀ ਕਰਦੇ ਹਨ, ਕਿ ਹੇ ਮੇਰੇ ਵਾਹਿਗੁਰੂ ! ਮੇਰੇ ਕੰਨਾਂ ਵਿਚ ਇਹੋ ਜਿਹੇ ਗੀਤ ਨਾ ਪਾਈਂ ਯਥਾ ਗੁਰਵਾਕ :-

ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥

[ਬਿਲਾਵਲੁ ਮ: ੫ ਪੰਨਾ ੮੨੦

ਸੋ ਸਾਨੂੰ ਚਾਹੀਦਾ ਹੈ, ਕਿ ਇਨ੍ਹਾਂ ਸੁਰਾਂ ਦਵਾਰਾ ਜਦ ਵੀ ਗਾਵੀਏ, ਵਾਹਿਗੁਰੂ ਦੇ ਚਰਨਾਂ ਨਾਲ ਬ੍ਰਿਤੀ ਜੋੜ ਦੇਈਏ

ਜਿਸ ਤਰ੍ਹਾਂ ਕਿ ਰਾਗ ਗਾਉਣ ਲਗਿਆਂ, ਬ੍ਰਿਤੀ ਸੁਰਾਂ ਦਾ ਰੂਪ ਤੇ ਰਾਗ ਦਾ ਰੂਪ ਹੋ ਜਾਂਦੀ ਤੇ ਜਿਸ 'ਸਾ' ਤੇ ਅਸਾਂ ਗਾਉਣਾ ਹੁੰਦਾ ਹੈ, ਝਟ ਉਸੇ ਤੇ ਉਂਗਲਾਂ ਰਖਦੇ ਹਾਂ, ਤੇ ਮਨ ਨੂੰ ਉਨ੍ਹਾਂ ਸੁਰਾਂ ਦੇ ਨਾਲ ਜੋੜ ਦੇਂਦੇ ਹਾਂ। ਇਸੀ ਤਰ੍ਹਾਂ ਸੁਰਾਂ ਦੇ ਨਾਲ ਮਨ ਟਿਕਦਾ ਹੋਇਆ ਵਾਹਿਗੁਰੂ ਨਾਲ ਜੁੜ ਜਾਵੇ, ਜਿਸ ਤਰ੍ਹਾਂ ਵਾਜਾ ਵਜਾਉਂਦਾ ਹੋਇਆ ਵਾਜੰਤ੍ਰੀ ਆਪਣੇ ਆਪ ਪ੍ਰਸੰਨ ਹੋ ਕੇ ਝੂਲਦਾ ਹੈ, ਤੈਸੇ ਹੀ ਜੀਵ ਨੂੰ ਚਾਹੀਏ, ਕਿ ਨਾਮ ਦਾ ਰਸ ਲੈਂਦਾ ਹੋਇਆ ਅਨੰਦ ਹੋਵੇ, ਅਥਵਾ ਮਗਨ ਹੋ ਕੇ ਝੂਲੇ।

ਕਬਿੱਤ

ਜਦ ਕੋਈ ਰਾਗੀ ਕਿਸੇ ਰਾਗ ਦਾ ਅਲਾਪ ਕਰੇ,
ਪਹਿਲੋਂ ਹਥ ਸੁਰਾਂ ਉਤੇ ਖੂਬ ਹੈ ਚਲਾਂਵਦਾ।
ਚਲਾਂਵਦਾ ਖਰਜ ਉਤੋਂ ਜਾਂਵਦਾ ਨਿਖਾਦ ਤਾਈਂ,
ਰਿਖਬ ਗੰਧਾਰ ਨਾਲ ਮਧਮ ਮਿਲਾਂਵਦਾ।
ਪੰਚਮ ਤੇ ਧੈਵਤ ਨੂੰ ਨਾਲ ਹੀ ਰਲਾਇ ਕਰ,
ਸੋਹਣੇ ਸੋਹਣੇ ਰਾਗ ਮੁਖੋਂ ਆਪ ਹੈ ਅਲਾਂਵਦਾ।
ਅਲਾਂਵਦਾ ਜੋ ਰਬ ਦਾ ਹੈ ਨਾਮ ਇਨ੍ਹਾਂ ਸੁਰਾਂ ਸਾਥ,
ਕਰ ਕੇ "ਭਗਤ" ਫਾਸੀ ਜਮ ਕੱਟ ਜਾਂਵਦਾ।



## ਸਤ ਭੂਮਕਾਂ

ਜਦੋਂ ਪਹਿਲੀ ਅਵਸਥਾ ਤੋਂ ਸ਼ੁਰੂ ਹੋ ਕੇ ਜੀਵ ਦੇ ਖਿਆਲਾਂ ਦਾ ਚੜ੍ਹਾਉ ਹੁੰਦਾ ਜਾਵੇ, ਉਸ ਪਹਿਲੀ ਅਵਸਥਾ

(ਹਾਲਤ) ਤੋਂ ਉਚੀ ਜਗ੍ਹਾ ਪਹੁੰਚਣ ਦਾ ਨਾਮ ਭੂਮਕਾ ਹੈ, ਪਹਿਲੋਂ ਥੋੜੀ ਵੀਚਾਰ ਹੋਣੀ ਫੇਰ ਉਸ ਤੋਂ ਜ਼ਿਆਦਾ ਹੋਣੀ, ਇਸੀ ਤਰ੍ਹਾਂ ਦੇ ਚੜ੍ਹਾਉ ਦਾ ਨਾਮ ਭੂਮਕਾ ਹੈ।

ਇਹ ਭੂਮਕਾਂ ਗਿਣਤੀ ਵਿਚ ਸਤ ਹਨ, ਤੇ ਇਨ੍ਹਾਂ ਦੇ ਨਾਮ ਇਹ ਹਨ :-

੧. ਪਹਿਲੀ ਭੂਮਕਾ ਸ਼ੁਭ ਇੱਛਾ, ੨. ਵੀਚਾਰਨਾ, ੩. ਤਨਮਾਨਸਾ, ੪. ਸਤਵਾਪਤਿ ੫. ਅਸੰਸਕਤਿ, ੬. ਪਦਾਰਥ ਅਭਾਵਨੀ, ੭. ਤੁਰੀਆ।

ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

੧. ਸ਼ੁਭ ਇਛਾ ਉਸ ਨੂੰ ਕਹਿੰਦੇ ਹਨ, ਕਿ ਮੈਂ ਆਗਿਆ ਵਿਚ ਬਧਾ ਹੋਇਆ ਹਾਂ, ਤੇ ਇਸ ਕਰ ਕੇ ਸਤਾਂ ਦੀ ਸੰਗਤ ਕਰਾਂ, ਤੇ ਪੁਛਾਂ ਕਿ ਅਗਿਆਨ ਦਾ ਬੰਧਨ ਕਿਉਂ ਕਰ ਮਿਟਦਾ ਹੈ।

੨. ਵਿਚਾਰਨਾ ਹੈ, ਜੋ ਸੰਤਾਂ ਪਾਸੋਂ ਬਚਨ ਸੁਣੇ ਹਨ, ਉਨ੍ਹਾਂ ਨੂੰ ਵੀਚਾਰੀਏ, ਜੋ ਸੰਤਾਂ ਖੋਟੇ ਕਰਮ ਕੇਹੜੇ ਦਸੇ ਹਨ, ਤੇ ਸ਼ੁਭ ਕਰਮ ਕੇਹੜੇ ਦਸੇ ਹਨ, ਤੇ ਮੇਰੇ ਵਿਚ ਕੇਹੜੇ ੨ ਗੁਣ ਹਨ, ਤੇ ਮੈਂ ਕੀ ਕਰਦਾ ਹਾਂ, ਸੋ ਵੀਚਾਰ ਕੇ ਸ਼ੁਭ ਧਾਰਨ ਕਰਨੇ ਤੇ ਅਸ਼ੁਭ ਹਟਾਵਣੇ।

੩. ਤੀਜੀ ਤਨਮਾਨਸਾ ਹੈ। ਆਪਣੇ ਮਨ ਨੂੰ ਸੂਖਮ ਕਰਨਾ ਤੇ ਸ੍ਰਵਣ ਮਨਨ ਨਿਧਿਯਾਸਨ ਕਰਦਿਆਂ ਹੋਇਆਂ ਅਹੰਕਾਰ ਨਾ ਕਰਨਾ, ਤੇ ਜਪ ਤਪ ਦਾ ਅਹੰਕਾਰ ਨਾ ਕਰਨਾ, ਸੰਤਾਂ ਦੀ ਸੇਵਾ ਕਰਨੀ, ਅਰ ਇਕਾਂਤ ਵਿਚ ਬੈਠਕੇ ਵਿਚਾਰ

ਕਰਨੀ ਕਿ ਮੇਰੇ ਵਿਚੋਂ ਕੇਹੜੇ ਕੇਹੜੇ ਵਿਕਾਰ ਘਟੇ ਹਨ, ਤੇ ਕੇਹੜੇ ਕੇਹੜੇ ਸ਼ੁਭ ਲਛਣ ਆਏ ਹਨ, ਅਰ ਮਨ ਦੀ ਹਉਮੈ ਘਟਾਵਣੀ ਆਦਿਕ ਤਨਮਾਨਸਾ ਅਖਵਾਉਂਦੀ ਹੈ।

੪. ਸਤਵਾਪਤਿ-ਸਤਵਾਪਤਿ ਉਸ ਨੂੰ ਕਹਿੰਦੇ ਹਨ ਕਿ ਜੋ ਸਤ ਆਤਮ ਗਿਆਨ ਹੈ।

ਉਸ ਦਾ ਪ੍ਰਾਪਤ ਹੋਣਾ ਤੇ ਸਰਬ ਜਗਤ ਨੂੰ ਅਨਿਤ ਜਾਣਨਾ। ਯਥਾ ਗੁਰਵਾਕ :-

ਦੂਨੀਆ ਨ ਸਾਲਾਹਿ ਜੋ ਮਰ ਵੰਞਸੀ॥
ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥

[ਸੂਹੀ ਮ: ੩ ਅ: ਪ: ਪੰਨਾ ੭੫੫

(ਸੋ ਤਿੰਨ ਭੂਮਕਾਂ ਅਗਿਆਨ ਵਿਚ ਹੁੰਦੀਆਂ ਹਨ, ਤੇ ਉਨ੍ਹਾਂ ਵਿਚ ਜਗਤ ਜਾਗ੍ਰਤ ਸਾਮਗਰੀ ਦੀ ਨਿਆਈਂ ਭਾਸਦਾ ਹੈ, ਤੇ ਜਦ ਸਤਵਾਪਤਿ ਆਂਵਦੀ ਹੈ, ਤਾਂ ਜਗਤ ਸੁਪਨੇ ਦੀ ਨਿਆਈਂ ਭਾਸਦਾ ਹੈ। ਯਥਾ ਗੁਰਵਾਕ :-

ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ॥

[ਬਸੰਤ ਹਿੰਡੋਲ ਮ: ੯ ਪੰਨਾ ੧੧੮੬

ਏਹ ਚੌਥੀ ਸਤਵਾਪਤਿ ਭੂਮਕਾ ਹੈ)

੫. ਅਸੰਸਕਤਿ-ਭੂਮਕਾ ਹੈ, ਜੈਸੇ ਸਖੋਪਤ ਆਦਿ ਹੁੰਦਾ ਹੈ, ਤੇ ਆਪੇ ਉਠਦਾ ਨਹੀਂ, ਜੇ ਕੋਈ ਉਠਾਏ ਤਾਂ ਉਠਦਾ ਹੈ, ਤੇ ਇਸ ਪੰਜਵੀਂ ਭੂਮਕਾ ਵਾਲੇ ਦੇ ਸੰਸੇ ਪਰ ਨਵਿਰਤ ਹੋ ਜਾਂਦੇ ਹਨ, ਆਪ ਫੇਰ ਸੰਸਾ ਨਹੀਂ ਹੁੰਦਾ ਪਰ ਜੇ ਕੋਈ ਕਹੇ ਜਗਤ ਹੈ ਤਾਂ ਕੁਛ ਸੰਸਾ ਪੈਂਦਾ ਹੈ, ਤੇ ਖਾਣ

ਪੀਣ ਦਾ ਵਿਹਾਰ ਕੋਈ ਉਠਾ ਕੇ ਕਰਾਏ ਤਾਂ ਕਰਦਾ ਹੈ, ਪਰ ਆਪੇ ਭੁਖ ਨਹੀਂ ਹੁੰਦੀ, ਪਰ ਇਸ ਦੇ ਬਜਾਏ ਚੌਥੀ ਅਵਸਥਾ ਵਾਲੇ ਨੂੰ ਇਹ ਬਿਵਹਾਰ ਆਪੇ ਫੁਰਦਾ ਹੈ, ਪਰ ਇਹ ਉਸ ਤੋਂ ਅਗੇ ਲੰਘ ਜਾਂਦਾ ਹੈ।

੬. ਪਦਾਰਥ ਅਭਾਵਨੀ--ਜੈਸੇ ਸਪੋਖਤ ਅਵਸਥਾ ਦਾ ਵਿਚਕਾਰ ਹੁੰਦਾ ਹੈ ਨਾ ਕਿਸੇ ਦੇ ਜਗਾਗਿਆਂ ਤੇ ਨਾ ਆਪ ਹੀ ਜਾਗਰਤ ਹੁੰਦੀ ਹੈ। ਇਸ ਤਰ੍ਹਾਂ ਸਰੀਰ ਦੀ ਕਿਰਿਆ ਵੀ ਇਸ ਭੂਮਿਕਾ ਵਾਲੇ ਨੂੰ ਭੁਲੀ ਹੋਈ ਹੁੰਦੀ ਹੈ ਜੇ ਕਿਸੇ ਮੂੰਹ ਵਿਚ ਗਰਾਹ ਪਾਇਆ ਤਾਂ ਲੰਘਾ ਲੈਂਦਾ ਹੈ ਜੇ ਨਹੀਂ ਪਾਇਆ ਤਾਂ ਚਿਤ ਚੇਤਾ ਹੀ ਨਹੀਂ [ਜਦ ਪ੍ਰਸ਼ਾਦਾ (ਰੋਟੀ) ਛਕਣ ਦਾ ਹੀ ਚਿਤ ਵਿਚ ਖਿਆਲ ਨਹੀਂ ਤਾਂ ਜਗਤ ਅਥਵਾ ਜਗਤ ਦੇ ਕੰਮ ਕਦ ਚਿਤ ਆ ਸਕਦੇ ਹਨ]।

੭. ਤੁਰੀਆ--ਸਭ ਜਗ੍ਹਾ ਇਕ ਵਾਹਿਗੁਰੂ ਹੀ ਵਿਆਪਕ ਨਜ਼ਰ ਆਂਵਦਾ ਹੈ। ਯਥਾ ਗੁਰਵਾਕ :--

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
[ਬਿਲਾਵਲੁ ਛੰਤ ਮ: ੧ ਪੰਨਾ ੮੪੬

ਉਸ ਵਰਗਾ ਨਾ ਕੋਈ ਅਗੇ ਹੋਰ ਹੋਇਆ ਹੈ, ਤੇ ਨਾ ਹੀ ਕੋਈ ਹੋਵੇਗਾ, ਯਥਾ ਗੁਰਵਾਕ:--

ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾਕੋ ਹੋਆ ਨਾਕੋ ਹੋਇ ॥
[ਰਹਿਰਾਸ ਪੰਨਾ ੯

'ਆਪ ਨੂੰ ਸਭਸ ਦਾ ਸਾਖੀ ਤੇ ਨਿਰਾਲਾ ਕੂਟਸਥ

ਥੋਂ ਵਖਰਾ ਜਾਣਦਾ ਹੈ, ਤਾਂ ਦ੍ਰਿੜ੍ਹ ਗਿਆਨ ਹੁੰਦਾ ਹੈ।"

[ਵਿ: ਸਾ:

ਇਹ ਸਤਵੀਂ ਤੁਰੀਆ ਭੂਮਿਕਾ ਹੈ ਇਸ ਭੂਮਿਕਾ ਵਿਚ ਗੁਰੂ ਜੀ ਦੇ ਪਿਆਰੇ ਸਿਖ ਗੁਰਮੁਖ ਸਦਾ ਹੀ ਰਹਿੰਦੇ ਹਨ, ਤੇ ਸਦਾ ਅਨੰਦ ਵਿਚ ਮਗਨ ਰਹਿੰਦੇ ਹਨ ਬਲਕਿ ਉਸ ਪ੍ਰਮਾਤਮਾਂ ਦੇ ਕੌਤਕਾਂ ਵਿਚ ਮਗਨ ਹੁੰਦੇ ਹੋਏ :-

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ ॥

[ਆਸਾ ਦੀ ਵਾਰ ਮ: ੧ ਪੰਨਾ ੪੭੩

ਸੰਤਨ ਅਵਰ ਨ ਕਾਹੂ ਜਾਨੀ ॥
ਬੇਪਰਵਾਹ ਸਦਾ ਰੰਗਿ ਹਰਿਕੈ ਜਾਕੋ ਪਾਖੁ ਸੁਆਮੀ ॥

[ਟੋਡੀ ਮ: ੫ ਪੰਨਾ ੭੧੧

ਬੇਪਰਵਾਹ ਹੋ ਜਾਂਦੇ ਹਨ (ਪਰ ਵਾਹਿਗੁਰੂ ਦੀ ਪਰਵਾਹ ਰਖਦੇ ਹਨ) ਬੱਸ ਇਕੋ ਇਕ ਵਾਹਿਗੁਰੂ ਹੀ ਸਭ ਜਗ੍ਹਾ ਵਿਆਪਕ ਨਜ਼ਰ ਆਂਵਦਾ ਹੈ।

†ਸੋ ਇਨ੍ਹਾਂ ਭੂਮਕਾਂ ਨੂੰ ਧਾਰਨ ਕਰਨ ਦੀ ਹਰ ਇਕ ਜੀਵ ਨੂੰ ਲੋੜ ਹੈ, ਤੇ ਗੁਰਸਿਖਾਂ ਨੂੰ ਗੁਰੂ ਜੀ ਨੇ ਇਹ ਭੂਮਿਕਾਂ ਘਰ ਵਿਚ ਹੀ ਸਿਖਿਆ ਦਵਾਰਾ ਬਖਸ਼ ਦਿਤੀਆਂ ਹਨ।

---

† ਸ੍ਰੀ ਮਾਨ ਪੰਡਤ ਤਾਰਾ ਸਿੰਘ ਜੀ ਨੇ ਭੂਮਕਾਂ ਗੁਰਮਤ ਨਿਰਣਯ ਸਾਗਰ ਵਿਚ ਲਿਖੀਆਂ ਹਨ, ਜਿਨ੍ਹਾਂ ਦਾ ਵਰਣਨ ਉਨ੍ਹਾਂ ਵਿਸਥਾਰ ਨਾਲ ਕੀਤਾ ਹੈ, ਗ੍ਰੰਥ ਵਧਣ ਦੇ ਡਰ ਕਰ ਕੇ ਉਹ ਏਥੇ ਨਹੀਂ ਲਿਖੀਆਂ।

ਕਬਿੱਤ ॥

ਜਿਨ੍ਹਾਂ ਉਤੇ ਮਿਹਰ ਕੀਤੀ ਆਪ ਕਰਤਾਰ ਸਚੇ,
ਜਾਂਦੇ ਸਤਿਸੰਗ ਤੇ ਵੀਚਾਰ ਸ਼ੁਭ ਧਾਰਦੇ।
ਤੁਰੀ ਪਹਿਲੀ ਭੂਮਿਕਾ ਤੋਂ ਪੁਜਦੇ ਨੇ ਸਤਵੀਂ 'ਚ
ਵਾਹਿਗੁਰੂ ਨਾਮ ਸਦਾ ਮੁਖੋਂ ਨੇ ਉਚਾਰਦੇ।
ਜਗਤ ਅਸਾਰ [illegible] ਜਾਣਦੇ ਨੇ ਸਦਾ ਦਿਲ,
ਮਾਇਆ ਦਾ ਪਿਆਰ ਸਦਾ ਦਿਲੋਂ ਨੇ ਵਿਸਾਰਦੇ।
ਐਸਾ ਗੁਰਮੁ[illegible] ਸਦਾ ਕਰਦੇ "ਭਗਤ" ਹਰਿ,
ਆਪ ਹੈਂ ਮੁਕਤ ਲੋਕਾਂ ਪਾਰ ਨੇ ਉਤਾਰਦੇ।

†

# () ਸਪਤ ਅਵਸਥਾ ()

ਜਦੋਂ ਜਦੋਂ ਆਦਮੀ (ਵਾ ਇਸਤ੍ਰੀ) ਦੀ ਬ੍ਰਿਤੀ ਦਾ ਲਹਾਉ ਅਥਵਾ ਚੜ੍ਹਾਉ ਹੁੰਦਾ ਹੈ, ਕਦੀ ਦੁਖ ਤਕਲੀਫ ਕਰਕੇ ਸ਼ੋਕ ਹੋਣਾ, ਕਦੀ ਖੁਸ਼ ਹੋ ਕੇ ਅਨੰਦ ਮਨਾਉਣਾ, ਇਸ ਦਾ ਨਾਮ ਅਵਸਥਾ ਹੈ।

ਇਹ ਗਿਣਤੀ ਵਿਚ ਸਤ ਪ੍ਰਕਾਰ ਦੀ ਹੈ ਜੈਸੇ :--

੧. ਅਗਯਾਨ, ੨. ਆਵਰਣ, ੩. ਭਰਾਂਤੀ, ੪. ਪਰੋਛ ਗਯਾਨ, ੫. ਅਪਰੋਛ ਗਯਾਨ, ੬. ਸ਼ੋਕ ਦਾ ਨਾਸ ਹੋਣਾ, ੭. ਖੁਸ਼ੀ ਇਹਨਾਂ ਦਾ ਨਿਰਣਯ ਇਸ ਪ੍ਰਕਾਰ ਹੈ।

੧. ਅਗਯਾਨ–ਅਗਯਾਨ ਉਸ ਨੂੰ ਕਹਿੰਦੇ ਹਨ ਕਿ

ਜਦੋਂ ਜੀਵ ਕਹਿੰਦਾ ਹੈ, ਮੈਂ ਰੱਬ ਨੂੰ ਨਹੀਂ ਜਾਣਦਾ। (ਜੈਸੇ ਸੂਰਜ ਦੇ ਅਗੇ ਬੱਦਲ ਹੋ ਕੇ ਸੂਰਜ ਨੂੰ ਢੱਕ ਲੈਂਦੇ ਹਨ, ਤੈਸੇ ਜੀਵ ਦੀ ਪਵਿਤਰ ਬੁਧੀ ਰਬ ਨੂੰ ਜਾਣਨ ਵਾਲੀ ਨੂੰ ਅਗਿਆਨ ਢਕ ਲੈਂਦਾ ਹੈ)

੨–ਆਵਰਣ–ਜਦੋਂ ਜੀਵ ਕਹਿੰਦਾ ਹੈ, ਕਿ ਰਬ ਹੈ ਤੇ ਸਹੀ, ਪਰ ਪਰਤੀਤ ਨਹੀਂ ਹੁੰਦਾ, ਇਸ [illegible] ਾਮ ਆਵਰਣ ਹੈ, ਕਿਉਂਕਿ ਜੀਵ ਦਾ ਹਿਰਦਾ ਆਵਰਣ ਦੇਖ ਕਰ ਕੇ ਢਕਿਆ ਹੋਇਆ ਹੈ।

੩–ਭਰਾਂਤੀ–ਜਦੋਂ ਜੀਵ ਨੂੰ ਹਿਰਦੇ ਵਿਚ ਸੰਸਾਰ ਹੀ ਸੰਸਾਰ ਵਸਦਾ ਨਜ਼ਰ ਆਉਂਦਾ ਹੈ, ਅਤੇ ਜਨਮ ਤੋਂ ਲੈ ਕੇ ਇਸੀ ਤਰ੍ਹਾਂ ਪ੍ਰਤੀਤ ਹੁੰਦਾ ਹੋਵੇ ਇਸ ਦਾ ਨਾਮ ਭਰਾਂਤੀ ਹੈ, ਤੇ ਇਸ ਭਰਾਂਤੀ ਦੇ ਹੋਣ ਕਰਕੇ ਹੀ ਸੰਸਾਰ ਦੇ ਜੀਵਾਂ ਵਿਚ ਮੋਹ ਪੈ ਜਾਂਦਾ ਹੈ, ਤੇ ਮੋਹ ਦੀਆਂ ਚੋਟਾਂ (ਜਦ ਕਿ ਕੋਈ ਪਿਆਰਾ ਗੁਜ਼ਰ ਜਾਵੇ, ਜਾਂ ਕਿਸੇ ਨੂੰ ਤਕਲੀਫ ਹੋਵੇ) ਖਾਂਦਾ ਹੈ ਤੇ ਇਕ ਪੈਰ ਵੀ ਨਹੀਂ ਹਿਲ ਸਕਦਾ। ਜੈਸੇ ਗੁਰੂ ਜੀ ਦਸਦੇ ਹਨ :–

ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥

[ਰਹਿਰਾਸ ਪੰਨਾ ੧੨

ਤੇ ਦਿਲ ਵਿਚ ਸ਼ੋਕ ਧਾਰਨ ਕਰਦਾ ਹੈ, ਇਸੀ ਕਰ ਕੇ ਇਸ ਦਾ ਨਾਮ ਸ਼ੋਕ ਵੀ ਕਹਿੰਦੇ ਹਨ।

੪–ਪਰੋਛ ਗਯਾਨ––ਜਦੋਂ ਜੀਵ ਦਾ ਇਹ ਖਿਆਲ ਹੁੰਦਾ ਹੈ ਕਿ ਪਰਮੇਸੁਰ ਸਤ ਚਿਤ ਅਨੰਦ ਰੂਪ ਹੈ, ਇਸ ਦਾ ਨਾਮ ਪਰੋਛ ਗਿਆਨ ਹੈ। (ਅਖੀਆਂ ਤੋਂ ਓਹਲੇ ਜੋ ਚੀਜ਼ ਹੋਵੇ ਉਸ ਨੂੰ ਪਰੋਛ ਆਖਦੇ ਹਨ। ਮਲੂਮ ਹੋਇਆ ਹੈ, ਕਿ ਪ੍ਰਮੇਸ਼ਰ

ਹੈ, ਪਰ ਅਜੇ ਸਾਖਯਾਤ ਦਰਸ਼ਨ ਨਹੀਂ ਹੋਇਆ ਐਸਾ ਖਿਆਲ ਹੋਣ ਦਾ ਨਾਮ ਪਰੋਛ ਗਿਆਨ ਹੈ।)

੫. ਅਪਰੋਛ ਗਯਾਨ–ਜਦੋਂ ਜੀਵ ਦੀ ਇਹ ਅਵਸਥਾ ਹੁੰਦੀ ਹੈ, ਕਿ ਪ੍ਰਮਾਤਮਾ ਮੇਰੇ ਤੋਂ ਵੱਖਰਾ ਨਹੀਂ ਯਥਾ ਗੁਰਵਾਕ–

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥

[ਧਨਾਸਰੀ ਮ: ੯ ਪੰਨਾ ੬੮੪

ਤੇ ਮੇਰੇ ਹਿਰਦੇ ਵਿਚ ਹੀ ਵਸ ਰਿਹਾ ਹੈ, ਯਥਾ ਗੁਰਵਾਕ–

ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥

[ਸੋਰਠਿ ਨਾਮਦੇਵ ਜੀ ਪੰਨਾ ੬੫੭

ਤਾਂ ਐਸਾ ਹੁੰਦੇ ਹੁੰਦੇ, ਭਾਵ ਕਿ ਐਸਾ ਵਿਚਾਰ ਕਰਦਿਆਂ ਹੋਇਆਂ–

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

[ਆਸਾ ਛੰਤ ਮ: ੩ ਪੰਨਾ ੪੪੧

ਆਪਣੇ ਮੂਲ ਨੂੰ ਪਛਾਣਦਾ ਹੋਇਆ ਜੋਤੀ ਸ੍ਵਰੂਪ ਦੇ ਚਰਨਾਂ ਨਾਲ ਅਭੇਦ ਹੋ ਜਾਂਦਾ ਹੈ, ਇਸ ਦਾ ਨਾਮ ਅਪਰੋਛ ਗਿਆਨ ਹੈ।

੬–ਸ਼ੋਕ ਦਾ ਨਾਸ ਹੋਣਾ–ਜਦ ਜੀਵ ਪ੍ਰਮਾਤਮਾਂ ਦੇ ਚਰਨਾਂ ਵਿਚ ਅਭੇਦ ਰੂਪ ਹੋ ਕੇ (ਸਰੀਰ ਕਰ ਕੇ ਵੇਖਣ

ਵਾਲਿਆਂ ਨੂੰ ਆਪਣੇ ਵਰਗਾ ਹੀ ਪਰਤੀਤ ਹੁੰਦਾ ਹੈ, ਪਰ ਦੇਹ ਕਰ ਕੇ ਹੀ ਸਦਾ ਆਤਮਕ ਅਨੰਦ ਵਿਖੇ ਮਗਨ ਰਹਿੰਦਾ ਹੈ, ਚਰਨ ਕਮਲ ਦੀ ਮੌਜ ਲੈਂਦਾ ਹੋਇਆ ਕਹਿੰਦਾ ਹੈ, ਕਿ :-

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥
ਆਵਣ ਜਾਣੁ ਰਹਿਓ ॥
ਤਪਤ ਕੜਾਹਾ ਬੁਝਿ ਗਇਆ
ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥
ਜਬ ਤੇ ਸਾਧੂ ਸੰਗਿ ਭਇਆ ਤਉ ਛੋਡਿ ਗਏ ਨਿਗਹਾਰ ॥
ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੁਟਵਾਰ ॥੨॥
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥
ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥

[ਮਾਰੂ ਮ: ੫ ਪੰਨਾ ੧੦੦੨

ਮੇਰਾ ਆਵਣ ਜਾਣ ਰਹਿ ਗਿਆ ਹੈ ਮੈਂ ਜਨਮ ਮਰਨ ਤੋਂ ਰਹਿਤ ਹੋ ਗਿਆ ਹਾਂ ਹੁਣ ਮੇਰੇ ਵਿਖੇ ਜਨਮ ਮਰਨ ਨਹੀਂ ਹੈ, ਹੋਰ ਕੋਈ ਭੀ ਸੰਸਾਰੀ ਧਰਮ (ਸੰਸਾਰਕ ਕੰਮਾਂ ਵਿਚ ਖਚਤ ਕਰਨ ਵਾਲਾ) ਮੇਰੇ ਵਿਚ ਨਹੀਂ ਹੈ, ਐਸਾ ਸਮਝ ਕਰ ਕੇ ਵਾਹਿਗੁਰੂ ਦੇ ਚਰਨਾਂ ਵਿਚ ਹੀ ਰਹਿੰਦਾ ਹੈ, ਇਸ ਦਾ ਨਾਮ ਸ਼ੋਕ ਨਾਸ ਹੋਣਾ ਹੈ।

੭-ਖੁਸ਼ੀ-ਜਦੋਂ ਜੀਵ ਆਪਣੇ ਆਪ ਨੂੰ ਸੰਸੇ ਰਹਿਤ ਦੇਖਦਾ ਹੈ, ਤੇ ਕਹਿੰਦਾ ਹੈ, ਕਿ ਵਾਹਿਗੁਰੂ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ, ਹੁਣ ਅਸੀਂ ਦੋਵੇਂ ਇਕੋ ਰੂਪ ਹਾਂ, ਤੇ ਹਰ ਵਕਤ ਇਹ ਹੀ ਕਹਿੰਦਾ ਹੈ ਕਿ :-

ਅੰਤਰਿ ਵਸੈ ਬਾਹਰਿ ਭੀ ਓਹੀ ॥
ਨਾਨਕ ਦਰਸਨੁ ਦੇਖਿ ਸਭ ਮੋਹੀ ॥ [ਸੁਖਮਨੀ ਸਾਹਿਬ ਪੰ: ੨੯੪

ਜਿਥੇ ਕਿਥੇ ਸਾਰੇ ਜਗਤ ਵਿਚ ਵਾਹਿਗੁਰੂ ਵਸ ਰਿਹਾ ਹੈ। (ਵੇਦਾਂਤ ਵਾਲੇ ਕਹਿੰਦੇ ਹਨ, ਕਿ ਜਦ ਇਸ ਖੁਸ਼ੀ ਵਿਚ ਪੁਜੇ, ਤਾਂ ਮੂੰਹੋਂ ਕਹਵੇ ਕਿ "ਮੈਂ ਅਦਵਯ ਬ੍ਰਹਮ ਰੂਪ ਹੂੰ" ਐਸਾ ਕਹਿਣ ਨਾਲ ਜੋ ਮਨ ਵਿਚ ਪ੍ਰਸੰਨਤਾ ਹੋਵੇ, ਉਸ ਦਾ ਨਾਮ ਖੁਸ਼ੀ ਹੈ, ਪਰ ਗੁਰਮਤ ਵਿਚ ਮੈਂ ਮੇਰੀ ਨੂੰ ਥਾਂ ਨਹੀਂ ਜਗਯਾਸੂ ਜਨ ਨਾਲ ਮਿਲਿਆ ਹੋਇਆ ਵੀ ਮੈਂ ਮੇਰੀ ਧਾਰਨ ਨਹੀਂ ਕਰਦਾ, ਸਦਾ ਤੂੰਹੀ ਤੂੰਹੀ ਉਚਾਰਨ ਕਰਦਾ ਹੈ) ਐਸਾ ਜਾਣਦਿਆਂ ਹੋਇਆਂ ਜੋ ਮਨ ਵਿਚ ਪ੍ਰਸੰਨਤਾ ਹੁੰਦੀ ਹੈ ਉਸ ਦਾ ਨਾਮ ਖੁਸ਼ੀ ਹੈ :-

ਸਤਿਗੁਰੂ ਨਾਨਕ ਦੇਵ ਜੀ ਨੇ ਗੁਰ ਸਿਖੀ ਦਾ ਰਸਤਾ ਐਸਾ ਸਿਧਾ ਤੇ ਉਚ ਭਾਵ ਵਾਲਾ ਬਣਾਇਆ ਹੈ, ਜਿਸ ਤੇ ਚਲਦਾ ਹੋਇਆ ਸਿਖ ਸੁਤੇ ਸਿਧ ਹੀ ਇਸ ਉਚ ਅਵਸਥਾ ਦਾ ਭਾਗੀ ਹੋ ਜਾਂਦਾ ਹੈ, ਭਾਗੀ ਹੀ ਨਹੀਂ ਬਲਕਿ ਪਹੁੰਚ ਜਾਂਦਾ ਹੈ, ਜਿਥੇ ਉਚ ਅਵਸਥਾ ਵਿਚ ਪਹੁੰਚ ਚੁਕੇ ਸਾਖਯਾਤ ਪਰਮਾਤਮਾਂ ਦਾ ਦਰਸ਼ਨ ਕਰ ਕੇ ਉਸ ਦੇ ਚਰਨਾਂ ਵਿਚ ਲੀਨ ਹੋ ਕੇ, ਉਸੇ ਗੁਰੂ ਪਰਮਾਤਮਾਂ ਦਾ ਸਰੂਪ ਹੋ ਜਾਂਦਾ ਹੈ। ਯਥਾ ਗੁਰਵਾਕ-

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥
[ਆਸਾ ਛੰਤ ਮ: ੪ ਪੰਨਾ ੪੪੪

ਹੋਰ- ਹਰਿ ਹਰਿ ਜਨ ਦੁਇ ਏਕ ਹੈ,
ਬਿਬ ਬਿਚਾਰਿ ਕਿਛ ਨਾਹਿ ॥

ਜਲ ਤੇ ਉਪਜ ਤਰੰਗ ਜਿਉ,
ਜਲ ਹੀ ਬਿਖੈ ਸਮਾਇ ॥

[ਬਚਿਤ੍ਰ ਨਾਟਕ ਪਾ: ੧੦

ਪਰਮਾਤਮਾਂ ਦੇ ਵਿਚ ਅਭੇਦ ਹੋਇਕੇ, ਫਿਰ ਕਹਿੰਦਾ ਹੈ ਕਿ ਹੇ ਵਾਹਿਗੁਰੂ !

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇਉ
ਦਧਿ ਜਲ ਕੇਵਲ ਜਲ ਮਾਂਹੀ ॥

[ਸੋਰਠਿ ਬਾਣੀ ਰਵਿਦਾਸ ਜੀ ਕੀ ਪੰਨਾ ੬੫੭

ਬਸ ਤਿਸ ਦੇ ਚਰਨਾਂ ਨਾਲ ਅਭੇਦ ਹੁੰਦੇ ਹੋਇ, ਗੁਰ ਸਿਖ ਸਦਾ ਹੀ ਸਤਵੀਂ ਅਵਸਥਾ ਵਿਚ ਵਿਚਰਦੇ, ਤੇ ਅਨੰਦ ਲੈਂਦੇ ਹਨ।

ਇਸ ਅਵਸਥਾ ਨੂੰ ਪ੍ਰਾਪਤ ਕਰਨਾ ਹਰ ਇਕ ਜੀਵ ਦਾ ਧਰਮ ਹੈ, ਸੋ ਪ੍ਰਾਪਤ ਕਰਨੀ ਚਾਹੀਦੀ ਹੈ।

### ਕਬਿੱਤ

ਗੁਰੂ ਜੀ ਦੇ ਸਿਖ ਸਦਾ ਪੜ੍ਹ ਗੁਰਬਾਣੀ ਤਾਈਂ,
ਕਢ ਅਗਿਆਨ ਤੇ ਗਿਆਨ ਚਿਤ ਧਾਰਦੇ।
ਕਰ ਪ੍ਰਕਾਸ਼ ਤੇ ਆਵਰਣ ਨੂੰ ਦੂਰ ਕਰ,
ਕਢ ਕੇ ਭਰਾਂਤੀ ਚਿਤੋਂ ਮੋਹ ਨੇ ਵਿਸਾਰਦੇ।
ਪਰੋਛ ਨੂੰ ਤਿਆਗ ਸਦਾ ਪਹੁੰਚੇ ਅਪਰੋਛ ਵਿਚ,
ਸ਼ੋਕ ਨਾਸ ਕਰ ਖੁਸ਼ੀ ਮਨ 'ਚ ਸਵਾਰਦੇ।
ਪੂਜ ਉਚਾਵਸਥਾ ਮੈਂ ਲੈਂਦੇ ਹੈਂ ਅਨੰਦ ਸਦ,
ਜਨਮ ਮਰਨ ਸੰਦਾ ਦੁਖ "ਭਗਤ" ਟਾਰਦੇ।

# ਸਤੇ ਸੁਧਾਂ

ਆਦਮੀ ਨੂੰ ਹਰ ਪਰਕਾਰ ਦੀ ਸੋਝੀ ਹੋਣ ਦਾ ਨਾਮ ਸੁਧ ਹੈ।

ਇਹ ਸੁਧਾਂ ਹਰ ਇਕ ਪੁਰਸ਼ ਅਥਵਾ ਇਸਤ੍ਰੀ ਦੇ ਹਿਰਦੇ ਵਿਚ ਸਤ ਤਰ੍ਹਾਂ ਦੀ ਹੈ, ਇਹਨਾਂ ਸਤਾਂ ਦਾ ਵੇਰਵਾ ਇਸ ਪਰਕਾਰ ਹੈ :- ੧. ਧੀਰਜ, ੨. ਬੁਧਿ, ੩. ਬਿਬੇਕ ੪. ਬਲ, ੫. ਗਤਮਿਤ, ੬. ਔਸਰ (ਵਕਤ), ੭. ਬਾਤ, ਇਹ ਸਤ ਸੁਧਾਂ ਹਨ।

ਜਦ ਕਿਸੇ ਪੁਰਸ਼ ਉਪਰ ਅਤਯੰਤ ਬਿਪਤਾ ਦਾ ਸਮਾਂ ਆ ਜਾਵੇ, ਤਾਂ ਉਸ ਨੂੰ ਸਤੇ ਸੁਧਾਂ ਭੁਲ ਜਾਂਦੀਆਂ ਹਨ। ਜੈਸਾ ਪ੍ਰਸੰਗ ਹੈ। ਜਦ ਭਾਈ ਬਿਧੀ ਚੰਦ ਜੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਹੁਕਮ ਅਨੁਸਾਰ ਗੁਰੂ ਘਰ ਦੇ ਸੇਵਕ ਦੇ ਘੋੜੇ ਜੋ ਕਿ ਕਾਬਲ ਤੋਂ ਲੈ ਕੇ ਗੁਰੂ ਜੀ ਵਾਸਤੇ ਲਈ ਆਉਂਦਾ ਸੀ, ਤੇ ਰਾਹ ਵਿਚ ਸ਼ਾਹ ਜਹਾਂ ਪਾਤਸ਼ਾਹ ਨੇ ਖੋਹ ਲਏ ਸਨ, ਸਿਖ ਦੇ ਆਣਕੇ ਦਸਣ ਪਰ ਗੁਰੂ ਜੀ ਨੇ ਸੰਗਤ ਦੇ ਕਹੇ ਮੂਜਬ ਭਾਈ ਬਿਧੀ ਚੰਦ ਨੂੰ ਘੋੜੇ ਲੈਣ ਭੇਜਿਆ ਸੀ। ਲਾਹੌਰ ਤੋਂ ਜਾ ਕੇ ਵਾਰੋ ਵਾਰੀ ਦੋ ਘੋੜੇ ਲੈ ਆਏ ਤੇ ਆਉਣ ਲਗੇ ਪਾਤਸ਼ਾਹ ਨੂੰ ਦਸ ਆਏ ਕਿ ਮੇਰਾ ਨਾਮ (ਭਾਈ) ਬਿਧੀ ਚੰਦ ਹੈ, ਅਗਲਾ ਘੋੜਾ ਭੀ ਮੈਂ ਲੈ ਗਿਆ ਹਾਂ, ਤੇ ਇਹ ਭੀ ਘੋੜਾ ਗੁਰੂ ਜੀ ਪਾਸ ਲੈ

ਚਲਿਆ ਹਾਂ, ਇਹ ਸੁਣ ਕੇ ਪਾਤਸ਼ਾਹ ਸੰਮਨ ਬੁਰਜ ਵਿਚ (ਜਿਥੇ ਕਿ ਉਸ ਵਕਤ ਬੈਠਾ ਹੋਇਆ ਸੀ) ਹੀ ਗਸ਼ ਖਾ ਕੇ ਡਿਗ ਪਿਆ, ਹੋਸ਼ ਆਉਣ ਤੇ ਆਪਣੀ ੧ ਲਖ ੩੫ ਹਜ਼ਾਰ ਫੌਜ ਤਿਆਰ ਕਰਾ ਕੇ ਲਲਾਬੇਗ ਦੀ ਕਮਾਨ ਹੇਠ ਗੁਰੂ ਸਾਹਿਬ ਜੀ ਦੀ ਤਰਫ ਮਾਲਵੇ ਵਿਚ ਭੇਜੀ। ਗੁਰੂ ਜੀ ਨੇ ਵੀ ਫੌਜ ਆਉਂਦੀ ਸੁਣ ਕੇ ਨਥਾਣੇ ਡੇਰਾ ਜਾ ਕੀਤਾ। ਨਥਾਣੇ ਦੇ ਲਾਗੇ ਦੇ ਤਿੰਨ ਕੋਹ ਦੇ ਫਾਸਲੇ ਤੇ ਬੜੇ ਬੜੇ ਭਾਰੀ ਟਿਬੇ ਸਨ, ਜੋ ਕਿ ਕੁਦਰਤੀ ਹੀ ਮੋਰਚੇ ਬਣੇ ਹੋਏ ਸਨ, (ਗੁਰੂ ਜੀ ਕਿਲ੍ਹੇ ਅੰਦਰ ਵੜ ਕੇ ਲੜਨਾ ਪਸਿੰਦ ਨਹੀਂ ਸਨ ਕਰਦੇ) ਸੋ ਕੁਛ ਚਿਰ ਮਗਰੋਂ ਪਾਤਸ਼ਾਹੀ ਫੌਜ ਵੀ ਪੁਜ ਗਈ, ਤੇ ਲੜਾਈ ਸ਼ੁਰੂ ਹੋ ਗਈ। ਮਾਲਵਾ ਉਹ ਦੇਸ਼ ਹੈ ਜਿਥੇ ਕਿ ਮਲ੍ਹੇ ਵਗੈਰਾ ਤੇ ਝਾੜੀਆਂ ਵਗੈਰਾ ਆਮ ਹਨ, ਸਿਆਲ ਦੀ ਬਹਾਰ ਹੈ, ਪਾਤਸ਼ਾਹੀ ਫੌਜ ਨੂੰ ਏਥੇ ਪਾਣੀ ਨਹੀਂ ਮਿਲਦਾ, (ਕਿਉਂਕਿ ਉਸ ਸਮੇਂ ਮਾਲਵੇ ਵਿਚ ਪਾਣੀ ਦੀ ਬੜੀ ਥੋੜ ਸੀ) ਖਾਣ ਨੂੰ ਬਾਜਰਾ ਤੇ ਚਰੀ ਤੇ ਮੋਠ ਆਦਿਕ ਮਿਲਦੇ ਹਨ, ਇਹ ਫੌਜ ਕਦੀ ਐਸੇ ਥਾਵਾਂ ਤੇ ਨਹੀਂ ਫਿਰੀ ਸੀ, ਲੇਧਾ ਕਪੜਿਆਂ ਨਾਲ ਚੰਬੜ ਜਾਂਦਾ ਹੈ, ਪਾਲਾ ਠਾਰਦਾ ਹੈ, ਪਾਣੀ ਪੀਣ ਨੂੰ ਨਹੀਂ ਮਿਲਦਾ, ਅਗੋਂ ਗੁਰੂ ਜੀ ਦੀ ਫੌਜ ਦੇ ਸੂਰਬੀਰ ਜੋ ਕਿ ਜਟ ਜ਼ਿਮੀਂਦਾਰ ਹੀ ਬਹੁਤੇ ਸਨ, ਤੇ ਰਾਤ ਦਿਨੇ ਇਹਨਾਂ ਝਾੜਾਂ ਵਿਚ ਫਿਰਨ ਵਾਲੇ ਸਨ, ਜੋਧੇ ਬਹਾਦਰ ਲੜਾਈ ਵਿਚ ਤੁਰਕਾਂ ਦੀ ਸੁਰਤ ਭੁਲਾ ਦੇਂਦੇ ਹਨ, ਤੁਰਕ ਬਿਆਕੁਲ ਹੋ ਜਾਂਦੇ ਹਨ, ਤੇ ਉਹਨਾਂ ਨੂੰ ਸਭੇ ਸੁਧਾਂ ਭੁਲ ਜਾਂਦੀਆਂ ਹਨ।

੧. ਧੀਰਜ–ਮੁਸਲਮਾਨੀ ਫੌਜ ਧੀਰਜ ਤਿਆਗ ਦੇਂਦੀ ਹੈ, ਤੇ ਆਪਣੇ ਸੂਰਮੇਂ ਮਰਦੇ ਵੇਖ ਕੇ ਹਾਰ ਹੁੰਦੀ ਵੇਖ ਕੇ

ਧੀਰਜ ਤਿਆਗ ਕੇ ਪਿਛਾਂਹ ਉਠ ਦੌੜਦੀ ਹੈ।

੨. ਬੁਧਿ–ਮੁਸਲਮਾਨੀ ਫੌਜ ਅਥਵਾ ਉਸ ਦੇ ਅਫਸਰ ਬੁਧੀ ਦਵਾਰਾ ਵਿਚਾਰ ਨਾ ਕਰ ਸਕੇ ਕਿ ਹੁਣ ਕੀ ਕਰਨਾ ਚਾਹੀਦਾ ਹੈ? ਅਥਵਾ ਗੁਰੂ ਜੀ (ਜੋ ਕਿ ਰੱਬੀ ਰੂਪ ਸਨ) ਦੀ ਮਹਿਮਾ ਨਾ ਜਾਣ ਸਕੇ।

੩. ਬਿਬੇਕ–ਉਹਨਾਂ ਦੇ ਦਿਲ ਵਿਚ ਇਹ ਪਵਿਤਰ ਭਾਵ ਆਇਆ ਹੀ ਨਾ ਕਿ ਇਹਨਾਂ ਗੁਰਾਂ ਦੇ ਵਰ ਨਾਲ ਅਥਵਾ ਇਹਨਾਂ ਦੀ ਕਿਰਪਾ ਨਾਲ ਅਸੀਂ ਰਾਜ ਕਰ ਰਹੇ ਹਾਂ, ਤੇ ਨਾਲੇ ਘੋੜੇ ਇਹਨਾਂ ਆਪਣੇ ਲਿਆਂਦੇ ਹਨ ਸੋ ਅਸੀਂ ਕਿਉਂ ਲੜਦੇ ਹਾਂ, ਐਸੀ ਵਿਚਾਰ ਉਸ ਵਕਤ ਤੁਰਕਾਂ ਨੂੰ ਫੁਰ ਹੀ ਨਾ ਸਕੀ।

੪. ਗੁਰੂ ਜੀ ਦੀ ਫੌਜ ਦਾ ਜ਼ੋਰ ਪੈਣ ਕਰ ਕੇ ਮੁਸਲਮਾਨੀ ਫੌਜ ਨੂੰ ਆਪਣੀ ਤਾਕਤ ਵੀ ਯਾਦ ਨਾ ਰਹੀ, ਤੇ ਸਭ ਕੁਛ ਛਡ ਕੇ ਉਠ ਦੌੜੇ।

੫. ਆਪਣੀ ਗਤ ਮਿਤ ਅਥਵਾ ਆਪਣੀ ਹਾਲਤ ਵੀ ਨਾ ਜਾਣ ਸਕੇ, ਕਿ ਸਾਡੀ ਐਸ ਵੇਲੇ ਕੀ ਹਾਲਤ ਹੈ, ਤੇ ਅਸੀਂ ਹਾਰ ਖਾ ਕੇ ਪਿਛਾਂਹ ਜਾ ਰਹੇ ਹਾਂ।

੬. ਔਸਰ ਵਕਤ–ਤੁਰਕਾਂ ਨੇ ਵਕਤ ਵੀ ਨਾ ਵੇਖਿਆ ਕਿ ਰਾਤ ਹੈ, ਯਾਂ ਦਿਨ ਹੈ, ਸਾਨੂੰ ਐਸ ਵਕਤ ਲੜਨਾ ਚਾਹੀਦਾ ਹੈ, ਯਾਂ ਪਿਛਾਂਹ ਹਟਣਾ ਚਾਹੀਦਾ ਹੈ, ਕੋਈ ਪਛਾਣ

ਨਾ ਕਰ ਸਕੇ ।

੭. ਬਾਤ–ਆਪੋ ਵਿਚ ਦੀ ਮੁਸਲਮਾਨੀ ਫੌਜ ਗਲ ਬਾਤ ਵੀ ਨਾ ਕਰ ਸਕੀ, ਕਿ ਗੁਰੂ ਦੀ ਫੌਜ ਜ਼ੋਰ ਪਾਈ ਆਉਂਦੀ ਹੈ, ਸਾਨੂੰ ਕੀ ਕਰਨਾ ਚਾਹੀਏ ?

ਇਹਨਾਂ ਸੁਧਾਂ ਬਾਬਤ ਭਾਈ ਗਿਆਨ ਸਿੰਘ ਜੀ ਗਿਆਨੀ ਨੇ ਤਵਾਰੀਖ ਖਾਲਸਾ ਦੇ ਪੰਨਾ ੯੯੬ ਤੇ ਇਸ ਪ੍ਰਕਾਰ ਦੋਹਿਰਾ ਲਿਖਿਆ ਹੈ ।

ਦੋਹਰਾ

ਧੀਰਜ, ਬੁਧ, ਬਿਬੇਕ ਬਲ, ਗੁਤਮਿਤ ਔਸਰ, ਬਾਤ ॥
ਗੁਰ ਤਾਸ ਤੇ ਤੁਰਕਨ ਕੋ ਭੂਲ ਗਈ ਸੁਧ ਸਾਤ ॥

ਸੋ ਅਸੀਂ ਵਾਹਿਗੁਰੂ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਵਾਹਿਗੁਰੂ ਸਾਡੀਆਂ ਸੁਧਾਂ ਨੂੰ ਕਾਇਮ ਰਖੇ । (ਹਾਂ ਉਸ ਦੇ ਚਰਨਾਂ ਵਿਚ ਮਿਲਣ ਕਰ ਕੇ ਬੇਸ਼ਕ ਆਪਾ ਭਾਵ ਮਿਟਾ ਕੇ ਸੁਧ ਭੁਲ ਜਾਵੇ) ਤੇ ਆਪਣੇ ਚਰਨਾਂ ਦਾ ਪਿਆਰ ਬਖਸ਼ੇ ।

ਕਬਿੱਤ

ਜਦੋਂ ਕਿਸੇ ਜੀਵ ਉਤੇ ਬਿਪਤਾ ਦਾ ਸਮਾਂ ਆਵੇ,
ਸੁਧ ਬੁਧ ਬਲ ਤਨ ਸੰਦੀ ਭੁਲ ਤਦੋਂ ਜਾਂਵਦੀ ।
ਧੀਰਜ ਬਿਬੇਕ ਬੁਧ ਬਲ ਸਾਰਾ ਦੂਰ ਹੋਵੇ,
ਗਤਿ ਮਤਿ ਜਾਣਨ ਦੀ ਗਲ ਵੀ ਨਾ ਆਂਵਦੀ ।
ਵਕਤ, ਪਛਾਣ, ਬਾਤ, ਕਰਨੀ ਵੀ ਭੁਲ ਜਾਵੇ,
ਸੁਧ ਸਾਤੋਂ ਭੁਲ ਤਨ ਸੁਧ ਨਾ ਰਹਾਂਵਦੀ ।
ਜਿਸ ਸੁਧ ਹੋਈ ਹਰੀ ਨਾਮ ਦੇ ਪਿਆਰ ਵਾਲੀ,
ਐਸੀ ਰੂਹ "ਭਗਤ" ਹਰਿ ਚਰਨ ਸਮਾਂਵਦੀ ।

# () ਤਿੰਨ ਤਾਪ ()

ਸਮੇਂ ਸਮੇਂ ਸਿਰ ਜੋ ਸਰੀਰ ਨੂੰ ਦੁਖ ਵਾਪਰਦਾ ਹੈ, ਅਥਵਾ ਵਾਪਰਦੇ ਰਹਿੰਦੇ ਹਨ, ਉਹਨਾਂ ਕਰਕੇ ਜੋ ਕਲੇਸ਼ ਪ੍ਰਾਪਤ ਹੁੰਦੇ ਹਨ, ਉਹਨਾਂ ਨੂੰ ਤਾਪ ਕਹਿੰਦੇ ਹਨ।

ਇਹ ਤਾਪ ਤਿੰਨ ਤਰ੍ਹਾਂ ਦੇ ਹਨ, ੧. ਆਧਿ ੨. ਬਿਆਧਿ ੩. ਉਪਾਧਿ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :-

੧. ਆਧਿ-ਜਿਸ ਵਕਤ ਜੀਵ ਨੂੰ ਕਿਸੀ ਗਲ ਦੀ ਚਿੰਤਾ ਲਗ ਜਾਂਦੀ ਹੈ, ਕਿ ਮੇਰਾ ਫਲਾਣਾ ਕੰਮ ਹੋ ਜਾਵੇ ਤਾਂ ਚੰਗਾ ਹੈ, ਵਾ ਫਲਾਣੇ ਕੰਮ ਨੂੰ ਮੈਂ ਕਿਸ ਤਰ੍ਹਾਂ ਸਿਰੇ ਚਾੜ੍ਹਾਂਗਾ ਹਰ ਵਕਤ ਐਹੋ ਜਿਹੇ ਖਿਆਲ ਦਿਲ ਵਿਚ ਰਹਿਣ ਕਰ ਕੇ ਜੋ ਤਕਲੀਫ ਜਾਂ ਦੁਖ ਪ੍ਰਾਪਤ ਹੁੰਦਾ ਹੈ, ਉਸ ਦਾ ਨਾਮ ਆਧਿ ਤਾਪ ਹੈ।

੨. ਬਿਆਧਿ-ਕਿਸੇ ਪਰਕਾਰ ਦਾ ਸਰੀਰ ਨੂੰ ਰੋਗ ਲਗ ਜਾਵੇ ਉਸ ਕਰਕੇ ਜੋ ਮਨ ਦੁਖੀ ਹੁੰਦਾ ਹੈ ਤੇ ਕਲੇਸ਼ ਮੰਨਦਾ ਹੈ, ਇਸ ਦਾ ਨਾਮ ਬਿਆਧਿ ਤਾਪ ਹੈ।

੩. ਉਪਾਧਿ-ਕਿਸੇ ਪ੍ਰਕਾਰ ਦੇ ਖੋਟੇ ਬਚਨ ਸੁਣ ਕੇ ਜੋ ਮਨ ਵਿਚ ਦੁਖ ਪ੍ਰਾਪਤ ਹੋਵੇ, ਅਥਵਾ ਕਿਸੇ ਨਾਲ ਲੜਾਈ ਝਗੜੇ ਕਰਨ ਕਰ ਕੇ ਕਲੇਸ਼ ਪ੍ਰਾਪਤ ਹੋਵੇ, ਉਸ ਦਾ ਨਾਮ ਉਪਾਧਿ ਤਾਪ ਹੈ। ਕਈ ਜੀਵ ਕਹਿੰਦੇ ਹਨ, ਕਿ ਇਹ ਸਾਨੂੰ ਚੰਗੀ ਉਪਾਧਿ ਚੰਮੜੀ ਹੈ।

ਸੋ ਇਹ ਤਿੰਨ ਤਾਪ ਹਨ, ਤੇ ਇਹਨਾਂ ਨੂੰ ਹੀ ਦੂਜੀ

ਸ਼ਕਲ ਵਿਚ ਵੇਦਾਂਤ ਵਾਲੇ ਐਉਂ ਲਿਖਦੇ ਹਨ :-

੧. ਅਧਯਾਤਮ-ਜੋ ਅਵਿਦਯਾ ਰਾਗ ਦਵੈਸ਼ ਅਰ ਜਵਰ ਆਦਿਕ ਕਰ ਕੇ ਮਨ ਔਰ ਦੇਹ ਵਿਚ ਹਨ, ਉਹਨਾਂ ਨੂੰ ਅਧਯਾਤਮ ਆਖਦੇ ਹਨ।

੨. ਅਧਿ ਭੌਤਕ ਜੋ ਸ਼ਤਰੂ ਅਰ ਸਰਪ ਆਦਿਕਾਂ ਦੇ ਡਰ ਤੋਂ ਹੁੰਦੇ ਹਨ ਉਹਨਾਂ ਨੂੰ ਅਧਿਭੌਤਕ ਆਖਦੇ ਹਨ।

੩. ਅਧੀ ਦੈਵਕ ਜੋ ਸਰਦੀ ਗਰਮੀ ਬਰਖਾ ਆਦਿਕਾਂ ਨਾਲ ਹੁੰਦੇ ਹਨ, ਉਹਨਾਂ ਨੂੰ ਅਧੀ ਦੈਵਕ ਆਖਦੇ ਹਨ। ਸੋ ਇਹ ਵੇਦਾਂਤ ਮਤ ਅਨੁਸਾਰ ਤਿੰਨ ਤਾਪ ਹਨ।

ਇਹਨਾਂ ਤਿੰਨਾਂ ਤਾਪਾਂ ਨੇ ਸੰਸਾਰ ਨੂੰ ਗ੍ਰਸਿਆ ਹੋਇਆ ਹੈ ਤੇ ਜੀਵ ਇਹਨਾਂ ਕਲੇਸ਼ਾਂ ਵਿਚ ਪਏ ਹੋਏ ਹਰ ਵਕਤ ਹਾਇ ਹਾਇ ਕਰਦੇ ਰਹਿੰਦੇ ਹਨ, ਤੇ ਹਰ ਵਕਤ ਤਿਰਾਂ ਆਦਿਕ ਵਿਚ ਪਏ ਰਹਿੰਦੇ ਹਨ। ਜਿਸ ਤਰ੍ਹਾਂ ਗੁਰੂ ਜੀ ਦਸਦੇ ਹਨ।

ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥
ਮੋਹ ਭਰਮ ਬੂਡਤ ਘਣੋ ਮਹਾ ਨਰਕਿ ਮਹਿ ਵਾਸ ॥

[ਥਿਤੀ ਗਉੜੀ ਮ: ੫ ਪੰ: ੨੯੭

ਇਹੋ ਜੇਹੀ ਜੀਵ ਦੀ ਅਵਸਥਾ ਹੁੰਦੀ ਹੈ ਪਰ ਜੇ ਸਤਿਗੁਰੂ ਜੀ ਦੀ ਸਰਣ ਆ ਆਵੇ, ਤੇ ਅਗਲੀ ਤੁਕ ਅਨੁਸਾਰ ਬੇਨਤੀ ਕਰੇ ਕਿ :-

ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥

[ਥਿਤੀ ਗਉੜੀ ਮ: ੫ ਪੰ: ੨੯੭

ਕਿਉਂਕਿ ਜਿਥੇ ਰੋਗ ਹੁੰਦੇ ਹਨ, ਉਥੇ ਇਲਾਜ ਵੀ ਨਾਲ ਹੀ ਹੁੰਦੇ ਹਨ, ਸੋ ਜਦ ਜੀਵ ਇਹਨਾਂ ਤਾਪਾਂ ਨਾਲ ਦਘਧ ਹੋ ਰਿਹਾ ਹੋਵੇ, ਤੇ ਰਾਤ ਦਿਨੇ ਕਲੇਸ਼ਾਂ ਵਿਚ ਰਹਿੰਦਾ ਹੋਵੇ, ਤਿਸ ਦੇ ਲਈ ਸਭਨਾਂ ਰੋਗਾਂ ਦੇ ਦੂਰ ਕਰਨ ਲਈ ਇਕੋ ਉਪਾਯ ਕੇਵਲ ਵਾਹਿਗੁਰੂ ਦੀ ਸ਼ਰਨ ਹੈ, ਤੇ ਇਹੋ ਹੀ ਵਡਾ ਉਪਾਯ ਹੈ। ਕਿਉਂਕਿ ਜਿਨ੍ਹਾਂ ਜੀਵਾਂ ਨੇ ਗੁਰੂ ਨਿਰੰਕਾਰ ਦੀ ਓਟ ਲਈ ਹੈ, ਉਹਨਾਂ ਦੀ ਬਾਬਤ ਹੀ ਗੁਰੂ ਜੀ ਐਉਂ ਦਸਦੇ ਹਨ ਕਿ :-

ਤਿਸਕੀ ਸਰਣਿ ਨਾਹੀ ਭਉ ਸੋਗੁ ॥
ਉਸ ਤੇ ਬਾਹਰਿ ਕਛੂ ਨ ਹੋਗੁ ॥
(ਜਿਸ ਵਕਤ ਜੀਵ ਨੇ) ਤਜੀ ਸਿਆਣਪ ਬਲ ਬੁਧਿ ਬਿਕਾਰ ॥
(ਉਸ ਵਕਤ) ਦਾਸ ਅਪਨੇ ਕੀ ਰਾਖਨਹਾਰ ॥

[ਗਉੜੀ ਗੁਆ: ਮ: ੫ ਪੰ: ੧੭੭

ਸੋ ਵਾਹਿਗੁਰੂ ਆਪਣੇ ਦਾਸਾਂ ਸਰਣ ਆਇਆਂ ਨੂੰ ਬਚਾ ਲੈਂਦਾ ਹੈ, ਤੇ ਆਪਣੇ ਭਗਤਾਂ ਦੇ ਸਭ ਸੰਤਾਪ ਦੂਰ ਕਰ ਦੇਂਦਾ ਹੈ। ਯਥਾ ਗੁਰਵਾਕ-

ਤੀਨੇ ਤਾਪ ਨਿਵਾਰਣ ਹਾਰਾ ਦੁਖ ਹੰਤਾ ਸੁਖਿ ਰਾਸਿ ॥
ਤਾਕਉ ਬਿਘਨੁ ਨ ਕੋਊ ਲਾਗੈ ਜਾਕੀ ਪ੍ਰਭ ਆਗੈ ਅਰਦਾਸਿ ॥

[ਟੋਡੀ ਮ: ੫ ਪੰ: ੭੧੪

ਸੋ ਸਾਰੇ ਤਾਪਾਂ (ਦੁਖਾਂ ਕਲੇਸ਼ਾਂ) ਦੇ ਦੂਰ ਕਰਨ ਲਈ ਸਤਿਗੁਰੂ ਜੀ ਦੀ ਸਰਣ ਲੈਣੀ ਯੋਗ ਹੈ, ਜੇ ਮਾਨਸ ਜਨਮ ਪਾ ਕੇ ਉਸ ਦੀ ਸਰਣ ਨਾ ਲਈ ਤਾਂ ਐਸਾ ਹਾਲ ਹੋਵੇਗਾ

ਜੈਸਾ ਕਿ ਤਾਪ ਦਾ ਇਲਾਜ ਨਾ ਕੀਤਿਆਂ ਹੋਇਆਂ ਕੁਛ ਚਿਰ ਮਗਰੋਂ ਤਾਪ ਪਕ ਕੇ ਤਪਦਿਕ ਬਣ ਜਾਂਦਾ ਹੈ, ਤੇ ਜੀਵ ਨੂੰ ਨਾਲ ਹੀ ਲੈ ਡੁਬਦਾ ਹੈ। ਇਸੀ ਤਰ੍ਹਾਂ ਹੀ ਉਹ ਪੁਰਸ਼ ਅਥਵਾ ਜੀਵ ਹਨ, ਜਿਨ੍ਹਾਂ ਨੇ ਨਿਰੰਕਾਰ ਨੂੰ ਯਾਦ ਨਹੀਂ ਕੀਤਾ, ਤੇ ਉਸ ਦੇ ਚਰਨਾਂ ਦੀ ਓਟ ਨਹੀਂ ਲਈ ਉਹ ਜੀਵ ਜਨਮ ਮਰਨ ਰੂਪੀ ਵਡੇ ਸੰਤਾਪ ਵਿਚ ਪੈ ਜਾਣਗੇ।

ਸੋ ਸਾਨੂੰ ਚਾਹੀਦਾ ਹੈ ਕਿ ਗੁਰੂ ਜੀ ਦੇ ਚਰਨਾਂ ਦੀ ਓਟ ਲੈ ਕੇ, ਇਹਨਾਂ ਤਾਪਾਂ ਨੂੰ ਦੂਰ ਕਰੀਏ (ਕਿਉਂਕਿ ਰਾਜ ਨੀਤ ਵਾਲੇ ਨੇ ਲਿਖਿਆ ਹੈ।)

ਦੋਹਿਰਾ

ਸਤ੍ਰ ਰੋਗ ਜਬ ਊਪਜੇ ਤਦੇ ਕਰੇ ਤਿਸ ਨਾਸ॥
ਪਿਛੋਂ ਕਰਨ ਵਿਨਾਹ ਤਿਸ ਬਹੁਤਾ ਦੇ ਸੰਤਾਪ॥
ਯਥਾ:-ਆਲਸ ਸੇਂ ਰੁਜ ਸਤ੍ਰ ਕੀ ਕਰੇ ਅਪੇਖਯਾ ਜੋਇ॥
ਤਿਨ ਦੋਨੋਂ ਸੇ ਤਿਸੀ ਕਾ ਨਾਸ ਪਛਾਨੋ ਲੋਇ॥
ਜਨਮ ਤਹੀ ਰੁਜ ਸਤ੍ਰ ਕਾ ਜੋਨਿਹਿ ਕਰਤਾ ਨਾਸ॥
ਅਤਿ ਬਲਯੁਤ ਯਦਪਿ ਅਹੇ ਤਿਨਸੇ ਹੋਤ ਪ੍ਰਨਾਸ॥
(ਪੰਚ ਤੰਤ੍ਰ)

ਤੇ ਸਚੇ ਸੁਖ ਦੀ ਪ੍ਰਾਪਤੀ ਕਰ ਕੇ ਮਾਨਸ ਜਨਮ ਸਫਲਾ ਕਰੀਏ।

ਕਬਿਤ॥

ਤਿੰਨਾਂ ਤਾਪਾਂ ਮਾਰ ਕੇ ਖੁਆਰ ਕੀਤਾ ਦੁਨੀਆਂ ਨੂੰ,
ਆਧਿ ਤੇ ਬਿਆਧਿ ਤੇ ਉਪਾਧਿ ਆਣਿ ਲਗਦੇ।
ਸਾਹਸਿਆਂ ਚ ਪਾ ਕੇ ਦੁਖ ਦਿਤਾ ਸਾਰੇ ਜੀਵਾਂ ਤਾਂਈਂ,



ਹਾਇ ਹਾਇ ਹੋਇ ਰਹੀ ਵਿਚ ਸਾਰੇ ਜਗ ਦੇ।
ਜਿਨ੍ਹਾਂ ਜਗ ਆਇ ਗੁਰ ਚਰਨਾਂ ਦੀ ਓਟ ਲਈ,
ਹਥ ਦੇ ਬਚਾਏ ਆਪ ਗੁਰੂ ਵਿਚੋਂ ਅਗ ਦੇ।
ਤਾਂਤੇ ਹੇ ਪਿਆਰੇ 'ਭਗਤ' ਕਰ ਕਰਤਾਰ ਸੰਦੀ,
ਕੀਤਿਆਂ ਨਾ ਦੁਖ ਜਨਮ ਮਰਨ ਸੰਦੇ ਲਗਦੇ।

-o-

# ✢ ਤਿੰਨ ਗੁਣ ✢

ਜਦ ਵਾਹਿਗੁਰੂ ਨੇ ਚਾਹਿਆ ਕਿ ਮੈਂ ਇਕ ਤੋਂ ਬਹੁਤਾ ਹੋਵਾਂ, ਅਥਵਾ ਦੁਨੀਆਂ ਦਾ ਪਸਾਰਾ ਕਰਾਂ ਸੋ ਉਸ ਨੇ ਪਹਿਲੋਂ ਮਾਇਆ ਪੈਦਾ ਕੀਤੀ, ਤੇ ਫੇਰ ਮਾਇਆ ਨੇ (ਆਪਣੀ ਸ਼ਕਤੀ ਤੋਂ) ਤਿੰਨ ਗੁਣ ਪੈਦਾ ਕੀਤੇ, ਜਿਨ੍ਹਾਂ ਦੇ ਏਹ ਨਾਮ ਹਨ:-੧ ਰਜੋ ਗੁਣ, ੨ ਸਤੋ ਗੁਣ, ੩ ਤਮੋ ਗੁਣ।

ਇਨ੍ਹਾਂ ਤਿੰਨਾਂ ਗੁਣਾਂ ਦੇ ਹੀ ਇਸ ਪ੍ਰਕਾਰ ਇਹ ਨਾਮ ਹਨ। ੧. ਰਜੋ ਨਾਮ ਬ੍ਰਹਮਾ ਜੀ ਦਾ ਹੈ, ੧. ਸਤੋ ਨਾਮ ਵਿਸ਼ਨੂੰ ਜੀ ਦਾ ਹੈ, ੩. ਤਮੋ ਨਾਮ ਸ਼ਿਵ ਜੀ ਦਾ ਹੈ। ਇਨ੍ਹਾਂ ਤਿੰਨਾਂ ਗੁਣਾਂ ਦਾ ਨਾਮ ਹੀ ਤਿੰਨ ਦੇਵਤੇ ਹੈ।

ਇਨ੍ਹਾਂ ਤਿੰਨਾਂ ਨੂੰ ਵਾਹਿਗੁਰੂ ਨੇ ਪੈਦਾ ਕਰਕੇ ਇਨ੍ਹਾਂ ਦੀ ਵਾਗ ਡੋਰ (ਜੈਸੇ ਪਾਤਸ਼ਾਹ ਆਪਣਾ ਹੁਕਮ ਆਪਣੇ ਅਫਸਰ ਦੀ ਰਾਹੀਂ ਆਪਣੀ ਪਰਜਾ ਤੇ ਚਲਾਉਂਦਾ ਹੈ, ਤੇ ਅਫਸਰਾਂ ਦੇ ਸਿਰ ਤੇ ਸਦਾ ਆਪਣਾ ਹੁਕਮ ਰੂਪੀ ਕੁੰਡਾ

ਰਖਦਾ ਹੈ) ਆਪਣੇ ਹਥ ਰਖੀ ਹੈ, ਤੇ ਜਿਉਂ ਜਿਉਂ ਉਹ ਵਾਹਿਗੁਰੂ ਇਨ੍ਹਾਂ ਨੂੰ ਚਲਾਉਂਦਾ ਹੈ, ਇਹ ਤਿਵੇਂ ਤਿਵੇਂ ਚਲਦੇ ਹਨ, ਤੇ ਜਿਸ ਜਿਸ ਪ੍ਰਕਾਰ ਇਨ੍ਹਾਂ ਨੂੰ ਕੰਮ ਸੌਂਪੇ ਹਨ, ਤਿਸ ਤਿਸ ਤਰ੍ਹਾਂ ਇਹ ਕਰਦੇ ਹਨ। ਜੈਸੇ ਕਿ ਗੁਰੂ ਜੀ ਦਸਦੇ ਹਨ। ਯਥਾ :-

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥

[ਜਪੁਜੀ ਸਾਹਿਬ ਪੰ: ੭

ਸੋ ਇਨ੍ਹਾਂ ਤਿੰਨਾਂ ਨੂੰ ਵਾਹਿਗੁਰੂ ਨੇ ਇਸ ਪ੍ਰਕਾਰ ਕੰਮ ਸੌਂਪੇ ਹਨ।

੧. ਬ੍ਰਹਮਾ ਜੀ ਨੂੰ ਜੀਵਾਂ ਦੇ ਸਰੀਰ ਰਚਨ ਦਾ ਕੰਮ ਸੌਂਪਿਆ ਹੋਇਆ ਹੈ, ਤੇ ਇਹ ਰਾਤ ਦਿਨੇ ਕੁਮ੍ਹਾਰ ਦੇ ਭਾਂਡੇ ਘੜਨ ਵਾਂਗੂ ਨਵੇਂ ਤੋਂ ਨਵੇਂ ਸਰੀਰ ਬਨਾਉਂਦੇ ਹਨ।

੨. ਵਿਸ਼ਨੂੰ ਜੀ ਨੂੰ ਸਭਨਾਂ ਜੀਵਾਂ ਨੂੰ ਭੰਡਾਰਾ (ਰੋਜ਼ੀ) ਦੇਣ ਦਾ ਕੰਮ ਸੌਂਪਿਆ ਹੋਇਆ ਹੈ, ਚਾਹੇ ਕੋਈ ਔਖੀ ਤੋਂ ਔਖੀ ਜਗ੍ਹਾ ਪਥਰ ਆਦਿਕ ਵਿਚ ਜੀਵ ਰਹਿੰਦਾ ਹੈ (ਜੈਸੇ ਕਿ ਪਥਰ ਦਾ ਕੀੜਾ ਹੈ) ਤਿਸ ਜਗ੍ਹਾ ਹੀ ਇਹ ਵਾਹਿਗੁਰੂ ਦੇ ਹੁਕਮ ਨਾਲ ਰੋਜ਼ੀ ਪੁਚਾਉਂਦੇ ਹਨ।

੩. ਸ਼ਿਵ ਜੀ ਨੂੰ ਜੀਵਾਂ ਦੇ ਸਮੇਟਣ ਦਾ ਅਥਵਾ ਲੈਅ ਕਰਨ ਦਾ ਕੰਮ ਸੌਂਪਿਆ ਹੋਇਆ ਹੈ। ਇਹ ਸਭ ਜੀਵਾਂ ਨੂੰ ਸਮੇਟ ਲੈਂਦੇ ਹਨ, (ਪਰ ਸਮੇਟਦੇ ਓਦੋਂ ਹਨ, ਜਦੋਂ ਕਿ

ਕਿਸੇ ਜੀਵ ਦੀ ਅਵਸਥਾ ਪੂਰੀ ਹੋ ਜਾਂਦੀ ਹੈ, ਤੇ ਹੁਕਮ ਮਿਲ ਜਾਂਦਾ ਹੈ) ਇਸ ਪ੍ਰਕਾਰ ਇਹ ਤਿੰਨੇ ਗੁਣ ਵਾਹਿਗੁਰੂ ਦੇ ਹੁਕਮ ਅਨੁਸਾਰ ਕੰਮ ਕਰਦੇ ਹਨ।

ਇਨ੍ਹਾਂ ਕੰਮਾਂ ਤੋਂ ਬਿਨਾਂ ਵਾਹਿਗੁਰੂ ਨੇ ਇਨ੍ਹਾਂ ਨੂੰ ਸਤਿਨਾਮ ਦਾ ਪਰਚਾਰ ਕਰਨ ਦਾ ਵੀ ਹੁਕਮ ਦਿਤਾ, ਪਰ ਇਨ੍ਹਾਂ ਨੇ ਆਪਾ ਭਾਵ ਵਿਚ ਅਥਵਾ ਅਹੰਕਾਰ ਵਿਚ ਆ ਕੇ (ਕਿ ਅਸੀਂ ਐਡੇ ਵਡੇ ਦਰਜੇ ਤੇ ਹਾਂ) ਆਪਣੇ ਆਪ ਨੂੰ ਹੀ ਰਬ ਕਹਾਇਆ, ਅਥਵਾ ਕਹਾਉਣ ਲਗ ਪਏ ਜੈਸੇ ਦਸਮ ਗੁਰੂ ਜੀ ਦਸਦੇ ਹਨ। ਯਥਾ :-

ਮਹਾਂ ਦੇਵ ਅਚੁਤ ਕਹਿਵਾਇਓ ॥
ਬਿਸ਼ਨ ਆਪ ਹੀ ਕੋ ਠਹਿਰਾਇਓ ॥
ਬ੍ਰਹਮਾਂ ਆਪ ਪਾਰਬ੍ਰਹਮ ਬਖਾਨਾ ॥
ਪ੍ਰਭੁ ਕੋ ਪ੍ਰਭੂ ਨਾ ਕਿਨਹੂੰ ਜਾਨਾ ॥

[ਬਚਿਤ੍ਰ ਨਾਟਕ ਅ: ੬ ਪਾ: ੧੦

ਇਸੀ ਕਰਕੇ ਗੁਰੂ ਜੀ ਨੇ ਇਨ੍ਹਾਂ ਤਿੰਨਾਂ ਗੁਣਾਂ ਅਥਵਾ ਤਿੰਨਾਂ ਦੇਵਤਿਆਂ ਬਾਬਤ ਬਾਣੀ ਵਿਚ ਇਸ ਪ੍ਰਕਾਰ ਦਸਿਆ ਹੈ। ਯਥਾ ਗੁਰਵਾਕ :-

ਬ੍ਰਹਮਾ ਬਿਸਨੁ ਮਹਾ ਦੇਉ ਤ੍ਰੈ ਗੁਣ ਭੁਲੇ ਹਉਮੈ ਮੋਹ ਵਧਾਇਆ ॥

[ਬਿਲਾਵਲੁ ਕੀ ਵਾਰ ਮ: ੩ ਪੰਨਾ ੮੫੨

ਸੋ ਜਦੋਂ ਇਨ੍ਹਾਂ ਵਾਹਿਗੁਰੂ ਨਾਮ ਦਾ ਪ੍ਰਚਾਰ ਨਾ ਕੀਤਾ ਤੇ ਦਿਲ ਵਿਚ ਅਹੰਕਾਰ ਭਾਵ ਕਰ ਲਿਆ, ਤਾਂ ਵਾਹਿਗੁਰੂ ਨੇ ਸਤਿਨਾਮ ਦੇ ਪਰਚਾਰ ਲਈ ਮਗਰੋਂ ਹੋਰ ਅਵਤਾਰ ਦੁਨੀਆਂ ਵਿਚ ਭੇਜੇ (ਜਿਨ੍ਹਾਂ ਦਾ ਸਾਰਾ ਹਾਲ ਬਚਿਤ੍ਰ

ਨਾਟਕ ਦੇ ਛੇਵੇਂ ਅਧਯਾਇ ਵਿਚ ਸਾਹਿਬਾਂ ਨੇ ਲਿਖਿਆ ਹੈ)।

ਇਹ ਤਿੰਨੇ ਗੁਣ ਨਾਸਿ ਭਾਵੇਂ ਇਨ੍ਹਾਂ ਤਿੰਨਾਂ ਦੇਵਤਿਆਂ ਦੀ ਬੜੀ ਉਮਰ ਹੈ, ਜੈਸਾ ਕਿ ਇਕ ਜਗਾ ਲਿਖਿਆ :–"ਹਿੰਦੂਓਂ ਕੇ ਯਹਾਂ ਆਮ ਗ੍ਰੰਥਾਂ ਦੀ ਰਾਇ ਅਨੁਸਾਰ ਤ੍ਰੇਤਾਲੀਸ ਲਾਖ ਬੀਸ ਹਜ਼ਾਰ ਬਰਸ ਕੇ ਚਾਰੋਂ ਜੁਗ ਹੋਤੇ ਹੈਂ। ਏਸੇ ਹਿਸਾਬ ਜਦੋਂ ਚਾਰੇ ਯੁਗ ਬਤੀਤ ਹੁੰਦੇ ਹਨ ਤਾਂ ਬ੍ਰਹਮਾ ਜੀ ਦਾ ਇਕ ਦਿਨ ਹੁੰਦਾ ਹੈ। ਯੇ ਸਭ ਬਯਾਸ ਕੀ ਬਨਾਵਟ ਹੈ, ਸਾਤ ਹਜ਼ਾਰ ਬਰਸ ਕੇ ਪਹਿਲੇ ਕਾ ਕੁਛ ਅਨੁਭਾਵ ਜਗਤ ਮੇਂ ਨਹੀਂ ਹੈ। ਪ੍ਰਾਣ ਕਾ ਮਤ ਜਗਤ ਕੇ ਪ੍ਰਮਾਣ ਮੇਂ ਐਸਾ ਹੈ ਕਿ ਸਾਠ ਪਲ ਕੀ ਇਕ ਘੜੀ ਹੋਤੀ ਹੈ, ਔਰ ਸਾਠ ਘੜੀ ਕਾ ਇਕ ਦਿਨ ਹੋਤਾ ਹੈ, ਔਰ ਤੀਸ ਵਾਰ (ਦਿਨ) ਕੋ ਇਕ ਮਾਸ (ਮਹੀਨਾ) ਕਹਿਤੇ ਹੈਂ। ਬਾਰਾਂ ਮਾਸ ਮਹੀਨੇ ਕੋ ਸਾਲ ਕਹਿਤੇ ਹੈਂ, ਇਸ ਸਾਲ ਕੇ ਪ੍ਰਮਾਣ (ਗਿਣਤੀ) ਸੇ ਚਾਰ ਲਾਖ ਬਤੀਸ ਹਜ਼ਾਰ ਬਰਸ ਕਾ ਕਲਿਜੁਗ ਉਸਕਾ (ਤੋਂ) ਦੂਣਾ ਆਠ ਲਾਖ ਚੌਸਠ ਹਜ਼ਾਰ ਬਰਸ ਕਾ ਦਵਾਪੁਰ ਉਸ ਕਾ ਤ੍ਰਿਗੁਣ ਬਾਰਾਂ ਲਾਖ ਛਿਆਨਵੇਂ ਹਜ਼ਾਰ ਬਰਸ ਕਾ ਤ੍ਰੇਤਾ ਉਸ ਕਾ ਚੌਗੁਣਾਂ ਸਤਾਰਾਂ ਲਾਖ ਅਠਾਈਸ ਹਜ਼ਾਰ ਬਰਸ ਕਾ ਸਤਿਯੁਗ, ਯੇ ਸਭ ਚਾਰੋਂ ਯੁਗ ਤ੍ਰੇਤਾਲੀਸ ਲਾਖ ਬੀਸ ਹਜ਼ਾਰ ਬਰਸ ਹੂਆ, ਇਸ ਕੋ ਇਕ ਕਲਪ ਕਹਿਤੇ ਹੈਂ। ਏਸ ਨੌਂ ਸੌ ਚੁਰਾਨਵੇਂ ਕਲਪ ਕਾ ਇਕ ਦਿਨ ਬ੍ਰਹਮਾ ਕਾ ਹੋਤਾ ਹੈ ਉਸ ਮੇਂ ਚੌਦਹ ਮਤਵਤਰ ਹੋਤੇ ਹੈਂ, ਚਾਰ ਅਰਬ ਉਨਤੀਸ ਕਰੋੜ ਚਾਲੀਸ ਲਾਖ ਅੱਸੀ ਹਜ਼ਾਰ ਬਰਸ ਕਾ ਦਿਨ ਹੋਤਾ ਹੈ ਆਠ ਅਰਬ ਅਠਾਵਨ (ਅਠਾਨਵੇਂ) ਕਰੋੜ ਇਕਾਸੀ ਲਾਖ ਸਠ ਹਜ਼ਾਰ ਬਰਸ ਕਾ

ਦਿਨ ਰਾਤ ਹੂਆ । ਦੋ ਖਰਬ ਸਤਾਵਨ ਅਰਬ ਚੌਸਠ ਕਰੋੜ ਅਠਤਾਲੀਸ ਲਾਖ ਬਰਸ ਕਾ ਮਾਸ ਹੂਆ । ਤੇਈਸ ਖਰਬ ਇਕਾਨਵੇਂ ਅਰਬ ਤ੍ਰਿਹੱਤਰ ਕਰੋੜ ਛਿਹੱਤਰ ਲਾਖ ਬਰਸ ਕਾ ਸਾਲ ਹੋਤਾ ਹੈ ਇਸ ਹਿਸਾਬ ਸੇ ਬ੍ਰਹਮਾ ਕੀ ਆਯੂਖਯ (ਅਵਸਥਾ) ਸੌ ਬਰਸ ਕੀ ਹੈ (ਉਸ ਕੇ ਹਿਸਾਬ) ਉਸ ਕਾ ਪ੍ਰਮਾਣ ਤੀਸ ਨਾਲ ਇਕਾਨਵੇਂ ਖਰਬ ਤ੍ਰਿਹੱਤਰ ਅਰਬ ਛਿਹੱਤਰ ਕਰੋੜ ਬਰਸ ਬ੍ਰਹਮਾ ਜੀਤਾ ਹੈ, ਪੀਛੇ ਮਰ ਜਾਤਾ ਹੈ, ਇਸੀ ਪ੍ਰਮਾਣ ਸੂਨਯ ਰਹਿਤਾ ਹੈ, ਪੀਛੇ ਦੂਸਰਾ ਬ੍ਰਹਮਾ ਪੈਦਾ ਹੋਤਾ ਹੈ, ਵਹੁ ਸਾਰਾ ਜਗਤ ਬਨਾਤਾ ਹੈ, ਔਰ ਨਿਤ ਪ੍ਰਲਯ ਜਬ ਬ੍ਰਹਮਾ ਸੋਤਾ ਹੈ ਤਬ ਹੋਤੀ ਹੈ ।"

[ਅਭਿਲਾਖ ਸਾਗਰ ਪੰਨਾ ੧੫੮

ਇਸੇ ਪ੍ਰਕਾਰ ਬਾਕੀ (ਦੋਹਾਂ ਦੇਵਤਿਆਂ ਦੀ ਵੀ ਬੜੀ ਉਮਰ ਹੈ) ਹੋ ਜਾਣ ਵਾਲੇ ਹਨ। ਜੈਸੇ ਗੁਰਵਾਕ ਯਥਾ :-

ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀਇਕਿ ਸਾਧ ਬਚਨ ਅਗਾਧਾ॥

[ਸਾਰਗ ਮ: ੫ ਪੰਨਾ ੧੨੦੪

ਇਸੀ ਵਾਸਤੇ ਗੁਰੂ ਜੀ ਦੇ ਸਿਖ ਗੁਰਬਾਣੀ ਨੂੰ ਪੜ੍ਹਦੇ ਹੋਇ (ਤੀਨ ਗੁਣਾਂ ਮਹਿ ਬਿਆਪਿਆ ਪੂਰਨ ਹੋਤ ਨ ਕਾਮ) ਏਹ ਸੰਸਾਰ ਸਾਰਾ ਹੀ ਤੀਨ ਗੁਣਾਂ ਦੇ ਵਿਚ ਲਗਾ ਹੋਇਆ ਹੈ, ਭਾਵ ਕਿ ਇਨ੍ਹਾਂ ਦੇਵਤਿਆਂ ਦੀ ਪੂਜਾ ਕਰਕੇ ਕਈ ਇਨ੍ਹਾਂ ਦੇ ਲੋਕਾਂ ਦੀ ਇਛਿਆ ਕਰ ਰਹੇ ਹਨ, ਪ੍ਰੰਤੂ



ਗੁਰੂ ਜੀ ਦੇ ਸਿਖ ਇਨ੍ਹਾਂ ਤਿੰਨਾਂ ਨੂੰ ਕਾਲ ਦੇ ਅਧੀਨ ਸਮਝਕੇ ਤੇ ਇਨ੍ਹਾਂ ਨੂੰ ਸਮੇਂ ਦੀ ਹੱਦ ਅੰਦਰ ਰਹਿਣ ਵਾਲੇ ਅਥਵਾ ਨਾਸ ਹੋ ਜਾਣ ਵਾਲੇ ਸਮਝਕੇ (ਭਗਤੀ ਕਰਦੇ ਹਨ) ਤੇ ਇਨ੍ਹਾਂ ਦੀਆਂ ਪੁਰੀਆਂ ਦੀ ਕੋਈ ਪ੍ਰਵਾਹ ਨਹੀਂ ਕਰਦੇ, ਤੇ ਮੂੰਹੋਂ ਪੜ੍ਹਦੇ ਹਨ :-

ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥
ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥
ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥

[ਗਉੜੀ ਪੂਰਬੀ ਪੰਨਾ ੨੩੭

ਤੇ ਪ੍ਰਮਾਤਮਾਂ ਨਾਲ ਪ੍ਰੀਤੀ ਕਰਕੇ ਅਕਾਲ ਪੁਰਖ ਦੇ ਚਰਨਾਂ ਨਾਲ ਅਭੇਦ ਹੋ ਜਾਂਦੇ ਹਨ, ਅਥਵਾ ਜਿਸ ਤਰ੍ਹਾਂ ਬ੍ਰਹਮਾਂ ਜੀ ਰਚਨਾਂ ਕਰਨ ਵਿਚ ਲਗੇ ਰਹਿੰਦੇ ਹਨ, ਤੇ ਵਿਸ਼ਨੂੰ ਜੀ ਭੰਡਾਰਾ ਦੇਣ ਵਿਚ ਰੁਝੇ ਰਹਿੰਦੇ ਹਨ, ਤੇ ਸ਼ਿਵ ਜੀ ਲੈਅ ਕਰਨ ਵਿਚ ਲਗੇ ਰਹਿੰਦੇ ਹਨ, ਪਰੰਤੂ ਗੁਰੂ ਜੀ ਦੇ ਸਿਖ ਸੰਸਾਰ ਦੀ ਰਚਨਾਂ ਵਿਚ ਹੀ ਆਪਣੇ ਆਪ ਨੂੰ ਨਹੀਂ ਲਗਾਈ ਰਖਦੇ, ਤੇ ਨਾ ਸੰਸਾਰ ਦੀ ਰਚਨਾ ਨਾਲ ਮੋਹ ਕਰਦੇ ਹਨ ਤੇ ਨਾ ਹੀ ਹਰ ਵਕਤ ਖਾਣ ਖੁਆਉਣ ਵਿਚ ਹੀ ਲਗੇ ਰਹਿੰਦੇ ਹਨ, ਯਾਨੇ ਕੁਟੰਬ ਦੀ ਪਾਲਨਾ ਵਿਚ ਲਗ ਕਰਕੇ ਵਾਹਿਗੁਰੂ ਨੂੰ ਨਹੀਂ ਭੁਲਾਉਂਦੇ ਤੇ ਨਾ ਹੀ ਕਿਸੇ ਨੂੰ ਮਾਰਨ

---

*ਕਾਲ ਪਾਇ ਬ੍ਰਹਮਾ ਬਪੁਧਰਾ ॥
ਕਾਲ ਪਾਇ ਸ਼ਿਵਜੀ ਅਵਤਰਾ ॥
ਕਾਲ ਪਾਇ ਕਰ ਬਿਸਨ ਪ੍ਰਕਾਸ਼ਾ ॥
ਸਕਲ ਕਾਲ ਕਾ ਕੀਆ ਤਮਾਸ਼ਾ ॥ [ਰਹਿਰਾਸ

ਦਾ ਖਿਆਲ ਕਰਦੇ ਹਨ ਇਸ ਪ੍ਰਕਾਰ ਤਿੰਨਾਂ ਗੁਣਾਂ ਤੋਂ ਲੰਘ ਕੇ ਗੁਰੂ ਜੀ ਦੀ ਕਿਰਪਾ ਨਾਲ, ਯਥਾ :-

ਗੁਰਪ੍ਰਸਾਦੀ ਮਨ ਬਸੈ ਤਉ ਨਾਨਕ ਛੂਟੈ ਨਾਮ ॥

ਹਰ ਵਕਤ ਵਾਹਿਗੁਰੂ ਨੂੰ ਯਾਦ ਕਰਦੇ ਹਨ, ਤੇ ਇਸ ਪ੍ਰਕਾਰ ਜਨਮ ਮਰਨ ਦੀ ਫਾਂਸੀ ਤੋਂ ਛੁਟ ਜਾਂਦੇ ਹਨ। ਹਰ ਵਕਤ ਹਿਰਦੇ ਵਿਚ ਵਾਹਿਗੁਰੂ ਵਸਨ ਕਰਕੇ, ਉਸਦੇ ਚਰਨਾਂ ਵਿਚ ਅਭੇਦ ਹੋ ਜਾਂਦੇ ਹਨ, ਤੇ ਕਾਲ ਆਦਿਕ ਤੋਂ ਬਚ ਜਾਂਦੇ ਹਨ, ਤਿੰਨ ਗੁਣਾਂ ਦੀ ਅਵਸਥਾ ਨੂੰ ਲੰਘਕੇ ਅਹੰਕਾਰ ਭਾਵ ਨੂੰ ਤਿਆਗਕੇ ਵਾਹਿਗੁਰੂ ਦੇ ਹੁਕਮ ਅੰਦਰ ਚਲਦੇ ਹਨ, ਤੇ ਵਾਹਿਗੁਰੂ ਨੂੰ ਹਰ ਦਮ ਯਾਦ ਕਰਦੇ ਹੋਏ, ਉਸ ਦੇ ਰੂਪ ਨਾਲ ਮਿਲ ਜਾਂਦੇ ਹਨ। ਯਥਾ ਗੁਰਵਾਕ :-

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭਕੈ ਸਦ ਕੁਰਬਾਨ ॥

[ਸੁਖਮਨੀ ਸਾਹਿਬ ਪੰਨਾ ੨੭੮

ਸੋ ਸਾਨੂੰ ਵੀ ਚਾਹੀਦਾ ਹੈ ਕਿ ਤਿੰਨਾਂ ਗੁਣਾਂ ਨੂੰ ਜਾਣਦੇ ਹੋਏ ਸਦਾ ਅਹੰਕਾਰ ਭਾਵ ਤੋਂ ਰਹਿਤ ਹੋ ਕੇ, ਵਾਹਿਗੁਰੂ ਨੂੰ ਯਾਦ ਕਰੀਏ।

## ਕਬਿੱਤ

ਤਿੰਨਾਂ ਗੁਣਾਂ ਵਿਚ ਰਵਿ ਰਹੇ ਬ੍ਰਹਮਾਂ ਬਿਸਨਾਦਿ,
ਤਿੰਨਾਂ ਕੰਮਾਂ ਲਈ ਹੁਕਮ ਹਰੀ ਦਾ ਬਜਾਂਵਦੇ।
ਇਕ ਰਚੇ ਦੇਹੀ ਇਕ ਰੋਜੀ ਦੇਵੇ ਜੀਵਾਂ ਤਾਂਈਂ,

ਸ੍ਰੀ ਮਹਾਂ ਦੇਵ ਸਭ ਪਾਰ ਨੇ ਬੁਲਾਂਵਦੇ।
ਸਾਰਾ ਹੀ ਸੰਸਾਰ ਲਗ ਰਿਹਾ ਤਿੰਨਾਂ ਗੁਣਾਂ ਵਿਚ,
ਗੁਰਮੁਖ ਲੰਘ ਆਵਾਗਵਣ ਮਿਟਾਂਵਦੇ।
ਤਾਂ ਤੇ ਜਿਨ 'ਭਗਤ' ਕੀਤੀ ਸਦਾ ਕਰਤਾਰ ਸੰਦੀ,
ਹਰੀ ਦਾ ਹੋ ਰੂਪ ਹਰਿ ਚਰਨ ਸਮਾਂਵਦੇ।



# ਤਿੰਨ ਪਰਕਾਰ ਦੀ ਸਰਣ

ਆਪਣੇ ਮਨ ਵਿਚੋਂ ਅਹੰਕਾਰ ਆਦਿ ਭਾਵ ਦੂਰ ਕਰਕੇ ਆਪ ਤੋਂ ਵਡੇ ਦੀ ਸੇਵਾ ਵਿਚ ਆਪਣੀ ਸਹਾਇਤਾ ਲਈ ਜੋ ਜਾ ਕੇ ਯਾਚਣਾ ਕਰਨੀ, ਅਥਵਾ ਕੁਛ ਮੰਗਣਾ ਇਸ ਦਾ ਨਾਮ ਸਰਣ ਹੈ।

## ਇਹ ਸਰਣ ਤਿੰਨ ਪ੍ਰਕਾਰ ਦੀ ਹੈ

੧-ਪਹਿਲੀ ਸਰਣ ਉਹ ਹੁੰਦੀ ਹੈ, ਜੋ ਬਿਪਤਾ ਦੇ ਸਮੇਂ ਜਾ ਕੇ ਅਰਜ਼ ਕਰਨੀ ਕਿ "ਤੇਰੇ ਤੋਂ ਬਿਨਾਂ ਮੇਰੀ ਸਹਾਇਤਾ ਕਰਨ ਵਾਲਾ ਹੋਰ ਕੋਈ ਨਹੀਂ ਹੈ। ਇਕ ਤੂੰ ਹੀ ਮੇਰਾ ਹੈਂ।"

੨-ਜਦ ਉਸ ਨੇ ਕੰਮ ਕਰ ਦਿਤਾ ਹੋਵੇ (ਜਿਸ ਦੇ ਪਾਸ ਜਾ ਕੇ ਅਰਜ਼ ਕੀਤੀ ਸੀ) ਫੇਰ ਦੂਸਰੀ ਸਰਣ ਹੈ, ਕਿ ਉਸ ਦੇ ਕੀਤੇ ਹੋਏ ਕੰਮ ਦੇ ਬਦਲੇ ਜੀਵ ਉਸ ਦਾ ਹੀ ਹੋ ਜਾਂਦਾ ਹੈ, ਤੇ ਕਹਿੰਦਾ ਹੈ ਕਿ 'ਤੂੰ, ਮੈਨੂੰ ਬਿਪਤਾ ਤੋਂ ਬਚਾਇਆ ਹੈ, ਇਸ ਵਾਸਤੇ ਮੈਂ ਤੇਰਾ ਹਾਂ।"

੩-ਤੀਜੀ ਸਰਣ ਇਹ ਹੈ ਕਿ ਜਦ ਆਪਣਾ ਆਪ

ਕੁਰਬਾਨ ਕਰ ਦਿਤਾ, ਤਾਂ ਉਸੇ ਵਕਤ ਆਪਾ ਭਾਵ ਭੀ ਨਾਲ ਮੁਕ ਜਾਂਦਾ ਹੈ, ਤੇ ਫੇਰ ਕਹਿਣ ਲਗ ਜਾਂਦਾ ਹੈ, ਕਿ 'ਜਿਥੇ ਕਿਥੇ ਮੈਨੂੰ ਤੂੰ ਹੀ ਦਿਸਦਾ ਹੈਂ' ਇਹ ਤਿੰਨ ਤਰ੍ਹਾਂ ਦੀ ਸਰਣ ਹੈ।

## ਹੋਰ ਵੇਰਵਾ

੧–ਜਦ ਜੀਵ ਨੂੰ ਦੁਨੀਆਂ ਤੇ ਆਕੇ ਸਤਿਸੰਗਤ ਦਵਾਰਾ ਇਹ ਖਬਰ ਹੁੰਦੀ ਹੈ ਕਿ ਮੈਨੂੰ ਮਾਨਸ ਜਨਮ ਵਾਹਿਗੁਰੂ ਦੀ ਭਗਤੀ ਕਰਨ ਵਾਸਤੇ ਮਿਲਿਆ ਹੈ, ਤੇ ਮੈਂ ਹੁਣ ਉਲਟੇ ਰਸਤੇ ਜਾ ਰਿਹਾ ਹਾਂ। ਯਥਾ ਗੁਰਵਾਕ:–

ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥

[ਗਾਉੜੀ ਕੀ ਵਾਰ ੨ ਮ: ੫ ਪੰਨਾ ੩੧੯

ਤੇ ਫੇਰ ਹੋਰ ਖਿਆਲ ਆਉਂਦਾ ਹੈ, ਕਿ ਮੈਂ ਕਿਉਂ ਨਾ ਇਸ ਕੰਮ ਨੂੰ ਪੂਰਾ ਕਰਨ ਦੀ ਕੋਸ਼ਸ਼ ਕਰਾਂ, ਜਿਸ ਕੰਮ ਲਈ ਦੁਨੀਆਂ ਤੇ ਆਇਆ ਹਾਂ। ਇਹ ਵਿਚਾਰ ਕੇ ਗੁਰਮੁਖਾਂ ਅਥਵਾ ਸਤਸੰਗੀ ਪੁਰਸ਼ਾਂ ਨੂੰ ਪੁਛਦਾ ਹੈ, ਤੇ ਕਹਿੰਦਾ ਹੈ, ਕਿ ਭਾਈ ਗੁਰਮੁਖੋ ! ਮੈਨੂੰ :–

ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥

[ਸੂਹੀ ਮ: ੫ ਪੰਨਾ ੭੬੩

ਉਹ ਰਸਤਾ ਦਸੋ, ਜਿਸ ਕਰਕੇ ਮੈਂ ਸੰਸਾਰ ਸਾਗਰ ਤੋਂ ਪਾਰ ਹੋਵਾਂ, ਤਾਂ ਉਹ ਗੁਰਮੁਖ ਕਹਿੰਦੇ ਹਨ ਕਿ ਭਾਈ ਤਿਸ ਪ੍ਰਮਾਤਮਾਂ ਦੀ ਸਰਣ ਲੈ ਜਿਸ ਦੀ ਸਰਣ ਲਿਆਂ ਡਰ ਭਉ ਦੂਰ ਹੁੰਦੇ ਹਨ। ਜੈਸੇ ਕਿ ਗੁਰੂ ਜੀ ਦਸਦੇ ਹਨ:–

ਤਿਸਕੀ ਸਰਣਿ ਨਾਹੀ ਭਉ ਸੋਗੁ ॥
ਉਸਤੇ ਬਾਹਰਿ ਕਛੁ ਨ ਹੋਗੁ ॥ [ਗਉੜੀ ਗੁਆ: ਮ: ੫ ਪੰ: ੧੭੭

ਸੋ ਇਸ ਉਪਦੇਸ਼ ਨੂੰ ਗੁਰਸਿਖਾਂ ਕੋਲੋਂ ਸੁਣ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਜਗਯਾਸੂ ਜਨ (ਜੋ ਪ੍ਰਮੇਸ਼ਰ ਦੇ ਚਰਨਾਂ ਨਾਲ ਮਿਲਾਪ ਕਰਨ ਦਾ ਇਛਿਆਵਨ ਅਥਵਾ ਆਸਾ ਵੰਤ ਹੋਵੇ) ਮਨ ਨੂੰ ਨੀਵਾਂ ਕਰਕੇ ਜਾਂਦਾ ਹੈ, ਤੇ ਬੇਨਤੀ ਕਰਦਾ ਹੈ ਯਥਾ ਗੁਰਵਾਕ :–

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ* ॥੧॥ਰਹਾਉ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥ ੧ ॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ† ॥
[ਟੋਡੀ ਮ: ੫ ਪੰਨਾ ੭੧੩

ਇਸੀ ਤਰ੍ਹਾਂ ਹੋਰ ਸ਼ਬਦਾਂ ਦੁਆਰਾ ਬੇਨਤੀ ਕਰਦਾ ਹੈ। ਯਥਾ:–

ਸਰਨੀ ਆਇਓ ਨਾਥ ਨਿਧਾਨ ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥
[ਕੇਦਾਰਾ ਮ: ੫ ਪੰਨਾ ੧੧੧੯

ਯਥਾ–ਸਰਨ ਨਾਥ ਤੋਰੀਅੰ । ਉਬਾਰ ਲਾਜ ਮੋਰੀਅੰ॥
ਜਿਤੇ ਸਰਨ ਐਹੈਂ ॥ ਤਿਤੇ ਰਾਖ ਲੇਹੈਂ॥
ਬਿਨਾਂ ਸਰਨ ਤਾਂਕੀ ਨਹੀਂ ਔਰ ਓਟੰ॥
ਬਚੇਗਾ ਨ ਕੋਈ ਕਰੇ ਕਾਲ ਚੋਟੰ॥
[ਅਕਾਲ ਉਸਤਤ ਪਾਤਸ਼ਾਹੀ ੧੦

*ਜਨਮ ਮਰਨ ਦੀ ਚਿੰਤਾ। †ਇਸ ਵਕਤ ਮਾਨਸ ਜਨਮ ਵਿਚ।

ਤੁਧਨੋ ਛੋਡਿ ਜਾਈਐ ਪ੍ਰਭ ਕੈਂਧਰਿ ॥
ਆਨ ਨ ਬੀਆ ਤੇਰੀ ਸਮਸਰਿ ॥

[ਆਸਾ ਮ: ੫ ਪੰਨਾ ੩੭੧

ਇਸ ਪ੍ਰਕਾਰ ਜਦ ਬੇਨਤੀ ਕਰਦਾ ਹੈ, ਤਾਂ ਸਤਿਗੁਰੂ ਜੀ ਇਸ ਦੀ ਬੇਨਤੀ ਸੁਣਕੇ ਮੇਹਰ ਕਰਦੇ ਹਨ। ਯਥਾ ਗੁਰਵਾਕ :-

ਬੰਧਨ ਕਾਟ ਆਪਿ ਪ੍ਰਭਿ ਹੋਆ ਕਿਰਪਾਲ ॥

[ਬਿਲਾਵਲੁ ਮ: ੫ ਪੰਨਾ ੮੧੪

ਮਾਰਗੁ ਸੰਤਿ ਬਤਾਇਆ ਤੁਟੇ ਜਮ ਜਾਲ ॥

[ਬਿਲਾਵਲੁ ਮ: ੫ ਪੰਨਾ ੮੧੯

ਮੇਹਰ ਦੀ ਨਿਗ੍ਹਾ ਕਰਕੇ ਸੰਸਾਰਕ ਬੰਧਨ (ਜੇਹੜੇ ਕਿ ਪ੍ਰਮਾਰਥ ਦੇ ਰਸਤੇ ਵਿਚ ਰੁਕਾਵਟ ਪਾਂਵਦੇ ਸਨ) ਕਟ ਦਿਤੇ ਤੇ ਸੰਗਤ ਮਾਰਗ ਤੇ ਚਲਣਾ ਦਸਿਆ, ਤੇ ਨਾਮ ਜਪਣ ਦੀ ਸਿਖਿਆ (ਸਤਿਨਾਮ ਸ੍ਰੀ ਵਾਹਿਗੁਰੂ ਮੰਤਰ) ਦਿਤੀ ਜਦ ਸਤਿਗੁਰੂ ਜੀ ਨੇ ਇਸ ਤਰ੍ਹਾਂ ਕਰਕੇ ਮੋਹ ਰੂਪੀ ਚਿਕੜ ਵਿਚੋਂ ਕਢ ਲਿਆ ਤਾਂ ਬੜਾ ਅਨੰਦ ਲੈਣ ਲਗਾ ਤੇ ਕਹਿਣ ਲਗ ਪਿਆ, ਕਿ ਵਾਹਿਗੁਰੂ ਤੂੰ ਮੇਰਾ ਹੈਂ ਸਤਿਗੁਰੂ ਤੂੰ ਮੇਰਾ । ਇਹ ਪਹਿਲੀ ਸਰਣ ਹੈ।

੨. ਦੂਜੀ ਸਰਣ–ਦੂਜੀ ਏਹ ਹੈ ਕਿ ਜਦ ਸਿਖ (ਸੰਤ) ਬਣਕੇ ਗੁਰਸਿਖੀ ਦੇ ਰਸਤੇ ਤੇ ਤੁਰ ਪਿਆ, ਤੇ 'ਅੰਮ੍ਰਿਤ ਵੇਲੇ ਜਾਗਣਾ ਨਾਮ ਦਾਨ ਇਸਨਾਨ ਦਿੜਾਏ ।' ਭਾਈ ਗੁਰਦਾਸ ਜੀ ਦੇ ਰਸਤੇ ਤੁਰਨ ਲਗ ਪਿਆ ਤਾਂ ਫੇਰ ਸਤਿਗੁਰੂ ਦੀ ਮੇਹਰ ਨੂੰ ਯਾਦ ਕਰਦਾ ਕਹਿੰਦਾ ਹੈ, ਕਿ

ਸਤਿਗੁਰੂ ਜੀ ਜੋ ਕੁਛ ਦੁਨਿਆਵੀ ਪਦਾਰਥ ਦ੍ਰਿਸ਼ਯ ਮਾਨ ਹੈ, ਅਥਵਾ ਮੇਰਾ ਸਰੀਰ ਆਦਿਕ ਇਹ ਸਭ ਕੁਛ ਤੇਰਾ ਹੈ ਯਥਾ ਗੁਰਵਾਕ :-

ਮੈ ਨਾਹੀ ਕਛੁ ਆਹਿ ਨ ਮੋਰਾ ॥
ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥

[ਗਉੜੀ ਕਬੀਰ ਜੀ ਪੰਨਾ ੩੩੬

ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥

[ਆਸਾ ਦੀ ਵਾਰ ਪੰਨਾ ੪੬੩

ਦਦਾ ਦਾਤਾ ਏਕੁ ਹੈ ਸਭ ਕਉ ਦੇਵਨ ਹਾਰ ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥

[ਗਉੜੀ ਬਾਵਨ ਅਖਰੀ ਮ: ੫ ਪੰ: ੨੫੭

ਇਤਿਆਦਿਕ ਸਭ ਕੁਛ ਗੁਰੂ ਜੀ ਦਾ ਦਿਤਾ ਹੋਇਆ ਸਮਝਕੇ, ਆਪਣਾ ਆਪ ਸਭ ਕੁਛ ਗੁਰੂ ਜੀ ਦੀ ਭੇਟਾ ਕਰ ਦੇਂਦਾ ਹੈ ਤੇ ਕਹਿੰਦਾ ਹੈ, ਯਥਾ ਗੁਰਵਾਕ :-

ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥
ਜੋਰਿ ਤੁਮਾਰੈ ਸੁਖਿ ਵਸਾ ਸਚੁ ਨੀਸਾਣੁ ਸਬਦੁ ॥

[ਗਉੜੀ ਮਾਝ ਮ: ੫ ਪੰਨਾ ੨੧੭

ਤੁਝੁ ਉਪਰਿ ਮੇਰਾ ਹੈ ਮਾਣਾ ਤੂ ਹੈ ਮੇਰਾ ਤਾਣਾ ਰਾਮ ॥

[ਸੂਹੀ ਛੰਤ ਮ: ੫ ਪੰਨਾ ੭੭੯

ਇਤਿਆਦਿਕ ਸ਼ਬਦਾਂ ਦਵਾਰਾ ਬੇਨਤੀ ਕਰਦਾ ਹੋਇਆ ਕਹਿੰਦਾ ਹੈ ਕਿ ਹੇ ਵਾਹਿਗੁਰੂ ! ਤੂੰ ਮੇਰਾ ਬਣਿਆਂ ਇਸ ਵਾਸਤੇ ਮੈਂ ਤੇਰਾ ਹਾਂ 'ਹਉਂ ਤੇਰਾ ਤੂੰ ਮੇਰਾ' ਇਸ ਤਰ੍ਹਾਂ ਆਪਾ ਭਾਵ ਹਟਾਉਂਦਿਆਂ ਹੋਇਆਂ ਜੋ ਸਤਿਗੁਰੂ ਜੀ ਨੂੰ ਆਪਣਾ ਆਪ ਕੁਰਬਾਨ ਕਰ ਦੇਣਾ ਹੈ, ਇਹ ਦੂਸਰੀ ਸਰਣ ਹੈ।

੩. ਤੀਸਰੀ ਸਰਣ ਅਥਵਾ ਸਰਨਾਗਤ ਧਰਮ ਉਹ ਹੈ ਕਿ ਜਦ ਜਗਯਾਸੂ ਜਨ ਤਨ, ਮਨ, ਧਨ, ਸਭ ਕੁਛ ਗੁਰੂ ਜੀ ਦੇ ਹਵਾਲੇ ਕਰ ਦਿੰਦਾ ਹੈ, ਅਥਵਾ ਕਰ ਚੁਕਾ ਹੋਵੇ, ਮੈਂ ਮੇਰੀ ਦੂਰ ਹੋਕੇ ਤੂੰ ਹੀ ਤੂੰ ਨਜ਼ਰ ਆਉਂਦਾ ਹੋਵੇ, ਤਾਂ ਉਹ ਇਸ ਅਵਸਥਾ ਤੇ ਪੁਜ ਜਾਂਦਾ ਹੈ ਕਿ ਜਿਸ ਤਰ੍ਹਾਂ ਗੁਰੂ ਜੀ ਨੇ ਅਨੰਦ ਸਾਹਿਬ ਵਿਚ ਲਿਖਿਆ ਹੈ, ਯਥਾ :-

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ
ਹਰਿ ਰੂਪੁ ਨਦਰੀ ਆਇਆ ॥

[ਅਨੰਦ ਸਾਹਿਬ ਪੰ: ੯੨੨

ਹੋਰ-ਚਾਤ੍ਰਿਕ ਮੋਰ ਬੋਲਤ ਦਿਨੁਰਾਤੀ ਸੁਨਿ ਘਨਿਹਰ ਕੀ ਘੋਰ।।੨।
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀਹੋਰ।

[ਮਲਾਰ ਮ: ੪ ਪੰ: ੧੨੬੫

ਸੋ ਇਸ ਤਰ੍ਹਾਂ ਜਿਥੇ ਕਿਥੇ ਵਾਹਿਗੁਰੂ ਨੂੰ ਵਿਆਪਕ ਦੇਖਦਾ ਹੋਇਆ ਐਸੀ ਪ੍ਰੀਤੀ ਜੋੜੀ ਰਖਦਾ ਹੈ ਕਿ ਕਦੀ ਮਨ ਕਰਕੇ ਦੂਰ ਹੀ ਨਹੀਂ ਹੁੰਦਾ, ਤੇ ਕਹਿੰਦਾ ਹੈ ਕਿ ਵਾਹਿਗੁਰੂ ! ਜਿਸ ਸਰੂਪ ਦੇ ਵਿਚ ਤੂੰ ਮੈਨੂੰ ਸਰਬ ਵਿਆਪੀ ਨਜ਼ਰ ਆ ਰਿਹਾ ਹੈਂ, ਇਸੀ ਤਰ੍ਹਾਂ ਸਦਾ ਮੇਰੇ ਅੰਗ ਸੰਗ ਰਹੀਂ, ਅਤੇ ਮੈਂ ਵੀ ਤੇਰੇ ਕੋਲੋਂ ਦੂਰ ਨਹੀਂ ਹੋਵਾਂਗਾ। ਯਥਾ ਗੁਰਵਾਕ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੧ ॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥



ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥ ੨ ॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥ ੩ ॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥ ੪ ॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸ ॥

[ਸੋਰਠਿ ਸ੍ਰੀ ਰਵਿਦਾਸ ਜੀਉ ਪੰਨਾ ੬੫੮

ਇਸੀ ਤਰ੍ਹਾਂ ਵਾਹਿਗੁਰੂ ਨਾਲ ਪਿਆਰ ਕਰਦਾ ਹੋਇਆ, ਜਿਥੇ ਜਿਥੇ ਵਾਹਿਗੁਰੂ ਵਿਆਪਕ ਦੇਖਕੇ ਕਹਿੰਦਾ ਹੈ, ਤੂੰ ਹੀ ਤੂੰ ਹੈਂ ।

ਜਲਸ ਤੂਹੀਂ ॥ ਥਲਸ ਤੂਹੀ ॥

[ਅਕਾਲ ਉਸਤਤ ਪਾ: ੧੦

ਸਭ ਤੂੰ ਹੀ ਤੂੰ ਹੈਂ । ਯਥਾ:-

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥

[ਸੋਰਠਿ ਮ: ੫ ਪੰਨਾ ੬੧੭

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ ।
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥

[ਆਸਾ ਬਾਣੀ ਸ੍ਰੀ ਨਾਮ ਦੇਵ ਜੀ ਪੰਨਾ ੪੮੫

ਇਹ ਤੀਸਰੀ ਸਰਣ ਹੈ। ਅਥਵਾ ਸ੍ਰਨਾਗਤ ਧਰਮ ਹੈ। ਸੋ ਇਸ ਪ੍ਰਕਾਰ ਸਰਣ ਲੈਂਦਾ ਅਥਵਾ ਵਾਹਿਗੁਰੂ ਨਾਲ

ਪ੍ਰੀਤ ਲਾਉਂਦਾ ਹੋਇਆ ਜੀਵ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। ਸੋ ਸਾਨੂੰ ਵੀ ਵਾਹਿਗੁਰੂ ਦੀ ਸਰਣ ਲੈਣੀ ਜ਼ਰੂਰ ਹੀ ਚਾਹੀਦੀ ਹੈ, ਤਾਂ ਕਿ ਅਸੀਂ ਭੀ ਇਸ ਸੰਸਾਰ ਸਾਗਰ ਤੋਂ ਪਾਰ ਹੋ ਜਾਈਏ।

ਬੈਂਤ

ਸਰਣ ਲਈ ਹੈ ਜਿਨ੍ਹਾਂ ਕਰਤਾਰ ਸੰਦੀ,
ਦੁਖ ਭੁਖ ਨਾ ਨੇੜ ਕਦੇ ਆਂਵਦੇ ਨੇ।
ਮੈਂ ਤੇਰਾ ਹਾਂ ਤੇਰਾ ਹਾਂ ਕਰਤਾਰ ਸਚੇ,
ਜੱਸ ਰਾਤ ਦਿਨੇ ਸਦਾ ਗਾਂਵਦੇ ਨੇ।
ਜਲ ਥਲ ਵਿਚ ਵੱਸਦਾ ਸਦਾ ਨਜ਼ਰ ਆਵੇ,
ਤੂੰਹੇਂ ਤੂੰ ਸਭ ਮੁਖੋਂ ਅਲਾਂਵਦੇ ਨੇ।
ਸਰਣ ਲੈਣੀ ਹੀ 'ਭਗਤ' ਜ਼ਰੂਰ ਚਾਹੀਏ,
ਬਿਨਾਂ ਸਰਣ ਧਕੇ ਜਮ ਖਾਂਵਦੇ ਨੇ।

-o-

# ਪੰਚ ਦੋਖ

ਜੇਹੜਾ ਕਿਸੇ ਨੂੰ ਦੇਖ ਕੇ ਮਨ ਵਿਚ ਗਿਲਾਨੀ ਕਰਨੀ, ਤੇ ਦੂਸਰੇ ਪੁਰਸ਼ ਦੇ ਦੋਖ (ਔਗਣ) ਅਰੋਪਨ ਕਰਨੇ ਭਾਵ ਕਿ ਜਣਾਉਣੇ, ਉਸ ਨੂੰ ਦੋਖ ਆਖਦੇ ਹਨ।

ਏਹ ਦੋਖ ਪੰਜ ਤਰ੍ਹਾਂ ਦੇ ਹਨ:-੧, ਅਵਿਦਿਆ ੨. ਅਸੰਮਤਾ, ੩. ਰਾਗ, ੪. ਦਵੈਖ, ੫. ਅਭੀਨਿਵੇਸ। ਏਹ

ਪੰਜ ਦੋਖ ਹਨ, ਜਿਨ੍ਹਾਂ ਵਿਚ ਜੀਵ ਗ੍ਰਸਿਆ ਹੋਇਆ ਸਦਾ ਹੀ ਕਲੇਸ਼ ਦੀ ਪ੍ਰਾਪਤੀ ਕਰਦਾ ਰਹਿੰਦਾ ਹੈ ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:–

੧. ਅਵਿਦਿਆ–ਜੀਵ ਅਵਿਦਕ ਹੋਣ ਕਰਕੇ ਕਈ ਐਸੇ ਕੰਮ ਕਰਦਾ ਹੈ, ਜੇਹੜੇ ਕਿ ਕਰਨੇ ਯੋਗ ਨਹੀਂ ਹੁੰਦੇ, ਪਹਿਲੇ ਹਰ ਇਕ ਕੰਮ ਵਿਚ ਕਾਹਲੀ ਕਰਨੀ, ਤੇ ਵਿਚਾਰ ਨਾ ਕਰਨੀ ਕਿ ਇਸ ਕੰਮ ਦੇ ਕੀਤਿਆਂ ਮੈਨੂੰ ਨਫਾ ਹੋਵੇਗਾ, ਯਾ ਨੁਕਸਾਨ। ਦੂਸਰੇ ਆਦਮੀ ਦੀ ਪਛਾਣ ਨਾ ਕਰ ਸਕਣੀ ਕਿ ਇਹ ਕਿਹੋ ਜਿਹਾ ਹੈ, ਤੇ ਅਸੀਂ ਅਥਵਾ ਸਾਨੂੰ ਇਸ ਦਾ ਕਿਸ ਪ੍ਰਕਾਰ ਕਦਰ ਕਰਨਾ ਚਾਹੀਦਾ ਹੈ (ਕਿਉਂਕਿ ਵਿਦਵਾਨ ਆਦਮੀ ਹਰ ਕੰਮ ਸੋਚ ਕੇ ਕਰਦਾ ਹੈ) ਤੀਸਰੇ ਇਹ ਵਿਚਾਰ ਨਾ ਕਰਨੀ ਕਿ ਮੇਰੀ ਆਮਦਨ ਕਿਤਨੀ ਹੈ, ਤੇ ਮੈਂ ਖਰਚ ਕਿਤਨਾ ਕਰ ਰਿਹਾ ਹਾਂ। ਚੌਥੇ ਇਹ ਕਿ ਮੈਨੂੰ ਲੋਕਾਂ ਨਾਲ ਕਿਸ ਤਰ੍ਹਾਂ ਦਾ ਵਰਤਾਵ ਕਰਨਾ ਚਾਹੀਦਾ ਹੈ। ਪੰਜਵੇਂ ਇਹ ਕਿ ਜਿਹੜਾ ਕੰਮ ਮੈਂ ਕਰ ਰਿਹਾ ਹਾਂ, ਏਹ ਚੰਗਾ ਹੈ, ਯਾ ਮਾੜਾ, (ਭਾਵੇਂ ਸਭ ਕੁਝ ਕਰਤਾਰ ਦੇ ਹਥ ਹੈ, ਤੇ ਉਸ ਦੀ ਮਰਜ਼ੀ ਅਨੁਸਾਰ ਸਭ ਕੁਛ ਹੁੰਦਾ ਹੈ, ਪਰ ਆਪਣੀ ਵਲੋਂ ਵੀ ਵੀਚਾਰ ਕਰਨੀ ਜ਼ਰੂਰੀ ਹੁੰਦੀ ਹੈ ਕਿ ਮੈਂ ਭੈੜੇ ਪਾਸੇ ਤੇ ਨਹੀਂ ਲਗ ਰਿਹਾ) ਛੇਵੇਂ ਇਹ ਕਿ ਮੈਂ ਆਪਣੇ ਧਰਮ ਦੇ ਰਸਤੇ ਤੇ ਤੁਰ ਰਿਹਾ ਹਾਂ, ਯਾ ਬਾਹਰ। ਸਤਵੇਂ ਮੈਨੂੰ ਆਪਣੇ ਬਜ਼ੁਰਗਾਂ ਮਾਪਿਆਂ ਤੇ ਉਸਤਾਦਾਂ ਦਾ ਕਿਸ ਪ੍ਰਕਾਰ ਕਦਰ ਕਰਨਾ ਚਾਹੀਦਾ ਹੈ। ਅਠਵਾਂ ਇਹ ਕਿ ਮੇਰਾ ਦੁਨੀਆਂ ਵਿਚ

ਆਉਣ ਦਾ ਕੀ ਮੰਤਵ ਹੈ, ਸੋ ਅਵਿਦਕ ਪੁਰਸ਼ ਇਹੋ ਜੇਹੇ ਕੰਮਾਂ ਬਾਬਤ ਸੋਚ ਨਹੀਂ ਸਕਦਾ, ਤੇ ਨਾ ਕਰ ਹੀ ਸਕਦਾ ਹੈ, ਸੋ ਇਹ ਪਹਿਲਾ ਦੋਖ ਅਵਿਦਿਆ ਹੈ।

੨. ਅਸੰਮਤਾ–ਕਈਆਂ ਆਦਮੀਆਂ ਨਾਲ ਪਰਸਪਰ ਝਗੜੇ ਕਰਦੇ ਰਹਿਣਾ, ਕਿਉਂਕਿ ਕਈਆਂ ਕੰਮਾਂ ਵਿਚ ਦੂਸਰੇ ਪੁਰਸ਼ ਨਾਲ ਰਾਇ ਨਾ ਮਿਲਣੀ ਇਸ ਦਾ ਨਾਮ ਅਸੰਮਤਾ ਹੈ।

ਏਹ ਦੋਖ ਕਈ ਤਰ੍ਹਾਂ ਨਾਲ ਪੈਦਾ ਹੋ ਜਾਂਦਾ ਹੈ, ਜੈਸਾ ਕਿ ਇਸ਼ਟ ਇਕ ਨਾ ਹੋਣਾ, ਧਾਰਮਿਕ ਖਿਆਲਾਂ ਵਿਚ ਵੀ ਭੇਦ ਹੋਣਾ ਆਦਿਕ।

੩. ਤੀਸਰਾ ਰਾਗ–ਰਾਗ ਨਾਮ ਪ੍ਰੀਤੀ ਕਰਨ ਦਾ ਹੈ, ਕੋਈ ਸੱਜਣਾਂ ਨਾਲ ਪ੍ਰੀਤੀ ਕਰਨੀ, ਤੇ ਸਦਾ ਪ੍ਰੀਤੀ ਕਰਨ ਵਿਚ ਉਰਝੇ ਰਹਿਣਾ, ਨਾ ਸਤਿਸੰਗ ਕਰਨਾ, ਨਾ ਗੁਰ ਅਸਥਾਨਾਂ ਦੀ ਯਾਤਰਾ ਕਰਨੀ, ਤੇ ਨਾ ਕਿਸੇ ਧਾਰਮਿਕ ਕੰਮ ਵਿਚ ਹਿੱਸਾ ਲੈਣਾ, ਕੇਵਲ ਟੱਬਰ ਨਾਲ ਪ੍ਰੀਤੀ ਰਖਣੀ, ਬਲਕਿ ਗੁਰੂ ਜੀ ਨੂੰ ਭੁਲਾ ਛਡਣਾ, ਤੇ ਇਸ ਤਰ੍ਹਾਂ ਕਰਨਾ ਜੈਸੇ ਗੁਰੂ ਜੀ ਦਸਦੇ ਹਨ–

ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥

[ਗਉੜੀ ਗੁਆ: ਮ: ੫ ਪੰਨਾ ੧੭੯

ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ
ਪਰ ਘਰਿ ਜੋਹਹਿ ਕਪਟ ਨਰਾ ॥

[ਸਿਰੀ ਰਾਗ ਤ੍ਰਿਲੋਚਨ ਜੀ ਪੰ: ੯੨

ਇਸ ਦਾ ਨਾਮ ਰਾਗ ਹੈ।

੪. ਦਵੈਸ਼–ਦੂਸਰੇ ਆਦਮੀ ਨੂੰ ਧਨਾਢ ਦੇਖ ਕੇ ਮਨ ਵਿਚ ਸੜਨਾ ਕਿ ਇਹ ਕਿਉਂ ਧਨ ਵਾਲਾ ਹੈ, ਦੂਸਰੇ ਦੇ

ਗੁਣ ਦੇਖ ਕੇ ਆਪ ਉਸ ਦੇ ਨਾਲ ਈਰਖਾ ਕਰਨੀ, ਤੇ ਉਸ ਦੀ ਨਿੰਦਿਆ ਕਰਨ ਵਿਚ ਤਤਪਰ ਰਹਿਣਾ, ਇਹੋ ਜੇਹੇ ਗੁਣਾਂ ਨੂੰ ਧਾਰਨ ਕਰਨ ਦਾ ਨਾਮ ਦਵੈਸ਼ ਹੈ । ਇਹ ਗੁਣ ਆਮ ਕਰਕੇ ਸਾਕਤ ਪੁਰਸ਼ਾਂ ਵਿਚ ਬਹੁਤ ਹੁੰਦਾ ਹੈ, ਕਿਉਂਕਿ ਉਹ ਭਗਤਾਂ ਦਾ ਪਰਤਾਪ ਦੇਖ ਕੇ ਮਨ ਵਿਚ ਬਹੁਤ ਸੜਦੇ ਹਨ, ਪਰ ਭਗਤਾਂ ਦਾ ਕੁਛ ਵਿਗਾੜ ਨਹੀਂ ਸਕਦੇ, ਸਗੋਂ ਆਪਣੇ ਆਪ ਦਾ ਨਾਸ ਕਰ ਲੈਂਦੇ ਹਨ, ਜੈਸੇ ਕਿ ਗੁਰੂ ਜੀ ਨੇ ਦਸਿਆ ਹੈ । ਯਥਾ–

ਨਿੰਦਕ ਸਾਕਤੁ ਖਵਿ ਨ ਸਕੈ ਤਿਲੁ
ਆਪਣੈ ਘਰਿ ਲੂਕੀ ਲਾਈ ॥

[ਬਸੰਤ ਹਿੰਡੋਲ ਮ: ੪ ਪੰਨਾ ੧੧੯੧

ਸੋ ਇਹ ਦਵੇਖ ਬੁਰੀ ਬਲਾ ਤੇ ਵਡਾ ਭਾਰੀ ਦੋਖ ਹੈ ।

੫. ਅਭੀਨਿਵੇਸ ਦੋਖ–ਜੈਸਾ ਕਿਸੇ ਮਹਾਨ ਪੁਰਸ਼ ਦੇ ਗੁਣਾਂ ਨੂੰ ਉਹਲੇ ਕਰਕੇ ਉਸ ਦੇ ਵਿਚ ਸਦਾ ਔਗੁਣ ਅਰੋਪਣ ਕਰਦੇ ਰਹਿਣਾ, ਯਾਨੇ ਉਨ੍ਹਾਂ ਦੀਆਂ ਗੱਲਾਂ ਕਰਕੇ, ਜਿਨ੍ਹਾਂ ਗਲਾਂ ਨਾਲ ਕਿ ਆਪਣਾ ਕੋਈ ਮਤਲਬ ਨਾ ਹੋਵੇ, ਤੇ ਤੁਅਲਕ ਭੀ ਨਾ ਹੋਵੇ, ਨਿੰਦਿਆ ਕਰ ਕੇ ਉਨ੍ਹਾਂ ਦਾ ਪਾਪ ਧੋ ਦੇਣਾ, ਤੇ ਆਪਣਾ ਮਨ ਮੈਲਾ ਕਰ ਲੈਣਾ, ਇਸ ਦਾ ਨਾਉਂ ਅਭੀਨਿਵੇਸ ਹੈ ।

ਇਹ ਪੰਚ ਦੋਖ ਵਿਦਵਾਨਾਂ ਨੇ ਗ੍ਰੰਥਾਂ ਵਿਚ ਲਿਖੇ ਹਨ, ਇਨ੍ਹਾਂ ਨੂੰ ਗੁਰਮੁਖਾਂ (ਸੰਤਾਂ) ਵਾਹਿਗੁਰੂ ਦੇ ਪਿਆਰਿਆਂ ਨੇ ਵਰਜ ਰਖਿਆ ਹੈ, ਅਰਥਾਤ ਦੂਰ ਕਰ ਦਿਤੇ ਹਨ :–

"ਪੰਚ ਦੋਖ ਬਿਵਰਜਤਹ ।"

[ਸਲੋਕ ਸਹਸਕ੍ਰਿਤੀ ਮ: ੫ ਪੰ: ੧੩੫੭

ਵਿਦਿਆ ਦਵਾਰਾ ਅਵਿਦਿਆ ਦਾ ਨਾਸ ਕਰ ਦਿਤਾ

ਨੇ, ਤੇ ਹਰੀ ਦਾ ਰੂਪ ਸ੍ਰਿਸ਼ਟੀ ਨੂੰ ਸਮਝਦਿਆਂ ਹੋਇਆਂ ਸਭਨਾਂ ਨਾਲ ਪਿਆਰ ਕਰਦਿਆਂ ਹੋਇਆਂ ਅਸੰਮਤਾ ਦੂਰ ਦਿਤੀ, ਤੇ ਘਰਾਂ ਦੇ ਮੋਹ ਤਿਆਗਦਿਆਂ ਹੋਇਆਂ, ਤੇ ਉਸਤਤਿ ਨਿੰਦਿਆ ਤੋਂ ਬਚ ਕੇ ਰਾਗ ਦ੍ਵੈਖ ਦੂਰ ਕਰ ਦਿਤੀ, ਦੂਸਰਿਆਂ ਪੁਰਸ਼ਾਂ ਨੂੰ ਆਪਣੇ ਨਾਲੋਂ-

ਯਾਰਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
[ਜੈਤਸਰੀ ਛੰਤ ਮ: ੫ ਪੰਨਾ ੭੦੩

ਚੰਗਾ ਸਮਝ ਕੇ ਅਭੀਨਿਵੇਸ ਦੋਖ ਦੂਰ ਕਰ ਦਿਤਾ। ਇਸ ਪ੍ਰਕਾਰ ਪੰਚਾਂ ਦੋਖਾਂ ਨੂੰ ਗੁਰਮੁਖ ਦੂਰ ਕਰਦੇ ਹਨ।

ਇਕ ਗ੍ਰੰਥਾਕਾਰ ਨੇ ਤਿੰਨ ਦੋਖ ਹੋਰ ਲਿਖੇ ਹਨ, ਉਹ ਏਹ ਹਨ:- ੧. ਮਲ ਦੋਖ, ੨. ਵਿਛੇਪ ਦੋਖ, ੩. ਆਵਰਣ ਦੋਖ।

੧. ਮਲ ਦੋਖ-ਇਹ ਪਾਪਾਂ ਦੇ ਕਰਨ ਕਰ ਕੇ ਲਗਦਾ ਹੈ, ਕਿਉਂਕਿ ਜਦ ਜੀਵ ਪਾਪਾਂ ਵਿਚ ਪ੍ਰਵਿਰਤ ਹੁੰਦਾ ਜਾਂਦਾ ਹੈ, ਤਾਂ ਬੁਰੇ ਭਲੇ ਦੀ ਪਛਾਣ ਨੂੰ ਛਡ ਦੇਂਦਾ ਹੈ ਜੈਸਾ ਗੁਰਵਾਕ ਹੈ :--

ਸਰ ਅਪਸਰ ਕੀ ਸਾਰ ਨ ਜਾਣਹਿ
ਫਿਰਿ ਫਿਰਿ ਕੀਚ ਬੁਡਾਹੀ ਜੀਉ ॥ [ਸੋਰਠਿ ਮ: ੧ ਪੰ: ੫੯੮

ਉਹਨਾਂ ਪਾਪਾਂ ਦੇ ਕਰਨ ਕਰ ਕੇ ਜੀਵ ਦਾ ਹਿਰਦਾ ਮੈਲ ਕੁਚੈਲ ਨਾਲ ਭਰ ਕੇ ਅਪਵਿਤ੍ਰ ਹੋ ਜਾਂਦਾ ਹੈ, ਇਸੀ ਕਰ ਕੇ ਜੋ ਪਾਪਾਂ ਤੋਂ ਦੁਖ ਤਕਲੀਫ ਪ੍ਰਾਪਤ ਹੋਵੇ, ਅਥਵਾ ਪਾਪਾਂ ਕਰ ਕੇ ਜੋ ਮਨ ਮੈਲਾ ਹੋ ਜਾਵੇ, ਉਸ ਦਾ ਨਾਮ ਮਲ ਦੋਖ ਹੈ।



੨. ਵਿਛੇਪ ਦੋਖ-ਜਦ ਜੀਵ ਦੇ ਮਨ ਵਿਚੋਂ ਸ਼ਾਂਤੀ ਆਦਿਕ ਦੂਰ ਹੋ ਜਾਂਦੀ ਹੈ, ਮਨ ਵਿਚ ਚੰਚਲਤਾ ਆ ਵਸਦੀ ਹੈ, ਹਰ ਵਕਤ ਚਿਤ ਚੰਚਲ ਹੀ ਰਹਿੰਦਾ ਹੈ, ਕਦੀ ਵੀ ਮਨ ਇਸਥਿਤ ਨਹੀਂ ਹੁੰਦਾ, ਤੇ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ, ਉਸ ਦਾ ਨਾਮ ਵਿਛੇਪ ਦੋਖ ਹੈ।

੩. ਤੀਸਰਾ ਆਵਰਣ ਦੋਖ–ਆਵਰਣ ਨਾਮ ਅਗਿਆਨ ਦਾ ਹੈ, ਜਦ ਜੀਵ ਦਾ ਅੰਤਸ਼ਕਰਣ ਅਗਿਆਨ ਕਰ ਕੇ ਢਕਿਆ ਜਾਂਦਾ ਹੈ, ਜੈਸੇ ਸੂਰਜ ਚੜ੍ਹੇ ਹੋਏ ਦੇ ਅਗੇ ਬਦਲ ਹੋ ਕੇ ਸੂਰਜ ਦੀ ਰੌਸ਼ਨੀ ਨੂੰ ਢੱਕ ਲੈਂਦੇ ਹਨ, ਅਤੇ ਧੁਪ ਆਦਿਕ ਦੂਰ ਕਰ ਦੇਂਦੇ ਹਨ, ਤਿਸੀ ਤਰ੍ਹਾਂ ਜੀਵ ਦੇ ਹਿਰਦੇ ਅਥਵਾ ਅੰਤਸ਼ਕਰਣ ਨੂੰ ਅਗਿਆਨ ਢੱਕ ਲੈਂਦਾ ਹੈ, ਇਸੀ ਕਰ ਕੇ ਜੀਵ ਪ੍ਰਮਾਤਮਾਂ ਨੂੰ ਭੁਲਾ ਦੇਂਦਾ।

[ਵਿਚਾਰ ਸਾਗਰ

ਇਹਨਾਂ ਤਿੰਨਾਂ ਦੋਖਾਂ ਦੇ ਦੂਰ ਕਰਨ ਦੇ ਇਹ ਸਾਧਨ ਦਸੇ ਹਨ :–

੧. ਸ਼ੁਭ ਕਰਮਾਂ ਦੇ ਕਰਨ ਕਰ ਕੇ ਮਲ ਦੋਖ ਦੂਰ ਹੁੰਦਾ ਹੈ।

੨. ਆਪਣੇ ਇਸ਼ਟ ਦੇਵ ਜੀ ਦੀ ਉਪਾਸ਼ਨਾਂ ਕਰਨ ਕਰਕੇ ਵਿਛੇਪ ਦੋਖ ਦੂਰ ਹੁੰਦਾ ਹੈ, ਕਿਉਂਕਿ ਉਪਾਸ਼ਨਾਂ ਕਰਦਿਆਂ ਹੋਇਆਂ ਮਨ ਟਿਕ ਜਾਂਦਾ ਹੈ।

੩. ਗਿਆਨ ਸੰਸਾਰ ਮਿਥਿਆ ਹੈ, ਵਾਹਿਗੁਰੂ ਸਤਿ ਹੈ, ਇਸ ਕਰਕੇ ਅਸਤ ਵਸਤੂਆਂ ਦੀ ਪ੍ਰੀਤੀ ਤਿਆਗ ਕੇ ਸਤਿ ਵਸਤੂ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ, ਇਸ ਦਾ ਨਾਮ

ਗਿਆਨ ਹੈ, ਇਸ ਦਵਾਰਾ ਆਵਰਣ ਦੋਖ ਦੂਰ ਹੁੰਦਾ ਹੈ।

ਇਸੀ ਤਰ੍ਹਾਂ ਗੁਰੂ ਜੀ ਨੇ ਜੀਵ ਵਿਚ ਪੰਚ ਦੋਖ ਹੋਰ ਦਸੇ ਹਨ, ਇਨ੍ਹਾਂ ਨੂੰ ਪੰਜ ਵਿਸ਼ੇ ਵੀ ਕਹਿੰਦੇ ਹਨ ਜੈਸੇ ਕਿ ਕੰਨਾਂ ਦਾ ਵਿਸ਼ਯ ਜਿਹਬਾ ਦਾ ਵਿਸ਼ਯ, ਨਾਸਾਂ ਦਵਾਰਾ ਵਾਸ਼ਨਾ ਲੈਣ ਦਾ ਵਿਸ਼ਯ ਅੱਖਾਂ ਦਵਾਰਾ ਰੂਪ ਦੇਖਣ ਦਾ ਵਿਸ਼ਯ, ਕਾਮ ਦਾ ਵਿਸ਼ਯ-ਆਦਿਕ।

ਇਹ ਪੰਜ ਵਿਸ਼ੇ ਅਥਵਾ ਪੰਜ ਦੋਖ ਗੁਰੂ ਜੀ ਨੇ ਬਾਣੀ ਵਿਚ ਇਸ ਪ੍ਰਕਾਰ ਦਸੇ ਹਨ, ਯਥਾ ਗੁਰਵਾਕ-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾਮਹਿ ਤਾਕੀ ਕੇਤਕ ਆਸ ॥
[ਆਸਾ ਬਾਣੀ ਸ੍ਰੀ ਰਵਿਦਾਸ ਜੀ ਕੀ ਪੰ: ੪੮੬

ਇਹਨਾਂ ਤੁਕਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਇਕ ਇਕ ਵਿਸ਼ੇ ਦੇ ਹੋਣ ਕਰ ਕੇ ਉਪਰ ਲਿਖੇ ਜੀਵ ਨਾਸ ਹੋ ਜਾਂਦੇ ਹਨ, ਜੈਸੇ ਕਿ ਹਰਨ ਨੂੰ ਕੰਨਾਂ ਦਵਾਰਾ ਸ਼ਬਦ ਸੁਣਨ ਦਾ ਵਿਸ਼ਯ ਹੁੰਦਾ ਹੈ, ਤੇ ਸ਼ਬਦ ਜਿਥੇ ਹੁੰਦਾ ਹੋਵੇ, ਭਜ ਕੇ ਉਥੇ ਪਹੁੰਚਦਾ ਹੈ ਤੇ ਸ਼ਬਦ ਸੁਣਦਾ ਹੋਇਆ ਹੀ ਉਥੇ ਫਸ ਜਾਂਦਾ ਹੈ, ਤੇ ਆਪਣੇ ਆਪ ਨੂੰ ਬੰਧਨ ਵਿਚ ਪਾ ਕੇ ਆਪਣਾ ਨਾਸ ਕਰਾ ਲੈਂਦਾ ਹੈ। ਮਛੀ ਨੂੰ ਜਿਹਬਾ ਦਾ ਸਵਾਦ ਹੁੰਦਾ ਹੈ, ਤੇ ਜਿਹਬਾ ਦੇ ਰਸ ਪਿਛੇ ਹੀ ਆਟਾ ਖਾਂਦੀ ਹੋਈ ਕੁੰਡੀ ਵਿਚ ਫਸ ਕੇ ਆਪਣੇ ਆਪ ਦਾ ਨਾਸ ਕਰ ਲੈਂਦੀ ਹੈ।

ਇਸੀ ਤਰ੍ਹਾਂ ਭਵਰੇ ਨੂੰ ਵਾਸ਼ਨਾ ਲੈਣ ਦਾ ਵਿਸ਼ਯ ਹੁੰਦਾ ਹੈ, ਫੂਲ ਤੇ ਵਾਸ਼ਨਾ ਲੈਣ ਵਾਸਤੇ ਜਾ ਬੈਠਦਾ ਹੈ, ਤੇ ਫੁੱਲਾਂ ਤੋਂ ਵਾਸ਼ਨਾ ਲੈਂਦਾ ਹੋਇਆ ਰਜਦਾ ਨਹੀਂ, ਤੇ

ਉਠਦਾ ਨਹੀਂ, ਰਾਤ ਪੈ ਜਾਂਦੀ ਹੈ, ਤੇ ਫੁਲ ਮੀਟਿਆ ਜਾਂਦਾ ਹੈ, ਤੇ ਭਵਰਾ ਵਿਚ ਆ ਜਾਂਦਾ ਹੈ, ਤੇ ਉਸ ਦਾ ਦਮ ਬੰਦ ਹੋ ਜਾਂਦਾ ਹੈ, ਇਸੀ ਤਰ੍ਹਾਂ ਆਪਣਾ ਨਾਸ ਕਰਾ ਲੈਂਦਾ ਹੈ।

ਪਤੰਗੇ ਨੂੰ ਰੂਪ ਦੇਖਣ ਦਾ ਵਿਸ਼ਯ ਹੁੰਦਾ ਹੈ, ਇਸ ਕਰਕੇ ਦੀਵੇ ਨੂੰ ਦੇਖਦਾ ਹੋਇਆ ਦੀਵੇ ਦਾ ਰੂਪ ਦੇਖ ਕੇ, ਉਸ ਤੇ ਹੀ ਸੜ ਮਰਦਾ ਹੈ, ਤੇ ਆਪਣਾ ਨਾਸ ਕਰ ਲੈਂਦਾ ਹੈ।

ਇਸੀ ਤਰ੍ਹਾਂ ਹਾਥੀ ਕਾਮ ਦੇ ਵਸ ਹੋਇਆ ਹੋਇਆ ਕਾਗਤਾਂ ਦੀ ਬਣੀ ਹਥਣੀ ਨੂੰ ਵੇਖਕੇ, ਤੇ ਉਸ ਨੂੰ ਅਸਲੀ ਹਸਤਣੀ ਸਮਝਕੇ, ਉਸ ਦੇ ਕੋਲ ਜਾਂਦਾ ਹੈ† ਤੇ ਬੰਧਨ ਵਿਚ ਪੈ ਜਾਂਦਾ ਹੈ ਅਥਵਾ ਪਵਾ ਲੈਂਦੇ ਹਨ। ਯਥਾ ਗੁਰਵਾਕ :-

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ
ਚਲਤੁ ਰਚਿਓ ਜਗਦੀਸ ॥
ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ
ਅੰਕਸੁ ਸਹਿਓ ਸੀਸ ॥ [ਗਉੜੀ ਕਬੀਰ ਜੀ ਪੰਨਾ ੩੩੫

ਸੋ ਗੁਰੂ ਜੀ ਦਸਦੇ ਹਨ ਕਿ ਜਿਸ ਜੀਵ ਵਿਚ ਇਹ ਪੰਜੇ ਦੋਖ ਹੋਵਣ, ਫਿਰ ਹੋਵਣ ਵੀ ਅਸਾਧ, ਉਹਦੇ ਬਚਣ ਦੀ ਫਿਰ ਕੀ ਆਸ ਹੋ ਸਕਦੀ ਹੈ। ਤਾਂ ਤੇ ਇਹ ਦੋਖ ਸਤਿਸੰਗਤ ਵਿਚ ਆਉਣ ਕਰਕੇ, ਤੇ ਗੁਰਸਿਖੀ ਧਾਰਣ ਕਰ ਕੇ ਦੂਰ ਹੋ ਸਕਦੇ

---

† ਹਾਥੀ ਨੂੰ ਫੜਨ ਵਾਲੇ ਇਕ ਡੂੰਘਾ ਟੋਆ ਕਢਕੇ ਉਸ ਦੇ ਉਤੇ ਕਾਗਜ਼ਾਂ ਦੀ ਹਸਤਣੀ ਬਣਾ ਦਿੰਦੇ ਹਨ, ਤੇ ਹਾਥੀ ਦੇਖ ਕੇ ਉਸ ਦੀ ਵਲ ਭੱਜਾ ਆਉਂਦਾ ਹੈ, ਤੇ ਟੋਏ ਵਿਚ ਡਿਗ ਪੈਂਦਾ ਹੈ, ਤੇ ਨਿਰਬਲ ਹੋਣ ਤੇ ਫਿਰ ਟੋਏ ਵਿਚੋਂ ਬਾਹਰ ਕਢ ਲੈਂਦੇ ਹਨ, ਤੇ ਫਰ ਸਿਰ ਵਿਚ ਅੰਕਸ ਦੀ ਮਾਰ ਸਹਿੰਦਾ ਹੈ।

ਹਨ ਤੇ ਜਿਨ੍ਹਾਂ ਗੁਰਮੁਖਾਂ ਤੇ ਗੁਰੂ ਜੀ ਦੀ ਕ੍ਰਿਪਾਲਤਾ ਹੋਈ ਹੈ, ਉਨ੍ਹਾਂ ਨੇ ਇਹਨਾਂ ਪੰਜਾਂ ਦੋਖਾਂ ਨੂੰ ਦੂਰ ਕਰ ਦਿਤਾ ਹੈ।

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਇਹਨਾਂ ਦੋਖਾਂ ਤੋਂ ਬਚ ਕੇ ਰਹੇ, ਤੇ ਸਤਿਗੁਰੂ ਜੀ ਦੇ ਚਰਨਾਂ ਦੀ ਓਟ ਲੈ ਕੇ ਸੰਸਾਰ ਸਾਗਰ ਤੋਂ ਪਾਰ ਹੋਵੇ।

ਕਬਿੱਤ

ਜਿਨ੍ਹਾਂ ਉਤੇ ਮੇਹਰ ਕੀਤੀ ਆਪ ਕਰਤਾਰ ਸਚੇ,
ਤਿੰਨਾਂ ਦਿਲ ਵਿਚੋਂ ਦੋਖ ਦੂਰ ਚਾ ਹਟਾਏ ਨੇ।
ਕੱਢ ਕੇ ਅਵਿਦਿਆ ਤੇ ਵਿਦਿਆ ਨੂੰ ਧਾਰ ਲਿਆ,
ਸਭ ਨਾਲ ਮੇਲ ਜੋਲ ਕਰਨ ਲਗ ਆਏ ਨੇ।
ਰਾਗ ਤੇ ਦ੍ਵੈਖ ਕਿਤੇ ਨੇੜੇ ਨਾਹੀਂ ਢੁਕਦੀ ਹੈ,
ਗੁਣੀਆਂ ਦੇ ਗੁਣ ਦੇਖ ਮਨ ਸੁਖ ਪਾਏ ਨੇ।
ਤਾਂਤੇ ਹੇ 'ਭਗਤ' ਦੋਖਾਂ ਤਾਈਂ ਦਿਲੋਂ ਦੂਰ ਕਰੋ,
ਆਇਆ ਹੈ ਸਫਲ ਹਰੀ ਗੁਣ ਜਦੋਂ ਗਾਏ ਨੇ।

†

# () ਪੰਜ ਤੱਤ ()

ਸਾਡੇ ਸਰੀਰ ਦੇ ਬਨਾਉਣ ਤੇ ਚਲਾਉਣ ਲਈ ਜੋ ਪ੍ਰਮਾਤਮਾਂ ਨੇ ਚੀਜ਼ਾਂ ਯਾ ਗੁਣ ਪ੍ਰਗਟ ਕੀਤੇ ਹਨ, ਅਥਵਾ ਬਣਾਏ ਹਨ, ਉਹਨਾਂ ਦਾ ਨਾਮ ਤੱਤ ਹੈ। ਇਹ ਤੱਤ ਗਿਣਤੀ ਦੇ ਪੰਜ ਹਨ–ਜੈਸਾ ਕਿ--੧, ਅਕਾਸ਼, ੨, ਵਾਯੂ, ੩. ਅਗਨੀ,

੪. ਜਲ, ੫. ਪ੍ਰਿਥਵੀ ਹੈ*।

ਪਰਮਾਤਮਾਂ ਨਿਰੰਕਾਰ ਨੂੰ ਜਦ ਸ੍ਰਿਸ਼ਟੀ ਰਚਨ ਦੀ ਇਛਿਆ ਹੋਈ, ਤਾਂ ਮਾਇਆ ਰਚ ਕੇ ਤਿੰਨਾਂ ਗੁਣਾਂ ਦੀ ਰਾਹੀਂ ਸੰਸਾਰ ਦੀ ਉਤਪਤੀ ਕੀਤੀ, 'ਕਿੰਵਾ' ਪਹਿਲੇ ਕਿਸੇ ਮੌਕੇ ਪਲਯ ਹੋਈ ਹੋਵੇ, ਤਾਂ ਪਲਯ ਸਮੇਂ ਸਰਬ ਪਦਾਰਥਨ ਕੇ ਸਸਕਾਰ ਮਾਯਾ ਮੇਂ ਰਹਿ ਹੈਂ, ਯਾ ਤੇ ਜੀਵਨ ਕੇ ਕਰਮ ਭੀ ਜੋ ਬਾਕੀ ਰਹਿ, ਸੋ ਸੂਛਮ ਹੋ ਕੇ ਮਾਇਆ ਵਿਚ ਰਹਿ ਗਏ। ਜਦੋਂ ਫਿਰ ਕਰਮ ਭੋਗ ਦੇਣ ਨੂੰ ਸਨਮੁਖ ਹੋਵੈਂ, ਤਬ ਈਸ਼ਵਰ ਨੂੰ ਇਹ ਇਛਿਆ ਹੁੰਦੀ ਹੈ ਕਿ ਜੀਵਾਂ ਦੇ ਭੋਗ ਨਮਿਤ ਜਗਤ ਉਤਜਾਈਏ, ਐਸਾ ਈਸ਼ਵਰ ਦੀ ਇਛਿਆ ਤੋਂ ਮਾਇਆ ਤਮੋ ਗੁਣ ਪ੍ਰਧਾਨ ਹੁੰਦਾ ਹੈ, ਇਸ ਤਮੋ ਗੁਣ ਪ੍ਰਧਾਨ ਮਾਯਾ ਤੋਂ ਅਕਾਸ, ਵਾਯੂ, ਤੇਜ (ਅਗਨੀ), ਜਲ, ਪ੍ਰਿਥਵੀ ਇਹ ਪੰਜ ਤਤ ਰਚੇ ਜਾਂਦੇ ਹਨ, ਇਸੀ ਤਰ੍ਹਾਂ ਅਗਾਂਹ ਦਰਜੇ ਬਦਰਜੇ ਇਕ ਦੂਜੇ ਨਾਲ ਸਬੰਧ ਕਰ ਕੇ, ਇਹਨਾਂ ਨੂੰ ਪਰਮਾਤਮਾਂ ਨੇ ਸਰੀਰ ਵਿਚ ਇਕੱਠੇ ਰਖ ਕੇ (ਭਾਵੇਂ ਇਹ ਇਕ ਦੂਜੇ ਦੇ ਵਿਰੋਧੀ ਹਨ, ਪਰੰਤੂ ਈਸ਼ਵਰ ਨੇ ਆਪਣੀ ਸ਼ਕਤੀ ਨਾਲ ਇਹਨਾਂ ਨੂੰ ਇਕੱਠੇ ਰਖਿਆ ਹੈ)। ਸਰੀਰ ਦੀ ਰਚਨਾਂ ਕੀਤੀ ਹੈ।

ਕਈਆ ਗ੍ਰੰਥਾਂਕਾਰਾਂ ਨੇ ਸਤ ਤੱਤ ਮੰਨੇ ਹਨ ਕਈਆਂ ਨੇ ਨੌਂ ਤੱਤ ਮੰਨੇ ਹਨ, ਪਰੰਤੂ ਗੁਰੂ ਜੀ ਨੇ ਪੰਜ ਤੱਤ ਹੀ

---

*ਪੰਜਾਂ ਤੱਤਾਂ ਦੇ ਭਾਗ ਅਥਵਾ ਉਹਨਾਂ ਦੇ ਹਿਸੇ ਪੰਜੀ ਪ੍ਰਕਿਰਤੀਆਂ ਵਿਚ ਦਸੇ ਹਨ, ਉਥੇ ਦੇਖੋ।

ਮੰਨੇ ਹਨ, ਜੈਸਾ ਕਿ ਉਨ੍ਹਾਂ ਬਾਣੀ ਵਿਚ ਦਸਿਆ ਹੈ, ਯਥਾ ਗੁਰਵਾਕ :-

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥
[ਸਲੋਕੁ ਮ: ੯ ਪੰਨਾ ੧੪੨੬

ਅਪੁ, ਤੇਜ, ਬਾਇ, ਪ੍ਰਿਥਮੀ, ਅਕਾਸਾ ॥
ਐਸੀ ਰਹਤ ਰਹਉ ਹਰਿ ਪਾਸਾ ॥
[ਗਉੜੀ ਕਬੀਰ ਜੀ ਪੰ: ੩੨੭

ਗੁਰੂ ਜੀ ਦਸਦੇ ਹਨ ਕਿ ਜੈਸੇ ਇਹ ਤਤ ਇਕ ਦੂਜੇ ਦੇ ਵਿਰੋਧੀ ਹੁੰਦੇ ਹੋਏ ਭੀ ਇਕੱਠੇ ਰਹਿੰਦੇ ਹਨ । ਇਸ ਤਰ੍ਹਾਂ ਤੁਸੀਂ ਭੀ :-

ਲੋਚਾ ਸਮਸਰਿ ਇਹੁ ਬਿਉਹਾਰਾ ॥
[ਗਉੜੀ ਕਬੀਰ ਜੀ ਪੰਨਾ ੩੨੭

ਸਮਦ੍ਰਿਸਟੀ ਨਾਲ ਸਭਨਾਂ ਨੂੰ ਦੇਖੋ । ਹੋਰ ਦਸਿਆ ਹੈ ਕਿ ਇਹ ਸਰੀਰ ਤੱਤਾਂ ਦਾ ਬਣਿਆ ਹੋਇਆ ਨਾਸ ਹੋ ਜਾਣਾ ਹੈ ਇਸ ਵਾਸਤੇ ਈਸ਼ਵਰ ਦੀ ਅਰਾਧਨਾ ਕਰਕੇ ਜਨਮ ਸਵਾਰੋ ।

ਪੰਜਾਂ ਤਤਾਂ ਦੇ ਗੁਣ ਜੀਵ ਵਿਖੇ ਇਸ ਤਰ੍ਹਾਂ ਹਨ ਅਕਾਸ ਦਾ ਗੁਣ ਸ਼ਬਦ ਹੈ, ਬੋਲਣ ਚਾਲਣ ਤੇ ਕੰਨ ਆਦਿਕ ਹਨ ਤੇ ਵਾਯੂ ਕਰਕੇ ਹੀ ਸਰੀਰ ਚਲ ਰਿਹਾ ਹੈ ਸਵਾਦ ਆਉਣੇ ਸਪਰਸ ਆਦਿਕ ਤੁਚਾ ਨਾਲ ਹੋਣਾ ਜੀਵ ਵਿਚ ਵਾਯੂ ਦਾ ਗੁਣ ਹੈ । ਅਗਨੀ ਦਾ ਗੁਣ ਨੇਤਰਾਦਿਕ ਹੈ, ਜਿਨ੍ਹਾਂ ਦਵਾਰਾ ਜੀਵ ਰੰਗ ਰੂਪ ਆਦਿਕ ਦੇਖਦਾ ਹੈ, ਅਥਵਾ ਚੇਹਰੇ

ਤੇ ਕਰਾਂਤੀ ਆਦਿਕ ਨਜ਼ਰ ਆ ਰਹੀ ਹੈ ਅਤੇ ਇਹ ਭੁਕ ਭੁਕ ਕਰਕੇ ਸ਼ਬਦ ਉਚਾਰਣ ਕਰਦੀ ਹੈ, ਏਹਦੇ ਹੋਣ ਕਰਕੇ ਹੀ ਜੀਵ ਵਿਚ ਜਠਰਲਾ ਅਗਨੀ ਦਵਾਰਾ ਪਾਚਨ ਸ਼ਕਤੀ ਹੈ, ਜੋ ਹਰ ਇਕ ਤਰ੍ਹਾਂ ਦੀ ਚੀਜ਼ ਨੂੰ (ਜੇਹੜੀ ਕਿ ਮਾਨੁਖ ਅਥਵਾ ਇਸਤ੍ਰੀ ਦੇ ਖਾਣ ਯੋਗ ਹੋਵੇ) ਭਖਸ਼ਣ ਕਰਦਾ ਹੈ। ਜਲ ਦਾ ਗੁਣ ਜਿਹਬਾ ਆਦਿਕ ਹੈ ਜਿਸ ਦਵਾਰਾ ਰਸ ਆਦਿਕ ਵੀ ਹਰ ਤਰ੍ਹਾਂ ਦੇ ਪੈਦਾ ਹੁੰਦੇ ਹਨ, ਬਿਨਾਂ ਜਲ ਤੋਂ ਕੋਈ ਰਸ ਪੈਦਾ ਨਹੀਂ ਹੋ ਸਕਦਾ, ਜੀਵਾਂ ਦੀ ਦੇਹ ਦੀ ਬਨਾਵਟ ਵੀ ਜਲ ਤੋਂ ਹੀ ਹੈ। ਜੈਸਾ ਕਿ ਗੁਰੂ ਜੀ ਨੇ ਦਸਿਆ ਹੈ। ਯਥਾ ਗੁਰਵਾਕ:-

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥

[ਆਸਾ ਦੀ ਵਾਰ ਮ: ੧ ਪੰਨਾ ੪੭੨

ਸੋ ਇਹ ਜਲ ਹੀ ਜੀਵਾਂ ਦੇ ਸਰੀਰ ਦੀ ਬਨਾਵਟ ਕਰਨ ਵਾਲਾ ਹੈ, ਤੇ ਚੁਲ ਚੁਲ ਕਰਕੇ ਇਸ ਵਿਚੋਂ ਸ਼ਬਦ ਪ੍ਰਗਟ ਹੁੰਦਾ ਹੈ, ਠੰਡਾ ਤੱਤਾ ਹੋਣਾ ਵੀ ਇਸ ਦਾ ਸੁਭਾਵ ਹੈ, ਪਰ ਅਸਲ ਵਿਚ ਠੰਡ (ਸ਼ਾਂਤੀ) ਨਹੀਂ ਤਿਆਗਦਾ।

ਪ੍ਰਿਥਵੀ ਦਾ ਗੁਣ ਨਾਸਕਾ, ਸਰੀਰ ਦੇ ਵਿਚ ਹੈ, ਅਤੇ ਮਿਟੀ ਦਾ ਹੀ ਸਰੀਰ ਬਣਿਆ ਹੋਇਆ ਹੈ, ਤੇ ਚੀਜ਼ਾਂ ਦੇ ਵਿਚ ਕਈ ਤਰ੍ਹਾਂ ਦੀ ਸੁਗੰਧੀ ਆਦਿਕ ਦਸਣ ਦਾ ਕੰਮ ਅਤੇ ਮਿਠਾਸ ਤੇ ਕੁੜਿੱਤਣ ਆਦਿਕ ਗੁਣ ਵੀ (ਜਲ ਦੇ ਨਾਲ ਮਿਲ ਕੇ) ਇਸ ਦੇ ਹੁੰਦੇ ਹਨ।

ਇਸ ਤਰ੍ਹਾਂ ਇਨ੍ਹਾਂ ਪੰਜਾਂ ਤਤਾਂ ਦਾ ਸਰੀਰ ਨਾਲ ਸਬੰਧ ਹੈ, ਇਨ੍ਹਾਂ ਪੰਜਾਂ ਨਾਲ ਹੀ ਸਰੀਰ ਚਲਦਾ ਹੈ, ਪਰ

ਜੇ ਇਕ ਦੀ ਸਰੀਰ ਵਿਚ ਕਮੀ ਹੋ ਜਾਵੇ, ਤਾਂ ਸਰੀਰ ਬਚ ਨਹੀਂ ਸਕਦਾ, ਧੰਨ ਈਸ਼੍ਵਰ ਹੈ, ਜਿਸ ਨੇ ਤੱਤ ਰਚ ਕੇ ਜੀਵ ਦੀ ਰਚਨਾ ਰਚੀ ਹੈ, ਤੇ ਸਦਾ ਰਚਦਾ ਹੈ।

ਤਾਂਤੇ ਸਾਨੂੰ ਸਦਾ ਹੀ ਉਸਦਾ ਧੰਨਵਾਦ ਕਰਨਾ ਚਾਹੀਏ।

ਸਵੈਯਾ

ਕਰਤਾਰ ਬੇਅੰਤ ਰਚੇ ਤੱਤ ਹੈਂ,
ਇਹ ਤੱਤਨ ਤੇ, ਸਭ ਜੀਵਨ ਕੀਨੋ।
ਵੈਰ ਵਿਰੋਧ ਮਿਟਾਏ ਹੈਂ ਆਪਨ,
ਔਰਨ ਮੈਂ ਸਦ ਹੋਵਹਿ ਲੀਨੋ।
ਜਿਸ ਜੀਵ ਨੇ ਦੀਖਛਾ ਲਈ ਇਨਤੇ,
ਤਿਨ ਜੀਵਨ ਮੈਂ ਦਿਲ ਪ੍ਰੇਮ ਸੁਕੀਨੋ।
ਉਪਕਾਰ ਹਰੀ, ਦਿਲ ਮੈਂ ਸਦ ਰਾਖਤ,
'ਭਗਤ' ਕਰੇ ਰੰਗ ਹੋਹਿ ਨਵੀਨੋ।

-੦-

# ਪੰਜ ਕੋਸ਼

ਜੈਸੇ ਮਿਆਨ ਤਲਵਾਰ ਦੀ ਰਖਿਆ ਕਰਦਾ ਹੈ, ਤੈਸੇ ਕੋਸ਼ ਅਥਵਾ ਮਿਆਨ ਸਰੀਰ ਦੀ ਰਖਿਆ ਕਰਦੇ ਹਨ। ਇਸ ਕਰਕੇ ਜੋ ਸਰੀਰ ਦੀ ਰਖਿਆ ਕਰਨ ਵਾਲੀ ਚੀਜ਼ ਹੋਵੇ, ਉਸ ਨੂੰ ਕੋਸ਼ ਆਖਦੇ ਹਨ।

ਕੋਸ਼ ਮਿਆਨ ਨੂੰ ਕਹਿੰਦੇ ਹਨ, ਜੈਸੇ ਤਲਵਾਰ

ਮਿਆਨ ਵਿਚ ਰਹਿ ਸਕਦੀ ਹੈ ਤੈਸੇ ਹੀ ਜੀਵ ਅਥਵਾ ਮਨ ਸਰੀਰ ਦੇ ਵਿਚ ਰਹਿ ਸਕਦਾ ਹੈ ਇਸ ਕਰਕੇ ਸਰੀਰ ਦੀ ਬਨਾਵਟ ਵੀ ਕੋਸ਼ਾਂ ਦਵਾਰਾ ਹੀ ਰਚੀ ਹੋਈ ਹੈ। ਜੀਵ ਇਨ੍ਹਾਂ ਦੇ ਹੋਣ ਕਰਕੇ ਹੀ ਵਸ ਰਿਹਾ ਹੈ।

ਇਹ ਕੋਸ਼ ਗਿਣਤੀ ਦੇ ਪੰਜ ਹਨ:-੧. ਅਨੰਦਮਯ ਕੋਸ਼, ੨. ਵਿਗਿਆਨਮਯ ਕੋਸ਼, ੩. ਮਨੋਮਯ ਕੋਸ਼, ੪. ਪ੍ਰਾਣਮਯ ਕੋਸ਼, ੫. ਅੰਨਮਯ ਕੋਸ਼।

ਇਨ੍ਹਾਂ ਦਾ ਵੇਰਵਾ ਵਿਦਵਾਨਾਂ ਨੇ ਇਸ ਪ੍ਰਕਾਰ ਲਿਖਿਆ ਹੈ :-

੧. ਅਨੰਦਮਯ ਕੋਸ਼ ਹੈ, ਕਾਰਣ ਸਰੀਰ ਨੂੰ ਅਨੰਦਮਯ ਕੋਸ਼ ਕਹਿੰਦੇ ਹਨ (ਸੁਧ ਸਤੋਗੁਣ ਸਹਿਤ ਮਾਯਾ ਈਸ਼ਵਰ ਕਾ ਕਾਰਣ ਸਰੀਰ ਹੈ, ਤੇ ਮਲਿਨ ਸਤੋਗੁਣ ਸਹਿਤ ਅਵਿਦਿਆ ਅੰਸ ਜੀਵ ਕਾ ਕਾਰਣ ਸਰੀਰ ਹੈ) ਕਿਉਂਕਿ ਉਤਰ ਸਰੀਰ ਕੇ ਅਰੰਭਕ ਪੰਜ ਸੂਛਮ ਮਨ, ਬੁਧਿ, ਚਿਤ, ਅਹੰਕਾਰ, ਪੰਚ ਪ੍ਰਾਣ (ਇੰਦ੍ਰਯ) ਪੰਜ ਕਰਮ ਇੰਦ੍ਰਯ, ਪੰਜ ਗਯਾਨ ਇੰਦ੍ਰਯ ਜੀਵ ਕਾ ਸੂਛਮ ਸਰੀਰ ਹੈ, ਸੰਪੂਰਣ ਸਥੂਲ ਬ੍ਰਹਮਾਂਡ ਈਸ਼ਵਰ ਕਾ ਸਥੂਲ ਸਰੀਰ ਹੈ, ਔਰ ਜੀਵਨ ਕੇ ਵਯਸ਼ਟਿ ਸਥੂਲ ਸਰੀਰ ਪ੍ਰਸਿੱਧ ਹੈ, ਇਨ੍ਹਾਂ ਤਿੰਨਾਂ ਸਰੀਰਾਂ ਵਿਚ ਹੀ ਪੰਚ ਕੋਸ਼ ਹਨ।

ਵਿਗਿਯਾਨਮਯ, ਮਨੋਮਯ, ਪ੍ਰਾਣਮਯ, ਏਹ ਤਿੰਨ ਕੋਸ਼ ਸੂਛਮ ਸਰੀਰ ਵਿਚ ਹਨ, ਪੰਚ ਗਿਆਨ ਇੰਦ੍ਰਯ ਅੰਨਿਸਚਯ ਰੂਪ ਅੰਤ ਸ਼ਕਰਣ ਕੀ ਬ੍ਰਿਤਿ ਬੁਧਿ ਵਿਗਿਯਾਨਮਯ ਕੋਸ਼

ਕਹੀਏ ਹੈ।

ਔਰ ਪੰਚ ਗਿਆਨ ਇੰਦ੍ਯ ਅਤੇ ਸੰਕਲਪ ਵਿਕਲਪ ਅੰਤਸ਼ਕਰਣ ਕੀ ਵ੍ਰਿਤਿ ਮਨੋਮਯ ਕੋਸ਼ ਕਹੀਏ ਹੈ।

ਪੰਚ ਪ੍ਰਾਣ, ਅਤੇ ਪੰਚ ਕਰਮ ਇੰਦ੍ਰਯ ਪ੍ਰਾਣਮਯ ਕੋਸ਼ ਕਹੀਏ ਹੈ :-

ਸਥੂਲ ਸਰੀਰ ਕੋ ਅੰਨਮਯ ਕੋਸ਼ ਕਹੀਏ ਹੈ।

ਇਸ ਰੀਤੀ ਸਹਿਤ ਤਿੰਨਾਂ ਸਰੀਰਾਂ ਵਿਚ ਹੀ ਪੰਚ ਕੋਸ਼ ਹਨ, ਈਸ਼ਵਰ ਕੇ ਸਰੀਰ ਮੇਂ ਈਸ਼ਵਰ ਕੇ ਕੋਸ਼, ਜੀਵਨ ਕੇ ਸ਼ਰੀਰਨ ਮੇਂ ਜੀਵ ਕੇ ਕੋਸ਼ ਹੈਂ। ਮਿਆਨ ਕੀ ਨਿਆਈਂ ਪੰਚ ਕੋਸ਼ ਆਤਮਾਂ ਕੇ ਸਵਰੂਪ ਨੂੰ ਅਛਾਦਾਨ ਕਰਦੇ ਹਨ।

[ਵਿ: ਸਾ:

ਇਕ ਸੱਜਣ ਜੀ ਇਨ੍ਹਾਂ ਪੰਜਾਂ ਕੋਸ਼ਾਂ ਦਾ ਵੇਰਵਾ ਇਸ ਪ੍ਰਕਾਰ ਲਿਖਦੇ ਹਨ :-

ਅੰਨਮਯ ਕੋਸ਼ ਰੋਮ, ਚਰਮ, ਮਾਂਸ, ਰੁਧਿਰ ਅਸਿਥ ਸ਼ੁਦਾ ਜੋ ਸਰੀਰ ਹੈ, ਉਸ ਕੋ ਅੰਨਮਯ ਕੋਸ਼ ਕਹਿੰਦੇ ਹਨ, ਉਸ ਕੇ ਭੀਤਰ ਪੰਚ (ਪ੍ਰਾਨ, ਵਯਾਨ, ਸਮਾਨ, ਉਦਾਨ, ਅਪਾਨ) ਯੇਹ ਪ੍ਰਾਣਮਯ ਕੋਸ਼ ਕਹੀਏ ਹੈ, ਅਥਵਾ ਹੈ, ਉਸ ਕੇ ਅਧਾਰ ਸੇ ਪੰਚ ਗਿਆਨ ਇੰਦ੍ਰਯ ਦਵਾਰਾ ਪੰਚ ਵਿਖਯ ਸ਼ਬਦ, ਸੰਪਰਸ਼, ਰੂਪ ਰਸ, ਗੰਧ ਜਾਨ ਕਰ ਪੰਚ ਕਰਮ ਇੰਦ੍ਰਯ ਸੇ ਕਿਰਿਆ ਕਰਨਾ, ਔਰ ਮਨ ਕੇ ਭੀਤਰ ਅਨੇਕ ਵਿਚਾਰ ਕਰਨਾ ਉਸ ਕੋ ਮਨੋਮਯ ਕੋਸ਼ ਕਹਿਤੇ ਹੈਂ। ਔਰ ਮਨੋਮਯ

ਰੂਪੀ ਗਿਆਨ ਵ੍ਰਿਤੀ ਸੇ ਐਸਾ ਵਿਚਾਰ ਕਰਨਾ ਕਿ ਮੈਂ ਕੌਣ ਹੂੰ ਤਥਾ ਮੈਂ ਕਰਤਾ ਹੂੰ, ਉਸ ਕੋ ਵਿਗਯਾਨਮਯ ਕੋਸ਼ ਕਹਿਤੇ ਹੈਂ ਔਰ ਵਿਗਯਾਨਮਯ ਕੋਸ਼ ਧਾਰਨ ਹੋਣੇ ਸੇ ਚਾਰੋਂ ਕੋਸ਼ ਕੀ ਭਾਵਨਾ ਰਹਿਣੇ ਕੀ ਨਹੀਂ, ਮੈਂ ਸਾਕਾਰ ਕੇਵਲਯ ਪੰਚ ਮਹਾਂ ਭੂਤ ਕਾ ਪੁਤਲਾ ਹੂੰ । ਪੰਚ ਪ੍ਰਾਣ ਕੇ ਅਧਾਰ ਸੇ ਗਿਆਨ ਹੋ ਜਾਤਾ ਹੈ, ਐਸੀ ਭਾਵਨਾ ਹੋਣੇ ਸੇ ਵਿਸਿਮ੍ਰਤੀ ਹੋਤੀ ਹੈ, ਉਸ ਕੋ ਅਨੰਦਮਯ ਕੋਸ਼ ਕਹਿਤੇ ਹੈਂ।

ਯੇਹ ਪੰਚ ਕੋਸ਼ ਸਰੀਰ ਮੇਂ ਪ੍ਰਧਾਨ ਹੈਂ, ਸਰੀਰ ਕੋ ਸਭ ਗਿਆਨ ਹੈ, ਅੰਨਮਯ ਕੋਸ਼ ਮੇਂ ਪੰਚ ਮਹਾਂ ਭੂਤ ਕੇ ਪਚੀਸ ਭਾਗ ਹੈਂ, ਜਿਸ ਕੋ ਪ੍ਰਕਿਰਤੀ ਕਹਿਤੇ ਹੈਂ । ਵਿਸਥਾਰ ਉਸ ਕਾ (ਗ੍ਰੰਥ ਮੇਂ) ਬਹੁਤ ਜਗ੍ਹਾ ਹੈ, ਪ੍ਰਾਣਮਯ ਕੋਸ਼ ਕੇ ਪੰਚ ਪ੍ਰਾਣ ਹੈਂ, ਸਰਵ ਸਰੀਰ ਮੇਂ ਜੋ ਵਾਯੂ ਹੈ, ਉਸ ਕੋ ਵਿਆਨ ਕਹਿਤੇ ਹੈਂ, ਨਾਭੀ ਮੇਂ ਜੋ ਵਾਯੂ ਹੈ, ਉਸ ਕੋ ਸਨਮਾਨ ਕਹਿਤ ਹੈਂ, ਕੰਠ ਮੇਂ ਜੋ ਵਾਯੂ ਹੈ, ਉਸ ਕੋ ਉਦਾਨ ਕਹਿਤੇ ਹੈਂ । ਹਿਰਦਯ ਮੇਂ ਜੋ ਵਾਯੂ ਹੈ, ਉਸ ਕੋ ਪ੍ਰਾਣ ਕਹਿਤੇ ਹੈਂ, ਗੁਦਾ ਮੇਂ ਜੋ ਵਾਯੂ ਹੈ, ਉਸ ਕੋ ਅਪਾਨ ਕਹਿਤੇ ਹੈਂ, । ਯੇਹ ਪੰਚ ਪ੍ਰਾਣ ਕੇ ਅਧਾਰ ਸੇ ਸਵਾਸ ਚਲਤਾ ਹੈ, ਪੰਚ ਪ੍ਰਾਣ ਰੂਪੀ ਕੋਥਲੀ ਮੇਂ ਪ੍ਰਾਣ ਹੈਂ । ਵੋਹ ਅੰਨਮਯ ਕੋਸ਼ ਕੇ ਭੀਤਰ ਹੈ।

ਪ੍ਰਾਣਮਯ ਕੋਸ਼ ਕੇ ਅਧਾਰ ਸੇ ਸਵਪਨ ਆਦਿਕ ਤਥਾ ਕਲਿਪਤ ਸ੍ਰਿਸ਼ਟੀ ਕੀ ਰਚਨਾ ਹੋਤੀ ਹੈਂ ਪ੍ਰਾਣਮਯ ਕੋਸ਼ ਕੇ ਭੀਤਰ ਮਨੋਮਯ ਕੋਸ਼ ਹੈ । ਪੰਚ ਗਿਆਨ ਇੰਦ੍ਰਿਯ

ਪੰਚ ਵਿਖਯ ਭੋਗਨੇ ਵਾਲਾ ਪੰਚ ਕਰਮ ਇੰਦ੍ਰਯ ਸੇ ਕ੍ਰਿਯਾ ਕਰਨੇ ਵਾਲਾ ਪੰਚ ਅੰਤਸ਼ਕਰਣ ਰੂਪ ਮਨੋਮਯ ਕੋਸ਼ ਸੇ ਹੋਤਾ ਹੈ, ਪ੍ਰਾਣਮਯ ਕੋਸ਼ ਕੇ ਅੰਤਰ ਜੋ ਵਾਯੂ ਵਿਆਪਕ ਹੈ, ਉਹੋ ਹੀ ਮਨੋਮਯ ਕੋਸ਼ ਹੈ, ਉਸੀ ਕੋ ਬ੍ਰਹਮ ਗਿਆਨੀ ਬ੍ਰਹਮ, ਆਤਮ ਗਿਆਨੀ ਆਤਮਾ ਕਹਿਤੇ ਹੈਂ, ਜਬ ਤਕ ਸਰੀਰ ਹੈ ਤਬ ਤਕ ਬ੍ਰਹਮ ਮਾਇਆ ਜਗਤ ਹੈ, ਸਰੀਰ ਕਾ ਉਤਪੰਨ ਹੋਣਾ ਪੰਜ ਤਤ੍ਵ ਕਾ ਸੰਜੋਗ ਹੈ, ਯੇਹ ਸਬ ਪ੍ਰਿਥਵੀ (ਜਲ ਸੁਦਾ ਆਦਿਕ) ਸਬ ਹਾਲੀ ਹੈ, ਉਸ ਕੇ ਹਲਨੇ ਸੇ ਪਵਨ ਜੋ ਸਰੀਰ ਕੇ ਬਾਹਰ ਔਰ ਭੀਤਰ ਹੈ, ਪਰਦੇ ਕੇ ਊਪਰ ਪ੍ਰਾਣਮਯ ਕੋਸ਼ ਮੇਂ ਧੱਕਾ ਲਗਤਾ ਹੈ, ਉਸ ਪ੍ਰਾਣਯਮ ਕੋਸ਼ ਮੇਂ ਸੇ ਮਨੋਮਯ ਕੋਸ਼ ਵਾਯੂ ਵਿਆਪਕ ਹੈ, ਵੋਹ ਅਨੁਭਵ ਲੇਵੇ ਹੈ । ਵੋਹੀ ਪਰਲੋ ਅਪਰਲੋ ਮਾਨਤੇ ਹੈਂ । ਤਾਂ ਤੇ ਸੁਖ ਦੁਖ ਕਾ ਅਨੁਭਵ ਹੋਤਾ ਹੈ, ਇਸ ਕੀ ਰੀਤ ਐਸੀ ਹੈ ਕਿ ਮਨੋਮਯ ਕੋਸ਼ ਕੋ ਸਪਰਸ਼ ਹੋਣੇ ਵਾਲੀ ਵਸਤੂ ਕਦਾਚਿਤ ਕੋਮਲ ਔਰ ਸੀਤਲ ਹੈ, ਤੋ ਪਰਲੇ (ਸਰਦੀ) ਲਗਤ ਹੈ, ਔਰ ਕਦਾਚਿਤ ਵਹੀ ਵਸਤੂ ਕਠਿਨ ਗਰਮ ਹੈ, ਤੋ ਅਪਰਲੋ (ਗਰਮੀ) ਲਗਤ ਹੈ, ਪਰਲੋ ਅਪਰਲੋ ਸਭ ਸਰੀਰ ਕੋ ਹੋਤਾ ਹੈ, ਜੀਵ ਆਤਮਾਂ ਸਰੀਰ ਕੀ ਸ਼ਕਤੀ ਹੈ, ਐਸਾ ਮਨੋਮਯ ਦਾ ਸਵਭਾਵ ਹੈ ।

ਸਰੀਰ ਕੇ ਭੀਤਰ ਰਕਤ ਉਸ ਮੇਂ ਪ੍ਰਾਣ ਕੀ ਵਸਤੀ ਹੈ, ਜਬ ਅੰਨਮਯ ਕੋਸ਼ ਕੋ ਧੱਕਾ ਪਵਨ ਕੇ ਸਪਰਸ਼ ਸੇ ਪ੍ਰਾਨਮਯ ਕੋਸ਼ ਮੇਂ ਲਗਤਾ ਹੈ, ਤਬ ਮਨੋਮਯ ਕੋਸ਼ ਕੋ ਜਾਨਣੇ ਮੇਂ ਆਤਾ ਹੈ । ਨੇਤ੍ਰਯ ਇੰਦ੍ਰਯ ਰੂਪ ਵਿਖਯ ਕਾ ਗਿਆਨ

ਹੈ, ਜੀਭਾ ਇੰਦ੍ਰਯ ਮੇਂ ਰਸ ਵਿਖੇ ਕਾ ਗਿਆਨ ਹੈ, ਨਾਸਕਾ ਇੰਦ੍ਰਯ ਮੇਂ ਗੰਧ ਵਿਖੇ ਕਾ ਗਿਆਨ ਹੈ, ਤ੍ਵਚਾ ਇੰਦ੍ਰਯ ਮੇਂ ਸਪਰਸ਼ ਵਿਖਯ ਕਾ ਗਿਆਨ ਹੈ, ਕਾਨ ਇੰਦ੍ਰਯ ਮੇਂ ਸ਼ਬਦ ਵਿਖਯ ਕਾ ਗਿਆਨ ਹੈ, ਪੰਚ ਵਿਖਯ ਕੋ ਗਿਆਨ ਇੰਦ੍ਰਯੋਂ ਜਾਨਤੀ ਹੈ, ਉਸ ਪੰਚ ਗਿਆਨ ਇੰਦ੍ਰਯ ਸੇ ਮਨੋਮਯ ਕੋਸ਼ ਤਦਾਕਾਰ ਹੈ, ਇਸ ਕਾਰਨ ਪੰਚ ਇੰਦ੍ਰਯ ਕਾ ਗਿਆਨ ਅੰਤਸ਼ਕਰਣ ਪੰਚਕ ਕੋ ਹੋਤਾ ਹੈ, ਅੰਤਸ਼ਕਰਣ ਪੰਚਕ ਮਨੋਮਯ ਕੋਸ਼ ਮੇਂ ਹੈ । ਕਦਾਚਿਤ ਇਨ ਪਾਂਚ ਗਿਆਨ ਇੰਦ੍ਰਯ ਮੇਂ ਕੋਈ ਨਸ਼ਟ ਹੋ ਜਾਵੇ ਤੋ ਉਸ ਵਿਖਯ ਕਾ ਗਿਆਨ ਅੰਤਸ਼ਕਰਣ ਕੋ ਨਹੀਂ ਹੋਗਾ । ਯਹਿ ਸਰਵ ਵਿਹਾਰ ਪੰਚ ਪ੍ਰਾਣ ਕੇ ਅਧਾਰ ਸੇ ਮਨੋਮਯ ਕੋਸ਼ ਮੇਂ ਜੋ ਅੰਤਸ਼ਕਰਣ ਹੈ ਉਸ ਕੋ ਹੋਤੇ ਹੈਂ । ਅੰਤਸ਼ਕਰਣ ਭੀ ਪੰਚ ਤਤਵ ਕਾ ਗਿਆਨ ਹੈ । ਪ੍ਰਾਣਮਯ ਕੋਸ਼ ਕੇ ਅਧਾਰ ਸੇ ਮਨੋਮਯ ਕੋਸ਼ ਕੋ ਭਾਵਨਾ ਹੋਤੀ ਹੈ, ਅਰਥਾਤ ਪੰਚ ਪ੍ਰਾਣ ਕੇ ਆਧਾਰ ਸੇ ਅੰਤਸ਼ਕਰਣ ਪੰਚਕ ਕੋ ਗਿਆਨ ਹੋਤਾ ਹੈ ਕਿ ਮੈਂ ਕੌਨ ਹੂੰ ਯਾ ਵਹ ਹੂੰ ਉਸ ਕੋ ਵਿਗਿਆਨਮਯ ਕੋਸ਼ ਕਹਿਤੇ ਹੈਂ । ਕਦਾਚਿਤ ਇਨ ਤੀਨੋਂ ਕੋਸ਼ ਬਿਨਾਂ ਭਾਵਨਾ ਕਰੇ ਕਿ ਮੈਂ ਸਰੀਰ ਬ੍ਰਹਮ ਹੂੰ ਤੋ ਹੋਵੇ ਨਹੀਂ । ਕਾਰਣ ਸੂਛਮ ਵਾਯੂ ਹਿਲਾਨੇ ਬਿਨਾਂ ਭਾਵਨਾਂ ਹੋਤੀ ਨਹੀਂ । ਪ੍ਰਾਣਮਯ ਕੇ ਅਧਾਰ ਕੇ ਮਨੋਮਯ ਕੋ ਭਾਵਨਾਂ ਹੋਤੀ ਹੈ, ਪ੍ਰਾਣਮਯ ਜੜ੍ਹ ਹੈ, ਮਨੋਮਯ ਚੇਤਨਯ ਹੈ, ਵਿਗਯਾਨਮਯ ਅਨੁਭਵ ਪਾਵੇ ਹੈ, ਉਸ ਅਨੁਭਵ ਸੇ ਅਨੰਦ ਹੋਤਾ ਹੈ ਉਸ ਕੋ ਅਨੰਦਮਯ ਕੋਸ਼ ਕਹਿਤੇ ਹੈਂ । ਯੇਹ ਪੰਚ ਤਤ੍ਵ ਕੀ ਸਰੀਰ ਪ੍ਰਾਣਮਯ ਹੈ, ਉਸ

ਮੇਂ ਪੰਚ ਪ੍ਰਾਣ ਪ੍ਰਾਣਮਯ ਉਸ ਮੇਂ ਅੰਤਸ਼ਕਰਣ ਪੰਚਕ ਮਨੋਮਯ, ਉਸ ਮੇਂ ਗਿਆਨ ਵਿਗਯਾਨਮਯ, ਉਸ ਮੇਂ ਆਨੰਦ ਆਨੰਦਮਯ, ਕੋਸ਼ ਹੈ। ਅੰਨਮਯ ਪ੍ਰਿਥਵੀ, ਪ੍ਰਾਣਮਯ ਜਲ, ਮਨੋਮਯ ਅਗਨਿ, ਵਿਗਯਾਨਮਯ ਵਾਯੂ, ਆਨੰਦਮਯ ਅਕਾਸ਼, ਇਹ ਪੰਚ ਤਤ੍ਵ ਕਾ ਅਧਾਰ ਹੈ।

[ਅਭਿਲਾਖ ਸਾਗਰ

ਕਈ ਕੁ ਲੋਗ ਇਹਨਾਂ ਪੰਜਾਂ ਕੋਸ਼ਾਂ ਨੂੰ ਹੀ ਆਤਮਾਂ ਸਮਝਦੇ ਹਨ, ਪ੍ਰੰਤੂ ਆਤਮਾਂ ਇਹਨਾਂ ਤੋਂ ਨਿਆਰਾ ਹੈ।

ਸੋ ਜੀਵ ਨੂੰ ਚਾਹੀਏ ਕਿ ਆਪਣੇ ਆਤਮਾਂ ਦੀ ਪਹਿਚਾਨ ਕਰਦਾ ਹੋਇਆ, ਗੁਰਵਾਕ ਅਨੁਸਾਰ :-

ਆਤਮਾ ਪਰਮਾਤਮਾ ਏਕੋ ਕਰੈ ॥
ਅੰਤਰ ਕੀ ਦੁਬਿਧਾ ਅੰਤਰਿ ਮਰੈ ॥

[ਧਨਾਸਰੀ ਮ: ੧ ਪੰਨਾ ੬੬੧

ਆਤਮਾਂ ਨੂੰ ਪ੍ਰਮਾਤਮਾਂ ਦੇ ਸ੍ਵਰੂਪ ਵਿਚ ਲੀਨ ਕਰ ਕੇ ਅਭੇਦ ਹੋ ਜਾਵੇ। ਯਥਾ ਗੁਰਵਾਕ--

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭ ਕੈ ਸਦ ਕੁਰਬਾਨ ॥

[ਸੁਖਮਨੀ ਸਾਹਿਬ ਪੰਨਾ ੨੭੮

ਤੇ ਸਦਾ ਵਾਹਿਗੁਰੂ ਦੇ ਚਰਨਾਂ ਵਿਚ ਹੀ ਸੁਖ ਮਾਣੇ, ਤੇ ਅਨੰਦ ਲਵੇ।

ਬੈਂਤ

ਪੰਚ ਕੋਸ਼ ਸਰੀਰ ਦੇ ਵਿਚ ਰਹਿੰਦੇ,
ਇਹਨਾਂ ਨਾਲ ਚਲਦਾ ਹੈ ਸਰੀਰ ਸੋਹਣਾ।
ਅੰਨਮਯ ਦਾ ਪ੍ਰਾਣਮਯ ਜਲ ਪ੍ਰਿਥਵੀ,
ਮਨੋਮਯ ਦਾ ਤੇਜ ਤਨ ਵਿਚ ਸੋਹਣਾ।
ਵਿਗਿਆਨਮਯ ਮਰੁਤ ਚਲਾਂਵਦਾ ਹੈ,
ਅਨੰਦਮਯ ਅਕਾਸ਼ ਹੈ ਵਿਚ ਸੋਹਣਾ।
ਜਿਸ ਜਾਨ ਇਨ੍ਹਾਂ ਕੀਤੀ 'ਭਗਤ' ਰਬ ਦੀ,
ਉਸੇ ਪੁਰਸ਼ ਨੂੰ ਮਿਲਦਾ ਰਬ ਸੋਹਣਾ।

†

# * ਛੇ ਜਤੀ *

ਜੋ ਆਦਮੀ ਸਾਰੀ ਉਮਰ ਵਿਚ ਵਿਆਹ ਨਾ ਕਰੇ ਅਥਵਾ ਇਸਤ੍ਰੀ ਦੇ ਸਾਥ ਸਪਰਸ਼ ਨਾ ਕਰੇ, ਹਿੰਦੂ ਮਤ ਵਿਚ ਉਸ ਨੂੰ ਜਤੀ ਕਹਿਆ ਜਾਂਦਾ ਹੈ।

ਭਾਵੇਂ ਆਮ ਕਰ ਕੇ ਬਹੁਤ ਹੀ ਜਤੀ ਹਿੰਦੂ ਮਤ ਵਿਚ ਹੋਏ ਹਨ, ਪਰ ਸਭ ਤੋਂ ਵਡੇ ਛੇ ਜਤੀ ਹੀ ਗਿਣੇ ਗਏ ਹਨ। ਜਿਨ੍ਹਾਂ ਦੇ ਨਾਮ ਇਹ ਹਨ :- ੧. ਭੀਖਮ ਜਤੀ, ੨. ਗੋਰਖ ਜਤੀ, ੩. ਲਛਮਣ ਜਤੀ, ੪. ਹਨੂੰਮਾਨ ਜਤੀ, ੫. ਭੈਰਉਂ ਜਤੀ, ੬. ਦਤ੍ਰਾ ਤਰੇਯ ਜਤੀ।

ਭੀਖਮ ਤੋਂ ਲੈ ਕੇ ਇਹ ਜਤੀ ਗਿਣੇ ਗਏ ਹਨ।

ਜਤੀ ਹੋਣ ਕਰ ਕੇ ਇਹਨਾਂ ਦਾ ਨਾਮ ਦੁਨੀਆਂ ਵਿਚ ਵਡਾ ਅਛਾ ਗਿਣਿਆ ਜਾਂਦਾ ਹੈ । ਪ੍ਰੰਤੂ ਇਸ ਦੇ ਮੁਕਾਬਲੇ ਪਰ ਗੁਰੂ ਘਰ ਵਿਚ ਇਸਤ੍ਰੀ ਬ੍ਰਤ ਪੁਰਸ਼ ਨੂੰ ਜਤੀ ਕਿਹਾ ਜਾਂਦਾ ਹੈ। ਯਥਾ ਗੁਰਵਾਕ :-

ਸੁਧ ਜਬ ਤੇ ਹਮ ਧਰੀ ਬਚਨ ਗੁਰਦੇਵ ਹਮਾਰੇ ॥
ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਯਹੁ ॥
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਹੀਯਹੁ ॥
[ਚਰਿਤ੍ਰਾਂ ਵਿਚੋਂ ਪਾਤਸ਼ਾਹੀ ੧੦

ਯਥਾ ਭਾਈ ਗੁਰਦਾਸ ਜੀ :-

ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣ ਵਖਾਣੈ ॥

ਇਕ ਇਸਤ੍ਰੀ ਵਾਲਾ ਪੁਰਸ਼ ਜੇਹੜਾ ਕਿ :-

ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥

ਤੁਕ ਤੇ ਅਮਲ ਕਰਦਾ ਹੈ, ਐਸਾ ਗੁਰਸਿਖ ਸਦਾ ਹੀ ਜਤੀ ਹੈ, ਪੁਰਾਣੇ ਜਤੀਆਂ ਤੋਂ ਅਥਵਾ ਗੁਰੂ ਘਰ ਤੋਂ ਸਿਖਿਆ ਲੈ ਕੇ ਗੁਰੂ ਸਾਹਿਬ ਦੇ ਦਸੇ ਹੋਏ ਤਰੀਕੇ ਅਨੁਸਾਰ ਹਰ ਇਕ ਪੁਰਸ਼ ਨੂੰ ਜਤੀ ਹੋਣਾ ਚਾਹੀਦਾ ਹੈ ।

ਪ੍ਰੰਤੂ ਏਹ ਜੇਹੜੇ ਉਪਰ ਦਸੇ ਜਤੀ ਹਨ, ਇਹਨਾਂ ਦੀ ਬਾਬਤ ਗੁਰੂ ਜੀ ਨੇ ਇਉਂ ਲਿਖਿਆ ਹੈ । ਯਥਾ ਗੁਰਵਾਕ-

ਛਿਅ ਜਤੀ ਮਾਇਆ ਕੇ ਬੰਦਾ ॥
[ਭੈਰਉ ਕਬੀਰ ਜੀ ਪੰ: ੧੧੬੦

ਇਹਨਾਂ ਜਤੀਆਂ ਤੇ ਈਸ਼ਵਰ ਦੀ ਮਾਇਆ ਪ੍ਰਬਲ

ਰਹੀ ਹੈ, ਪ੍ਰੰਤੂ ਇਹਨਾਂ ਦੇ ਮੁਕਾਬਲੇ ਤੇ ਗੁਰਸਿਖ ਮਾਇਆ ਦੇ ਵਿਚ ਰਹਿੰਦੇ ਹੋਏ ਵੀ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਕਿਉਂਕਿ ਉਨ੍ਹਾਂ ਕੋਲ ਵਡਾ ਆਸਰਾ ਸੁਰਤ ਸ਼ਬਦ ਦਾ ਹੁੰਦਾ ਹੈ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**

[ਰਾਮਕਲੀ ਮ: ੧ ਸਿਧ ਗੋਸਟ ਪੰ: ੯੩੮

ਇਸ ਕਰਕੇ ਮਾਇਆ ਵਿਚ ਰਹਿੰਦੇ ਹੋਏ ਮਾਇਆ ਵਿਚ ਲੁਭਾਇਮਾਨ ਨਹੀਂ ਹੁੰਦੇ।

ਸੋ ਐਹੋ ਜਿਹੇ ਜਤੀ ਬਣਨ ਦੀ ਹਰ ਇਕ ਨੂੰ ਲੋੜ ਹੈ ਤੇ ਬਣਨਾ ਚਾਹੀਦਾ ਹੈ।

ਕਬਿੱਤ

ਜਤੀ ਛੇ ਹੋਏ ਸਾਰੇ ਜਗ ਵਿਚ ਮਸ਼ਹੂਰ,
ਇਸਤ੍ਰੀ ਪਿਆਰ ਕਦੀ ਦਿਲੋਂ ਨ ਏਹ ਕਰਦੇ।
ਸਦਾ ਨਿਰਲੇਪ ਹੋ ਕੇ ਕਰਤ 'ਭਗਤ' ਜਗ,
ਤਾਂ ਭੀ ਪੂਰਾ ਮਾਇਆ ਦਾ ਪਿਆਰ ਨਾ ਏਹ ਹਰਦੇ।
ਇਨ੍ਹਾਂ ਦੇ ਮੁਕਾਬਲੇ 'ਚਿ ਗੁਰਮੁਖ ਜਿਤ ਜਾਂਦੇ,
ਏਕਾ ਨਾਰੀ ਬ੍ਰਤ ਸਦਾ ਧਾਰਨ ਜੋ ਕਰਦੇ।
ਸੁਰਤ ਲਗਾਂਦੇ ਸਦਾ ਗੁਰੂ ਦੇ ਸ਼ਬਦ ਨਾਲ,
ਇਸ ਰੀਤ ਨਾਲ ਜਗ ਸਾਗਰ ਨੂੰ ਤਰਦੇ।

†

# ਛੇ ਰਾਗ

ਜਿਸ ਨੂੰ ਸੁਣ ਕੇ ਚਿਤ ਵਿਚ ਪ੍ਰਸੰਨਤਾ ਅਰ ਪਰੀਤ ਉਤਪੰਨ ਹੋਵੇ, ਉਸ ਦਾ ਨਾਉਂ ਰਾਗ ਹੈ। ਸੰਗੀਤ ਸ਼ਾਸਤ੍ਰ ਵਿਚ ਛੇ ਰਾਗ* ਸਿਰੋਮਣਿ ਮੰਨੇ ਹਨ :–੧. ਸ੍ਰੀ ਰਾਗ, ੨. ਭੈਰਵ, ੩. ਮੇਘ, ੪. ਦੀਪਕ, ੫. ਕੌਸ਼ਿਕ (ਮਾਲਕੌਂਸ), ੬. ਹਿੰਡੋਲ।

ਸ਼ੁਧ ਸੰਕੀਰਣ ਭੇਦਾਂ ਕਰ ਕੇ ਅਨੰਤ ਰਾਗ ਅਰ ਰਾਗਣੀਆਂ ਵਿਦਵਾਨਾਂ ਨੇ ਕਲਪੀਆਂ ਹਨ, ਜਿਨ੍ਹਾਂ ਦੇ ਛਿਆਂ ਰਾਗਾਂ ਨਾਲ ਸਬੰਧ ਥਾਪੇ ਹਨ ਪਰ ਮੁਖ ਭੇਦ ਸਾਰੇ ਰਾਗਾਂ ਦੇ ਤਿੰਨ ਹੀ ਹਨ। ਉੜਬ (ਜਿਨ੍ਹਾਂ ਨੂੰ ਪੰਜ ਸੁਰ ਲਗਦੇ ਹਨ, ਜੈਸੇ ਕਿ ਕੌਸਿਕ ਅਰ ਹਿੰਡੋਲ) ਖੜਬ (ਜਿਨ੍ਹਾਂ ਨੂੰ ਕਿ ਛੀ ਸੁਰ ਲਗਦੇ ਹਨ, ਜੈਸੇ ਕਿ ਮੇਘ ਅਰ ਦੀਪਕ) ਸੰਪੂਰਨ (ਜਿਨ੍ਹਾਂ ਨੂੰ ਸਤ ਸੁਰ ਲਗਦੇ ਹਨ, ਜੈਸੇ ਕਿ ਸ੍ਰੀ ਰਾਗ ਅਰ ਭੈਰਵ)

ਰਾਗ ਵਿਚ ਗਾਈ ਹੋਈ ਬਾਣੀ ਚਿਤ ਉਤੇ ਭਾਰੀ ਅਸਰ ਕਰਦੀ ਹੈ, ਅਰ ਸਰੋਤਾ ਦੀ ਬਿਰਤੀ ਨੂੰ ਆਪਣੀ ਤਰਫ ਖਿਚ ਲੈਂਦੀ ਹੈ ਇਸ ਕਰ ਕੇ ਸਤਯ ਉਪਦੇਸ਼ ਮਈ

---

* ਕਈ ਵਿਦਵਾਨਾਂ ਦੇ ਮਤ ਵਿਚ ਮੁਖ ਛੇ ਰਾਗ ਇਹ ਹਨ–
੧. ਮਾਲਵ, ੨. ਮਲਾਰ, ੩. ਸ੍ਰੀ ਰਾਗ, ੪. ਬਸੰਤ, ੫. ਹਿੰਡੋਲ, ੬. ਕਰਣਾਟ।

ਬਾਣੀ ਰਾਗ ਵਿਚ ਅਲਾਪਣੀ ਗੁਰੂ ਸਾਹਿਬ ਨੇ ਵਿਧਾਨ* ਕੀਤੀ ਹੈ। [ਗੁਰ: ਪ੍ਰ:

ਸੋ ਜਦ ਜਦ ਕੋਈ ਰਾਗੀ ਕਿਸੇ ਸਮੇਂ ਕੋਈ ਰਾਗ ਗਾਂਵਦਾ ਹੋਵੇ ਉਸ ਦਾ ਗਾਉਣਾ ਸੁਣ ਕੇ ਕਈ ਲੋਕ ਮੋਹੇ ਜਾਂਦੇ ਹਨ, ਬਲਕਿ ਬੜੇ ਬੜੇ ਰੋਗੀ ਜਿਨ੍ਹਾਂ ਨੂੰ ਕੋਈ ਦਵਾਈ ਨਾ ਪੋਹ ਸਕੇ, ਰਾਗ ਸੁਣ ਕੇ ਰਾਜ਼ੀ ਹੋ ਗਏ। ਰਾਗ ਨੂੰ ਹਰ ਇਕ ਆਦਮੀ ਸਮੇਂ ਸਿਰ ਗਾਉਂਦਾ ਹੈ ਤੇ ਗਾ ਕੇ (ਜੈਸਾ ਕਿ ਕੋਈ ਜਾਣਦਾ ਹੋਵੇ) ਚਿਤ ਨੂੰ ਪ੍ਰਸੰਨ ਕਰ ਲੈਂਦਾ ਹੈ, ਰਾਗ ਚਿਤ ਦੀ ਪ੍ਰਸੰਨਤਾ ਲਈ ਸਭ ਤੋਂ ਉਤਮ ਪ੍ਰਚਾਵਾ ਹੈ। ਇਸੀ ਕਰਕੇ ਸ੍ਰੀ ਨਿਰੰਕਾਰ ਜੀ ਦੇ ਚਰਨਾਂ ਨਾਲ ਮਨ ਨੂੰ ਟਿਕਾਉਣੇ ਲਈ ਗੁਰੂ ਜੀ ਨੇ ਬਾਣੀ ਰਾਗਾਂ ਦਵਾਰਾ ਉਚਾਰਨ ਕੀਤੀ ਹੈ। ਇਕ ਤਾਂ ਇਹ ਬਾਣੀ ਹੀ ਰਬੀ ਹੈ:-

ਧੁਰ ਕੀ ਬਾਣੀ ਆਈ ॥

ਤਿਨਿ ਸਗਲੀ ਚਿੰਤ ਮਿਟਾਈ ॥ [ਸੋਰਠਿ ਮ: ੫ ਪੰ: ੬੨੮

ਤੇ ਦੂਸਰਾ ਜਦ ਜਦ ਰਾਗ ਵਿਚ ਗਾਵੀਏ, ਤਾਂ ਬਹੁਤ ਅਨੰਦ ਦੇਂਦੀ ਹੈ।

ਸੂਰਾਂ ਦਵਾਰਾ ਰਾਗਾਂ ਦਾ ਅਲਾਪ ਕੀਤਾ ਜਾਂਦਾ ਹੈ, ਕਈ ਰਾਗ ਮੁਖ ਹਨ ਤੇ ਕਈ ਗੌਣ ਹਨ, ਕਈ ਮੰਗਲ ਰੂਪ ਹਨ ਤੇ ਕਈ ਅਮੰਗਲ ਰੂਪ ਹਨ, ਪਰ ਗੁਰੂ ਜੀ ਨੇ ਉਸ ਰਾਗ ਨੂੰ ਮੁਖ ਤੇ ਮੰਗਲ ਰੂਪ ਸਮਝਿਆ ਹੈ, ਜਿਸ ਰਾਗ

---

* ਇਸੇ ਦਾ ਨਾਉ ਸਾਡੇ ਮਤ (ਗੁਰਸਿਖੀ) ਵਿਚ ਕੀਰਤਨ ਕਿਹਾ ਜਾਂਦਾ ਹੈ।

ਦਵਾਰਾ ਮਨ ਵਾਹਿਗੁਰੂ ਦੇ ਚਰਨਾਂ ਨਾਲ ਜੁੜੇ, ਅਤੇ ਲਿਵ ਲਗੇ, ਜੇਹੜੇ ਪੁਰਸ਼ ਮਨ ਨੂੰ ਹੰਕਾਰੀ ਕਰ ਕੇ ਗਾਂਵਦੇ ਹਨ, ਤੇ ਵਾਹਿਗੁਰੂ ਦੇ ਚਰਨਾਂ ਨਾਲ ਬ੍ਰਿਤੀ ਨਹੀਂ ਜੋੜਦੇ, ਉਹਨਾਂ ਦੀ ਬਾਬਤ ਗੁਰੂ ਜੀ ਬਾਣੀ ਵਿਚ ਐਉਂ ਉਚਾਰਨ ਕਰ ਕੇ ਦਸਦੇ ਹਨ। ਯਥਾ ਗੁਰਵਾਕ–

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥
ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥
[ਗਉੜੀ ਗੁਆਰੇਰੀ ਮ: ੩ ਪੰ: ੧੫੮

ਤੇ ਜੇਹੜੇ ਪਵਿਤਰ ਹਿਰਦੇ ਨਾਲ ਅਹੰਕਾਰ ਤੋਂ ਰਹਿਤ ਹੋ ਕੇ ਗਾਂਵਦੇ ਹਨ, ਉਹਨਾਂ ਦੀ ਬਾਬਤ ਅਗਲੀਆਂ ਤੁਕਾਂ ਵਿਚ ਐਉਂ ਦਸਿਆ ਹੈ :–

ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥
ਸਾਚੀ ਬਾਣੀ ਸਬਦ ਬੀਚਾਰ ॥
[ਗਉੜੀ ਗੁਆ: ਮ: ੩ ਪੰਨਾ ੧੫੮

ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ
ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥ [ਸੂਹੀ ਮ: ੪ ਪੰ: ੭੩੪
ਅਨੰਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ਰਹਾਉ॥
ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
[ਬਿਲਾਵਲੁ ਮ: ੫ ਪੰਨਾ ੮੧੮

ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ
ਰਾਗ ਰਤਨ ਰਸਨਾ ਆਲਾਪ ॥ [ਬਿਲਾਵਲੁ ਮ: ੫ ਪੰ: ੮੨੧

ਸਭਨਾਂ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥
[ਸਲੋਕੁ ਵਾਰਾਂ ਤੇ ਵਧੀਕ ਮ: ੪ ਪੰਨਾ ੧੪੨੩

ਸੋ ਰਾਗ ਦਾ ਗਾਵਣਾ ਤਾਂ ਹੀ ਸਫਲ ਹੈ, ਜੇ ਚਿਤ ਦੀ ਬਿਰਤੀ ਵਾਹਿਗੁਰੂ ਦੇ ਚਰਨਾਂ ਨਾਲ ਜੁੜ ਜਾਵੇ, ਕਿਉਂਕਿ ਰਾਗ ਦਾ ਅਰਥ ਪ੍ਰੀਤੀ ਹੈ, ਤਿਸ ਕਰਕੇ ਰਾਗ ਦਵਾਰਾ ਮਨ ਦੀ ਪ੍ਰੀਤੀ ਵਾਹਿਗੁਰੂ ਨਾਲ ਜੋੜਨੀ ਜ਼ਰੂਰੀ ਹੈ, ਸੋ ਇਸ ਕਰ ਕੇ ਗੁਰੂ ਜੀ ਨੇ ਬਾਣੀ ਬਹੁਤ ਸਾਰੀ ਰਾਗਾਂ †ਦ੍ਵਾਰਾ ਉਚਾਰਨ ਕੀਤੀ ਹੈ ।

---

†ਕਈ ਸਜਣ ਕਹਿੰਦੇ ਹੁੰਦੇ ਹਨ ਕਿ ਗੁਰੂ ਜੀ ਨੇ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਤੇ ਰਾਗਮਾਲਾ ਵੀ ਲਿਖੀ, ਪ੍ਰੰਤੂ ਰਾਗਮਾਲਾ ਵਾਲੇ ਸਾਰੇ ਰਾਗ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਉਂ ਦਰਜ ਨਹੀਂ ਕੀਤੇ, ਸੋ ਇਸ ਦੀ ਬਾਬਤ ਕਈ ਗੁਰੂ ਘਰ ਦੇ ਵਿਦਵਾਨਾਂ ਗੁਰਮੁਖਾਂ ਨੇ ਐਉਂ ਦਸਿਆ ਹੈ ਕਿ ਗੁਰੂ ਜੀ ਆਪ ਖੁਦ ਸਵਤੰਤ੍ਰ ਸਨ, ਜਿਤਨੇ ਰਾਗਾਂ ਦੀ ਆਪਨੂੰ ਇਛਿਆ ਹੋਈ ਉਤਨਿਆਂ ਵਿਚ ਬਾਣੀ ਉਚਾਰਨ ਕੀਤੀ, ਇਨ੍ਹਾਂ ਵਿਚੋਂ ਜਿਨ੍ਹਾਂ ਜਿਨ੍ਹਾਂ ਰਾਗਾਂ ਦਾ ਨਾਮ ਪਹਿਲੇ ਰਾਗਾਂ ਵਿਚ ਆਇਆ ਹੈ, ਤੇ ਉਨ੍ਹਾਂ ਵਿਚ ਬਾਣੀ ਨਹੀਂ ਉਚਾਰਨ ਕੀਤੀ, ਉਨ੍ਹਾਂ ਦਾ ਨਾਮ ਰਾਗ ਮਾਲਾ ਵਿਚ ਲਿਖ ਦਿਤਾ, ਜਿਥੋਂ ਕਿ ਰਾਗਾਂ ਦਾ ਤੇ ਉਨ੍ਹਾਂ ਦੇ ਪ੍ਰਵਾਰ ਦਾ ਸਭ ਪਤਾ ਲਗ ਸਕੇ, ਕਿਉਂਕਿ ਰਾਗਾਂ ਦਾ ਵੀ ਪ੍ਰਵਾਰ ਹੈ, ਤੇ ਗੁਰੂ ਜੀ ਦੀ ਹਾਜ਼ਰੀ ਵਿਚ ਪ੍ਰਵਾਰ ਸਮੇਤ ਹਾਜ਼ਰ ਹੁੰਦੇ, ਤੇ ਜਸ ਗਾਉਂਦੇ ਸਨ, ਤੇ ਗਾਉਂਦੇ ਹਨ । ਜੈਸੇ ਗੁਰੂ ਜੀ ਦਸਦੇ ਹਨ । ਯਥਾ--

ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣ ਹਾਰੇ ॥

[ਸੋਦਰੁ ਰਾਗੁ ਆਸਾ ਮ: ੧ ਪੰਨਾ ੯

ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥

[ਅਨੰਦ ਸਾਹਿਬ ਪੰ: ੯੧੭

ਜਿਸ ਸ਼ਕਲ ਦੇ ਵਿਚ ਗੁਰੂ ਜੀ ਦੇ ਹਜ਼ੂਰ ਆਕੇ ਉਨ੍ਹਾਂ ਬੇਨਤੀ

(ਬਾਕੀ ਦੇਖੋ ਪੰਨਾ ੫੪੫)

ਸੋ ਏਹ ਥੋੜਾ ਜੇਹਾ ਹਾਲ ਗ੍ਰੰਥਕਾਰਾਂ ਦੇ ਲਿਖੇ

---

(੫੪੪ ਪੰਨੇ ਦੇ ਫੁਟ ਨੋਟ ਦੀ ਬਾਕੀ)

ਕੀਤੀ ਤੇ ਗੁਰੂ ਜੀ ਦਾ ਜਸ ਉਚਾਰਨ ਕੀਤਾ, ਉਹੋ ਹੀ ਉਨ੍ਹਾਂ ਦਾ ਸਵਰੂਪ ਹੈ ਇਸੀ ਕਰਕੇ ਗੁਰੂ ਜੀ ਨੇ ਉਨ੍ਹਾਂ ਦੇ ਸਾਰੇ ਪ੍ਰਵਾਰ ਦਾ ਨਾਮ ਵੀ ਦਰਜ ਕਰ ਦਿਤਾ। ਜਿਥੋਂ ਕਿ ਰਾਗਾਂ ਦੀ ਉਤਪਤੀ ਦਾ ਪਤਾ ਲੱਗ ਜਾਵੇ। ਜੈਸੇ ਹਰ ਆਦਮੀ ਦੀ ਬੰਸਾਵਲੀ ਹੁੰਦੀ ਹੈ, ਤੇ ਉਸ ਦੀ ਯਾਦ ਦੀ ਖੋਜ ਕਰਨ ਲਈ ਬੰਸਾਵਲੀ ਪੁਛਦੇ ਹਨ, ਤੇ ਬੰਸਾਵਲੀ ਤੋਂ ਪਤਾ ਲਗ ਜਾਂਦਾ ਹੈ, ਕਿ ਇਹ ਫਲਾਣੇ ਪੁਰਸ਼ ਦਾ ਪੁਤਰ ਪੋਤਰਾ ਹੈ, ਤੈਸੇ ਹੀ ਹਰ ਇਕ ਰਾਗ ਦੇ ਪਿਤਾ ਤੇ ਸਰਬੰਧੀਆਂ ਦਾ ਪਤਾ ਰਾਗ ਮਾਲਾ ਦਵਾਰਾ ਲਗ ਸਕਦਾ ਹੈ, ਇਸੀ ਕਰਕੇ ਗੁਰੂ ਜੀ ਨੇ ਆਪ ਰਾਗ ਮਾਲਾ ਲਿਖ ਦਿਤੀ, ਜਿਥੋਂ ਕਿ ਹਰ ਇਕ ਰਾਗ ਦਾ ਪਤਾ ਲਗ ਸਕੇ, ਜੇ ਰਾਗ ਮਾਲਾ ਨਾ ਲਿਖਦੇ ਤਾਂ ਕਈ ਲੋਕ ਇਹ ਕਹਿਣ ਲਗ ਜਾਂਦੇ ਕਿ ਗੁਰੂ ਜੀ ਆਪ ਰਾਗ ਨਹੀਂ ਜਾਣਦੇ ਸਨ, ਕੇਵਲ ਸੁਣੇ ਸੁਣਾਏ ਨਾਮ ਹੀ ਲਿਖ ਦਿਤੇ ਹਨ। ਇਨ੍ਹਾਂ ਸ਼ੰਕਿਆਂ ਨੂੰ ਦੂਰ ਕਰਨ ਲਈ ਰਾਗੀਆਂ ਦੇ ਸਿਰ ਮੌਰ ਗੁਰੂ ਜੀ ਨੇ ਰਾਗ ਮਾਲਾ ਲਿਖ ਦਿਤੀ।

ਕਈ ਸਜਣ ਕਹਿੰਦੇ ਹਨ ਕਿ ਰਾਗ ਮਾਲਾ ਗੁਰੂ ਜੀ ਦੀ ਬਾਣੀ ਨਹੀਂ, ਕਿਉਂਕਿ ਇਸ ਉਪਰ ਮਹਲਾ ਨਹੀਂ ਹੈ ਤੇ ਦੂਸਰਾ ਪਹਿਲੇ ਮੁੰਦਾਵਣੀ ਸ਼ਬਦ ਆ ਚੁਕਾ ਹੈ, ਜਿਸ ਦਾ ਅਰਥ ਹੈ ਮੋਹਰ ਕਿ ਗੁਰੂ ਜੀ ਨੇ ਮੋਹਰ ਲਗਾ ਦਿਤੀ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਥੇ ਸਮਾਪਤ ਹੋ ਚੁਕੀ ਹੈ, ਇਨ੍ਹਾਂ ਦੀ ਬਾਬਤ ਇਸ ਤਰ੍ਹਾਂ ਵੀਚਾਰ ਹੈ :—

ਪਹਿਲੇ ਏਹ ਕਿ ਮਹਲਾ ਨਹੀਂ ਹੈ। ਤਿਸ ਪਰ ਵੀਚਾਰ।

(ਬਾਕੀ ਦੇਖੋ ਪੰਨਾ ੫੪੬)

ਮੂਜਬ ਮੈਂ ਦਸਿਆ ਹੈ, ਗੁਰੂ ਅਰਜਨ ਦੇਵ ਜੀ ਰਾਗੀਆਂ ਦੇ

---

(੫੪੫ ਪੰਨੇ ਦੇ ਫੁਟ ਨੋਟ ਦੀ ਬਾਕੀ)

ਕਈ ਬਾਣੀਆਂ ਹੋਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਜਿਨ੍ਹਾਂ ਪਰ ਮਹਲਾ ਨਹੀਂ ਹੈ, ਜੈਸੇ ਕਿ ਸ੍ਰੀ ਜਪੁਜੀ ਸਾਹਿਬ—ਰਾਮਕਲੀ ਸਦ। ਇਨ੍ਹਾਂ ਵਿਚ ਨਾਮ ਤਾਂ ਠੀਕ ਆ ਜਾਂਦਾ ਹੈ, ਪਰ ਮਹਲਾ ਨਹੀਂ ਹੈ। ਪਰੰਤੂ ਬਹੁਤ ਸਾਰੇ ਗੁਰੂ ਗ੍ਰੰਥ ਸਾਹਿਬਾਂ ਜੀ ਦਾ ਦਾਸ ਨੇ ਦਰਸ਼ਨ ਕੀਤਾ ਹੈ, ਜਿਨ੍ਹਾਂ ਵਿਚ ਕਿ ਰਾਗ ਮਾਲਾ ਦਾ ਨਾਮ ਜਿਥੇ ਤਤਕਰੇ ਵਿਚ ਹੈ ਉਥੇ 'ਰਾਗ ਮਾਲਾ' ਸ਼ਬਦ ਦੇ ਅਗੇ ਪਾਂਜਾ ਅੰਕ ਦਿਤਾ ਹੋਇਆ ਹੈ ਜਿਸ ਦਾ ਮਤਲਬ ਇਹ ਹੈ ਕਿ ਰਾਗ ਮਾਲਾ ਪੰਜਵੀਂ ਪਾਤਸ਼ਾਹੀ ਦੀ ਬਾਣੀ ਹੈ, ਜੈਸੇ ਕਿ ਦੇਵ ਗੰਧਾਰੀ ਰਾਗ ਤੇ ਸੋਰਠਿ ਰਾਗ ਵਿਚ ਕਈ ਜਗਾ 'ਮਹਲਾ' ਪਦ ਲਿਖੇ ਤੋਂ ਬਿਨਾਂ ਪਾਂਜਾ ਅੰਕ ਦਿਤਾ ਹੈ, ਸੋ ਇਹ ਬਾਣੀ ਗੁਰੂ ਜੀ ਨੇ ਆਪ ਲਿਖਾਈ।

ਦੂਸਰਾ—ਕਈ ਸਜਣ ਪ੍ਰਸ਼ਨ ਕਰਦੇ ਹੁੰਦੇ ਹਨ ਕਿ ਇਸ ਵਿਚ ਕੋਈ ਨਾਮ ਦੀ ਮਹੱਤਤਾ ਨਹੀਂ ਹੈ। ਤਿਸ ਪਰ ਵੀਚਾਰ। ਇਸ ਬਾਣੀ ਦਾ ਨਾਮ ਹੀ ਰਾਗ ਮਾਲਾ ਹੈ, ਅਰਥਾਤ ਰਾਗਾਂ ਦੀ ਮਾਲਾ ਪ੍ਰੋਤੀ ਹੋਈ ਸੋ ਜੈਸੇ ਪਿਛੇ ਰਾਗਾਂ ਦੇ ਆਏ ਨਾਮ (ਜਿਨ੍ਹਾਂ ਵਿਚ ਕੋਈ ਨਾਮ ਦੀ ਮਹਤਤਾ ਨਹੀਂ ਹੈ) ਗੁਰਬਾਣੀ ਮੰਨੇ ਜਾਂਦੇ ਹਨ, ਤੈਸੇ ਹੀ ਇਹ ਬਾਣੀ ਗੁਰੂ ਅਰਜਨ ਦੇਵ ਜੀ ਦੀ ਆਪ ਲਿਖਾਈ ਹੋਣ ਕਰਕੇ ਜੈਸੇ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਆਦਿ ਅੰਤ ਤਕ ਇਕੋ ਲਿਖਤ ਜ਼ਾਹਰ ਹੁੰਦੀ ਹੈ ਗੁਰਬਾਣੀ ਮੰਨੀ ਜਾਂਦੀ ਹੈ ਤੇ ਸ੍ਰੀ ਦਸਮੇਸ਼ ਜੀ ਨੇ ਵੀ ਸ੍ਰੀ ਦਸਮੇਸ਼ ਵਾਲੀ ਬੀੜ ਪਰ ਆਪ ਲਿਖਵਾਈ।

ਕਈ ਸਜਣ ਮੁੰਦਾਵਣੀ ਦਾ ਅਰਥ ਮੋਹਰ ਕਰਦੇ ਹਨ ਤੇ ਕਈ ਸਜਣ ਇਕ ਛੰਦ ਦਾ ਨਾਮ ਦਸਦੇ ਹਨ।ਪਰੰਤੂ ਜੇ ਮੁੰਦਾਵਣੀ ਮੋਹਰ

(ਬਾਕੀ ਦੇਖੋ ਪੰਨਾ ੫੪੭)

ਸਿਰਤਾਜ ਪੂਰਨ ਰਾਗੀ ਸਨ ਤੇ ਇਸੀ ਕਰਕੇ ਉਨ੍ਹਾਂ

(੫੪੬ ਪੰਨੇ ਦੇ ਫੁਟ ਨੋਟ ਦੀ ਬਾਕੀ)

ਮੰਨ ਲਈਏ, ਤਾਂ ਸੋਰਠਿ ਰਗ ਦੀ ਵਾਰ ਵਿਚ ਮੁੰਦਾਵਣੀ ਦਾ ਨਾਮ ਆਇਆ ਹੈ, ਯਥਾ–

ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁਸਾਰੁ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥
[ਸੋਰਠਿ ਵਾਰ ਮ: ੩ ਪੰਨਾ ੬੪੫

ਤੇ ਏਥੇ ਵੀ ਮੁਦਾਵਣੀ ਬਾਣੀ ਦਾ ਪਾਠ
"ਸਭ ਨਾਨਕ ਬ੍ਰਹਮ ਪਸਾਰੋ" [ਮੁੰਦਾਵਣੀ ਮ: ੫ ਪੰ: ੧੪੨੯

ਤੇ ਸੰਪੂਰਣ ਹੋ ਜਾਂਦਾ ਹੈ, ਤੇ ਫੇਰ ਸਲੋਕ ਮ: ੫ 'ਤੇਰਾ ਕੀਤਾ' ਸ਼ਬਦ ਵਖਰਾ ਹੈ, ਕਿਉਂਕਿ ਇਸ ਦੇ ਅਖੀਰ ਗਿਣਤੀ ਦਾ ੧ ਅੰਕ ਹੈ। ਜੇ ਮੁੰਦਾਵਣੀ ਬਾਣੀ ਦੇ ਨਾਲ ਹੁੰਦਾ ਤਾਂ ਅਖੀਰ ਦੇ ੨ ਅੰਕ ਹੁੰਦੇ ਜੈਸਾ ਕਿ ਹੋਰਨਾਂ ਬਾਣੀਆਂ ਵਿਚ ਗਿਣਤੀ ਲਈ ਆਉਂਦੇ ਹਨ ਏਥੇ ਅੰਕ ੧ ਹੈ ਜਿਸ ਤੋਂ ਜ਼ਾਹਰ ਹੁੰਦਾ ਹੈਕਿ ਇਹ ਮੁੰਦਵਣੀ ਤੋਂ ਵਖਰੀ ਹੈ।ਸੋ ਮੁੰਦਾਵਣੀ ਦਾ ਅਰਥ ਚਾਹੇ ਕਿਸ ਤਰ੍ਹਾਂ ਕਰ ਲਈਏ, ਪਰ ਬਾਣੀ ਅਗੇ ਜਾ ਕੇ ਹੀ ਸਮਾਪਤ ਹੁੰਦੀ ਹੈ।

ਕਈ ਕਹਿੰਦੇ ਹਨ ਕਿ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਵਿਚ ਰਾਗ ਸ੍ਰੀ ਰਾਗ ਤੋਂ ਅਰੰਭ ਹੁੰਦੇ ਹਨ, ਤੈਸੇ ਹੀ ਇਸ ਜਗਾ ਵੀ ਚਾਹੀਦੇ ਸਨ, ਪਰ ਏਥੇ ਪਹਿਲੋਂ ਭੈਰਉਂ ਰਾਗ ਲਿਖਿਆ ਹੈ, ਤਿਸ ਪਰ ਵੀਚਾਰ,ਕਈ ਗਾਵਣ ਵਾਲੇ(ਆਪੋਆਪਣੇ ਮੱਤਨੁਸਾਰ)ਪਹਿਲੋਂ

(ਬਾਕੀ ਦੇਖੋ ਪੰਨਾ ੫੪੮)

ਗੁਰ ਸਿਖਾਂ ਨੂੰ ਰਾਗ ਵਿਦਯਾ ਬਖਸ਼ੀ, ਤਾਂ ਕਿ ਸਿੱਖ ਵੀ ਰਾਗ

(੫੪੭ ਪੰਨੇ ਦੇ ਫੁਟ ਨੋਟ ਦੀ ਬਾਕੀ)

ਸਵੇਰੇ ਸ੍ਰੀ ਰਾਗ ਗਾਂਵਦੇ ਹਨ, ਤੇ ਕਈ ਭੈਰਵ ਗਾਂਵਦੇ ਹਨ, ਸੋ ਗੁਰੂ ਜੀ ਨੇ ਦੋਹਾਂ ਨੂੰ (ਇਕ ਰਾਗ ਮਾਲਾ ਦੇ ਆਦਿ ਵਿਚ ਤੇ ਇਕ ਨੂੰ ਬਾਣੀ ਉਚਾਰਨ ਵਾਲੇ ਰਾਗਾਂ ਦੇ ਵਿਚ) ਵਿਸ਼ੇਸ਼ਤਾ ਦਿਤੀ ਹੈ ਤੇ ਰਾਗ ਮਾਲਾ ਆਪ ਉਚਾਰਨ ਕਰਕੇ ਲਿਖਵਾਈ ਹੈ ਤੇ ਗੁਰੂ ਘਰ ਵਿਚ ਸੰਗੀਤ ਵਿਦਿਆ ਵੀ ਪੂਰੀ ਕਰ ਦਿਤੀ ਹੈ।

ਬਾਕੀ ਰਾਗ ਮਾਲਾ ਦੇ ਪਦ ਅਥਵਾ ਸ਼ਬਦ ਸਾਰੇ ਹੀ ਗੁਰਬਾਣੀ ਨਾਲ ਮਿਲਦੇ ਹਨ ਤੇ ਸ਼ਬਦਾਂ ਦੀ ਰਚਨਾਂ ਦਾ ਨਿਯਮ ਵੀ ਇਕ ਹੈ। ਜੈਸਾ ਕਿ ਇਕ ਸਜਣ ਜੀ ਨੇ ਹੁਣੇ ਹੀ ਖੋਜ ਕਰਕੇ ਆਪਣਾ ਲੇਖ ਖਾਲਸਾ ਸਮਾਚਾਰ ਵਿਚ ਛਪਵਾਇਆ ਹੈ ਜਿਸਦੀ ਕਿ ਹੁਬਹੂ ਨਕਲ ਹੇਠਾਂ ਦਿਤੀ ਜਾਂਦੀ ਹੈ:-

## "ਗੁਰੂ ਰਾਗਮਾਲਾ"

ਅਰਥਾਤ-ਗੁਰੂ ਰਾਗਮਾਲਾ ਪਰ ਕੀਤੇ ਗਏ ਸ਼ੰਕਿਆਂ ਦੀ ਨਿਰਮੂਲ ਕਰਤਾ ਵਿਚਾਰ।

ਪ੍ਰਸ਼ਨ-ਰਾਗ ਮਾਲਾ ਦਾ ਗੁਰਬਾਣੀ ਰੂਪ ਹੋਣ ਮੇਂ ਕੀ ਸਬੂਤ ਹੈ ?

ਉਤਰ-ਗੁਰਬਾਣੀ ਦੀ ਤੇ ਗੁਰੂ ਰਾਗ ਮਾਲਾ ਦੀ ਰਚਨਾ ਨਿਯਮ ਇਕ ਹੀ ਹੈ ਜੈਸਾ ਕਿ ਮਾਝ ਮ: ੫ 'ਮੇਰਾ ਮਨੁ ਲੋਚੈ ਗੁਰਦਰਸਨ ਤਾਈ' ਇਸ ਸ਼ਬਦ ਵਿਚ ਚਾਰ 'ਰਹਾਉ' ਦੇ ਸਾਥ ਹੀ ਏਕੇ ਅੰਕ ਹਨ, ਪਰ ਇਹ ਏਕੇ ਗਿਣਤੀ ਬੰਧਕ ਨਹੀਂ ਹਨ, ਤੇ ਇਸੀ ਤਰ੍ਹਾਂ ਦੇ ਸ਼ਬਦ 'ਰਹਾਉ' ਕੇ ਸਹਿਤ ਗੁਰਬਾਣੀ ਵਿਖੇ ਅਨੇਕ ਹੀ ਹਨ, ਅਰਥਾਤ ਸੰਪੂਰਨ ਹੀ ਗੁਰਬਾਣੀ ਵਿਚ ਜਿਥੇ ਭੀ 'ਰਹਾਉ' ਦੀਆਂ ਤੁਕਾਂਤ ਮੇਂ

(ਬਾਕੀ ਦੇਖੋ ਪੰਨਾ ੫੪੯)

ਦੁਵਾਰਾ ਸਦਾ ਹੀ ਹਰੀ ਜੱਸ ਨੂੰ ਕਰਨ ਤੇ ਜੇਹੜਾ ਰਾਗ ਵਿਸ਼ੇ ਵਿਕਾਰਾਂ ਵਲ ਮਨ ਨੂੰ ਖਿਚ ਲੈ ਜਾਂਦਾ ਹੈ, ਉਸ ਤੋਂ ਸਦਾ ਬਚੇ ਰਹਿਣ ਤੇ ਬੁਰੇ ਕੰਮਾਂ ਵਿਚ ਕਦੀ ਖਚਤ ਨਾ ਹੋਣ।

ਸੋ ਸਾਨੂੰ ਚਾਹੀਦਾ ਹੈ ਕਿ ਅਸੀਂ ਰਾਗ ਸਿਖਕੇ ਰਾਗ

---

(੫੪੮ ਪੰਨੇ ਦੇ ਫੁਟ ਨੋਟ ਦੀ ਬਾਕੀ)

ਏਕ ਅੰਕ ਹੈ, ਤਿਸਦਾ ਇਹ ਭਾਵ ਹੈ, ਕਿ ਸ਼ਬਦ ਦੇ ਪਦ ਦੀ ਗਿਣਤੀ ਬੋਧਕ ਅੰਕਾਂ ਤੋਂ ਰਹਾਉ ਦੀਆਂ ਤੁਕਾਂ ਨੂੰ ਏਕਾ ਅੰਕ ਭਿੰਨ ਕਰਕੇ ਜੇਣੰਦਾ ਹੈ ਅਰਥਾਤ ਏਕਾ ਅੰਕ ਭਿੰਨਤਾ ਦਾ ਵਿਸ਼ੇਸ਼ਨ ਨਿਸ਼ਾਨ ਹੈ॥ ਪੁਨਾ॥ ਮੁੰਦਾਵਣੀ ਦੇ ਦੋਹਾਂ ਸਲੋਕਾਂ ਮੇਂ ਭੀ ਦੋ ਏਕੇ ਅੰਕ ਹਨ। ਸੋ ਓਹ ਏਕੇ ਭੀ ਦੋਹਾਂ ਸਲੋਕਾਂ ਦੀ ਵੰਡ ਦਾ ਨਿਸ਼ਾਨ ਹਨ। ਇਸੀ ਤਰ੍ਹਾਂ ਹੀ ਗੁਰੂ ਰਾਗ ਮਾਲਾ ਦੇ ਬਾਰਾਂ ਏਕੇ ਹੀ ਬਾਰਾਂ ਹੀ ਛੰਤਾਂ ਦੀ ਵੰਡ ਦਾ ਨਿਸ਼ਾਨ ਹਨ, ਤੇ ਜੋ ਰਾਗ ਮਾਲਾ ਦੇ ਅੰਤ ਪਰ ਤੇਰਵਾਂ ਏਕਾ ਹੈ ਤਿਸ ਦਾ ਏਹ ਭਾਵ ਹੈ ਕਿ ਰਾਗ ਮਾਲਾ ਬਾਣੀ ਇਕ ਹੀ ਹੈ, ਜਿਸ ਤਰ੍ਹਾਂ ਅਨੰਦ ਬਾਣੀ, ਸਦ ਬਾਣੀ, ਸਿਧ ਗੋਸਟ ਆਦਿਕ ਬਾਣੀਆਂ ਦੇ ਅੰਤ ਮੈਂ ਏਕੇ ਅੰਕ ਹਨ ਪਰ ਏਹ ਏਕੇ ਭੀ ਇਕੋ ਇਕ ਬਾਣੀ ਦੇ ਹੀ ਬੋਧਕ ਹਨ, ਸਿਧਾਂਤ ਏਹ ਅਨੰਦਾਇਕ ਬਾਣੀਆਂ ਦੇ ਅਨੁਸਾਰ ਹੀ ਰਾਗ ਮਾਲਾ ਦਾ ਅੰਤਮ ਏਕਾ ਸਿਧ ਹੈ, ਇਸੀ ਤਰ੍ਹਾਂ ਗੁਰਬਾਣੀ ਦੇ ਪਦਾਂ ਵਾਕਾਂ ਦੀ ਰਚਨਾਂ ਦਾ ਤੇ ਰਾਗ ਮਾਲਾ ਦੇ ਵਾਕਾਂ ਦੀ ਰਚਨਾਂ ਦਾ ਨਿਯਮ ਭੀ ਏਕ ਹੀ ਹੈ, ਅਰਥਾਤ ਗੁਰਬਾਣੀ ਵਿਖੇ ਜਿੰਨੇ ਅਖਰ ਮਾਤਰਾਉਂ ਕੇ ਸੰਜੋਗ ਸੇ ਵਾਕ ਬਣਾ ਕਰ ਲਿਖੇ ਗਏ ਹਨ, ਉਨੇ ਹੀ ਅਖਰ ਮਾਤਰਾਉਂ ਕੇ ਸੰਜੋਗ ਸੇ ਵਾਕ ਬਣਾ ਕਰ, ਗੁਰੂ ਰਾਗ ਮਾਲਾ ਮੇਂ ਲਿਖੇ ਗਏ ਹਨ, ਸੋ ਉਨ੍ਹਾਂ ਵਾਕਾਂ ਦਾ ਟਾਕਰਾ ਕਰਕੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ। (ਬਾਕੀ ਦੇਖੋ ਪੰਨਾ ੫੫੦)

(੫੪੯ ਪੰਨੇ ਦੇ ਫੁਟ ਨੋਟ ਦੀ ਬਾਕੀ)

| (ਗੁਰਬਾਣੀ ਦੇ ਵਾਕ) | (ਗੁਰੂ ਰਾਗ ਮਾਲਾ ਕੇ ਵਾਕ) | (ਆਲਮ ਰਾਗ ਦੇ ਵਾਕ) |
| --- | --- | --- |
| ਭੈਰਉ ਮਹਲਾ ੧<br>'ਪਾਚਉ' ਇੰਦ੍ਰੀ | ਭੈਰਉ ਦੈ ਕਰਹੀ<br>'ਪਾਚਉ' ਨਾਰੀ | ਭੈਰੋਂ<br>ਪਾਚੋ ਨਾਰੀ |
| ਰਾਮਕਲੀ ਬੇਣੀ ਜੀ<br>'ਅਉ' ਹਠਿਹਸਤ<br>ਰਾਮਕਲੀ ਮ: ਅਸਟ: ੯ | ਖਉ, ਖਟਅਉ,<br>'ਭਾਉ' ਰਾਨਦ ਗਾਏ,<br>ਮਾਲਕਉਸਕ ਸੰਗ ਲਾਏ | |
| ਗੁਰ ਅਰਜਨ ਕਉ ਦੈ<br>ਆਇਅਉ, ਸਵਈਏ<br>[ਮ: ੫ ਕੇ ਪੰ: ੧੪੦੯ | ਪੁਨ 'ਆਇਉ' ਹਂਡੋਲ, | ਮਾਲਕੌਸ਼ |
| ਨਿਵੈ ਸੁ ਗਉਰਾ, ਹੋਇ<br>[ਆਸਾ ਦੀ ਵਾਰ ਪੰਨਾ ੪੭੦ | 'ਗਉਰਾ' ਅਉ, ਕਾਨਰਾ | ਗੌਰੀ ਅਰ ਕਾਨਰਾ |
| ਨਰ ਚਾਹਤ ਕਛੁ ਅਉਰ<br>ਅਉਰੈ ਕੀ ਅਉਰੈ ਭਈ<br>[ਸਲੋਕ ਮ: ੯ ਪੰਨਾ ੧੪੨੮ | ਅਉਰ ਗੌਂਡ ਗੰਭੀਰ | ਅਰ ਅਗੰਡ |
| ਸੋਰਠ ਮ: ੧ ॥ | ਸੋਰਠਿ ਗੌਂਡ ਮਲਾਰੀ ਧੁਨੀ | ਸੋਰਠ ਗੰੜ |

(ਬਾਕੀ ਦੇਖੋ ਪੰਨਾ ੫੫੧)

ਦਵਾਰਾ ਸਦਾ ਹਰੀ ਕੀਰਤਨ ਕਰਕੇ ਮਾਨਸ ਜਨਮ ਸਫਲ ਕਰੀਏ ਤੇ ਸਦਾ ਸਚੇ ਅਨੰਦ ਦੀ ਪ੍ਰਾਪਤੀ ਕਰਕੇ ਖੁਸ਼ੀਆਂ ਮਾਣੀਏ।

ਬੈਂਤ

ਰਾਗ ਗਾਵਣਾ ਤਾਂ ਹੀ ਸੋਭਦਾ ਹੈ,
ਜੇਕਰ ਦਿਲੋਂ ਪ੍ਰੇਮ ਦੀ ਤਾਰ ਹੋਵੇ।
ਐਵੇਂ ਗਾਵਿਆਂ ਵਾਹਿਗੁਰੂ ਭਿਜਦਾ ਨਾ,
ਭਾਵੇਂ ਸੁਰ ਸੋਹਣੀ ਲੈ ਤਾਰ ਹੋਵੇ।
ਜਿਨ੍ਹਾਂ ਅੰਦਰ ਛਲ ਫਰੇਬ ਹੋਵਣ,
ਗਾਉਣਾ ਉਨ੍ਹਾਂ ਦਾ ਨਾ ਦਰਕਾਰ ਹੋਵੇ।
ਜਿਨ੍ਹਾਂ ਅੰਦਰ ਪ੍ਰੀਤਿ ਹੈ 'ਭਗਤ' ਵਾਲੀ,
ਤਿਨ੍ਹਾਂ ਪਿਆਰਿਆਂ ਹਰੀ ਦੀਦਾਰ ਹੋਵੇ।

-o-

---

(੫੫੦ ਪੰਨੇ ਦੇ ਫੁਟ ਨੋਟ ਦੀ ਬਾਕੀ)

ਉਪਰ ਲਿਖੇ ਵਾਕਾਂ ਦਾ ਭਾਵ ਏਹ ਹੈ ਕਿ ਜਿਸ ਪ੍ਰਕਾਰ ਗੁਰਬਾਣੀ ਵਿਖੇ ਲਿਖੇ ਭੈਰਉ, ਪਾਚਉ, ਆਉ, ਅਉਰ, ਅਉਰਾ, ਆਦਿਕ ਵਾਕਾਂ ਵਿਚ ਔਂਕੜ ਵਾਲਾਊੜਾ ਲਿਖਿਆ ਗਿਆ ਹੈ ਅਤੇ ਇਸੀ ਪ੍ਰਕਾਰ ਦੇ ਵਾਕ ਗੁਰਬਾਣੀ ਮੇਂ ਹੋਰ ਵੀ ਅਨੇਕ ਹੀ ਹਨ, ਯਥਾ-'ਜਉ, ਤਊ, ਕਉ, ਲਊ, ਹਊ, ਅਉਸਰ, ਅਉਗਨ, ਅਉਖਧ' ਆਦਿਕ ਤੇ ਗੁਰਬਾਣੀ ਦੇ ਇਸੇ ਤਰੀਕੇ ਅਨੁਸਾਰ ਗੁਰੂ ਰਾਗ ਮਾਲਾ ਵਿਖੇ 'ਭੈਰਉ, ਅਊ, ਅਉਰ' ਆਦਿਕ ਵਾਕ ਲਿਖੇ ਗਏ ਹਨ, ਪਰ ਗੁਰਬਾਣੀ ਯਾ ਰਾਗ ਮਾਲਾ ਤੋਂ ਬਿਨਾਂ ਜਿਤਨੇ ਭੀ ਭਾਸ਼ਾ ਦੇ ਸ਼ਾਸਤ੍ਰੀ ਅਖਰਾਂ ਵਿਚ ਲਿਖੇ ਗਏ ਗ੍ਰੰਥ ਪੁਸਤਕ ਹਨ, ਉਨ ਮੇਂ

(ਬਾਕੀ ਦੇਖੋ ਪੰਨਾ ੫੫੨)

# ਅਸ਼ਟ ਧਾਤਾਂ

ਜਿਨ੍ਹਾਂ ਚੀਜ਼ਾਂ ਤੋਂ ਰਲਕੇ ਮਨੁਖ ਦੇ ਸਰੀਰ ਦੀ ਬਨਾਵਟ ਬਣੀ ਹੈ, ਉਨ੍ਹਾਂ ਦਾ ਨਾਮ ਧਾਤਾਂ ਹੈ। ਆਮ ਕਰ ਕੇ ਜੇਹੜੀਆਂ ਦ੍ਰਵ ਚੀਜ਼ਾਂ ਮਨੁਖ ਦੇ ਵਰਤਣ ਵਿਚ ਆਉਂਦੀਆਂ ਹਨ, ਉਨ੍ਹਾਂ ਦਾ ਨਾਮ ਵੀ ਧਾਤਾਂ ਕਿਹਾ ਜਾਂਦਾ ਹੈ।

---

(੫੫੧ ਪੰਨੇ ਦੇ ਫੁਟ ਨੋਟ ਦੀ ਬਾਕੀ)

ਅਉ, ਅਉਰ ਆਦਿਕ ਵਾਕ ਲਿਖੇ ਹੋਇ ਨਹੀਂ ਮਿਲਦੇ। ਅਰਥਾਤ ਉਨ ਗਰੰਥੋਂ ਮੇਂ ਉੜੇ ਦੇ ਸੰਜੋਗ ਤੋਂ ਰਹਿਤ ਵਾਕ ਲਿਖੇ ਗਏ ਹਨ, ਯਥਾ-'ਲੌ, ਕੌ, ਜੌ, ਤੌ, ਔ, ਔਰ ਆਦਿਕ। ਐਥੇ ਹੁਣ ਬੁਧੀਵਾਨ ਵਿਚਾਰ ਕਰਨ ਕਿ ਜਿਸ ਤਰੀਕੇ ਦੇ ਵਾਕ ਗੁਰੂ ਰਾਗ ਮਾਲਾ ਵਿਚ ਲਿਖੇ ਵਿਦਮਾਨ ਹਨ, ਜਦ ਉਹ ਤਰੀਕੇ ਦੇ ਵਾਕ ਆਲਮ ਦੀ ਸਾਰੀ ਹੀ ਪੋਥੀ ਵਿਚ ਨਹੀਂ ਹਨ, ਤਾਂ ਫਿਰ ਗੁਰੂ ਰਾਗ ਮਾਲਾ ਨੂੰ ਆਲਮ ਪੋਥੀ ਵਿਚੋਂ ਯਾ ਕਿਸੀ ਹੋਰ ਪੁਸਤਕ ਵਿਚੋਂ ਆਈ ਹੋਈ ਆਖਣਾ ਬਿਲਕੁਲ ਗਲਤ ਹੈ।

ਪ੍ਰਸ਼ਨ-ਆਲਮ ਪੋਥੀ ਦੇ ੬੨ ਵੇਂ ਛੰਦ ਤੋਂ ਜੋ ਰਾਗ ਮਾਲਾ ਤੁਰਦੀ ਹੈ, ਉਸ ਵਿਚ ਗੁਰ ਰਾਗ ਮਾਲਾ ਦੇ 'ਅਉ' ਆਦਿਕ ਵਾਕ ਲਿਖੇ ਹੋਏ ਵਿਦਮਾਨ ਹਨ।

ਉੱਤਰ-ਆਲਮ ਪੋਥੀ ਵਿਚ ਦੋ ਤਰ੍ਹਾਂ ਦੀ ਰਾਗ ਮਾਲਾ ਹੈ। ਇਕ ਤਾਂ ਗੁਰੂ ਮਾਲਾ ਸੇ ਮਿਲਦੀ ਜੁਲਦੀ, ਤੇ ਦੂਜਾ ਗੁਰੂ ਰਾਗ ਮਾਲਾ ਦੀ ਛਾਇਆ ਰੂਪ ਆਲਮ 'ਰਾਗ ਮਾਲਾ' ਕਿਉਂਕਿ ਇਸ ਪੋਥੀ ਨੂੰ ਗੁਰਮੁਖੀ ਅੱਖਰਾਂ ਵਿਚ ਲਿਖਣ ਵਾਲਿਆਂ ਨੇ, ਕਿਸੇ ਤਾਂ ਆਲਮ

(ਬਾਕੀ ਦੇਖੋ ਪੰਨਾ ੫੫੩)

ਇਹ ਧਾਤਾਂ ਗਿਣਤੀ ਵਿਚ ਅਠ ਹਨ :-੧ ਅਸਥਿ ੨ ਮਜਾ, ੩ ਰੁਧਰ, ੪ ਤ੍ਵਚਾ, ੫ ਮਾਸ, ੬ ਮੇਦ, ੭ ਵੀਰਯ, ੮. ਨਾੜੀ।

(੫੫੨ ਪੰਨੇ ਦੇ ਫੁਟ ਨੋਟ ਦੀ ਬਾਕੀ)

ਪੋਥੀ ਦੀ ਇਨ ਬਿਨ ਨਕਲ ਕੀਤੀ ਹੈ, ਤੇ ਕਿਸੇ ਭੋਲੇ ਗੁਰਸਿਖ ਨੇ ਆਲਮ ਰਾਗ ਮਾਲਾ ਦੇ ਥਾਂ ਗੁਰੂ ਰਾਗ ਮਾਲਾ ਹੀ ਆਲਮ ਪੋਥੀ ਵਿਚ ਲਿਖ ਦਿਤੀ ਹੈ, ਕਿਉਂਕਿ ਬੀਚ ਮੇਂ ਏਕੇ ਅੰਕ ਨਹੀਂ ਲਿਖੇ, ਤੇ ਹੋਰ ਭੀ ਪਾਠਾਂ ਮੇਂ ਬਹੁਤ ਫਰਕ ਹੈ, ਸਿਟਾ ਇਹ ਕਿ ਬਾਹਰੋਂ ਰਾਗ ਮਾਲਾ ਪਾਈ ਜਾਣੇ ਕਰ ਹੀ ਆਲਮ ਪੋਥੀ ਦੀਆਂ ਰਾਗ ਮਾਲਾਂ ਇਕ ਟਿਕਾਣੇ ਤੋਂ ਨਹੀਂ ਤੁਰਦੀਆਂ,ਜੈਸਾ ਕਿ ੧੪ ਫਰਵਰੀ ਸੰ: ਈ: ੧੯੧੮ ਦੇ ਖਾਲਸਾ ਸਮਾਚਾਰ ਵਿਚ ਉਕਤ ਪੋਥੀ ਦੀਆਂ ੩ ਰਾਗ ਮਾਲਾਂ ਛਪੀਆਂ ਸਨ, ਉਸ ਮੇਂ ਇਕ ਤਾਂ ਪੋਥੀ ੮੬ਵੇਂ ਛੰਦ ਤੋਂ ਤੇ ਦੂਜੀ ੩੩ਵੇਂ ਛੰਦ ਤੋਂ ਤੇ ਤੀਜੀ ੬੨ਵੇਂ ਛੰਦ ਤੋਂ ਰਾਗ ਮਾਲਾ ਤੁਰਦੀ ਹੈ, ਤੇ ਗਿਆਨੀ ਖਜਾਨ ਸਿੰਘ ਜੀ ਦੀ ਛਾਪੀ ਆਲਮ ਪੋਥੀ ਦੀ ਰਾਗ ਮਾਲਾ ਛੰਦ ਦੇ ੬੭ਵੇਂ ਅੰਕ ਤੋਂ ਤੁਰਦੀ ਹੈ। ਸੋ ਏਹੀ ਹਾਲ ਬਾਕੀ ਪੋਥੀਆਂ ਦਾ ਸਮਝੋ।

ਪ੍ਰਸ਼ਨ--ਆਲਮ ਪੋਥੀ ਵਿਚ ਗੁਰੂ ਰਾਗ ਮਾਲਾ ਲਿਖੇ ਜਾਣ ਦਾ ਕੀ ਸਬੂਤ ?

ਉੱਤਰ-ਯਦਪਿ ਆਲਮ ਪੋਥੀ ਵਿਚ ਗੁਰੂ ਰਾਗ ਮਾਲਾ ਅਸ਼ੁਧ ਹੀ ਲਿਖੀ ਗਈ ਹੈ, ਪ੍ਰੰਤੂ ਗੁਰੂ ਰਾਗ ਮਾਲਾ ਦੇ ਉਪ੍ਰੋਕਤ 'ਅਉ' ਆਦਿਕ ਵਾਕਾਂ ਨੇ ਆਲਮ ਰਾਗ ਮਾਲਾ ਸੇ ਗੁਰੂ ਰਾਗ ਮਾਲਾ ਕੋ ਵਖਰੀ ਸਬੂਤ ਕਰ ਦਿਤਾ ਹੈ, ਕਿਉਂਕਿ ਗੁਰੂ ਰਾਗ ਮਾਲਾ ਵਿਚ ਜਿਸ ਤਰੀਕੇ ਦੇ ਵਾਕ ਰਚੇ ਗਏ ਹਨ, ਸੋ ਵਾਕ ਕੇਵਲ ਗੁਰੂ ਰਾਗ ਮਾਲਾ ਮੇਂ ਹੀ ਵਿਦਵਾਨ ਹਨ, ਤੇ ਓਹੀ ਗੁਰੂ ਰਾਗ

(ਬਾਕੀ ਦੇਖੋ ਪੰਨਾ ੫੫੪)

ਕਈਆਂ ਵਿਦਵਾਨਾਂ ਨੇ ਇਹਨਾਂ ਨੂੰ ਇਸ ਪ੍ਰਕਾਰ ਵੀ ਗਿਣਿਆਂ ਹੈ। ੧ ਰਸ, ੨ ਲਹੂ, ੩ ਮੇਦਾ, ੪ ਹਡੀਆਂ, ੫ ਮਿਝ, ੬ ਬੀਰਜ, ਮਾਸ, ਨਾੜੀ।

---

(੫੫੩ ਪੰਨੇ ਦੇ ਫੁਟ ਨੋਟ ਦੀ ਬਾਕੀ)

ਮਾਲਾ ਦੇ ਪ੍ਰੀਖਕ ਹਨ।

ਸੋ ਉਪ੍ਰੋਕਤ ਵਾਕਾਂ ਤੋਂ ਇਹ ਗਲ ਸਿਧ ਹੋ ਗਈ ਹੈ ਕਿ ਗੁਰੂ ਰਾਗ ਮਾਲਾ ਦੀ ਰਚਨਾ ਕੁਲ ਸੰਗੀਤਾਂ ਦੀਆਂ ਰਾਗ ਮਾਲਾਓਂ ਸੇ ਨਿਰਾਲੀ ਹੈ ਤੇ ਗੁਰਬਾਣੀ ਦੇ ਨਿਯਮਾਨੁਸਾਰ ਹੋਣੇ ਕਰ ਗੁਰਬਾਣੀ ਹੈ, ਤੇ ਸਾਥ ਹੀ ਇਹ ਗਲ ਭੀ ਸਿਧ ਹੋ ਗਈ ਕਿ ਗੁਰੂ ਰਾਗ ਮਾਲਾ ਦੀ ਆਲਮ ਪੋਥੀ ਵਿਚੋਂ ਔਣ ਰੂਪ ਜੋ ਵਾਦੀਆਂ ਦੀ ਬਿਅਰਥ ਕਲਪਨਾ ਸੀ, ਸੋ ਭੀ ਅਕਾਸ਼ ਦਾ ਫੂਲ ਹੋ ਗਈ।

ਪ੍ਰਸ਼ਨ–ਬੀੜ ਬਧੀ ਤੋਂ ੩੦ ਸਾਲ ਪਹਿਲੇ ਬਣੀ ਆਲਮ ਪੋਥੀ ਦੀ ਰਾਗ ਮਾਲਾ ਗੁਰੂ ਰਾਗ ਮਾਲਾ ਦੀ ਛਾਇਆ ਰੂਪ ਕਿਸ ਤਰ੍ਹਾਂ ਹੋ ਗਈ ?

ਉੱਤਰ–ਆਲਮ ਪੋਥੀ ਬੀੜ ਬਧੀ ਕੇ ੫੦ ਸਾਲ ਪਿਛੋਂ ਬਣੀ ਹੈ ਕਿਉਂਕਿ ਸ੍ਰੀ ਕਲਗੀਧਰ ਜੀ ਦੇ ਹਜ਼ੂਰੀ ੫੨ ਕਵੀਆਂ ਮੇਂ ਆਲਮ ਦਾ ਨਾਮ ਦਰਜ ਹੈ, ਦੇਖੋ ਸੌ ਸਾਖੀ ੮੯ ਨੰਬਰ ਦੀ ਵਿਚ ਇਸ ਤਰ੍ਹਾਂ ਪਰ ਲਿਖਿਆ ਹੈ।

੧. ਬ੍ਰਿਜ ਲਾਲ ਪਾਂਡਾ, ੨. ਨਿਹਾਲ ਚੰਦ, ੩. ਬਿਧੀ ਚੰਦ, ੪. ਖਾਨ ਚੰਦ, ੫. ਸ਼ੁਖਦੇਵ ਪੰਡਤ, ੬. ਮਦਨ ਦਾਸ ਬੈਰਾਗੀ, ੭. ਮਦਨ ਗਿਰ, ੮. ਆਲਮ ਸ਼ਾਹ ਆਦਿਕ। ਸੋ ਆਲਮ ਹੋਣ ਦੀ ਇਹ ਬੜੀ ਪਕੀ ਸ਼ਹਾਦਤ ਹੈ, ਕਿਉਂਕਿ ਸਤਿਗੁਰਾਂ ਦੇ ਮੁਖਾਰ

(ਬਾਕੀ ਦੇਖੋ ਪੰਨਾ ੫੫੫)

੧. ਹਡੀਆਂ ਪਹਿਲੇ ਸਰੀਰ ਦੇ ਖੜੇ ਕਰਨ ਲਈ ਪਰਮਾਤਮਾਂ ਨੇ ਹਡੀਆਂ ਦਾ ਪਿੰਜਰ ਬਣਾਇਆ (ਜੈਸੇ ਕੋਈ ਕਾਰੀਗਰ ਕਿਸੇ ਮਕਾਨ ਨੂੰ ਬਣਾਉਣ ਲਗਾ, ਪਹਿਲੇ ਉਸ ਦੀ ਨੀਂਹ ਰਖਦਾ ਹੈ, ਤੇ ਉਸ ਦੇ ਉਤੇ ਕੰਧਾਂ ਉਸਾਰਦਾ ਹੈ ਤੇ

---

(੫੫੪ ਪੰਨੇ ਦੇ ਫੁਟ ਨੋਟ ਦੀ ਬਾਕੀ)

ਬਿੰਦ ਤੋਂ ਉਚਾਰਨ ਕੀਤੀਆਂ ਹੋਈਆਂ ਸਾਖੀਆਂ ਪੁਨਾਂ ਸ੍ਰੀ ਕਲਗੀਧਰ ਜੀ ਦੇ ਹਜ਼ੂਰੀ ਗੁਰਸਿਖਾਂ ਨੇ ਇਹ ਸਾਖੀਆਂ ਲਿਖੀਆਂ ਹਨ, ਸੋ ਇਸ ਸ਼ਹਾਦਤ ਸੇ ਸਿਧ ਹੈ ਕਿ ਆਲਮ ਜ਼ਰੂਰ ਹੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ) ਬੀੜ ਬਧੀ ਤੋਂ ਬਹੁਤ ਅਰਸਾ ਪਿਛੋਂ ਹੂਆ ਹੈ, ਤੇ ਗੁਰੂ ਰਾਗ ਮਾਲਾ ਹੀ ਤਿਸ ਨੇ ਭੰਨ ਮਰੋੜ ਕੇ ਆਪਣੀ ਪੋਥੀ ਵਿਚ ਲਿਖ ਲੀਤੀ ਹੈ, ਜੈਸਾ ਕਿ ਆਲਮ ਆਪਣੀ ਪੋਥੀ ਲਿਖਦਾ ਹੈ :-

ਕੁਛ ਆਪਨ ਕੁਛ ਪ੍ਰਕਿਰਤ ਚੋਰੇ ॥
ਜਥਾ ਸ਼ਕਤਿ ਕੇ ਅਖਰ ਜੋਰੇ ॥

ਸੋ ਇਨ੍ਹਾਂ ਅੱਖਰਾਂ ਤੋਂ ਸਪਸ਼ਟ ਹੈ ਕਿ ਆਲਮ ਨੇ ਆਸੇ ਪਾਸੇ ਤੋਂ ਲੈ ਕਰ ਹੀ ਇਹ ਪੋਥੀ ਘੜੀ ਹੈ।

ਪ੍ਰਸ਼ਨ-ਇਸੀ ਪੋਥੀ ਦੇ ਬਣਨੇ ਦਾ ਜੋ ਸੰਨ ੯੯੧ ਹਿਜਰੀ ਇਸ ਪੋਥੀ ਦੇ ਵਿਚ ਹੀ ਲਿਖਿਆ ਹੈ, ਤਿਸ ਦਾ ਮਤਲਬ ਕੀ ?

ਉੱਤਰ-ਇਹ ਸੰਨ ਸੰਸਕ੍ਰਿਤ ਵਿਚ ਰਚੀ ਜੋਧ ਕਵੀ ਜੀ ਦੀ ਪੁਸਤਕ ਦਾ ਉਲਥਾ ਹੀ ਆਲਮ ਨੇ ਕੀਤਾ ਹੈ, ਯਥਾ :-

ਦ੍ਰਿਨਵਚੰਦ੍ਰ ਸਿਤੇ ਅਵਧੇ॥ ਪਾਵਨੇ ਭਾਖਛ ਤੇ ਕਥਾ ॥

ਅਰਥ-ਜੋਧ ਕਵੀ ਆਖਦਾ ਹੈ ਕਿ ਸੰਨ੯੯੧ ਹਿਜਰੀ ਵਿਚ ਮੈਂ ਨੇ 'ਮਾਧਵਾ ਨਲ' ਤੇ 'ਕਾਮ ਕੰਦਲਾ' ਦੀ ਪਾਵਨ ਕਥਾ ਕਥਨ ਕੀਤੀ ਹੈ, ਤੇ ਅਕਬਰ ਪਾਤਸ਼ਾਹ ਦੇ ਜ਼ਮਾਨੇ ਮੇਂ ਜੋਧ ਕਵੀ ਹੋਯਾ ਹੈ

(ਬਾਕੀ ਦੇਖੋ ਪੰਨਾ ੫੫੬)

ਉਹਨਾਂ ਕੰਧਾਂ ਤੇ ਹੀ ਸਾਰੇ ਕੋਠੇ ਦਾ ਭਾਰ ਹੁੰਦਾ ਹੈ, ਇਸੀ ਤਰ੍ਹਾਂ ਈਸ਼ਵਰ ਨੇ ਸਰੀਰ ਦੀ ਬਨਾਵਟ ਲਈ ਹਡੀਆਂ ਦਾ ਪਿੰਜਰ ਬਣਾਇਆ ਹੈ, ਤੇ ਉਸ ਪਿੰਜਰੇ ਦੇ ਹਿਲਣ ਜੁਲਣ ਨੂੰ ਕਾਠ ਦਾ ਪਿੰਜਰਾ ਤਾਂ ਤੁਰਨ ਫਿਰਨ ਵਾਲਾ ਨਹੀਂ

---

(੫੫੫ ਪੰਨੇ ਦੇ ਫੁਟ ਨੋਟ ਦੀ ਬਾਕੀ)

ਤੇ ਆਲਮ ਪੋਥੀ ਤੋਂ ਕੁਛ ਘਟ ਅਕਾਰ ਦੀ ਇਸ ਦੀ ਪੁਸਤਕ ਹੈ, ਤੇ ਇਸੀ ਪੁਸਤਕ ਦੀ ਭਾਸ਼ਾ ਆਲਮ ਨੇ ਤਕਰੀਬਨ ੯੦ ਸਾਲ ਪਿਛੋਂ ਕੀਤੀ ਹੈ, ਜੈਸਾ ਕਿ ਆਲਮ ਆਪਣੀ ਪੁਸਤਕ ਦੀ ਭੂਮਕਾਂ ਵਿਚ ਲਿਖਦਾ ਹੈ।

ਕਥਾ ਸੰਸਕ੍ਰਿਤ ਸੁਨ ਕੁਛ ਥੋਰੀ ॥
ਭਾਖਾ ਬਾਧ ਚੌਪਈ ਜੋਰੀ ॥

ਤੇ ਪੋਥੀ ਦੇ ਅੰਤ ਵਿਚ ਆਲਮ ਇੰਞ ਲਿਖਦਾ ਹੈ :--

ਕਥਾ ਚੌਪਈ ਆਲਮ ਕੀਨੀ ॥
ਪਹਿਲੇ ਕਥਾ ਸਰਬ ਸੁਣ ਲੀਨੀ ॥

ਇਸ ਤੋਂ ਸਿੱਧ ਹੈ ਕਿ ਆਲਮ ਕਿਸੀ ਕਿਤਾਬ ਦਾ ਉਲਥਾਕਾਰ ਹੈ, ਤੇ ਕਾਇਦਾ ਹੈ ਕਿ ਉਲਥਾਕਾਰ ਕਵੀ ਮੂਲ ਰੂਪ ਪੁਸਤਕ ਦਾ ਸੰਨ ਜ਼ਰੂਰ ਹੀ ਲਿਖਦਾ ਹੈ, ਸੋ ਜੋਧ ਕਵੀ ਦੀ ਰਚੀ ਪੁਸਤਕ ਦੇ ਮੂਲ ਸਲੋਕ ਜਿਨ੍ਹਾਂ ਦੀ ਭਾਸ਼ਾ ਆਲਮ ਨੇ ਆਪਣੀ ਪੋਥੀ ਦੀ ਭੂਮਕਾ ਵਿਚ ਕੀਤੀ ਹੈ, ਉਹ 'ਰਾਗ ਮਾਲਾ ਪ੍ਰਬੋਧ' ਨਾਮ ਪੁਸਤਕ ਵਿਚ ਜੋ ਦੂਜੀ ਵੇਰ ਤਿਆਰ ਕੀਤੀ ਗਈ ਹੈ, ਤਿਸ ਵਿਚ ਲਿਖਾਂਗੇ।

(ਸਾਹਿਬ ਸਿੰਘ ਗਿਆਨੀ--ਖਾਲਸਾ ਸਮਾਚਾਰ ਅੰਮ੍ਰਿਤਸਰ ਨੰਬਰ ੮ ਜਿਲਦ ੨੬ ਜਨਵਰੀ ੧੫ ਸੰਨ--੧੯੨੫)

ਸੋ ਇਨ੍ਹਾਂ ਉਪਰ ਲਿਖੇ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਰਾਗ

(ਬਾਕੀ ਦੇਖੋ ਪੰਨਾ ੫੫੭)

ਹੁੰਦਾ ਪਰ ਇਹ ਪਿੰਜਰਾ ਤੁਰਨ ਫਿਰਨ ਵਾਲਾ ਤੇ ਕੰਮ ਕਾਰ ਕਰਨ ਵਾਲਾ ਹੈ, ਤੇ ਹਰ ਇਕ ਕੰਮ ਕਰਦਾ ਹੈ) ਤੇ ਕੰਮ ਕਾਰ ਕਰਨ ਨੂੰ ਸਰੀਰ ਦੇ ਵਿਚ ਬਹੁਤ ਥਾਈਂ ਕਬਜ਼ੇ ਲਗਾ ਦਿਤੇ ਹਨ, ਤੇ ਉਹਨਾਂ ਜੋੜਾਂ ਦੀ ਤਰਕੀਬ ਕਬਜ਼ਿਆਂ ਵਾਂਗੂ ਜੜੀ ਹੋਈ ਹੋਣ ਕਰ ਕੇ ਹੀ ਇਹ ਸਰੀਰ ਉਠ ਬੈਠ ਤੇ ਚਲ ਫਿਰ, ਤੇ ਕੰਮ ਕਾਰ ਕਰ ਸਕਦਾ ਹੈ।

੨. ਮਜਾ--ਮਿਝ ਆਦਿਕ ਨੂੰ ਕਿਹਾ ਜਾਂਦਾ ਹੈ, ਜੈਸੇ ਕੰਧ ਇੱਟਾਂ ਢੀਮਾਂ ਦੀ ਅਸੀਂ ਉਸਾਰ ਦੇਈਏ, ਤੇ ਉਸ ਉਤੇ ਗਾਰਾ ਲਗਾ ਕੇ ਲਿੰਬੀਏ ਨਾ, ਤਾਂ ਉਹ ਕੰਧ ਵੇਖਣ ਨੂੰ ਵੀ ਭੈੜੀ ਮਲੂਮ ਹੁੰਦੀ ਹੈ, ਤੇ ਛੇਤੀ ਹੀ ਢਹਿ ਜਾਂਦੀ ਹੈ, ਤੇ ਜੇ ਗਾਰਾ ਲਗਾਇਆ ਹੋਵੇ ਤਾਂ ਬੜੀ ਮਜ਼ਬੂਤ ਤੇ ਸੋਹਣੀ

---

(੫੫੬ ਪੰਨੇ ਦੇ ਫੁਟ ਨੋਟ ਦੀ ਬਾਕੀ)

ਮਾਲਾ ਗੁਰਬਾਣੀ ਹੈ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਜੀ ਦੀ ਪ੍ਰਤੱਖ ਦੇਹ ਹੈ, ਤੇ ਜੋ ਸਿਖ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਹ ਅਥਵਾ ਬਾਣੀ ਤੇ ਸ਼ੰਕਾ ਕਰਦਾ ਹੈ, ਉਹ ਸਿਖ ਗੁਰੂ ਜੀ ਦੀ ਸਿਖੀ ਤੋਂ ਦੂਰ ਚਲਾ ਜਾਂਦਾ ਹੈ ਸੋ ਸਾਨੂੰ ਚਾਹੀਦਾ ਹੈ ਕਿ ਸਦਾ ਹੀ ਗੁਰੂ ਜੀ ਦੀ ਬਾਣੀ ਤੇ ਭਰੋਸਾ ਰਖੀਏ, ਤੇ ਗੁਰੂ ਜੀ ਦੇ ਹੁਕਮਾਂ ਤੇ ਚਲੀਏ।

ਤੇ ਜੇ ਅਸੀਂ ਕਹਾਂਗੇ ਕਿ ਇਹ ਬਾਣੀ ਕਿਸੇ ਮਗਰੋਂ ਲਿਖ ਦਿਤੀ ਹੈ, ਤਾਂ ਸਾਡੀ ਭਾਰੀ ਗਲਤੀ ਹੈ, ਨਾ ਕੋਈ ਹੋਰ ਲਿਖ ਹੀ ਸਕਦਾ ਹੈ, ਤੇ ਨਾ ਲਿਖਣ ਵਾਲੇ ਦਾ ਨਾਮ ਤਾਰੀਖ ਸੰ: ਆਦਿਕ ਹੀ ਮਿਲਦਾ ਹੈ, ਤੇ ਸਾਹਿਬਾਂ ਦੀ ਪੰਚ ਭੂਤਕ ਦੇਹ ਸਮੇਂ ਭੀ ਇਹ ਬਾਣੀ ਮੌਜੂਦ ਸੀ, ਜੇ ਕੋਈ ਲਿਖਦਾ ਤਾਂ ਸਾਹਿਬ ਕੱਢ ਸਕਦੇ ਸਨ, ਪਰ ਕਢੀ ਨਹੀਂ। ਇਸ ਵਾਸਤੇ ਸਾਨੂੰ ਗੁਰਬਾਣੀ ਹੀ ਮੰਨਣੀ ਯੋਗ ਹੈ।

ਲਗਦੀ ਹੈ। ਇਸੀ ਤਰ੍ਹਾਂ ਹੱਡੀਆਂ ਦੇ ਕੱਜਣ ਅਥਵਾ ਹਡੀਆਂ ਦੀ ਪੂਰੀ ਤਰ੍ਹਾਂ ਹਿਫਾਜ਼ਤ ਰਖਣ ਲਈ ਈਸ਼ਵਰ ਨੇ ਮਿਝ ਆਦਿਕ ਜੋੜਾਂ ਵਿਚ ਲਗਾ ਦਿਤੀ ਹੈ, ਇਸ ਮਿਝ ਦੇ ਹੋਣ ਕਰ ਕੇ ਹੀ ਹਰ ਇਕ ਹਡ ਅਥਵਾ ਹਡੀ ਸਰੀਰ ਵਿਚ ਥਾਉਂ ਥਾਂਈਂ ਜੁੜੇ ਹੋਏ ਹਨ, ਜੈਸੇ ਦੀਵਾਰ ਦੀਆਂ ਇੱਟਾਂ ਨੂੰ ਗਾਰਾ ਅਥਵਾ ਚੂਨਾ ਜੋੜੀ ਰਖਦਾ ਹੈ, ਤੈਸੇ ਹੀ ਇਹ ਮਿਝ ਸਰੀਰ ਨੂੰ ਜੋੜੀ ਰਖਦੀ ਹੈ, ਤੇ ਮਜ਼ਬੂਤ ਰਖਦੀ ਹੈ, ਤੇ ਹਡੀਆਂ ਦੇ ਅੰਦਰ ਵਾਰ ਵੀ ਰਹਿੰਦੀ ਹੈ ਤੇ ਉਪਰ ਵੀ ਰਹਿੰਦੀ ਹੈ।

੩. ਰੁਧਰ–ਅਥਵਾ ਲਹੂ, ਪਰਮਾਤਮਾਂ ਨੇ ਸਰੀਰ ਦੀ ਅਰੋਗਤਾ ਲਈ ਅਥਵਾ ਸਰੀਰ ਨੂੰ ਬਲਵਾਨ ਬਣਾਉਣ ਲਈ ਸਰੀਰ ਵਿਚ ਲਹੂ ਪੈਦਾ ਕਰ ਦਿਤਾ ਹੈ । ਜਿਸ ਵਕਤ ਜੀਵ ਖੁਰਾਕ ਖਾਂਦਾ ਹੈ, ਤੇ ਉਸ ਖੁਰਾਕ ਤੋਂ ਜੋ ਤਾਕਤ ਪੈਦਾ ਹੁੰਦੀ ਹੈ, ਉਹ ਤਾਕਤ ਹੀ ਲਹੂ ਬਣਦੀ ਹੈ, ਹਰ ਇਕ ਜੀਵ ਦੇ ਅਹਾਰ ਤੋਂ ਹੀ ਲਹੂ ਪੈਦਾ ਹੁੰਦਾ ਹੈ ਤੇ ਲਹੂ ਨਾਲ ਹੀ ਸਰੀਰ ਚੰਗਾ ਤੇ ਅਰੋਗ ਰਹਿ ਸਕਦਾ ਹੈ, ਜਿਸ ਆਦਮੀ ਦਾ ਲਹੂ ਖਰਾਬ ਹੋ ਜਾਵੇ, ਯਾਂ ਭੁੱਸ ਆਦਿਕ ਦੀ ਬੀਮਾਰੀ ਹੋਣ ਕਰ ਕੇ ਲਹੂ ਮਾੜਾ ਹੋ ਜਾਵੇ, ਤੇ ਬਹੁਤਾ ਘਟ ਜਾਵੇ ਤਾਂ ਉਹ ਜੀਵ ਬਹੁਤ ਨਿਰਬਲ ਹੋ ਜਾਂਦਾ ਹੈ, ਤੇ ਖੁਰਾਕ ਆਦਿਕ ਵੀ ਨਹੀਂ ਪਚਾ ਸਕਦਾ। ਜਿਸ ਦਾ ਲਹੂ ਚੰਗਾ ਹੋਵੇ, ਉਸ ਦੇ ਸਰੀਰ ਦਾ ਰੰਗ ਸੇਉ ਵਾਂਙੂ ਦਗ ਦਗ ਕਰਦਾ ਤੇ ਸੋਹਣਾ ਲਗਦਾ ਹੈ, ਤੇ ਹਰ ਇਕ ਤਰ੍ਹਾਂ ਦੀ ਅਰੋਗਤਾ ਰਹਿੰਦੀ ਹੈ, ਤੇ ਜੋ ਕੁਛ ਉਹ ਛਕੇ ਸਭ ਭਖਛਣ ਹੋ ਜਾਂਦਾ ਹੈ । ਜੋ ਲਹੂ ਵੀ ਸਰੀਰ ਦਾ

ਇਕ ਵਡਾ ਭਾਰੀ ਹਿਸਾ ਹੈ, ਇਸ ਤੋਂ ਬਿਨਾਂ ਸਰੀਰ ਦੀ ਬਨਾਵਟ ਰਹਿਣੀ ਬੜੀ ਮੁਸ਼ਕਲ ਹੈ।

੪. ਤਵਚਾ--ਤਵਚਾ ਨਾਮ ਖਲੜੀ ਦਾ ਹੈ, ਜੈਸੇ ਮਕਾਨ ਤਿਆਰ ਕਰ ਕੇ ਉਸਦੀ ਮਜ਼ਬੂਤੀ ਤੇ ਸੁਹੱਪਣ ਲਈ ਮਕਾਨ ਦਾ ਮਾਲਕ ਉਪਰ ਸੀਮਿੰਟ ਤੇ ਪਲੱਸਤਰ ਆਦਿਕ ਯਾ ਅਸਤਰਕਾਰੀ ਆਦਿਕ ਕਰਾ ਦੇਂਦਾ ਹੈ, ਇਸੀ ਤਰ੍ਹਾਂ ਈਸ਼ਵਰ ਕਿਰਪਾਲੂ ਨੇ ਇਹ ਖਲੜੀ (ਗਿਆਨ ਇੰਦਰਾ) ਸਰੀਰ ਦੇ ਉਪਰ ਲੱਗਾ ਦਿਤੀ ਹੈ, ਜਿਸ ਦੇ ਹੋਣ ਕਰ ਕੇ ਦੂਸਰੀਆਂ ਧਾਤਾਂ ਹਿਫਾਜ਼ਤ ਨਾਲ ਵਿਚ ਕਜੀਆਂ ਰਹਿੰਦੀਆਂ ਹਨ ਤੇ ਬਾਹਰ ਦੀ ਤਕਲੀਫ ਸੱਟ ਪੇਟ ਆਦਿਕ ਦਾ ਘਾਉ ਤੇ ਪਾਲਾ ਤਾਉ ਆਦਿਕ ਖਲੜੀ ਹੀ ਸਹਿੰਦੀ ਹੈ, ਤੇ ਠੰਢੇ ਤਤੇ ਦੀ ਪਛਾਣ ਕਰਦੀ ਹੈ, ਇਸ ਦੇ ਉਪਰ ਹੋਣ ਕਰ ਕੇ ਹੀ ਹਡੀਆਂ ਮਿਝ ਲਹੂ ਆਦਿਕ ਸਾਰੀਆਂ ਕਜੀਆਂ ਰਹਿੰਦੀਆਂ ਹਨ ਤੇ ਸਰੀਰ ਦੀ ਬਨਾਵਟ ਵੀ ਸੋਹਣੀ ਲੱਗਦੀ ਹੈ, ਤੇ ਜੇ ਇਹ ਸਰੀਰ ਤੇ ਨਾ ਹੋਵੇ, ਤਾਂ ਮਖੀਆਂ ਹੀ ਭਿਣ ਭਿਣ ਕਰਦੀਆਂ ਰਹਿਣ ਤੇ ਨਾ ਕਿਸੇ ਠੰਢੀ ਤਤੀ ਚੀਜ਼ ਦੀ ਪਛਾਣ ਹੋਵੇ। ਹੋਰ ਸਪਰਸ਼ ਆਦਿਕ ਕਰਨਾ ਵੀ ਇਸ ਦਾ ਹੀ ਕੰਮ ਹੈ।

੫. ਮਾਸ--ਸਰੀਰ ਦੇ ਵਿਚ ਇਕ ਧਾਂਤ ਈਸ਼ਵਰ ਨੇ ਮਾਸ ਪੈਦਾ ਕਰ ਦਿਤਾ ਹੈ, ਜਿਥੇ ਜਿਥੇ ਜੋੜਾਂ ਦੇ ਵਿਚ ਖਾਲੀ ਥਾਂ ਸਨ, ਯਾ ਜਿਥੇ ਬਹੁਤੀ ਥਾਂ ਵੇਹਲੀ ਸੀ ਉਸ ਜਗ੍ਹਾ ਵਿਚ ਮਾਸ ਭਰ ਦਿਤਾ ਹੈ, ਜੈਸੇ ਹਡੀਆਂ ਦੇ ਵਿਚ ਮਿਝ ਹੈ, ਪਰੰਤੂ ਉਪਰ ਸਭ ਜਗ੍ਹਾ ਮਾਸ ਹੈ, ਇਹ ਭੀ ਦੂਸਰੀਆਂ ਧਾਤਾਂ ਦੀ ਤਰ੍ਹਾਂ ਇਕ ਜ਼ਰੂਰੀ ਚੀਜ਼ ਹੈ, ਜੇਕਰ ਮਾਸ ਸਭ ਜਗ੍ਹਾ ਨਾ

ਭਰਿਆ ਹੋਵੇ, ਤਾਂ ਸਰੀਰ ਨਿਕੰਮਾ ਤੇ ਫੋਕਲਾ ਤੇ ਖਾਲੀ ਜਿਹਾ ਮਲੂਮ ਹੋਵੇ ਤੇ ਨਾ ਹੀ ਸਰੀਰ ਦੀ ਬਨਾਵਟ ਹੋ ਸਕੇ।

੬. ਮੇਦ–ਮੇਦ ਨਾਮ ਰੋਮਾਂ ਦਾ ਹੈ, ਸਰੀਰ ਦੀ ਇਕ ਧਾਂਤ ਰੋਮ (ਵਾਲ) ਹਨ, ਸਰੀਰ ਵਿਚੋਂ ਰੋਮਾਂ ਦੁਆਰਾ ਮੁੜ੍ਹਕਾ ਨਿਕਲਦਾ ਹੈ, ਤੇ ਸਰੀਰ ਵਿਚ ਜਿਤਨਾ ਗੰਦਾ ਮਾਦਾ ਹੁੰਦਾ ਹੈ ਉਹ ਰੋਮਾਂ ਦੀ ਰਾਹੀਂ ਨਿਕਲਦਾ ਹੈ, ਕੁਝ ਗੰਦਾ ਮਾਦਾ ਹਵਾ ਦੀ ਰਾਹੀਂ ਨਿਕਲ ਜਾਂਦਾ ਹੈ, ਰੋਮਾਂ ਕਰ ਕੇ ਹੀ ਸਰੀਰ ਦੀ ਸਜਾਵਟ ਹੈ, ਜਿਸ ਦੇ ਸਰੀਰ ਤੇ ਰੋਮ ਨਾ ਹੋਵਣ ਉਹ ਆਦਮੀ ਅਥਵਾ ਇਸਤ੍ਰੀ ਬੜੇ ਕਰੂਪ ਲਗਦੇ ਹਨ, ਸੋ ਸਰੀਰ ਦੀ ਸਜਾਵਟ ਰੋਮਾਂ ਨਾਲ ਸੋਹਣੀ ਸਜੀ ਹੋਈ ਹੈ।

ਮੇਦ ਨਾਮ ਕਈ ਮੇਧੇ ਦਾ ਵੀ ਆਖਦੇ ਹਨ, ਜਿਸ ਨੂੰ ਪ੍ਰਮਾਤਮਾਂ ਨੇ ਹਿਰਦੇ ਚਕਰ ਤੇ ਨਾਭੀ ਚਕਰ ਦੇ ਵਿਚਕਾਰ ਰਖਿਆ ਹੋਇਆ ਹੈ, ਤੇ ਜੋ ਚੀਜ਼ ਛਕੀ ਜਾਂਦੀ ਹੈ, ਸਭ ਮੇਧਾ ਪਚਾਉਂਦਾ ਹੈ ਤੇ ਪਚਾਉਣੇ ਕਰ ਕੇ ਹੀ ਲਹੂ ਆਦਿਕ ਪੈਦਾ ਹੁੰਦਾ ਹੈ ਤੇ ਸਰੀਰ ਮੇਧੇ ਦੇ ਆਸਰੇ ਹੀ ਚਲ ਫਿਰ ਰਿਹਾ ਹੈ, ਜਿਸ ਦਾ ਮੇਧਾ ਖਰਾਬ ਹੋ ਜਾਵੇ ਉਸ ਨੂੰ ਖੁਰਾਕ ਹੀ ਨਹੀਂ ਪੱਚ ਸਕਦੀ।

੭. ਵੀਰਯ–ਵੀਰਯ ਨਾਮ ਬਿੰਦ ਦਾ ਹੈ। ਵੀਰਯ ਦਾ ਹੋਣਾ ਸਰੀਰ ਵਿਚ ਬੜਾ ਜ਼ਰੂਰੀ ਹੈ, ਜੇ ਵੀਰਯ ਨਾ ਹੋਵੇ ਤਾਂ ਸੰਸਾਰ ਦਾ ਵਾਧਾ ਹੀ ਨਾ ਹੋ ਸਕੇ, ਸੋ ਇਸ ਵੀਰਯ ਦੁਆਰਾ ਹੀ ਸੰਸਾਰ ਦਾ ਵਾਧਾ ਹੋ ਰਿਹਾ ਹੈ, ਸਰੀਰ ਦੀ ਤੰਦਰੁਸਤੀ ਹੋਣ ਕਰ ਕੇ ਹੀ ਵੀਰਯ ਚੰਗੀ ਤਰ੍ਹਾਂ ਕਾਇਮ ਰਹਿੰਦਾ ਹੈ ਤੇ ਜਲ ਤੋਂ ਵੀਰਯ (ਹੋਰ ਵੀ ਕਈ ਚੀਜ਼ਾਂ ਹਨ ਜਿਨ੍ਹਾਂ ਦੇ ਛਕਿਆਂ ਹੋਇਆਂ ਜਲ ਦੀ ਸਹਾਇਤਾ ਨਾਲ ਵੀਰਯ ਉਤਪੰਨ ਹੁੰਦਾ ਹੈ)

ਦੀ ਬਨਾਵਟ ਹੈ। ਵੀਰਜ ਜਲ ਰੂਪ ਹੀ ਹੈ ਤੇ ਇਸ ਤੋਂ ਹੀ ਸਭ ਜੀਵ ਪੈਦਾ ਹੁੰਦੇ ਹਨ, ਜੈਸੇ ਗੁਰੂ ਜੀ ਨੇ ਦਸਿਆ ਹੈ। ਯਥਾ ਗੁਰਵਾਕ :-

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
[ਆਸਾ ਦੀ ਵਾਰ ਮ: ੧ ਪੰ: ੪੭੨

੮. ਨਾੜੀ-ਹਰ ਇਕ ਪੁਰਸ਼ ਦੇ ਸਰੀਰ ਦੇ ਤੱਤ ਦਾ ਹਾਲ ਨਾੜੀ ਦਵਾਰਾ ਹੀ ਮਲੂਮ ਹੁੰਦਾ ਹੈ ਕਿ ਇਸ ਦੇ ਸਰੀਰ ਵਿਚ ਗਰਮੀ, ਅਥਵਾ ਬਾਇ ਯਾ ਕਫ ਯਾ ਸੰਨ ਆਦਿਕ ਹੈ, ਹਰ ਇਕ ਅੰਗ ਦੇ ਵਿਚ ਨਾੜਾਂ ਚਲ ਰਹੀਆਂ ਹਨ, ਵਿਦਵਾਨਾਂ ਨੇ ਇਹਨਾਂ ਦੀ ਗਿਣਤੀ (ਹਰ ਇਕ ਸਰੀਰ ਵਿਚ) ਸੱਠ ਦਸੀ ਹੈ, ਜਦ ਪ੍ਰਾਣੀ ਦੇ ਅੰਤ ਦਾ ਵੇਲਾ ਹੁੰਦਾ ਹੈ, ਤਾਂ ਉਸ ਵੇਲੇ ਵੀ ਨਾੜ ਹੀ ਦਸਦੀ ਹੈ ਕਿ ਇਹ ਜੀਵ ਹੁਣ ਜੀ ਰਿਹਾ ਹੈ, ਕਿਉਂਕਿ ਉਸ ਵੇਲੇ ਬਾਂਹ ਤੋਂ ਪਿਛਾਹਾਂ ਹਟਦੀ ਜਾਂਦੀ ਹੈ, ਤੇ ਸਰੀਰ ਠੰਢਾ ਹੁੰਦਾ ਜਾਂਦਾ ਹੈ।

ਇਹਨਾਂ ਅੱਠਾਂ ਧਾਤਾਂ ਤੋਂ ਹੀ ਸਰੀਰ ਦੀ ਬਨਾਵਟ ਹੈ ਜੈਸੇ ਗੁਰੂ ਜੀ ਨੇ ਦਸਿਆ ਹੈ :-

ਅਸਟਮੀ ਅਸਟ ਧਾਤੂ ਕੀ ਕਾਇਆ ॥
ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥
ਗੁਰ ਗਮ ਗਿਆਨ ਬਤਾਵੈ ਭੇਦ ॥
ਉਲਟਾ ਰਹੈ ਅਭੰਗ ਅਛੇਦ ॥
[ਗਉੜੀ ਥਿਤੰੀ ਕਬੀਰ ਜੀ ਪੰ: ੩੪੩

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥
[ਸੋਰਠਿ ਰਵਿਦਾਸ ਜੀ, ਪੰ: ੬੫੯



ਬਿਸਟਾ ਅਸਤ ਰਕਤ ਪਰੇਟੇ ਚਾਮ ॥
ਇਸੁ ਊਪਰਿ ਲੇ ਰਾਖਿਓ ਗੁਮਾਨ ॥ [ਆਸਾ ਮ: ੫ ਪੰ ੩੭੪

ਇਹਨਾਂ ਤੋਂ ਬਿਨਾਂ ਅਠ ਹੋਰ ਧਾਤਾਂ ਹਨ, ਜੋ ਜ਼ਮੀਨ ਵਿਚੋਂ ਪੈਦਾ ਹੁੰਦੀਆਂ ਹਨ, ਤੇ ਕਈ ਤਰ੍ਹਾਂ ਦੇ ਸੁਖ ਮਨੁਖ ਨੂੰ ਦੇਂਦੀਆਂ ਹਨ। ਜਿਨ੍ਹਾਂ ਦੇ ਇਹ ਨਾਮ ਹਨ :- ੧ ਸੋਨਾ, ੨. ਚਾਂਦੀ, ੩. ਲੋਹਾ, ੪. ਜਿਸਤ, ੫. ਕਲੀ, ੬. ਤਾਂਬਾ, ੭. ਸ਼ੀਸ਼ਾ (ਸਿਕਾ) ੮. ਭਰਤ-ਅਥਵਾ ਪਿਤਲ।

ਇਹਨਾਂ ਧਾਤਾਂ ਨਾਲ ਵੀ ਦੁਨੀਆਂ ਦਾ ਬਹੁਤ ਕੰਮ ਚਲ ਰਿਹਾ ਹੈ। ਜਿਨ੍ਹਾਂ ਦਾ ਸੰਖੇਪ ਹਾਲ ਇਸ ਪ੍ਰਕਾਰ ਸਿਆਣੇ ਪੁਰਸ਼ ਦਸਦੇ ਹਨ।

੧, ਸੋਨਾਂ-ਸੋਨਾਂ ਬੜੀ ਚੰਗੀ ਧਾਂਤ ਗਿਣੀ ਜਾਂਦੀ ਹੈ ਤੇ ਇਹ ਸਭਨਾਂ ਧਾਤਾਂ ਦੀ ਸਰਦਾਰ ਅਥਵਾ ਸਿਰ ਮੌਰ ਹੈ ਤੇ ਇਸ ਦੀ ਕੀਮਤ ਵੀ ਹੋਰਨਾਂ ਧਾਤਾਂ ਨਾਲੋਂ ਬਹੁਤੀ ਹੈ ਤੇ ਮਹਿੰਗਾ ਹੋਣ ਕਰ ਕੇ ਹੀ ਸਭ ਲੋਕ ਇਸ ਦੇ ਗਹਿਣੇ ਬਣਾਉਂਦੇ ਹਨ ਤੇ ਪਹਿਨਦੇ ਹਨ, ਜਿਸ ਆਦਮੀ ਅਥਵਾ ਔਰਤ ਨੇ ਸੋਨੇ ਦਾ ਗਹਿਣਾ ਪਾਇਆ ਹੋਵੇ ਉਹ ਸਭਨਾਂ ਨੂੰ ਦਿਖਾਉਣ ਲਈ ਅਗੇ ਹੋ ਹੋ ਬਹਿੰਦੇ ਹਨ, (ਬਲਕਿ ਔਰਤਾਂ ਆਪਣਾ ਗਹਿਣਾ ਦਿਖਾਉਣ ਲਈ ਸ਼ਰਮ ਹਯਾ ਤਿਆਗ ਕੇ ਸਿਰ ਤੋਂ ਕਪੜਾ ਵੀ ਲਾਹ ਛਡਦੀਆਂ ਹਨ) ਤੇ ਕੀਮਤ ਜ਼ਿਆਦਾ ਹੋਣ ਕਰ ਕੇ ਇਸ ਦੀ ਕਦਰ ਹੈ, ਇਸ ਦੇ ਵਰਕ ਬਣਾ ਕੇ ਗੁਰਦ੍ਵਾਰੇ ਤੇ ਮੰਦਰਾਂ ਦੇ ਕਲਸ (ਗਾਗਰਾਂ) ਤੇ ਨਿਸ਼ਾਨਾਂ ਉਪਰ ਬੜੀ ਤਰਕੀਬ ਨਾਲ ਲਗਾਏ ਜਾਂਦੇ ਹਨ, ਸੋਨੇ ਦੇ ਵਰਕ ਆਮ ਪ੍ਰਾਣੀ ਤਾਕਤ ਲਈ ਖਾਂਦੇ ਹਨ ਤੇ ਦਵਾਈਆਂ ਵਿਚ ਵਰਤਦੇ ਹਨ।

੨. ਚਾਂਦੀ-ਇਸ ਦੇ ਵੀ ਗਹਿਣੇ ਤੇ ਭਾਂਡੇ ਆਦਿਕ ਬਣਦੇ ਹਨ, ਤੇ ਸਰੀਰ ਦੀ ਪੁਸ਼ਟੀ ਲਈ ਇਸ ਦੇ ਵਰਕ ਯਾ ਕੁਸ਼ਤਾ ਬਣਾ ਕੇ ਛਕਿਆ ਜਾਂਦਾ ਹੈ।

੩. ਲੋਹਾ-ਇਸ ਦੇ ਨਾਲ ਤਾਂ ਦੁਨੀਆਂ ਦਾ ਹਰ ਇਕ ਕਾਰੋਬਾਰ ਹੋ ਰਿਹਾ ਹੈ, ਇਸ ਤੋਂ ਬਿਨਾਂ ਕਿਸੇ ਪੁਰਖ ਦਾ ਗੁਜ਼ਾਰਾ ਨਹੀਂ ਹੁੰਦਾ, ਕਿਉਂਕਿ ਇਸ ਦੇ ਹੀ ਜੰਦਰੇ, ਸੰਗਲ ਗਾਡਰ, ਛਤਰੀਆਂ, ਪੇਟੀਆਂ, ਕੜੇ, ਕਿਰਪਾਨਾਂ, ਕੜੀਆਂ, ਕੜਿਆਲੇ, ਅਥਵਾ ਲਗਾਮਾਂ, ਹਰ ਇਕ ਤਰ੍ਹਾਂ ਦੇ ਹਥਿਆਰ, ਹਰ ਇਕ ਤਰ੍ਹਾਂ ਦੇ ਜ਼ਿਮੀਂਦਾਰੇ ਸੰਦ, ਲੁਹਾਰੇ ਤਰਖਾਣੇ ਰਛ, ਨਾਈਆਂ ਦੇ ਰਛ, ਹਰ ਇਕ ਤਰ੍ਹਾਂ ਦੀਆਂ ਮਸ਼ੀਨਾਂ ਤੇ ਜਹਾਜ਼, ਤਾਰ ਆਦਿਕ ਕਬਜ਼ੇ ਕਿਲ ਆਦਿਕ ਬਣਦੇ ਹਨ, ਹੋਰ ਵੀ ਅਨੇਕ ਪ੍ਰਕਾਰ ਦੀਆਂ ਚੀਜ਼ਾਂ ਇਸ ਤੋਂ ਬਣਦੀਆਂ ਹਨ, ਤੇ ਸਰੀਰ ਦੀ ਕਮਜ਼ੋਰੀ ਨੂੰ ਦੂਰ ਕਰਨ ਲਈ ਫੌਲਾਦ ਅਥਵਾ ਮਨੂਰ ਆਦਿਕ ਮਾਰ ਕੇ ਛਕਿਆ ਜਾਂਦਾ ਹੈ, ਜੋ ਸਰੀਰ ਵਿਚ ਲਹੂ ਆਦਿਕ ਪੈਦਾ ਕਰਦਾ ਹੈ।

੪. ਜਿਸਤ-ਇਸ ਦੀਆਂ ਵੀ ਬਹੁਤ ਚੀਜ਼ਾਂ (ਭਾਂਡੇ ਤੇ ਟਰੰਕ ਆਦਿਕ) ਬਣਦੀਆਂ ਹਨ, ਤੇ ਇਹ ਅੱਖਾਂ ਦੀ ਧੁੰਦ ਤੇ ਲਾਲੀ ਜਾਲਾ ਗੁਬਾਰ ਨੂੰ ਹਟਾਉਂਦਾ, ਤੇ ਅੱਖਾਂ ਦੀ ਜੋਤਨਾਂ ਨੂੰ ਵਧਾਉਂਦਾ ਹੈ ਤੇ ਇਸ ਦਾ ਕੁਸ਼ਤਾ ਇਕ ਦੋ ਹੋਰ ਚੀਜ਼ਾਂ ਨਾਲ ਰਲਾ ਕੇ ਬਣਾ ਕੇ ਖਾਂਦੇ ਹਨ, ਜੋ ਕਿ ਗਰਮੀ ਆਦਿਕ ਨੂੰ ਦੂਰ ਕਰਦਾ ਹੈ।

੫. ਕਲੀ-ਇਸ ਧਾਂਤ ਨਾਲ ਵੀ ਦੁਨੀਆਂ ਦੇ ਬੜੇ ਕੰਮ ਚਲਦੇ ਹਨ, ਟੁਟੇ ਫੁਟੇ ਬਰਤਨਾਂ ਨੂੰ ਇਹ ਜੋੜਦੀ ਹੈ, ਸੁਨਿਆਰੇ

ਟਾਂਕੇ ਦੀ ਜਗਾ ਇਸ ਨੂੰ ਵਰਤਦੇ ਹਨ, ਤੇ ਕੁਸ਼ਤਾ ਬਣਾ ਕੇ ਛਕਿਆਂ ਹੋਇਆਂ ਸਰੀਰ ਵਿਚ ਵੀਰਜ ਨੂੰ ਵਧਾਉਂਦੀ ਹੈ ਤੇ ਸਰੀਰ ਬਲਵਾਨ ਕਰਦੀ ਹੈ।

੬. ਤਾਂਬਾ–ਇਸ ਧਾਂਤ ਦੇ ਪੈਸੇ ਤੇ ਕਈ ਤਰ੍ਹਾਂ ਦੇ ਬਰਤਨ ਬਣਦੇ ਹਨ, ਬਲਕਿ ਗੁਰਦੁਆਰਿਆਂ ਯਾ ਹੋਰ ਮੰਦਰਾਂ ਦੇ ਕਲਸ (ਗਾਗਰਾਂ) ਤੇ ਨਿਸ਼ਾਨ ਸਾਹਿਬ ਆਦਿਕ ਸਭ ਇਸੇ ਦੇ ਬਣਦੇ ਹਨ, ਤੇ ਹੋਰ ਬਹੁਤ ਕੰਮਾਂ ਵਿਚ ਕੰਮ ਦਿੰਦਾ ਹੈ, ਇਸ ਤਾਮੇਸ਼ਵਰ ਦਾ ਕੁਸ਼ਤਾ ਬੜਾ ਬਲਵਾਨ ਹੁੰਦਾ ਹੈ, ਮਰਨ ਸਮੇਂ ਕਈਆਂ ਜੀਵਾਂ ਦੇ ਮੂੰਹ ਵਿਚ ਕੁਸ਼ਤਾ ਪਾਉਂਦੇ ਹਨ, ਸੰਨ ਵਾਲੇ ਨੂੰ ਦੇਂਦੇ ਹਨ ਮਰਨ ਸਮੇਂ ਇਸ ਦਾ ਕੁਸ਼ਤਾ ਦੇਣ ਕਰ ਕੇ ਕੁਛ ਚਿਰ ਲਈ ਪ੍ਰਾਣੀ ਗਲਾਂ ਕਰਨ ਲਗ ਜਾਂਦਾ ਹੈ। ਇਸ ਕਰ ਕੇ ਇਹ ਚੰਗੀ ਤਾਕਤ ਵਾਲੀ ਧਾਂਤ ਹੈ।

੭. ਸਿੱਕਾ–ਇਹ ਧਾਂਤ ਵੀ ਦੂਜੀਆਂ ਧਾਤਾਂ ਦੀ ਤਰ੍ਹਾਂ ਬੜਾ ਕੰਮ ਦੇਂਦੀ ਹੈ, ਹਰ ਇਕ ਤਰ੍ਹਾਂ ਦੇ ਕੰਮ ਵਿਚ ਸਿੱਕਾ ਵਰਤਿਆ ਜਾਂਦਾ ਹੈ ਤੋਪ ਅਥਵਾ ਬੰਦੂਕ ਦਾ ਗੋਲਾ ਗੋਲੀ ਸਭ ਇਸੇ ਦੇ ਬਣਦੇ ਹਨ, ਸੁਨਿਆਰੇ ਵੀ ਆਮ ਕਰ ਕੇ ਇਸ ਤੋਂ ਬਹੁਤ ਕੰਮ ਲੈਂਦੇ ਹਨ, ਇਸ ਦਾ ਕੁਸ਼ਤਾ ਬਣਿਆ ਹੋਇਆ ਬੜਾ ਠੰਢਾ ਹੁੰਦਾ ਹੈ।

੮. ਪਿਤਲ ਅਥਵਾ ਭਰਤ–ਇਸ ਧਾਂਤ ਦੇ ਬਹੁਤ ਕਰਕੇ ਭਾਂਡੇ ਹਨ (ਜੈਜੇ ਕਿ ਕਹਿੰ ਦੇ ਭਾਂਡੇ ਬਣਦੇ ਹਨ) ਜੋ ਕਿ ਕੁਲ ਦੁਨੀਆਂ ਘਰਾਂ ਵਿਚ ਵਰਤਦੀ ਹੈ, ਤੇ ਰਾਜੇ ਮਹਾਰਾਜੇ ਇਸ ਧਾਂਤ ਦੇ ਪਤਰੇ ਤਖਤਿਆਂ ਤੇ ਚੜ੍ਹਵਾਉਂਦੇ, ਤੇ ਮਕਾਨਾਂ ਦੇ ਆਸ ਪਾਸ ਜੰਗਲੇ ਬਣਾ ਕੇ ਲਗਵਾਉਂਦੇ ਹਨ।

ਇਸ ਤਰ੍ਹਾਂ ਇਹਨਾਂ ਤੋਂ ਬਿਨਾਂ ਹੋਰ ਕਹਿੰ ਜਾਂ ਸਿਲਵਰ ਆਦਿਕ ਵੀ ਧਾਤਾਂ ਹਨ, ਜੋ ਆਮ ਵਰਤਣ ਵਿਚ ਆਂਵਦੀਆਂ ਹਨ ਪਰ ਗਿਣਤੀ ਵਿਚ ਅੱਠ ਇਹੋ ਹੀ ਗਿਣੀਆਂ ਜਾਂਦੀਆਂ ਹਨ।

ਸੋ ਸਾਡੇ ਸਰੀਰ ਨੂੰ ਅੱਠਾਂ ਧਾਤਾਂ ਤੋਂ ਬਣਾ ਕੇ ਵਾਹਿਗੁਰੂ ਨੇ ਵਿਚ ਜੀਵ ਪਾ ਦਿਤਾ, ਤੇ ਕੰਮ ਕਾਰ ਤੇ ਲਗਾ ਦਿਤਾ, ਅਥਵਾ ਇਸ ਸਰੀਰ ਦਾ ਸਿਰੋਮਣੀ ਬਣਾ ਦਿਤਾ। ਜੈਸੇ ਗੁਰੂ ਜੀ ਦਸਦੇ ਹਨ –

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
[ਆਸਾ ਦੀ ਵਾਰ ਮ: ੧ ਪੰਨਾ ੪੭੦

ਇਸ ਦਾ ਟੀਕਾ ਭਾਈ ਗੁਰਦਾਸ ਜੀ ਐਉਂ ਕਰਦੇ ਹਨ। ਯਥਾ–

'ਜੁਗੁ ਜੁਗੁ ਮੇਰੁ ਸਰੀਰ ਕਾ ਵਾਸ਼ਨਾ ਬਧਾ ਆਵੈ ਜਾਵੈ ॥'

ਸੋ ਸਾਨੂੰ ਇਹਨਾਂ ਧਾਤਾਂ ਤੋਂ ਬਣੀ ਹੋਈ ਦੇਹ ਦਾ ਕਦੀ ਮਾਨ ਨਹੀਂ ਕਰਨਾ ਚਾਹੀਦਾ (ਵਾਹਿਗੁਰੂ ਦੇ ਮਿਲਾਪ ਲਈ ਇਹੋ ਦੇਹੀ ਹੈ ਤੇ ਪਵਿਤਰ ਹੈ, ਪ੍ਰੰਤੂ ਮਾਨ ਨੂੰ ਥਾਉਂ ਨਹੀਂ ਹੈ) ਕਿਉਂਕਿ ਏਹ ਸਰੀਰ ਕੱਚੀ ਗਾਗਰ ਦੀ ਤਰ੍ਹਾਂ ਹੈ। ਜੈਸੇ ਗੁਰੂ ਜੀ ਦਸਦੇ ਹਨ–

ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥
[ਸੋਰਠਿ ਕਬੀਰ ਜੀਉ ਪੰਨਾ ੬੫੪

ਕਾਚ ਗਗਰੀਆ ਅੰਭ ਮਝਰੀਆ ॥
ਗਰਬਿ ਗਰਬਿ ਉਆਹੂ ਮਹਿ ਪਰੀਆ ॥ [ਆਸਾ ਮ: ੫

ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥
[ਆਸਾ ਮ: ੧ ਪੰਨਾ ੩੫੫

ਸੋ ਸਾਨੂੰ ਚਾਹੀਦਾ ਹੈ ਕਿ ਦੇਹ ਅਭਿਮਾਨ ਨੂੰ ਛਡ ਕੇ ਆਪਣੀ ਕਲਿਆਨ ਲਈ ਈਸ਼ਵਰ ਦਾ ਭਜਨ ਕਰੀਏ, ਤੇ ਆਪਣੀ ਜ਼ਿੰਦਗੀ ਨੂੰ ਸਫਲ ਕਰਦੇ ਹੋਇ ਪਰਮਾਤਮਾਂ ਦੇ ਚਰਨਾਂ ਨਾਲ ਅਭੇਦ ਹੋਈਏ । ਕਬਿਤ ॥

ਅਠ ਧਾਤਾਂ ਸਾਜ ਕਰ ਰਚਿਆ ਸਰੀਰ ਸੋਹਣਾ,
ਵਿਚ ਪਾਇਆ ਜੀਵ ਜੋਈ ਮਾਲਕ ਅਖਾਂਵਦਾ ।
ਪੂਤਰੀ ਦੀ ਤਰ੍ਹਾਂ ਹਥ ਰਖੀ ਆਪ ਤਾਰ ਸਭ,
ਹਰੀ ਹੈ ਬਿਅੰਤ ਕੋਈ ਪਾਰ ਨਹੀਂ ਪਾਂਵਦਾ ।
ਪੂਤਰੀ ਦੀ ਤਰ੍ਹਾਂ ਏਹ ਸਰੀਰ ਸੋਹਣਾ ਸਾਜਿਆ ਸੂ,
ਕੰਮਾਂ ਲਈ ਰਾਤ ਦਿਨੇ ਉਠ ਉਠ ਧਾਂਵਦਾ ।
ਆਉਣਾ ਤਿਸ ਸਫਲਾ ਹੈ 'ਭਗਤ' ਸੰਸਾਰ ਉਤੇ,
ਛਡ ਅਭਿਮਾਨ ਜੇਹੜਾ ਹਰੀ ਗੁਣ ਗਾਂਵਦਾ ।

†

## ਅਠ ਅੰਗ ਯੋਗ ਦੇ

ਚਿਤ ਦੀਆਂ ਬ੍ਰਿਤੀਆਂ ਦੇ ਰੋਕਣ ਦਾ ਨਾਉਂ ਯੋਗ ਹੈ† ਜਿਸ ਦੇ ਅਭਯਾਸ ਦਾ ਫਲ ਪੰਜ ਕਲੇਸ਼ਾਂ* ਦੀ ਨਿਰਬਿਰਤੀ ਹੈ

† ਯੋਗ ਦਰਸ਼ਨ ਸੂਤ੍ਰ ੨ ।

* ਅਵਿਦਿਆ, ਅਸੰਮਤਾ, ਰਾਗ, ਦਵੈਸ਼, ਅਭੀਨਿਵੇਸ, ਇਹ ਪੰਜ ਕਲੇਸ਼ ਹਨ, ਜਿਨ੍ਹਾਂ ਨੂੰ ਦੋਖ ਵੀ ਕਹਿੰਦੇ ਹਨ । ਇਹਨਾਂ ਦਾ ਵੇਰਵਾ ਪਿਛੇ ਲਿਖਿਆ ਹੈ । ਦੇਖੋ ਪੰਚ ਦੋਖ ।

ਪਾਤੰਜਲੀ ਆਦਿਕ ਰਿਸ਼ੀਆਂ ਨੇ ਯੋਗ ਦੇ ਅੱਠ ਅੰਗ ਵਰਨਣ ਕੀਤੇ ਹਨ, ਜਿਨ੍ਹਾਂ ਦੇ ਇਹ ਨਾਮ ਹਨ–੧ ਯਮ, ੨. ਨਿਯਮ, ੩ ਆਸਨ, ੪ ਪ੍ਰਾਣਾਯਾਮ, ੫ ਪ੍ਰਤਯਾਹਾਰ, ੬ ਧਾਰਨਾ, ੭ ਧਿਆਨ, ੮ ਸਮਾਧ।

ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :–

(੧) ਯਮ–(ਅਹਿੰਸਾ, ਸਤਯ, ਪਰ-ਧਨ, ਪਰ-ਇਸਤ੍ਰੀ ਦਾ ਤਿਆਗ, ਨ੍ਰਿੰਮ੍ਰਤਾ ਧੀਰਯ)

(੨) ਨਿਯਮ--(ਪਵਿਤ੍ਰਤਾ, ਸੰਤੋਖ, ਤਾਪ, ਵਿਦਯਾ, ਅਭਯਾਸ, ਹੋਮ ਦਾਨ, ਸ਼ਰਧਾ)

(੩)–ਆਸਨ–ਯੋਗੀਆਂ ਦੇ ਚੌਰਾਸੀ ਲਖ ਜੀਵਾਂ ਦੀ ਬੈਠਕ ਵਿਚੋਂ ਚੁਣ ਕੇ ੮੪ ਆਸਣ ਪੁਸਤਕਾਂ ਵਿਚ ਲਿਖੇ ਹਨ, ਯਥਾ :--

ਕੂਰਮਾਸਨ, ਸਯੂਰਾਸਨ, ਮਾਂਡੂਕਾਸਨ, ਹਸਾਸਨ, ਵੀਰਾਸਨ, ਆਦਿਕ। ਪਰ ਅਭਯਾਸੀ ਵਾਸਤੇ ਸਿਧਾਸਨ ਅਰ ਪਦਮਾਸਨ, ਇਹ ਦੋ ਹੀ ਸਿਰੋਮਣਿ ਮੰਨੇ ਹਨ।

ਸਿਧਾਸਨ--ਗੁਦਾ ਅਰ ਲਿੰਗ ਦੇ ਵਿਚਕਾਰ ਜੋ ਨਾੜ ਹੈ, ਉਸ ਨੂੰ ਖਬੇ ਪੈਰ ਕੀ ਅੱਡੀ ਨਾਲ ਦਬਾਉਣਾ ਸਜੇ ਪੈਰ ਦੀ ਅੱਡੀ ਪੇਡੂ ਉਤੇ ਰਖਣੀ, ਦੋਹਾਂ ਪੈਰਾਂ ਦੇ ਅੰਗੂਠੇ ਲਤਾਂ ਹੇਠ ਲੁਕੋ ਲੈਣੇ, ਛਾਤੀ ਚੋਂ ਚਾਰ ਉਂਗਲ ਦੀ ਵਿਥ ਰਖ ਕੇ ਠੋਡੀ ਨੂੰ ਅਚਲ ਕਰਨਾ, ਨੇਤਰਾਂ ਦੀ ਟਕ ਭੌਹਾਂ ਦੇ ਮਧ ਟਿਕਾਉਣੀ, ਤਲੀਆਂ ਉਤੇ ਨੂੰ ਕਰ ਕੇ ਦੋਵੇਂ ਹਥ ਪਟਾਂ ਉਪਰ ਅਡੋਲ ਰਖਣੇ।

ਪਦਮਾਸਨ–ਖਬੇ ਪਟ ਉਤੇ ਸਜਾ ਪੈਰ ਅਰ ਸਜੇ ਉਪਰ ਖਬਾ ਪੈਰ ਰਖਣਾ, ਸਜੀ ਬਾਂਹ ਪਿਠ ਪਿਛੋਂ ਲਿਆ ਕੇ ਸਜੇ ਪੈਰ ਦਾ ਅੰਗੂਠਾ ਅਰ ਖਬੀ ਬਾਂਹ ਲਿਆ ਕੇ ਖਬੇ ਪੈਰ ਦਾ ਅੰਗੂਠਾ ਫੜਨਾ, ਠੋਡੀ ਛਾਤੀ ਨਾਲ ਲਾ ਕੇ ਨੇਤਰਾਂ ਦੀ ਟਕ ਟਕ ਦੀ ਨੋਕ ਉਤੇ ਠਹਿਰਾਉਣੀ।

੪. ਪ੍ਰਾਣਾਯਾਮ--ਸਵਾਸਾਂ ਦੀ ਗਤੀ ਨੂੰ ਠਹਿਰਾਉਣ ਦਾ ਨਾਉਂ ਪ੍ਰਾਣਾਯਾਮ ਹੈ, ਜੋਗੀਆਂ ਨੇ ਸਰੀਰ ਵਿਚ ੭੨ ਹਜ਼ਾਰ ਨਾੜੀਆਂ ਮੰਨੀਆਂ ਹਨ, ਜਿਨ੍ਹਾਂ ਵਿਚੋਂ ਦਸ ਨਾੜੀਆਂ ਪ੍ਰਾਣ* ਅਭਯਾਸ ਦੀ ਸਹਾਇਕ ਲਿਖੀਆਂ ਹਨ, ਯਥਾ ਨਕ ਦੇ ਖਬੇ ਪਾਸੇ ਇੜਾ, ਸਜੇ ਪਾਸੇ ਪਿੰਗਲ਼ਾ, ਦੋਹਾਂ ਦੇ ਮਧ ਸੁਖਮਨਾ (ਸ਼ੁਸ਼ਮਨਾ) ਖਬੇ ਨੇਤਰ ਵਿਚ ਗਾਂਧਾਰੀ, ਸਜੇ ਵਿਚ ਹਸਤਿ ਜਿਹਵਾ, ਸਜੇ ਕੰਨ ਵਿਚ ਪੁਸ਼ਾ, ਖਬੇ ਵਿਚ ਯਸ਼ ਸ੍ਵਿਨੀ, ਮੁਖ ਵਿਚ ਅਲੰਬੁਸ਼ਾਂ, ਲਿੰਗ ਵਿਚ ਕੁਹੂ, ਅਰ ਗੁਦਾ ਵਿਚ ਸੰਖਿਨੀ ਨਾੜੀ ਹੈ।

ਪ੍ਰਾਣਾਯਾਮ ਦੇ ਕਠਿਨ ਪ੍ਰਕਾਰ ਬੇਅੰਤ ਹਨ, ਪਰ ਮੁਖ ਦੋ ਕਹੇ ਹਨ, ਅਰਥਾਤ ਚੰਦ੍ਰਾਂਗ ਅਰ ਸੂਰਯਾਂਗ ॥ ਪ੍ਰਾਣਾਯਾਮ ਪਹਿਲਾ ਇਉਂ ਹੈ ਕਿ ਇੜਾ ਦੇ ਰਸਤੇ ੧੨ ਵੇਰ ਓਅੰ ਜਪ ਕਰ ਕੇ ਸਨੇ ਸਨੇ ਸ੍ਵਾਸਾਂ ਨੂੰ ਅੰਦਰ ਖਿੱਚਣਾ (ਪੂਰਕ ਕਰਨਾ), ੧੬ ਵੇਰ ਓਅੰ ਦੇ ਜਪ ਸਾਥ ਸ੍ਵਾਸਾਂ ਨੂੰ ਠਹਿਰਾਉਣਾ (ਕੁੰਭਕ)

---

* ਪ੍ਰਾਨ, ਅਪਾਨ, ਸਮਾਨ, ਉਦਾਨ, ਵਯਾਨ, ਨਾਗ, ਕੂਰਮ, ਕ੍ਰਿਕਲ, ਦਵਦਤ ਧਮੰਜਯ। ਇਹ ਦਸ ਪ੍ਰਾਣ ਕਲਪੇ ਹਨ, ਜਿਨ੍ਹਾਂ ਵਿਚੋਂ ਪਹਿਲੇ ਪੰਜ ਪ੍ਰਾਣਾਂ ਦਾ ਅਭਯਾਸ ਜੋਗੀ ਜਨ ਕਰਦੇ ਹਨ।

ਕਰਨਾ ਔਰ ੧੦ ਵੇਰ ਓਅੰ ਜਪ ਸਾਥ ਸ੍ਵਾਸ ਬਾਹਰ ਛਡਣੇ (ਅਰਥਾਤ ਰੇਚਕ ਕਰਨਾ)।

ਦੂਜਾ ਸੂਰਜਾਮ ਹੈ ਪ੍ਰਾਣਾਯਾਮ ਪਿੰਗਲਾ ਦੇ ਰਸਤੇ (ਚੰਦ੍ਰਾਂਗ ਰੀਤੀ ਅਨੁਸਾਰ) ਪੂਰਕ ਕਰ ਕੇ, ਕੁੰਭਕ ਪਿਛੋਂ ਇੜਾ ਦਵਾਰਾ ਰੇਚਕ ਕਰਨਾ†, ਫਿਰ ਇਸ ਅਭ੍ਯਾਸ ਨੂੰ ਵਧਾਉਂਦੇ ਹੋਏ ੩੬ ਵਾਰ ਪੂਰਕ, ੪੮ ਵਾਰ ਓਅੰ ਜਪ ਸਹਿਤ ਕੁੰਭਕ ਔਰ ੩੦ ਵਾਰ ਓਅੰ ਸਿਮਰਣ ਕਰ ਕੇ ਰੇਚਕ ਕਰਨਾ।

ਪ੍ਰਾਣਾਯਾਮ ਦੇ ਬਲ ਕਰ ਕੇ ਭੁਜੰਗਮਾ ਨਾੜੀ‡ ਜਿਸ ਨੇ ਸੁਖਮਨਾ ਦਾ ਦਰਵਾਜ਼ਾ ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਇਆ ਹੈ, ਪਰੇ ਹਟ ਜਾਂਦੀ ਹੈ, ਅਰ ਸੁਖਮਨਾ ਦਵਾਰਾ ਦਸਮ ਦਵਾਰ ਵਿਚ ਪ੍ਰਾਣਾਂ ਦੀ ਗਤੀ ਹੁੰਦੀ ਹੈ।

ਏਸ ਕਸ਼ਟ ਸਾਧਯ ਪ੍ਰਾਣਾਯਾਮ ਤੋਂ ਛੁਟ ਇਕ ਹੰਸ() ਪ੍ਰਾਣਾਯਾਮ ਹੈ, ਜਿਸ ਦੀ ਰੀਤੀ ਐਸੇ ਹੈ :–ਇਕਾਗ੍ਰ ਮਨ ਹੋ ਕੇ ਸਵਾਸ ਦੇ ਬਾਹਰ ਜਾਣ ਪਰ 'ਹ' ਦਾ ਅਰ ਅੰਦਰ ਆਉਣ ਪਰ

---

† ਏਸੇ ਪ੍ਰਾਣਾਯਾਮ ਦਾ ਜ਼ਿਕਰ ਭਗਤ ਜੈ ਦੇਵ ਜੀ ਨੇ ਮਾਰੂ ਰਾਗ ਵਿਚ ਕੀਤਾ ਹੈ, ਯਥਾ–

ਚੰਦ ਸਤ ਭੇਦਿਆ ਨਾਦ ਸਤ ਪੂਰਿਆ
ਸੂਰ ਸਤ ਖੋੜਸਾ ਦਤੁ ਕੀਆ ॥

‡ ਇਸੀ ਦਾ ਨਾਉ ਕੁੰਡਲਨੀ।

() ਹੰਸ ਨਾਉਂ ਨਿਰੰਜਨ ਪ੍ਰਮਾਤਮਾ ਦਾ ਹੈ, ਇਸੇ ਹੰਸ ਦਾ ਉਲਟਾ ਸੋਹੰ ਹੈ, ਯਥਾ :–

ਨਾਨਕ ਸੋਹੰ ਹੰਸਾ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥
[ਮਾਰੂ ਵਾਰ ੧ ਮ: ੧ ਪੰਨਾ ੧੦੯੩



'ਸ' ਦਾ ਸਿਮਰਣ ਕਰਨਾ, ਇਸ ਤਰ੍ਹਾਂ ੬੦ ਘੜੀ ਵਿਚ ੨੧੬੦੦ ਵਾਰ ਜਪ ਹੁੰਦਾ ਹੈ, ਏਸੇ ਦਾ ਨਾਉਂ ਅਜਪਾ ਜਾਪ ਅਥਵਾ ਅਜਪਾ ਗਾਯਤ੍ਰੀ ਹੈ।

(੫) ਪ੍ਰਤ੍ਯਾਹਾਰ–ਸ਼ਬਦ, ਸਪਰਸ਼, ਰੂਪ, ਰਸ, ਗੰਧ ਤੋਂ ਇੰਦ੍ਰੀਆਂ ਦੇ ਵੇਗ ਨੂੰ ਵਰਜ ਕੇ ਆਤਮਾ ਵਿਚਾਰ ਵਿਚ ਮਨ ਜੋੜਨ ਦਾ ਨਾਮ ਪ੍ਰਤ੍ਯਾਹਾਰ ਹੈ।

(੬) ਧਾਰਨਾ–ਚਿਤ ਨੂੰ ਇਕਾਗਰ ਕਰਨਾ, ਅਰ ਕਿਸੇ ਖਾਸ ਅਸਥਾਨ ਔਰ ਵਸਤੂ ਵਿਚ ਜੋੜਨਾ।

(੭) ਧ੍ਯਾਨ-ਧੇਯ ਨੂੰ ਛਡ ਕੇ ਹੋਰ ਵਲ ਚਿਤ ਦਾ ਨਾ ਜਾਣਾ।

(੮) ਸਮਾਧਿ–ਸਾਰੇ ਸੰਕਲਪ ਮਿਟਾ ਕੇ ਧੇਯ ਵਿਚ ਬਿਰਤੀ ਦਾ ਲਿਵਲੀਨ ਹੋਣਾ, ਅਰ ਉਸ ਦਾ ਸਾਖਿਆਤ ਭਾਸਣਾ ਸਮਾਧੀ ਕਹੀ ਜਾਂਦੀ ਹੈ।

ਗੁਰੂ ਸਾਹਿਬ ਹਠ ਯੋਗ ਅਰ ਯੋਗ ਦੇ ਭੇਖ ਨੂੰ ਕਸ਼ਟਦਾਇਕ ਦਸਦੇ ਹੋਏ, ਸਹਿਜ ਯੋਗ ਦਾ ਉਪਦੇਸ਼ ਦਿੰਦੇ ਹਨ, ਜਿਸ ਦੇ ਅਭ੍ਯਾਸ ਨਾਲ ਪ੍ਰਮਾਰਥ ਸਿਧੀ ਹੁੰਦੀ ਹੈ।

[ਗੁਰਮਤ ਪ੍ਰਭਾਕਰ

ਯਥਾ ਗੁਰਵਾਕ--

ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥

[ਗਉੜੀ ਬੈਰਾ: ਕਬੀਰ ਜੀ ਪੰ: ੩੩੩

ਆਸਣ ਸਿਧ ਸਿਖਹਿ ਬਹੁਤੇਰੇ
ਮਹਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥



ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ
ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥
[ਬਿਲਾਵਲੁ ਅਸਟਪਦੀਆ ਮ: ੪ ਪੰਨਾ ੮੩੩

ਸੋ ਸਾਨੂੰ ਸਦਾ ਹੀ ਮਨ ਵਿਚੋਂ ਹਠ ਯੋਗ ਤਿਆਗ ਕੇ ਤੇ ਸਾਧ ਸੰਗਤ ਵਿਚ ਪੁਜ ਕੇ ਸਹਿਜ ਯੋਗ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ।

ਕਬਿਤ ॥

ਯੋਗੀ ਜਨ ਮਨ ਸਦੇ ਵੇਗ ਤਾਈਂ ਰੋਕਣੇ ਨੂੰ,
ਕਰਦੇ ਨੇ ਯੋਗ ਸਦਾ ਬਿਰਤੀ ਟਿਕਾਇਕੇ।
ਯਮ ਤੇ ਨਿਯਮ ਆਸਨ ਪ੍ਰਾਣਾਯਾਮ ਪ੍ਰਤਯਾਹਾਰ,
ਧਾਰਨਾ ਧਿਆਨ ਵਿਚ ਪੁਜਦੇ ਨੇ ਜਾਇਕੇ।
ਲਾਂਵਦੇ ਸਮਾਧ ਸਦਾ ਧੇਯ ਵਿਚ ਲੀਨ ਹੋ ਕੇ,
ਸਾਖਯਾਤ ਜਾਣ ਮਨ ਰਿਦਾ ਬਿਗਸਾਇਕੇ।
ਹਠ ਯੋਗ ਛਡ ਗੁਰੂ ਸਹਿਜ ਯੋਗ ਦਸਿਆ ਹੈ,
ਸਹਿਜ ਯੋਗ 'ਭਗਤ' ਕਰੇ ਮਨ ਨੂੰ ਟਿਕਾਇਕੇ।



#  ਨਉਂ ਖੰਡ 

ਆਮ ਕਰ ਕੇ ਧਰਤੀ ਦੇ ਟਾਪੂ ਅਥਵਾ ਹਿਸੇ ਨਉਂ ਗਿਣੇ ਗਏ ਹਨ ਤੇ ਇਕ ਹਿਸੇ ਦਾ ਨਾਮ ਖੰਡ ਅਥਵਾ ਟੁਕੜਾ ਅਥਵਾ ਹਿਸਾ ਕਿਹਾ ਜਾਂਦਾ ਹੈ।

ਪਹਿਲੇ ਸਮੇਂ ਵਿਚ ਇਹਨਾਂ ਨੌਵਾਂ ਤੋਂ ਹੀ

ਇਲਾਕਿਆਂ ਦਾ ਨਾਮ ਪੁਕਾਰਿਆ ਜਾਂਦਾ ਸੀ। ਅੱਜ ਕਲ ਇਹ ਪਤਾ ਲਗਣਾ ਕਠਿਨ ਹੋ ਗਿਆ ਹੈ ਕਿ ਉਹਨਾਂ ਖੰਡਾਂ ਦੇ ਨਾਮ ਤੇ ਅਜ ਕਲ ਕੇਹੜੇ ਉਹੜੇ ਟਾਪੂ ਯਾ ਇਲਾਕੇ ਮਸ਼ਾਹੂਰ ਹਨ, ਪ੍ਰੰਤੂ ਅਸੀਂ ਆਪਣੇ ਦੇਸ਼ ਦਾ ਨਾਉਂ ਭਾਰਤ ਖੰਡ ਜਾਣਦੇ ਹਾਂ।

ਨਉ ਖੰਡ ਇਹ ਹਨ–੧ ਕੁਲ ਖੰਡ, ੨ ਹਿਰਨਮਯ ਖੰਡ, ੩. ਇਲਾਬ੍ਰਤ ਖੰਡ, ੪ ਕੇਤੁਮਾਲ, ੫ ਹਰਿਵਰਖ, ੬ ਰੰਮਯਕ, ੭ ਕਿੰਪੁਰਖ, ੮ ਭਦਰ, ੯ ਭਾਰਤ ਖੰਡ।

ਕੋਈ ਪੁਰਸ਼ ਐਡਾ ਵਡਾ ਹੋ ਜਾਵੇ, ਕਿ ਕੁਲ ਦੁਨੀਆਂ ਨੂੰ ਜਿਤ ਕੇ ਕੁਲ ਦੁਨੀਆਂ ਤੇ ਰਾਜ ਕਰੇ ਤੇ ਸਵਰਗ ਲੋਕ ਵੀ ਪ੍ਰਾਪਤ ਕਰ ਲਵੇ, ਅਥਵਾ ਇੰਦਰ ਜਿਡਾ ਵਡਾ ਵੀ ਹੋ ਜਾਵੇ, ਪਰ ਜੇ ਵਾਹਿਗੁਰੂ ਉਸ ਨੂੰ ਭੁਲ ਜਾਵੇ, ਤਾਂ ਉਹ ਪੁਰਸ਼ ਹਮੇਸ਼ਾਂ ਹੀ ਉਜਾੜ ਵਿਚ ਵਸਣ ਵਾਲਾ ਜਾਣਿਆਂ ਜਾਂਦਾ ਹੈ, ਉਸ ਦਾ ਕੋਈ ਸਖਾ ਸਹਾਈ ਨਹੀਂ ਹੁੰਦਾ, ਜੈਸੇ ਗੁਰੂ ਜੀ ਦਸਦੇ ਹਨ। ਯਥਾ :–

ਬਸੰਤਿ ਸ੍ਵਰਗ ਲੋਕਹ ਜਿਤ ਤੇ ਪ੍ਰਿਥਵੀ ਨਵਖੰਡਣਹ ॥
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਣ ਭਰਮਣਹ ॥
[ਜੈਤਸਰੀ ਕੀ ਵਾਰ ਮ: ੫ ਪੰਨਾ ੭੦੭

ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਨਵਾਂ ਖੰਡਾਂ ਵਿਚ ਪੁਜ ਕੇ, ਭੁਲੀ ਹੋਈ ਸ੍ਰਿਸ਼ਟੀ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਤਾਰਿਆ ਹੈ। ਯਥਾ :–

ਬਾਬੇ ਤਾਰੇ ਚਾਰੇ ਚਕ ਨਉਂ ਖੰਡ ਪ੍ਰਿਥਮੀ ਸਚਾ ਢੋਆ ॥
[ਭਾਈ ਗੁਰਦਾਸ ਜੀ ਵਾਰ ੧

ਅੱਜ ਉਸ ਪ੍ਰਚਾਰ ਦੀ ਕ੍ਰਿਪਾ ਨਾਲ ਉਸ ਮਹਾਨ ਸਤਿਗੁਰੂ ਜੀ ਦੇ ਚਰਨ ਪੈਣ ਵਾਲੇ ਦੇਸ਼ਾਂ ਵਿਚ ਖਾਲਸਾ ਧਰਮ ਦੇ ਝੰਡੇ ਝੂਲ ਰਹੇ ਹਨ ਤੇ ਜਗ੍ਹਾ ਜਗ੍ਹਾ ਗੁਰਦੁਆਰੇ ਬਣੇ ਹੋਏ ਹਨ ਤੇ ਗੁਰਮਤਿ ਦਾ ਪ੍ਰਚਾਰ ਹੋ ਰਿਹਾ ਹੈ।

ਵਾਹਵਾ ਧੰਨ ਸਤਿਗੁਰੂ ਜੀ ਹਨ, ਜਿਨ੍ਹਾਂ ਨੇ ਕੁਲ ਦੁਨੀਆਂ ਨੂੰ ਤਾਰਿਆ ਹੈ, ਸੋ ਮਨ ਤੂੰ ਭੀ ਗੁਰੂ ਜੀ ਦੀ ਸਰਣ ਲੈ ਤੈਨੂੰ ਵੀ ਜ਼ਰੂਰ ਤਾਰਣਗੇ।

ਕਬਿਤ ॥

ਦੁਨੀਆ ਬੇਦਾਰ ਹੋਈ ਭੁਲ ਨਿਰੰਕਾਰ ਤਾਈਂ,
ਧਰਮ ਅਲੋਪ ਹੋਇ ਜਗ ਤੋਂ ਸਿਧਾਰਿਆ।
ਜਿਥੇ ਕਿਥੇ ਕੂੜ ਸਾਰੇ ਜਗ ਪ੍ਰਧਾਨ ਹੋਇਆ,
ਪਾਪਾਂ ਸੰਦਾ ਜ਼ੋਰ ਸਾਰੇ ਜਗ ਬਿਸਥਾਰਿਆ।
ਸ੍ਰੀ ਨਿਰੰਕਾਰ ਗੁਰੂ ਨਾਨਕ ਅਵਤਾਰ ਧਾਰ,
ਚੱਕਰ ਲਗਾਇ ਨਉਂ ਖੰਡਾਂ ਤਾਈਂ ਤਾਰਿਆ।
ਤਾਰੇ ਗਿਣ ਲਵੇ ਗੁਰ ਤਾਰੇ ਨਾਹੀਂ ਗਿਣ ਸਕੇ,
'ਭਗਤ' ਕਰਨ ਗੁਰਾਂ ਸਭ ਨੂੰ ਸਿਖਾਰਿਆ।

†

# * ਨਉਂ ਨਾਥ *

ਜੋਗੀਆਂ ਦੇ ਮਤ ਵਿਚ ਜੋ ਸਭਨਾਂ ਤੋਂ ਵਡੇ ਪੂਜਨੀਕ (ਅਰਥਾਤ ਪੰਥ ਦੇ ਆਗੂ ਅਥਵਾ ਸਵਾਮੀ) ਹੋਏ ਹਨ,

ਉਹਨਾਂ ਦਾ ਨਾਮ ਨਾਥ ਹੈ।

ਇਹ ਗਿਣਤੀ ਵਿਚ ਨਉਂ ਹਨ--

੧. ਆਦਿ ਨਾਥ–ਜਿਸ ਦਾ ਨਾਮ ਮਹਾਂਦੇਵ ਜੀ ਕਿਹਾ ਜਾਂਦਾ ਹੈ ਇਹਨਾਂ ਨੂੰ ਯੋਗੀ ਓਅੰਕਾਰ ਦਾ ਅਵਤਾਰ ਮੰਨਦੇ ਹਨ, ਇਹਨਾਂ ਤੋਂ ਹੀ ਯੋਗੀਆਂ ਦਾ ਮਤ ਸ਼ੁਰੂ ਹੁੰਦਾ ਹੈ, ਕਿਉਂਕਿ ਇਨ੍ਹਾਂ ਨੇ ਹੀ ਗੋਰਖ ਨਾਥ ਜੀ ਨੂੰ ਪੈਦਾ ਕੀਤਾ ਸੀ।

੨. ਮਛਿੰਦਰ ਨਾਥ–ਏਹ ਮਾਇਆ ਦਾ ਅਵਤਾਰ ਗਿਣਿਆ ਜਾਂਦਾ ਹੈ।

੩. ਉਦੇ ਨਾਥ–ਇਹ ਪਾਰਬਤੀ ਦਾ ਅਵਤਾਰ ਗਿਣਿਆ ਜਾਂਦਾ ਹੈ। 'ਆਈ' ਇਸ ਦੇ ਪੰਥ ਦਾ ਨਾਮ ਹੈ।

੪. ਸੰਤੋਖ ਨਾਥ–ਇਸ ਨੂੰ ਵਿਸ਼ਨੂੰ ਜੀ ਦਾ ਅਵਤਾਰ ਕਹਿੰਦੇ ਹਨ।

੫. ਕੰਥੜ ਨਾਥ–ਗਣੇਸ਼ ਦਾ ਅਵਤਾਰ ਹੈ, ਜਿਸ ਨੂੰ ਗਜ ਬੇਲੀ ਭੀ ਆਖਦੇ ਹਨ।

੬. ਸਤਿ ਨਾਥ–ਏਹ ਬ੍ਰਹਮਾ ਦਾ ਅਵਤਾਰ ਹੈ।

੭. ਅਚੰਭ ਨਾਥ–ਇਹ ਚੰਬੇ ਦਾ ਰਾਜਾ ਥਾ। ਇਸ ਕੋ ਅਚਲਕਾ, ਭਾਵ ਕਿਸੇ ਪਰਬਤ ਦਾ ਅਵਤਾਰ ਮੰਨਦੇ ਹਨ।

੮. ਚੌਰੰਗੀ ਨਾਥ–ਇਹ ਗਿਆਨ ਕੀ ਪ੍ਰੀਖਿਆ ਵਾਲਾ ਰਾਜਾ ਸਾਲਬਾਹਨ ਕਾ ਪੁਤਰ ਪੂਰਣ ਥਾ।

੯. ਗੋਰਖ ਨਾਥ–ਇਸ ਨੂੰ ਯੋਗੀ ਮਹਾਂਦੇਵ ਦਾ ਅਵਤਾਰ ਕਹਿੰਦੇ ਹਨ।

ਇਹ ਨਉਂ ਨਾਥ ਹਨ, ਜਿਨ੍ਹਾਂ ਦੀ ਬਾਬਤ ਗੁਰੂ ਜੀ

ਨੇ ਲਿਖਿਆ ਹੈ :-

ਨਵੈ ਨਾਥ ਸੂਰਜ ਅਰੁ ਚੰਦਾ ॥

[ਭੈਰਉ ਕਬੀਰ ਜੀ ਪੰ: ੧੧੬੦

ਇਹਨਾਂ ਉਪਰ ਵੀ ਪ੍ਰਭੂ ਦੀ ਮਾਇਆ ਪਰਬਲ ਰਹੀ ਹੈ, ਤੇ ਕਈ ਮੌਕੇ ਇਹਨਾਂ ਨੂੰ ਭਜਾਈ ਫਿਰਦੀ ਰਹੀ ਹੈ। ਪ੍ਰੰਤੂ ਇਹਨਾਂ ਦੇ ਮੁਕਾਬਲੇ ਤੇ ਗੁਰਮੁਖਾਂ ਨੇ ਮਾਇਆ ਨੂੰ (ਗੁਰੂ ਜੀ ਦੀ ਕਿਰਪਾ ਨਾਲ) ਜਿਤਿਆ ਹੈ, (ਕਿਉਂਕਿ ਮਾਇਕ ਪਦਾਰਥਾਂ ਵਿਚ ਖਚਤ ਨਹੀਂ ਹੁੰਦੇ) ਤੇ ਮਾਇਆ ਸਦਾ ਹੀ ਦਾਸੀ ਵਤ ਹੋ ਕੇ ਗੁਰਮੁਖਾਂ ਦੇ ਕੰਮ ਕਰਦੀ ਹੈ। ਯਥਾ ਗੁਰਵਾਕ-

ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥

ਚਰਨੀ ਲਾਗੈ ਤਾ ਮਹਲੁ ਪਾਵੈ ॥

[ਗਉੜੀ ਅ: ਪ: ਮ: ੩ ਪੰ: ੨੩੧

ਸੋ ਜਿਸ ਤਰ੍ਹਾਂ ਯੋਗੀ ਮਤ ਵਿਚ ਨਉਂ ਨਾਥਾਂ ਨੇ ਸਰੇਸ਼ਟ ਕਰਮ ਕਰ ਕੇ ਸਰੇਸ਼ਟ ਪਦਵੀ ਪਾਈ ਹੈ, ਇਸੀ ਤਰ੍ਹਾਂ ਹਰ ਇਕ ਪੁਰਸ਼ ਨੂੰ ਚਾਹੀਏ ਕਿ ਸਰੇਸ਼ਟ ਕਰਮ ਕਰ ਕੇ ਉਚ ਪਦਵੀ (ਵਾਹਿਗੁਰੂ ਦੇ ਚਰਨਾਂ ਦੇ ਮਿਲਾਪ) ਦਾ ਭਾਗੀ ਬਣੇ।

ਕਿਉਂਕਿ ਇਹਨਾਂ ਨਾਥਾਂ* ਨੇ ਵੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਪਿਆਰ ਕਰ ਕੇ ਸਰੇਸ਼ਟਤਾ ਪਰਾਪਤ ਕੀਤੀ ਹੈ, ਜੈਸਾ ਕਿ ਇਤਿਹਾਸ ਵਿਚ ਆਉਂਦਾ ਹੈ। ਸੋ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਪਿਆਰ ਕਰਨ ਕਰ ਕੇ ਹੀ

---

* ਗੁਣ ਗਾਵਹਿ ਨਵਨਾਥ ਧੰਨਿ ਗੁਰੁ ਸਾਚਿ ਸਮਾਇਓ ॥

[ਸਵਈਏ ਮ: ੧ ਕੇ ਪੰ: ੧੩੯੦

ਜਨਮ ਮਰਨ ਤੋਂ ਛੁਟਕਾਰਾ ਹੁੰਦਾ ਹੈ। ਜੈਸੇ ਕਿ ਗੁਰੂ ਜੀ ਦਸਦੇ ਹਨ, ਯਥਾ–

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰ ਨਾਨਕੁ ਜਿਨ ਸੁਣਿਆ ਪੇਖਿਆ
ਸੇ ਫਿਰਿ ਗਰਭਾਸਿ ਨ ਪਰਿਆ ਰੇ ॥ [ਸੋਰਠਿ ਮ: ੫ ਪੰ: ੬੧੨

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਜੀ ਦੇ ਚਰਨਾਂ ਨਾਲ ਪਿਆਰ ਕਰੇ।

ਕਬਿਤ ॥

ਯੋਗੀਆਂ ਦੇ ਵਿਚੋਂ ਜਿਨ੍ਹਾਂ ਕੀਤੇ ਕੰਮ ਉਚ ਚੰਗੇ,
ਸੋਈ ਆਗੂ ਯੋਗੀਆਂ ਦੇ ਜਗ ਅਖਵਾਏ ਨੇ।
ਕਰਾਮਾਤ ਨਿਧੀਆਂ ਤੇ ਸਿਧੀਆਂ ਦੇ ਪੁੰਜ ਸਾਰੇ,
ਦੇਸ਼ ਪਰਦੇਸ਼ ਏਹਨਾਂ ਚੱਕਰ ਲਗਾਏ ਨੇ।
ਪਰ ਮਾਇਆ ਪ੍ਰਭੂ ਜੀ ਦਾ ਜ਼ੋਰ ਇਹਨਾਂ ਉਤੇ ਰਿਹਾ,
ਸਤਿਗੁਰ ਨਾਨਕ ਨੇ ਸਿਧੇ ਰਾਹ ਪਾਏ ਨੇ,
ਜਿਨ੍ਹਾਂ ਗੁਰੂ ਨਾਨਕ ਦੀ ਸਿਖਿਆ ਨੂੰ ਧਾਰ ਲੀਤਾ,
ਕਰ ਕੇ 'ਭਗਤ' ਹਰਿ ਚਰਣ ਸਮਾਏ ਨੇ।

# () ਨਉਂ ਰਸ ()

ਜੋ ਕਿਸੀ ਪ੍ਰਕਾਰ ਦਾ ਕੰਮ ਕਰਦਿਆਂ ਅਥਵਾ ਪੜ੍ਹਦਿਆਂ ਸਰੀਰ ਨੂੰ ਅਨੰਦ ਆਵੇ ਯਾ ਕਿਸੀ ਪਰਕਾਰ ਦਾ ਦਿਲ ਵਿਚ ਨਵਾਂ ਖਿਆਲ ਪੈਦਾ ਹੋਵੇ, ਉਸ ਦਾ ਨਾਮ ਰਸ (ਸਵਾਦ) ਕਿਹਾ ਜਾਂਦਾ ਹੈ।

ਇਹ ਰਸ ਗ੍ਰੰਥਕਾਰਾਂ ਨੇ ਨੌ ਲਿਖੇ ਹਨ, ਜੋ ਕਿ ਸਦਾ ਹੀ ਕਵਿਤਾ ਵਿਚ ਵਰਤੇ ਜਾਂਦੇ ਹਨ, ਇਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :-੧. ਸ਼ਿੰਗਰ, ੨. ਬੀਰ, ੩. ਕਰਣਾਂ, ੪. ਅਦਿਭੁਤ, ੫, ਹਾਸਯ, ੬. ਭਯਾਨਕ, ੭. ਬੀਭਤਸ, ੮. ਰੌਦਰ, ੯. ਸ਼ਾਂਤੀ।

ਇਨ੍ਹਾਂ ਦਾ ਵੇਰਵਾ ਇਕ ਕਵੀ ਜੀ ਇਸ ਪ੍ਰਕਾਰ ਲਿਖਦੇ ਹਨ :-

ਦੋਹਿਰਾ॥

ਪ੍ਰਿਥਮ ਸੀਂਗਾਰ ਸੁ ਹਾਸ ਰਸ ਬਹੁਰ ਕਰਣ ਰਸ ਜਾਨ॥
ਰੌਦਰ ਬੀਰ ਭਯਾਨ ਕਹਿ, ਕਹਿ ਬੀਭਤਸ ਵਖਾਨ॥
ਅਦਿਭੁਤ ਰਸ ਕਵਿਰਾਜ ਕਹਿ ਸ਼ਮਰਸ ਕਹੀਏ ਔਰ॥
ਨਵ ਰਸ ਨਾਮ ਪ੍ਰਸਿਧ ਹੈ,ਇਹ ਵਰਤਨ ਕਵਿ ਸਿਰ ਮੌਰ॥

੧. ਸ਼ਿੰਗਾਰ ਰਸ-ਕਵੀ ਲੋਕ ਇਸ ਰਸ ਨੂੰ ਕਵਿਤਾ ਵਿਚ ਬਹੁਤ ਵਰਤਦੇ ਹਨ। ਕਵਿਤਾ ਨੂੰ ਸੁਹੱਪਣ ਦੇਣ ਲਈ ਯਾ ਪਿਆਰੇ ਦੇ ਵਿਛੋੜੇ ਵਿਚ ਗੀਤ ਉਚਾਰਨ ਕਰਕੇ ਮਿਲਣ ਦੇ ਲਈ ਆਪਣੇ ਜੀ ਵਿਚ ਵਲਵਲੇ ਉਠਣੇ, ਕਿਸੇ ਦਾ ਮਨ ਵਿਸ਼ੇ ਵਿਕਾਰਾਂ ਵਲ ਜਾਣਾ, ਫੇਰ ਕਿਸੇ ਮੌਕੇ ਜਦੋਂ ਕਿਸੇ ਦੇ ਸੁਹੱਪਣ ਦਾ ਵਰਨਣ ਕੀਤਾ ਜਾਏ ਇਸ਼ਕ ਦੀ ਆਮਦ, ਆਸ਼ਕਾਂ ਦਾ ਪ੍ਰੇਮ, ਕੁਛ ਮੇਲ ਦੀ ਆਸ, ਕਦੀ ਫੇਰ ਬ੍ਰਿਹੋਂ ਦਾ ਪ੍ਰਕਾਸ਼, ਕਦੀ ਪਿਆਰੇ ਦੇ ਦਰਸ, ਕਦੀ ਮੁਖ ਲੁਕਾਣ, ਕਦੀ ਪਰਸ਼, ਕਦੀ ਪਿਆਰੇ ਪਿਆਰੇ ਵਾਕਾਂ ਤੋਂ ਜੀ ਪ੍ਰਚਾਉਣਾ, ਕਦੀ ਸ਼ੋਖੀ ਤੇ ਗੁਸੇ ਭਰੀਆਂ ਝਿੜਕਾਂ ਦਾ ਸਹਾਰਨਾ, ਇਨ੍ਹਾਂ ਸਭਨਾਂ ਗੱਲਾਂ ਦਾ ਜੋ ਮਨ ਤੇ ਅਸਰ ਹੁੰਦਾ

ਹੈ, ਉਹ ਸਿੰਗਾਰ ਰਸ ਦੀ ਕਵਿਤਾ ਹੀ ਦਸ ਸਕਦੀ ਹੈ, ਤੇ ਇਕ ਮੇਲ ਰਸ ਵਿਚ ਦਸਣਾ, ਸ਼ਿੰਗਾਰ ਰਸ ਦੀ ਕਵਿਤਾ ਦਾ ਹੀ ਕੰਮ ਹੈ, ਭਗਤੀ ਮਾਰਗ ਦੀ ਢੇਰ ਸਾਰੀ ਕਵਿਤਾ ਜਿਸ ਵਿਚ ਸਚੇ ਪ੍ਰੇਮ ਤੇ ਬਿਰਹਾ ਦਾ ਰੰਗ ਹੁੰਦਾ ਹੈ, ਉਹ ਭੀ ਇਸੇ ਰਸ ਦੀ ਸ਼ਰੇਣੀ ਵਿਚ ਆਉਂਦੀ ਹੈ ਤੇ ਜੈਸੇ ਸ਼ਿੰਗਾਰ ਕਰ ਕੇ ਇਸਤਰੀ ਪੁਰਸ਼ ਦੇ ਮਨ ਨੂੰ ਮੋਹ ਲੈਂਦੀ ਹੈ, ਤੈਸੇ ਹੀ ਜਗਯਾਸੂ ਜਨ ਪ੍ਰਮੇਸ਼ਰ ਰੂਪ ਪਤੀ ਨੂੰ (ਅ ਗਿਆ ਪਾਲਣ ਸੀਂਗਾਰ ਕਰ ਕੇ) ਖੁਸ਼ ਕਰ ਲੈਂਦੇ ਹਨ। ਜੈਸੇ ਗੁਰੂ ਜੀ ਨੇ ਵੀ ਸੀਂਗਾਰ ਕਰਨਾ ਦਸਿਆ ਹੈ। ਯਥਾ ਗੁਰਵਾਕ–

ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁਰੀ ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁਰੀ ॥੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿਰੀ ॥
ਤਿਆਗਿ ਸਿਆਣਪ ਚਾਤੁਰੀ
ਤੂੰ ਜਾਣੁ ਗੋਪਾਲਹਿ ਸੰਗਿਰੀ ॥ਰਹਾਉ॥੧॥
ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇਰੀ ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇਰੀ ॥੨॥
ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇਰੀ ॥
ਆਠ ਪਹਰ ਕਰਿ ਜੋੜਿ ਰਹੁ ਤਉ ਭੇਟੈ ਹਰਿ ਰਾਇਰੀ ॥ ੩ ॥
ਤਿਸਹੀ ਚਜੁ ਸੀਗਾਰ ਸਭੁ ਸਾਈ ਰੂਪਿ ਅਪਾਰਿ ਰੀ ॥
ਸਾਈ ਸੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥

[ਆਸਾ ਮ: ੫ ਪੰਨਾ ੪੦੦

ਇਸ ਸ਼ਬਦ ਵਿਚ ਗੁਰੂ ਜੀ ਨੇ ਜਗਯਾਸੂ ਰੂਪ ਇਸਤ੍ਰੀ ਨੂੰ ਪਤੀ ਪ੍ਰਮਾਤਮਾਂ ਦੀ ਪ੍ਰਾਪਤੀ ਕਰਨ ਲਈ ਇਹ ਸੀਂਗਾਰ ਦਸਿਆ ਹੈ, ਇਹ ਭਗਤੀ ਮਾਰਗ ਦੇ ਰਸਤੇ ਤੇ ਪੁਚਾਉਣ

ਵਾਲਾ ਅਥਵਾ ਇਕ ਰੂਪ ਕਰ ਦੇਣ ਵਾਲਾ ਸੀਂਗਾਰ ਹੈ, ਤੇ ਇਸੇ ਸੀਂਗਾਰ ਦੇ ਧਾਰਨ ਦੀ ਲੌੜ ਹੈ।

੨. ਬੀਰ ਰਸ–ਬੀਰ ਰਸ ਉਸ ਦਾ ਨਾਮ ਹੈ ਜਦ ਕਿ ਆਦਮੀ ਦੇ ਵਿਚ ਬਹੁਤ ਸਾਰੀ ਤਾਕਤ ਜੰਗ ਕਰਨ ਦੇ ਲਈ ਜਾਂ ਕਿਸੇ ਹੋਰ ਕੰਮ ਦੇ ਕਰਨ ਲਈ ਜੋਸ਼ ਪੈਦਾ ਹੋ ਜਾਵੇ, ਸਰੀਰ ਵਿਚ ਜੋਸ਼ ਠਾਠਾਂ ਮਾਰ ਰਿਹਾ ਹੋਵੇ ਉਸ ਦਾ ਨਾਮ ਬੀਰ ਰਸ ਹੈ।

ਇਹ ਬੀਰ ਰਸ ਸਰੀਰ ਵਿਚ ਦੋ ਤਰ੍ਹਾਂ ਪੈਦਾ ਹੁੰਦਾ ਹੈ, ਪਹਿਲਾ ਕਿਸੇ ਯੁਧ ਅਥਵਾ ਲੜਾਈ ਦੀ ਵਾਰਤਾ, ਜਾਂ ਕਿਸੇ ਜੋਧੇ ਦੀ ਬਹਾਦਰੀ ਦੀ ਵਾਰ ਆਦਿਕ ਸੁਣ ਕੇ ਦਿਲ ਵਿਚ ਬੀਰ ਰਸ ਉਤਪੰਨ ਹੋ ਜਾਣਾ, ਇਸੀ ਵਾਸਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਸਿਖਾਂ ਵਿਚ ਬੀਰ ਰਸ ਪੈਦਾ ਕਰਨ ਲਈ ਢਾਡੀਆਂ ਕੋਲੋਂ ਗੁਰਸਿਖਾਂ ਨੂੰ ਸੂਰਮਿਆਂ ਦੀਆਂ ਵਾਰਾਂ ਸੁਣਾਇਆ ਕਰਦੇ ਸਨ, ਜਿਨ੍ਹਾਂ ਨੂੰ ਸੁਣ ਕੇ ਸੂਰਮਿਆਂ ਵਿਚ ਬੜੀ ਤਾਕਤ ਪੈਦਾ ਹੋ ਜਾਂਦੀ ਸੀ, ਕਹਿੰਦੇ ਹਨ, ਕਿ ਇਕ ਜਗ੍ਹਾ ਰਾਜਪੂਤ ਰਾਜੇ ਦਾ ਕਿਲ੍ਹਾ ਸੀ ਤੇ ਕਿਸੇ ਲੜਾਈ ਦੇ ਮੌਕੇ ਇਕ ਰਾਜਪੂਤ ਨੇ ਆਪਣਾ ਤੀਰ ਉਸ ਕਿਲ੍ਹੇ ਦੀ ਦਾਂਵਾਰ ਵਿਚ ਮਾਰਿਆ, ਜੋ ਕਿ ਦੀਵਾਰ ਦੇ ਵਿਚ ਹੀ ਖੁਭ ਗਿਆ, ਕਈ ਚਿਰ ਤਕ ਵਿਚ ਹੀ ਖੁਭਿਆ ਰਿਹਾ, ਬੜੇ ਬੜੇ ਸੂਰਮੇ ਜ਼ੋਰ ਲਾ ਥਕੇ ਪਰ ਤੀਰ ਨਾ ਪੁਟਿਆ ਗਿਆ, ਇਕ ਦਿਨ ਇਕ ਰਾਜਪੂਤ ਨੇ ਢਾਡੀਆਂ ਨੂੰ ਕਿਹਾ ਕਿ ਮੇਰੇ ਬਜ਼ੁਰਗਾਂ ਦੀ ਵਾਰ ਗਾਵੋ, ਜਦ ਢਾਡੀਆਂ ਨੇ ਵਾਰ ਗਾਵੀਂ, ਤਾਂ ਵਾਰ ਸੁਣ ਕ, ਉਸ ਦੇ ਸਰੀਰ ਵਿਚ ਐਨਾ ਜੋਸ਼ ਪੈਦਾ ਹੋ ਗਿਆ ਕਿ ਸੂਰਮੇ ਨੇ ਝਟ

ਪਟ ਤੀਰ ਦੀਵਾਰ ਵਿਚੋਂ ਪੁਟ ਆਂਦਾ। ਇਸੀ ਵਾਸਤੇ ਆਦਮੀ ਜਦ ਲੜਾਈ ਦੇ ਪ੍ਰਸੰਗ ਯਾ ਵਾਰਤਾ ਯਾ ਆਪਣੇ ਬਜ਼ੁਰਗਾਂ ਦੇ ਸੂਰਮਤਾ ਦੇ ਭਰੇ ਹੋਏ ਕਾਰਨਾਮੇ ਸੁਣਦਾ ਹੈ, ਤਾਂ ਲਾਲੋ ਲਾਲ ਹੋ ਜਾਂਦਾ ਹੈ ਇਸੀ ਵਾਸਤੇ ਲੋਕ ਤ੍ਵਾਰੀਖੀ ਹਾਲ ਪੜ੍ਹਦੇ ਤੇ ਹੌਂਸਲੇ ਵਾਲੇ ਬਣਦੇ ਹਨ।

੨. ਦੂਸਰਾ ਬੀਰ ਰਸ ਪੈਦਾ ਕਰਨ ਵਾਲੀ ਕਵਿਤਾ ਹੁੰਦੀ ਹੈ, ਜਿਸ ਦੇ ਪੜ੍ਹਦਿਆਂ ਪੜ੍ਹਦਿਆਂ ਬਦੋ ਬਦੀ ਸਰੀਰ ਵਿਚ ਬੀਰ ਰਸ ਉਤਪੰਨ ਹੋ ਜਾਂਦਾ ਹੈ, ਜੈਸੇ ਸਾਹਿਬ ਕਲਗੀਧਰ ਜੀ ਨੇ ਗੁਰ ਸਿਖਾਂ ਵਿਚ ਬੀਰ ਰਸ ਦੇ ਪੈਦਾ ਕਰਨ ਲਈ ਚੰਡੀ ਦੀ ਵਾਰ, ਚੰਡੀ ਚਰਿਤ੍ਰ ਆਦਿਕ ਉਚਾਰਣ ਕਰਕੇ ਗੁਰ ਸਿਖਾਂ ਨੂੰ ਸੁਣਾਇਆ, ਤੇ ਦਸਿਆ ਕਿ ਦੇਖੋ ਦੁਰਗਾ ਨੇ (ਜੋ ਕਿ ਇਕ ਇਸਤ੍ਰੀ ਸੀ) ਜੰਗ ਵਿਚ ਜਾ ਕੇ ਕਿਡੀ ਬਹਾਦਰੀ ਨਾਲ ਦੈਂਤਾਂ ਨੂੰ ਮਾਰਿਆ ਤੇ ਦੇਵਤਿਆਂ ਨੂੰ ਫਤਹਿ ਲੈ ਕੇ ਦਿਤੀ ਸੀ, ਖਾਲਸਾ ਜੀ! ਤੁਸੀਂ ਤਾਂ ਆਦਮੀ ਹੋ, ਇਹ ਸਾਰਾ ਪ੍ਰਸੰਗ ਸੁਣਾਕੇ ਸਿਖਾਂ ਵਿਚ ਸ਼ਾਂਤੀ ਰਸ ਦੇ ਨਾਲ ਬੀਰ ਰਸ ਭਰ ਦਿਤਾ। ਸਾਹਿਬ ਕਲਗੀਧਰ ਜੀ ਦੀ ਕਵਿਤਾ ਦੀ ਰੀਸ, ਕੋਈ ਵਡੇ ਤੋਂ ਵੱਡਾ ਦੁਨੀਆਂ ਦਾ ਕਵੀ ਵੀ ਨਹੀਂ ਕਰ ਸਕਦਾ, ਦੇਖੋ ਇਕ ਛੰਦ ਦੇ ਪੜ੍ਹਨ ਨਾਲ ਹੀ ਕਾਇਰ ਆਦਮੀ ਵਿਚ ਵੀ ਬੀਰ ਰਸ ਆ ਜਾਂਦਾ ਹੈ। ਯਥਾ ਗੁਰਵਾਕ :-

ਸੰਗੀਤ ਭੁਜੰਗ ਪ੍ਰਯਾਤ ਛੰਦ॥
ਕਾਗੜ ਦੰਗ ਕਾਤੀ ਕਟਾਰੀ ਕੜਾਕੰ॥
ਤਾਗੜ ਦੰਗ ਤੀਰੰ ਤੁਪਕੰ ਤੜਾਕੰ॥

ਝਾਗੜ ਦੰਗ ਨਾਗੜ ਦੰਗ ਬਾਗੜ ਦੰਗ ਬਾਜੇ ॥
ਗਾਗੜ ਦੰਗ ਗਾਜੀ ਮਹਾਂ ਗਜ ਗਾਜੇ ॥
ਸਾਗੜ ਦੰਗ ਸੂਰੰ ਕਾਗੜ ਦੰਗ ਕੋਪੰ ॥
ਪਾਗੜ ਦੰਗ ਪਰਮੰ ਰਣੰ ਪਾਵਰੋਪੰ ॥
ਸਾਗੜ ਦੰਗ ਸ਼ਸਤ੍ਰੰ ਝਾਗੜ ਦੰਗ ਝਾਰੈਂ ॥
ਬਾਗੜ ਦੰਗ ਬੀਰੰ ਡਾਗੜ ਦੰਗ ਡਕਾਰੈਂ ॥

[ਚੰਡੀ ਚਰਿਤ੍ਰ ੨ ਪਾ: ੧੦

ਇਹ ਸਾਹਿਬਾਂ ਦੀ ਕਵਿਤਾ ਹੈ, ਜਿਸ ਜਿਸ ਦੇ ਪੜ੍ਹਿਆਂ ਹੋਇਆਂ ਸਰੀਰ ਵਿਚ ਬਦੋਬਦੀ ਹੀ ਬੀਰ ਰਸ ਪੈਦਾ ਹੋ ਜਾਂਦਾ ਹੈ ਅਤੇ ਸੂਰਮਤਾ ਨੂੰ ਅਟੱਲ ਰਖਣ ਲਈ ਬੀਰ ਤੇ ਰਸ ਦੇ ਵਧਾਉਣ ਲਈ ਹੀ ਸਾਹਿਬਾਂ ਨੇ ਇਸ ਪ੍ਰਕਾਰ ਵਾਹਿਗੁਰੂ ਅਗੇ ਬੇਨਤੀ ਕੀਤੀ ਹੈ। ਯਥਾ ਗੁਰਵਾਕ :-

ਸਵੈਯਾ-ਦੇਹ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ॥ ਨ ਡਰੋਂ ਅਰਿ ਸੋ ਜਦ ਜਾਇ ਲਰੋਂ ਨਿਸਚੇ ਕਰ ਆਪਨੀ ਜੀਤ ਕਰੋਂ ॥ ਅਰ ਸਿਖ ਹੋਂ ਆਪਨੇ ਹੀ ਮਨ ਕੋ ਇਹ ਲਾਲਚ ਹੇ ਗੁਣ ਤਉ ਉਚਰੋਂ ॥ ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਣ ਮੈ ਤਬ ਜੂਝ ਮਰੋਂ ॥

[ਚੰਡੀ ਚਰਿਤ੍ਰ ਪਹਿਲਾ ਪਾ: ੧੦

ਸੋ ਸਤਿਗੁਰੂ ਜੀ ਨੇ ਦੁਨੀਆਂ ਵਿਚ ਬਾਣੀ ਦਵਾਰਾ ਅਤੇ ਅੰਮ੍ਰਿਤ ਛਕਾ ਕੇ, ਗੁਰ ਸਿਖਾਂ ਵਿਚ ਬੀਰ ਰਸ ਨੂੰ ਪੂਰੀ ਤਰ੍ਹਾਂ ਭਰ ਦਿਤਾ ਹੈ, ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ



ਵੀ ਗੁਰੂ ਜੀ ਨੇ ਦਸਿਆ ਹੈ ਕਿ–

ਣਾਣਾ ਰਣਿ ਰੂਤਉ ਨਰਨੇਹੀ ਕਰੈ ॥
ਨਾ ਨਿਵੈ ਨਾ ਫੂਨ ਸੰਚਰੈ ॥ ਧੰਨਿ ਜਨਮੁ ਤਾ ਹੀ ਕੋ ਗਣੈ ॥
ਮਾਰੈ ਏਕਹਿ ਤਜਿ ਜਾਇ ਘਣੈ ॥ [ਗਉ: ਕਬੀਰ ਜੀ ਪੰ: ੩੪੧
ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥
[ਮਾਰੂ ਕਬੀਰ ਜੀਉ ਪੰ: ੧੧੦੫

ਇਹਨਾਂ ਤੁਕਾਂ ਵਿਚ ਬੀਰ ਰਸ ਭਰ ਕੇ ਤੇ ਸੂਰਮੇ ਦੇ ਗੁਣ ਦਸ ਕੇ, ਸੂਰਮਾ ਬਣਨ ਦੇ ਤਰੀਕੇ ਤੇ ਪ੍ਰੀਖਯਾ ਦਸੀ ਹੈ ਤੇ ਨਾਲ ਮੜੋਲੀ (ਸਰੀਰ ਰੂਪੀ ਕਿਲ੍ਹਾ) ਨੂੰ ਜਿਤਣ ਦਾ ਵੀ ਸਾਧਨ ਦਸ ਦਿਤਾ ਹੈ, ਇਤਿਆਦਿਕ ਦਿਲ ਦੇ ਵਿਚ ਚਾਉ ਤੇ ਸੂਰਮਤਾ ਪੈਦਾ ਕਰਨ ਵਾਲਾ ਰਸ ਬੀਰ ਰਸ ਕਹਾਉਂਦਾ ਹੈ, ਤੇ ਉਪਰ ਲਿਖੇ ਦੂਹਾਂ ਤ੍ਰੀਕਿਆਂ ਅਨੁਸਾਰ ਉਤਪੰਨ ਹੁੰਦਾ ਹੈ।

੩. ਕਰਣਾ ਰਸ–ਇਹ ਰਸ ਉਹ ਹੈ ਕਿ ਜਿਸ ਵੇਲੇ ਆਦਮੀ ਕਿਸੇ ਅਸਚਰਜ ਗੱਲ ਨੂੰ ਸੁਣ ਕੇ, ਯਾਂ ਕਿਸੇ ਦੁਖ ਦੀ ਗਲ ਨੂੰ ਸੁਣ ਕੇ ਸ਼ੋਕ ਵਿਚ ਆ ਜਾਂਦਾ ਹੈ ਉਸ ਨੂੰ ਕਰਣਾਂ ਰਸ ਆਖਦੇ ਹਨ।

ਏਸ ਰਸ ਦਾ ਏਹ ਸਰੂਪ ਹੈ ਕਿ ਕੋਈ ਐਹੋ ਜਹੀ ਕਵਿਤਾ ਪੜ੍ਹਦਾ ਹੋਵੇ, ਜਾਂ ਕਵਿਤਾ ਏਹੋ ਜੇਹੀ ਹੋਵੇ ਕਿ ਪੜ੍ਹਨ ਵਾਲੇ ਦਾ ਜੀ ਪੰਘਰ ਜਾਏ, ਗਮ ਤੇ ਸੋਗ ਦੀ ਹਾਲਤ ਆ ਜਾਵੇ, ਅੱਖਾਂ ਵਿਚੋਂ ਜਲ, ਸੰਘ ਵਿਚੋਂ ਗ਼ਮ ਦੇ ਗੋਤੇ ਆਉਣ ਲਗ ਪੈਣ, ਕਿਸੇ ਦੁਖ ਭਰੇ ਵਾਕਿਆ ਦਾ ਹਾਲ ਸੁਨਾਣਾ, ਜਾਂ ਕਿਸੇ

ਦੁਖੀਏ ਜੀਅ ਦੀਆਂ ਆਹਾਂ, ਅਰ ਰੋਣ ਨੂੰ ਕਵਿਤਾ ਦੀ ਰੰਗਣ ਦੇਣੀ 'ਕਰਣਾਂ' ਰਸ ਦਾ ਕੰਮ ਹੈ, (ਕਰਣ ਨਾਮ ਕੰਨਾਂ ਦਾ ਹੈ. ਤੇ ਜੋ ਕੰਨਾਂ ਦੁਆਰਾ ਰਸ ਪ੍ਰਾਪਤ ਹੋਵੇ, ਉਸ ਨੂੰ ਕਰਣਾਂ ਰਸ ਕਹੀਦਾ ਹੈ, ਪ੍ਰੰਤੂ ਇਥੇ ਇਹ ਗੱਲ ਹੈ ਕਿ ਜਦ ਉਪਰ ਲਿਖੇ ਅਨੁਸਾਰ ਕੋਈ ਅਚੰਭਾ ਗਲ ਸੁਣ ਕੇ ਡਰਾਉਣੀ, ਦੁਖਦਾਈ ਗਲ ਸੁਣ ਕੇ, ਚੁਪ ਚਾਪ ਹੋ ਜਾਏ, ਉਸ ਨੂੰ ਕਹਿੰਦੇ ਹਨ ਕਿ ਕਰਣਾ ਰਸ ਛਾ ਗਿਆ) ਕਰਣਾ ਰਸ ਦੀਆਂ ਕਈ ਕਵਿਤਾਵਾਂ ਹਨ। ਗੁਰਬਾਣੀ ਤਾਂ ਕਰਣਾਂ ਰਸ ਨਾਲ ਭਰੀ ਪਈ ਹੈ। ਯਥਾ ਗੁਰਵਾਕ–

ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥
ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥
ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰਬਾਰੋ ॥
ਇਬਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥

[ਵਡਹੰਸੁ ਅ: ਮ: ੧ ਪੰਨਾ ੫੮੧

ਅਥਵਾ–ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨਾ ਹੋਇਆ ॥੧॥ਰਹਾਉ॥
ਮਾਤ ਪਿਤਾ ਸੁਤ ਬੰਧ ਜਨ ਹਿਤ ਜਾ ਸਿਉ ਕੀਨਾ ॥
ਜੀ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥
ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥
ਨਾਨਕ ਹਰਿ ਗੁਨ ਗਾਇ ਲੈ ਸਭਿ ਸੁਫਨ ਸਮਾਨਉ ॥

[ਤਿਲੰਗ ਮ: ੯ ਪੰਨਾ ੭੨੪

ਇਹੋ ਜਹੇ ਬਹੁਤ ਸ਼ਬਦ ਹਨ ਜਿਨ੍ਹਾਂ ਦੇ ਪੜ੍ਹਨ ਕਰ ਕੇ ਉਪਦੇਸ਼ ਪ੍ਰਾਪਤ ਹੁੰਦਾ ਹੈ, ਪਰ ਆਪਣੇ ਆਪ ਦਾ ਹਾਲ ਸੁਣ

ਕੇ ਕਰਣਾਂ ਰਸ ਹੈਰਾਨੀ ਵੀ ਛਾ ਜਾਂਦੀ ਹੈ, ਇਸੇ ਪ੍ਰਕਾਰ ਕਰਣਾਂ ਦੇ ਰਸ ਪੈਦਾ ਕਰਨ ਵਾਲੀ ਕਵਿਤਾ ਇਕ ਕਵੀ ਨੇ ਹਕੀਕਤ ਰਾਇ ਦੇ ਕਿੱਸੇ ਵਿਚ ਇਸ ਪ੍ਰਕਾਰ ਲਿਖੀ ਹੈ-

ਮਾਤਾ ਕੌਰਾਂ ਹਾ ਜੋ ਮਾਰੀ ਕਿਉਂ ਵੈਰੀ ਮੈਂ ਜਾਇਆ ॥
ਦੁਖੀ ਪੀਪਲ ਪਾਲਿਆ ਸੀ ਚੁਲੀ ਸੀ ਪਾਣੀ ਪਾਇਆ ॥
ਕੰਦੀ ਦਿਤੀਆਂ ਤੇ ਸਾਹੇ ਪੁੰਨੇਂ ਮੌਤੀ ਲਗਣ ਗਣਾਇਆ ॥
ਵੇ ਲੋਕੋ ਜਾਂਜੀ ਮਾਂਜੀ ਸਭ ਮੁੜ ਆਏ ਮੇਰਾ ਲਾੜਾ ਅਜੇ ਨਾ ਆਇਆ ॥ ਪੁਤ ਮੋਇਆ ਮਾਂ ਫਿਰੇ ਨਿਨਾਣੀ ਕੋਈ ਨਾ ਆਖੇ ਅੰਮਾਂ ॥ ਦੁਖੀ ਪਾਲ ਪਰਵਰਦਾ ਕੀਤਾ ਸੂਲ ਚੁੰਘਾਇਆ ਮੰਮਾਂ ॥ ਲਿਖੀਆਂ ਮੇਰੀ ਲੇਖ ਆ ਪਈਆਂ ਜੋ ਲਿਖਿਆ ਲੇਖ ਕਲੰਮਾਂ ॥ ਅਗਰਾ ਕਹੇ ਪੁਤ ਹਥ ਨ ਆਵਨ ਪੂਰਿਆਂ ਬਾਝ ਕਰੰਮਾਂ ॥

ਇਸ ਤਰ੍ਹਾਂ ਇਕ ਹੋਰ ਕਵੀ ਨੇ ਇਸ ਕਰਣਾਂ ਰਸ ਦੇ ਪੈਦਾ ਕਰਨ ਵਾਲੀ ਕਵਿਤਾ ਇਸ ਪ੍ਰਕਾਰ ਲਿਖੀ ਹੈ :-

ਨਿਕਾ ਜੇਹਾ ਪਾਲਿਓਂ ਹੋਯੋਂ ਪੁਤ ਅਜ ਸ਼ਹੀਦ ॥
ਸੂਰਤ ਵਾਂਗੂ ਨਬੀ ਦੇ ਹੈਸੀ ਮਰਦ ਰਸ਼ੀਦ ॥
ਜੇ ਤੂੰ ਮੇਰਾ ਪੁਤ ਹੈਂ ਲੈ ਚਲ ਮੈਨੂੰ ਨਾਲ ॥
ਪਿਛੇ ਤੇਰੇ ਅਕਬਰਾ ਹੋਵਾਂ ਬਹੁਤ ਖ਼ੁਆਰ ॥

ਇਤਿਆਦਿਕ ਭਾਵ ਦੀ ਕਵਿਤਾ ਹੋਰ ਵੀ ਕਈ ਕਵੀਆਂ ਨੇ ਲਿਖੀ ਹੈ, ਸੋ ਏਹ ਕਰਣਾਂ ਰਸ ਦੇ ਪੈਦਾ ਕਰਨ ਵਾਲੀ ਹੈ।

੪. ਅਧਿਭੁਤ ਰਸ-ਅਸਚਰਜ ਰਸ ਉਹ ਹੁੰਦਾ ਹੈ

ਕਿ ਕੋਈ ਨਵੀਂ ਗਲ ਸੁਣ ਕੇ, ਜਾਂ ਕੋਈ ਐਸੀ ਕਵਿਤਾ ਸੁਣਨੀ, ਜਿਸ ਦੇ ਸੁਣਨ ਨਾਲ ਮਨ ਵਿਚ ਅਸਚਰਜਤਾ ਪ੍ਰਾਪਤ ਹੋ ਜਾਵੇ ਉਹ ਅਧਿਭੁਤ ਰਸ ਕਹਾਉਂਦਾ ਹੈ।

ਇਸ ਦਾ ਨਾਮ ਹੀ ਦਸਦਾ ਹੈ ਕਿ ਅਧਿਭੁਤ ਰਸ ਅਥਵਾ ਮਨ ਨੂੰ ਅਸਚਰਜ ਕਰ ਦੇਣ ਵਾਲਾ ਰਸ। ਇਹ ਰਸ ਵੀ ਬੜੇ ਉਚੇ ਦਰਜੇ ਦੀ ਕਵਿਤਾ ਵਿਚ ਹੁੰਦਾ ਹੈ, ਆਮ ਕਵਿਤਾ ਵਿਚ ਨਹੀਂ। ਇਸ ਦਾ ਮਤਲਬ ਇਹ ਹੈ ਕਿ ਕਵਿਤਾ ਦਵਾਰਾ ਮਨ ਤੇ ਅਜਿਹਾ ਅਸਰ ਕਰਨਾ ਕਿ ਮਨ ਅਸਚਰਜਤਾ ਦੇ ਦਰਜੇ ਤੇ ਪੁਜ ਜਾਏ, ਤੇ ਹੈਰਾਨੀ ਛਾ ਜਾਏ। ਜਿਸ ਤਰ੍ਹਾਂ ਪ੍ਰੇਮੀ ਜਨਾਂ ਨੇ ਆਪਣੀ ਰੂਹਾਨੀਅਤ ਵਿਚ ਸੁਰਤ ਦੀਆਂ ਡੂੰਘੀਆਂ ਚੁੱਭੀਆਂ ਮਾਰਨ ਦੇ ਸਮੇਂ ਕਈ ਵਾਰੀ ਇਸ ਅਧਿਭੁਤ ਰਸ ਨੂੰ ਚਖਿਆ ਹੋਵੇਗਾ, ਯਾਂ ਇਕ ਹਬਸ਼ੀ ਅਥਵਾ ਜੰਗਲੀ ਆਦਮੀ ਨੂੰ ਅਫਰੀਕਾ (ਯਾਂ ਮਲਾਈ ਸਟੇਟ) ਦੇ ਜੰਗਲੀ ਯਾਂ ਪਹਾੜੀ ਹਿਸੇ ਵਿਚੋਂ ਪਕੜ ਕੇ ਪੈਰਸ ਜੇਹੀ ਜਗ੍ਹਾ ਦੇ ਸ਼ੀਸ਼ ਮਹਿਲਾਂ ਵਿਚ ਲੈ ਜਾਇਆ ਜਾਏ, ਤਾਂ ਉਸ ਤੇ ਜੋ ਦਿਸ਼ਾ ਇਕ ਵਾਰੀ ਹੈਰਾਨਗੀ ਦੀ ਆਵੇਗੀ ਜਿਸ ਕਰ ਉਹ ਬੋਲਣੋਂ ਬੰਦ ਅੱਖਾਂ ਖੁਲ੍ਹੀਆਂ ਤੇ ਮਨ ਚਕ੍ਰਤ ਹੋ ਜਾਵੇਗਾ। ਐਸੀ ਦਸ਼ਾ ਦਾ ਨਿਰੂਪਨ ਕਰਨਾ ਕਵਿਤਾ ਵਿਚ ਅਧਿਭੁਤ ਰਸ ਕਹਾਉਂਦਾ ਹੈ। ਇਸ ਦੀ ਵੰਨਗੀ ਪੰਜਾਬੀ ਦੇ ਕਿਸਿਆਂ ਵਿਚੋਂ ਥੋੜੀ ਮਿਲਦੀ ਹੈ, ਅਤੇ ਇਸ ਰਸ ਦਾ ਕਵਿਤਾ ਵਿਚ ਦਸਣਾ ਵੀ ਵਡਾ ਔਖਾ ਹੈ ਪ੍ਰੰਤੂ ਕਵੀਆਂ ਦੇ ਸਿਰਤਾਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਰਸ ਨੂੰ ਪੂਰਾ ਕਰਨ ਲਈ ਜਪੁਜੀ ਸਾਹਿਬ ਵਿਚ ਇਸ ਪਰਕਾਰ

ਉਚਾਰਨ ਕਰ ਕੇ ਦਸਿਆ। ਯਥਾ ਗੁਰਵਾਕ :-

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮ ਖੰਡ ਕੀ ਬਾਣੀ ਰੂਪੁ ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾਕੀਆ ਗਲਾ ਕਥੀਆ ਨ ਜਾਹਿ ॥
ਜੇਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥

[ਜਪੁਜੀ ਸਾਹਿਬ ਪੰ: ੭

ਹੋਰ ਪੰਜਾਬੀ ਦੇ ਸਰਦਾਰ ਕਵੀ ਸ੍ਰੀ ਮਾਨ ਭਾਈ ਵੀਰ ਸਿੰਘ ਜੀ (ਸਾਬਕ ਐਡੀਟਰ ਖਾ: ਸਮਾਚਾਰ) ਅੰਮ੍ਰਿਤਸਰ-ਰਾਣਾ ਸੂਰਤ ਸਿੰਘ ਵਿਚ ਇਸ ਪ੍ਰਕਾਰ ਲਿਖਦੇ ਹਨ :-

ਯਥਾ :-ਕੁਝ ਉਡਨ ਦੇ ਬਾਦ ਆਇਆ ਲੋਕ ਸੀ ॥
ਸੁੰਦਰ ਅਰ ਰਮਣੀਕ ਸੋਭਾ ਬਹੁਤ ਸੀ ॥
ਚਮਕੇ ਵਾਂਗ ਬਲੌਰ ਧਰਤੀ ਏਸ ਦੀ ॥
ਬਨ ਬ੍ਰਿਛ ਅਸਚਰਜ ਰੂਪ ਸੂਖਮ ਅਤਿ ਹੀ ॥
ਸ੍ਰਿਸ਼ਟੀ ਹੋਰੇ ਰੰਗ ਰਚਨਾ ਹੋਰ ਹੀ ॥
ਮੂੰਹੋਂ ਸਕਾਂ ਨ ਆਖ ਦੇਖੀ ਨਹੀਂ ਸੀ ॥
ਸੁਣੀ ਨ ਸੋਚੀ ਸੀਗ ਪਹਿਲੇ ਕਦੀ ਬੀ ॥

ਇਹੋ ਜੇਹੀ ਕਵਿਤਾ ਅਧਿਭੁਤ ਰਸ ਨੂੰ ਪੈਦਾ ਕਰਦੀ ਹੈ।

੫. ਹਾਸਜ-ਅਥਵਾ ਮਖੌਲ, ਜਦੋਂ ਕਿਸੇ ਆਦਮੀ

ਦੀ ਅਨੋਖੀ ਗਲ ਵੇਖ ਕੇ ਖੁਸ਼ ਹੋਈਏ, ਯਾ ਉਸ ਨੂੰ ਠੱਠਾ ਮਖੌਲ ਕਰੀਏ, ਉਸ ਦਾ ਨਾਉਂ ਹਾਸ ਰਸ ਕਿਹਾ ਜਾਂਦਾ ਹੈ।

ਇਸ ਰਸ ਵਿਚ ਛੋਟੇ ਛੋਟੇ ਗੀਤ ਵਿਆਹ ਸ਼ਾਦੀਆਂ ਵਿਚ ਸਿਠਣੀਆਂ ਦੇ ਤੌਰ ਤੇ ਗਾਵੇਂ ਜਾਂਦੇ ਸਨ, ਯਾ ਕਿਤੇ ਕਿਤੇ ਹੁਣ ਵੀ (ਅਨਯਮਤੀ) ਇਸਤ੍ਰੀਆਂ ਗਾਂਵਦੀਆਂ ਹਨ, ਜੈਸਾ ਕਿ ਸਿਠਣੀ ਦੇਣੀ-

ਅਸਾਂ ਕੀ ਕਰਣੇ ਪਤਿਆਂ ਬਾਝ ਕਰੇਲੇ।
ਫਲਾਣਾ ਸਿੰਘ... ...ਇਉਂ ਵੇਖਦਾ
ਜਿਉਂ ਚਾਮਚੜਿਕ ਦੇ ਡੇਲੇ॥

ਯਾ ਗਉਣਾ :-

ਅੰਮਾਂ ਤੇਰੀ ਵਿਕਨ ਲਗੀ ਵੇ ਲਾੜਿਆ ਸਦ ਲੈ ਭਾਈਆਂ ਨੂੰ

ਯਾ ਗਾਉਣਾ :-

ਖਾਧੀਆਂ ਖਿਲਾਂ ਜੰਮੀਆਂ ਇਲਾਂ ਅੰਬਰ ਭਉਂਦੀਆਂ ਵੇ ਤੇਰੀਆਂ ਨਾਨਕੀਆਂ॥

ਯਾ ਵਧਾਈ ਦੇਣ ਸਮੇਂ ਗਾਉਂਦੀਆਂ ਹੁੰਦੀਆਂ ਹਨ :-

ਵਧਾਈਆਂ ਨੰਦੀਏ ਤੈਨੂੰ ਵਧਾਈਆਂ ਜੀ।
ਤੇਰੇ ਪੋਤ ਨੂੰ ਤੇਰੇ ਦੋਹਤ ਨੂੰ ਤੇਰੇ ਬਾਪ ਬੇਟੀ... ...ਨੂੰ।
ਵਧਾਈਆਂ ਜੀ।

ਇਹੋ ਜੇਹੇ ਕਈ ਗੰਦੇ ਗੀਤ (ਜੋ ਕਿ ਗਾਉਣੇ ਯੋਗ ਨਹੀਂ ਹੁੰਦੇ‡) ਹਾਸੇ ਠਠੇ ਦੇ ਇਸਤ੍ਰੀਆਂ ਗਾਉਂਦੀਆਂ ਹਨ, (ਹੁਣ ਤਾਂ ਗੁਰੂ ਜੀ ਦੀ ਕਿਰਪਾ ਨਾਲ ਸਭ ਜਗ੍ਹਾ ਗੁਰਬਾਣੀ ਦੇ ਸ਼ਬਦ ਇਹਨਾਂ ਗੀਤਾਂ ਦੀ ਧਾਰਨਾਂ ਤੇ ਇਸਤ੍ਰੀਆਂ ਗਾਉਂ

‡ ਏਥੇ ਕੇਵਲ ਨਮੂਨਾ ਦਿਖਾਉਣ ਲਈ ਥੋੜੇ ਲਿਖੇ ਹਨ।

ਲੈਂਦੀਆਂ ਹਨ) ਯਾ ਛੋਟੇ ਛੋਟੇ ਕਿੱਸੇ ਬਣਾ ਕੇ ਮਖੌਲ ਬਾਜ਼ੀ ਵਾਲੇ ਬਜ਼ਾਰਾਂ ਵਿਚ ਲੋਕ ਵੇਚਦੇ ਸਨ; ਅਥਵਾ ਵੇਚਦੇ ਹਨ, ਤੇ ਵਕੀਲਾਂ ਬਾਬੂਆਂ ਜੈਂਟਲ ਮੈਨਾਂ ਨੂੰ ਠਠੇ ਕੀਤੇ ਹੋਏ ਹੁੰਦੇ ਹਨ, ਜਿਸ ਦਾ ਨਾਉਂ ਯਾ ਐਹੋ ਜਿਹੀਆਂ ਕਵਿਤਾ ਦਾ ਨਾਉਂ ਹਾਸਯ ਰਸ ਕਿਹਾ ਜਾਂਦਾ ਹੈ। ਪਰ ਗੁਰਮਤ ਵਿਚ ਮਖੌਲ ਕਰਨਾ ਗੁਰੂ ਨੇ ਵਰਜਤ ਕੀਤਾ ਹੈ, ਤੇ ਦਸਿਆ ਹੈ, ਕਿ ਮਖੌਲੀ ਆਦਮੀ ਮਖੌਲ ਕਰਨ ਲਗਾ ਨਿਕੇ ਵਡੇ ਦੀ ਪਛਾਣ ਹੀ ਭੁਲਾ ਦੇਂਦਾ ਹੈ। ਸੋ ਵਾਦੀ ਅਨੁਸਾਰ ਜੇ ਕਿਸੇ ਵਕਤ ਮਹਾਂ ਪੁਰਸ਼ ਨੂੰ ਠਠਾ ਹਾਸਾ ਕੀਤਾ ਜਾਵੇ ਤਾਂ ਨੁਕਸਾਨ ਦਾਇਕ ਹੁੰਦਾ ਹੈ। ਜੈਸਾ ਕਿ ਗੁਰਵਾਕ :-

ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥

[ਧਨਾ: ਬਾਣੀ ਨਾਮਦੇਵ ਜੀ ਪੰ: ੬੯੩

ਯਾਦਵਾਂ ਨੇ ਦੁਰਬਾਸਾ ਜੀ ਨੂੰ ਠਠਾ ਕਰ ਕੇ ਆਪਣਾ ਸਰਬੰਸ ਨਾਸ ਕਰਾ ਲਿਆ ਸੀ।

੬. ਭਯਾਨਕ ਰਸ-ਜਦ ਕਵਿਤਾ ਪੜ੍ਹ ਕੇ ਆਦਮੀ ਦੇ ਦਿਲ ਵਿਚ ਖੌਫ ਆ ਜਾਵੇ, ਉਸ ਦਾ ਨਾਮ ਭਯਾਨਕ ਰਸ ਹੈ।

ਇਸ ਰਸ ਦੀ ਕਵਿਤਾ ਮਨ ਤੇ ਡਰ ਅਤੇ ਸਹਿਮ ਦਾ ਅਸਰ ਕਰਦੀ ਹੈ, ਜੀਕਨ ਭਿਆਨਕ ਨਜ਼ਾਰੇ ਦਾ ਵਿਰਤਾਂਤ ਦੇਉ, ਭੂਤਾਂ ਦੀ ਕਥਾ, ਇਸ ਤਰ੍ਹਾਂ ਦਸਣੀ ਕਿ ਅੰਞਾਣ ਮਨ ਤੇ ਡਰ ਦਾ ਅਸਰ ਪੈ ਜਾਵੇ, ਜਾਂ ਕਿ ਵਡੇ ਰਾਜੇ ਦੇ ਜ਼ੋਰ ਤੇ ਲਾਉ ਲਸ਼ਕਰ ਦੀ ਮਹਿੰਮਾਂ ਕਰ ਕੇ ਉਸ ਦੀ ਬਹਾਦਰੀ ਦਾ ਜ਼ਿਕਰ ਕੀਤਾ ਜਾਵੇ, ਸੁਨਣ ਵਾਲੇ ਨੂੰ ਡਰ

ਤੇ ਭੈ ਆਉਣਾ, ਉਸ ਨੂੰ ਡਰਾ ਕੇ ਤਾਬਿਆ ਕਰ ਲੈਣਾ, ਅਜੇਹੀਆਂ ਕਵਿਤਾਂ ਕਿਸੇ ਸੁਤੰਤਰ ਕੌਮਾਂ ਵਿਚ ਹੁੰਦੀਆਂ ਹਨ। ਸਤਿਗੁਰੂ ਜੀ ਇਸ ਕਵਿਤਾ ਦੀ ਵੰਨਗੀ ਬਾਣੀ ਵਿਚ ਇਸ ਪ੍ਰਕਾਰ ਦਸਦੇ ਹਨ :-

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥

[ਸ੍ਰੀ ਰਾਗ ਮ: ੧ ਪੰ: ੧੬

ਇਤਿਆਦਿਕ ਭਾਵ ਜਿਸ ਦੇ ਵਿਚ ਉਹ ਭਿਆਨਕ ਰਸ ਕਿਹਾ ਜਾਂਦਾ ਹੈ।

੭. ਬੀਭਤਸ ਰਸ-ਅਥਵਾ ਨਿੰਦਿਆ ਰਸ, ਜੇਹੜਾ ਆਦਮੀ ਹਿਰਦੇ ਦਾ ਬਿਲਕੁਲ ਸਾਫ ਹੋਵੇ, ਧਰਮਾਤਮਾਂ ਤੇ ਨੇਕ ਚਾਲ ਚਲਨ ਵਾਲਾ ਹੋਵੇ ਤੇ ਸਦਾ ਹੀ ਕੁਕਰਮਾਂ ਤੋਂ ਬਚਿਆ ਰਹਿੰਦਾ ਹੋਵੇ, ਉਸ ਦੇ ਜੁਮੇਂ ਕਈ ਪਰਕਾਰ ਦੇ ਝੂਠੇ ਇਲਜ਼ਾਮ ਲਗਾ ਦੇਣੇ, ਤੇ ਲੋਕਾਂ ਵਿਚ ਉਘੇ ਕਰ ਦੇਣੇ ਇਸ ਦਾ ਨਾਮ ਨਿੰਦਿਆ ਹੈ।

ਇਸ ਰਸ ਦਾ ਵਡਾ ਨਮੂਨਾ "ਫ਼ਰਦੌਸੀ" ਕਵੀ ਨੇ ਚਲਾਇਆ, ਜਦ ਉਸ ਨੇ ਸ਼ਾਹ ਨਾਮਾਂ ਲਿਖਿਆ ਅਰ ਸੁਲਤਾਨ ਮਹਿਮੂਦ ਗਜ਼ਨਵੀ ਨੇ ਲਾਲਚ ਵਿਚ ਆ ਕੇ, ਪੂਰਾ ਇਨਾਮ ਨਾ ਦਿਤਾ, ਤਾਂ ਕਵੀ ਨੇ ਸ਼ਾਹ ਨਾਮੇ ਦੇ ਅੰਤ ਵਿਚ ਬਾਦਸ਼ਾਹ ਦੀ ਨਿੰਦਿਆ ਲਿਖ ਦਿਤੀ। ਨਿੰਦਿਆ ਜਸ ਨਾਲੋਂ ਛੇਤੀ ਫੈਲਦੀ ਹੈ, ਇਸ ਰਸ ਵਿਚ ਅੰਗਰੇਜ਼ੀ ਸਟਾਇਰ ਆ ਜਾਂਦੀ ਹੈ। ਨਿੰਦਿਆ ਤੇ ਮਖੌਲ ਵਿਚ ਬੜਾ ਫ਼ਰਕ

ਹੁੰਦਾ ਹੈ, ਕੋਈ ਖਾਸ ਸਿਟਾ ਇਸ ਵਿਚ ਨਹੀਂ ਹੁੰਦਾ, ਪਰ ਨਿੰਦਿਆ ਵਿਚ ਨੁਕਸਾਨ ਪੁਚਾਣ ਜਾਂ ਸੁਧਾਰ ਦਾ ਮਤਲਬ ਹੁੰਦਾ ਹੈ, ਹਾਸੀ ਮਖੌਲ ਖੁਸ਼ੀ ਖੁਸ਼ੀ ਵੀ ਕਰਦਾ ਹੈ, ਪਰ ਨਿੰਦਿਆ ਮਨ ਦੀ ਇਕ ਖਾਸ ਹਾਲਤ ਹੈ 'ਜਿਸ ਵਿਚ ਦੂਜੇ ਲਈ ਘਿਰਣਾ ਪੈਦਾ ਹੋ ਜਾਂਦੀ ਹੈ, ਤੇ ਨਿਕਲਦੀ ਹੈ, ਇਸ ਕਰ ਕੇ ਨਿੰਦਿਆ ਦੋ ਕਿਸਮ ਦੀ ਹੈ ਪਹਿਲੀ ਇਹ ਕਿ ਨਿੰਦਾ ਕਰ ਕੇ ਨੁਕਸਾਨ ਪਚਾਣਾ ਜਾਂ ਨਾਸਕ ਨਿੰਦਾ ਨਾਸ਼ ਕਰਨ ਵਾਲੀ ਨਿੰਦਾ, ਦੂਜੀ ਕਿਸੇ ਦੀ ਨਿੰਦਿਆ ਕਰ ਕੇ ਜਗ ਦਾ ਸੁਧਾਰ ਕਰਨਾ, ਜਾਂ ਸੁਧਾਰਕ ਨਿੰਦਾ, ਪਹਿਲੀ ਕਿਸਮ ਦੀ ਨਿੰਦਾ ਬੁਰੀ ਹੈ, ਜਿਸ ਦੀ ਬਾਬਤ ਗੁਰੂ ਜੀ ਵੀ ਦਸਦੇ ਹਨ। ਯਥਾ ਗੁਰਵਾਕ .-

ਨਿੰਦਾ ਭਲੀ ਕਿਸੈ ਕੀ ਨਾਹੀ ਮਨ ਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰ ਪਵੰਨਿ ॥

[ਸੂਹੀ ਅ: ਪ: ਮ: ੩ ਪੰ: ੭੫੫

ਇਸ ਤੋਂ ਬਚਣਾ ਬਹੁਤ ਜ਼ਰੂਰੀ ਹੈ, ਪਰ ਦੂਜੀ ਚੰਗੀ ਹੈ ਤੇ ਸੁਧਾਰਕ ਜਨ ਉਸ ਨੂੰ ਵਰਤਦੇ ਹਨ, ਜੈਸਾ ਕਿ ਇਕ ਕਵੀ ਨੇ ਸ਼ਰਾਬ ਦੀ ਨਿੰਦਿਆ ਲਿਖੀ। ਵੰਨਗੀ ਯਥਾ :-

ਭੰਨ ਬੋਤਲ ਤੋੜ ਪਿਆਲੇ ਨੂੰ।
ਲਖ ਲਾਨਤ ਪੀਣੇ ਵਾਲੇ ਨੂੰ।

ਇਸ ਤਰ੍ਹਾਂ ਇਕ ਕਵੀ ਨੇ ਪਰ ਇਸਤ੍ਰੀ ਦੀ ਨਿੰਦਿਆ ਲਿਖੀ ਹੈ, ਯਥਾ :-

ਏਹ ਰੰਨ ਭਵਰ ਸੰਦੇਸਾ ਨਾਲੇ ਲੁਚਪਨ ਦਾ ਘਰ ਜਾਨੋਂ
ਸੱਚ ਪਛਾਣੋਂ ॥

ਭਾਂਡਾ ਐਬਾਂ ਦਾ ਹੈ ਸ਼ਫੀ ਸੈ ਸੈ ਕਪਟ ਕਰਾਨੋਂ
ਖ਼ੂਬ ਪਛਾਨੋਂ ॥
ਰਾਹ ਸੁਰਗ ਵਿਚ ਵੱਟਾ ਧਰਦੀ ਨਰਕ ਨਗਰ ਦਰਬਾਨੋਂ
ਰੰਨ ਸਿਞਾਨੋਂ ॥
ਪਾਪ ਪਟਾਰੀ ਜ਼ੈਹਰ ਗਲੇਫੀ ਫੰਦਾ ਮਰਦ ਫਸਾਨੋਂ
ਹੈ ਰੰਨ ਜਾਨੋਂ ॥

ਕੰਜਰੀ ਭਾਂਬੜ ਕਾਮ ਅਗਨ ਦੀ ਬਾਲਣ ਬਲੇ ਸੁਹੱਪਣ।
ਏਸ ਹੋਂਮ ਵਿਚ ਹੂੜੀ ਕਰਦੇ ਕਾਮੀ ਸਭ ਧਨ ਜੋਬਨ॥
ਹੋਠ ਕੰਜਰੀ ਭਾਵੇਂ ਸੋਹਣੇ ਚੁੰਮੇ ਕੌਣ ਕੁਲੀਨਾਂ।
ਬਨਿਆ ਠੀਕਰ ਚੋਰ ਯਾਰ ਦਾ ਥੁਕਨ ਠਗ ਮਲੀਨਾਂ॥

ਵਾਹਵਾ ਮੇਰੇ ਸਤਿਗੁਰ ਜੀ ਨੇ ਇਸੀ ਵਾਸਤੇ ਹੁਕਮ ਦਿਤਾ :-

"ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ"

[ਸੁਖਮਨੀ ਸਾਹਿਬ ਪੰ: ੨੭੪

ਉਪਰਲੇ ਛੰਦ ਵਲ਼ ਸੁਧਾਰ ਦੇ ਕੁਕਰਮਾਂ ਤੋਂ ਬਚੌਣ ਦੀ ਖਾਤਰ ਹਨ, ਇਸੀ ਤਰ੍ਹਾਂ ਨੰਬਰਦਾਰੀ ਬਾਬਤ ਲਿਖਿਆ ਹੈ। ਯਥਾ-

ਭੱਠ ਔਹਦਾ ਨੰਬਰਦਾਰੀ ਦਾ॥
ਇਹ ਪਿਟਨਾਂ ਨਿਤ ਦਿਹਾੜੀ ਦਾ॥
ਨੰਬਰਦਾਰੀ ਦੀ ਵਡੀ ਸ਼ਾਨ॥
ਹਾਕਮਾਂ ਕੀਤੇ ਬੇਈਮਾਨ॥
ਭੁਲ ਗਿਆ ਨੇ ਸਭ ਧਿਆਨ॥
ਸਦਕੇ ਆ ਅਗਲੀ ਪਲਕੁ ਗੁਜ਼ਾਰੀ ਦਾ॥



ਭੱਠ ਔਹਦਾ ਨੰਬਰਦਾਰੀ ਦਾ॥
ਇਹ ਪਿਟਨਾਂ ਨਿਤ ਦਿਹਾੜੀ ਦਾ॥

ਸੋ ਸੁਧਾਰ ਕਰਨਾ ਜ਼ਰੂਰੀ ਹੈ ਤੇ ਇਹ ਸੁਧਾਰਕ ਵੰਨਗੀ ਹੈ ਪਰ ਦੂਸਰੀ ਨਿੰਦਿਆ ਤੋਂ ਬਚਨਾ ਜ਼ਰੂਰੀ ਹੈ, ਜੇ ਨਾ ਬਚੇ ਤਾਂ ਸੂਤਕ ਨਿੰਦਿਆ ਦਾ ਪੈ ਕੇ ਜਮਾਂ ਦੇ ਵਸ ਪੈਣਾ ਪਵੇਗਾ, ਜੈਸਾ ਕਿ ਗੁਰੂ ਜੀ ਦਸਦੇ ਹਨ। ਯਥਾ ਗੁਰਵਾਕ :-

ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ॥
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥
[ਆਸਾ ਦੀ ਵਾਰ ਮ: ੧ ਪੰਨਾ ੪੭੨

ਜੋ ਨਿੰਦਿਆ ਤੋਂ ਬਚਨਾ ਜ਼ਰੂਰੀ ਹੈ।

੮. ਰੌਦਰ ਰਸ-ਜਦੋਂ ਆਦਮੀ ਦੇ ਮਨ ਵਿਚ ਗੁਸਾ ਭਰਿਆ ਹੋਵੇ, ਤੇ ਲਾਲੋ ਲਾਲ ਕ੍ਰੋਧ ਕਰ ਕੇ ਹੋਇਆ ਹੋਵੇ, ਉਸ ਦਾ ਨਾਮ 'ਰੌਦਰ ਰਸ' ਹੈ।

ਇਸ ਰਸ ਦੇ ਪੈਦਾ ਕਰਨ ਵਾਲੀ ਵੀ ਕਵਿਤਾ ਹੁੰਦੀ ਹੈ, ਜਦੋਂ ਉਸ ਕਵਿਤਾ ਨੂੰ ਪੜ੍ਹੀਏ ਤਾਂ ਇਹ ਰਸ ਪੈਦਾ ਹੁੰਦਾ ਹੈ ਤੇ ਤਕਰੀਬਨ ਬੀਰ ਰਸ ਦੇ ਨਾਲ ਹੀ ਰਲਦਾ ਹੈ, ਅਰ ਇਸ ਰਸ ਦੀ ਕਵਿਤਾ ਇਕ ਸੁਤੀ ਹੋਈ ਕੌਮ ਨੂੰ ਉਠਾਨ ਦਾ ਕੰਮ ਦੇਂਦੀ ਹੈ। ਇਸ ਰਸ ਦੀ ਕਵਿਤਾ ਘਟ ਮਿਲਦੀ ਹੈ।

੯. ਸ਼ਾਂਤੀ ਰਸ-ਜਿਸ ਕਵਿਤਾ ਦੇ ਪੜ੍ਹਿਆਂ ਦਿਲ ਵਿਚ ਸ਼ਾਂਤੀ ਪੈਦਾ ਹੋਵੇ, ਉਸ ਦਾ ਨਾਮ ਸ਼ਾਂਤੀ ਰਸ ਹੈ। ਅਸਲ ਵਿਚ ਤਾਂ ਇਹ ਸਭਨਾਂ ਦਾ ਸ਼ਰੋਮਣੀ ਰਸ ਹੈ, ਇਸ ਵਿਚ ਉਹ ਕਵਿਤਾ ਸ਼ਾਮਲ ਹੈ, ਜਿਸ ਦਾ ਅਸਰ ਮਨ ਨੂੰ

ਸ਼ਾਂਤ ਕਰਦਾ ਹੈ। ਇਸੀ ਤਰ੍ਹਾਂ ਦੀ ਕਵਿਤਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਰਿਆ ਪਿਆ ਹੈ, ਏਸੇ ਨਾਲ ਵੈਰਾਗ ਦੀ ਕਵਿਤਾ ਮਿਲਦੀ ਹੈ, ਫਕੀਰਾਂ ਲੋਕਾਂ ਦੀ ਕਵਿਤਾ ਵੀ ਬਹੁਤੀ ਇਸ ਪ੍ਰਕਾਰ ਦੀ ਹੁੰਦੀ ਹੈ, ਕਿਉਂਕਿ ਵੈਰਾਗ ਵੀ ਭਟਕਦੇ ਮਨ ਨੂੰ ਦੁਨੀਆਂ ਵਲੋਂ ਹਟਾ ਕੇ ਸ਼ਾਂਤ ਦੇ ਸੋਮੇ ਰਬ ਨਾਲ ਜੋੜਦਾ ਹੈ, ਇਸ ਦੀ ਕੁਝ ਵੰਨਗੀ ਲਿਖਦੇ ਹਾਂ। ਕਵੀਆਂ ਦੇ ਸਿਰਤਾਜ ਸਤਿਗੁਰੂ ਜੀ ਇਸ ਪ੍ਰਕਾਰ ਉਚਾਰਨ ਕਰਦੇ ਹਨ। ਯਥਾ ਗੁਰਵਾਕ—

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥

[ਅਨੰਦ ਸਾਹਿਬ ਮ: ੩ ਪੰ: ੯੧੭

ਫਰੀਦਾ ਕੇਤੂ ਰੰਗਾਵਲਾ ਵਡਾ ਬੇ ਮੁਹਤਾਜੁ ॥
ਅਲਹ ਸੇਤੀ ਰਤਿਆ ਏਹੂ ਸਚਾਵਾ ਸਾਜੁ ॥

[ਸਲੋਕ ਸ਼ੇਖ ਫਰੀਦ ਜੀ ਦੇ ਪੰ: ੧੩੮੩

ਇਸ ਤੋਂ ਪਤਾ ਲਗਦਾ ਹੈ ਕਿ ਪੰਜਾਬੀ ਵਿਚ ਸ਼ਿੰਗਾਰ ਰਸ ਤੇ ਸ਼ਾਂਤੀ ਰਸ ਦਾ ਜ਼ਿਆਦਾ ਹੀ ਜ਼ੋਰ ਹੈ।

ਕਵੀ ਜਨਾਂ ਨੂੰ ਹੋਰਨਾਂ ਰਸਾਂ ਵਲ ਵੀ ਧਿਆਨ ਦੇਣਾ ਲੋੜੀਏ, ਨਿਰੇ ਸ਼ਿੰਗਾਰ ਰਸ ਨਾਲ ਸੁਸੈਟੀ ਉੱਚੀ ਨਹੀਂ ਹੋ ਸਕਦੀ। ਬੀਰ ਰਸ ਇਕ ਕੌਮ ਦੀ ਹਾਲਤ ਸੁਧਾਰਨ ਲਈ ਅਤੀ ਲੋੜੀਂਦਾ ਹੈ, ਇਸ ਵਲ ਅਜ ਕਲ ਫਿਰ ਖਿਆਲ ਦੇਣਾ ਚਾਹੀਦਾ ਹੈ, (ਕੁਛ ਕੁ ਖਿਆਲ ਕੋਇਲਕੂ ਵਿਚੋਂ) ਸੋ ਇਹ ਸਾਰੇ ਨਉ ਰਸ ਹਨ। (ਸ੍ਰੀ ਮਾਨ ਭਾਈ ਬਿਹਾਰੀ

ਲਾਲ ਪੁਰੀ ਨੇ ਵਿਦਿਆ ਰਤਨਾਗਰ ਵਿਚ ਦਸ ਰਸ ਲਿਖੇ ਹਨ, ਇਹ ਦਸਵਾਂ ਵਾਤ ਸਲਯ ਰਸ ਦਸਿਆ ਹੈ, ਜਿਸ ਵਿਚ ਮਾਤਾ ਪਿਤਾ ਪੁਤਰ ਸੰਬੰਧੀਆਂ ਆਦਿਕਾਂ ਦੇ ਪਿਆਰ ਦਾ ਵਰਨਣ ਕੀਤਾ ਹੋਵੇ, ਅਥਵਾ ਪਿਆਰ ਕਰਨ ਦਾ ਤਰੀਕਾ ਦਸਿਆ ਹੋਵੇ। (ਪਰ ਉਹਨਾਂ ਵੀ ਮੁਪ ਨਉਂ ਹੀ ਮੰਨੇ ਹਨ) ਪਰੰਤੂ ਗੁਰੂ ਜੀ ਨੇ ਸ਼ਾਂਤੀ ਰਸ ਦਵਾਰਾ ਉਸ ਸਚੇ ਰਸ ਦੇ ਪੀਣ ਦਾ ਅਥਵਾ ਛਕਣ ਦਾ ਉਪਦੇਸ਼ ਦਿਤਾ ਹੈ, ਭਾਵੇਂ ਇਹ ਰਸ ਨਉਂ ਕਵਿਤਾ ਦੇ ਹਨ, ਪਰ ਕਵਿਤਾ ਪੜ੍ਹ ਕੇ ਅਥਵਾ ਸੁਣ ਕੇ ਹੀ ਅਸੀਂ ਵਿਚੋਂ ਰਸ ਪ੍ਰਾਪਤ ਕਰਦੇ ਹਾਂ। ਇਸੀ ਤਰ੍ਹਾਂ ਗੁਰੂ ਜੀ ਦੀ ਬਾਣੀ (ਜੋ ਕਿ ਰਬੀ ਕਵਿਤ੍ਰਾ ਹੈ) ਵਿਚੋਂ ਸਾਨੂੰ ਸਚੇ ਰਸ ਦੀ ਪ੍ਰਾਪਤੀ ਹੁੰਦੀ ਹੈ, ਸੋ ਗੁਰੂ ਜੀ ਦੇ ਸਿਖ ਸਦਾ ਹੀ ਨਾਮ ਰੂਪੀ ਰਸ ਨੂੰ (ਬਾਣੀ ਵਿਚੋਂ) ਪ੍ਰਾਪਤ ਕਰਦੇ ਹਨ ਤੇ ਜਿਨ੍ਹਾਂ ਨੂੰ ਇਸ ਸਚੇ ਰਸ ਦਾ ਸਵਾਦ ਆਇਆ ਹੈ ਉਹਨਾਂ ਹੋਰ (ਦੁਨਿਆਵੀ) ਰਸ ਛਡ ਕੇ ਕੇਵਲ ਏਸੇ ਰਸ ਨੂੰ ਹੀ ਪੀਤਾ ਹੈ, ਜਿਸ ਦੇ ਪੀਣ ਨਾਲ ਹੋਰ ਰਸ (ਯਾ ਹੋਰਨਾਂ ਰਸਾਂ ਦੀਆਂ ਕਵਿਤਾ) ਸਭ ਫਿਕੇ ਲਗਣ ਲਗ ਜਾਂਦੇ ਹਨ, ਜੈਸੇ ਗੁਰੂ ਜੀ ਦਸਦੇ ਹਨ, ਯਥਾ ਗੁਰਵਾਕ—

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁਰਸੁ ਪਹਿਚਾਨਿਆ ॥

[ਗਉੜੀ ਬਾ: ਅ: ਕਬੀਰ ਜੀ ਪੰ: ੩੪੨

ਇਹ ਰਸ (ਜੇਹੜੇ ਕਿ ਦੁਨਿਆਵੀ ਰਸ, ਸ਼ਾਂਤੀ ਰਸ ਤੋਂ ਬਿਨਾਂ ਅਥਵਾ ਛਕਣ ਵਾਲੇ ਪਦਾਰਥਾਂ ਦੇ ਰਸ)

ਇਹ ਰਸੁ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵੈ ॥

[ਗਉੜੀ ਬਾ: ਅ: ਕਬੀਰ ਜੀ ਪੰ: ੩੪੨

ਸੋ ਸਾਨੂੰ ਵੀ ਇਸ ਨਾਮ ਨੂੰ ਪੀਣਾ ਚਾਹੀਦਾ ਹੈ।

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥
[ਬਿਲਾਵਲ ਮ: ੫ ਪੰ ੮੦੨

ਜੇ ਇਸ ਰਸ ਦਾ ਅਨੰਦ ਨਾ ਲਿਆ, ਤਾਂ ਸਾਡਾ ਜੀਵਨ ਵਿਅਰਥ ਹੈ।

ਕਬਿਤ ॥

ਕਵੀ ਜਨ ਕਵਿਤਾ ਬਣਾਂਵਦੇ ਨੇ ਰੰਗ ਰੰਗ,
ਕਈ ਪ੍ਰਕਾਰ ਵਿਚ ਰਸ ਸੋਹਣੇ ਭਰਦੇ।
ਕੋਈ ਚਾ ਰੁਵਾਵੇ ਕੋਈ ਬਹੁਤਾ ਹੀ ਹਸਾਵੈ ਸਦ,
ਕੋਈ ਡਰ ਦੇਵੇ ਕੋਈ ਨਿੰਦਿਆ ਨੂੰ ਕਰਦੇ।
ਕੋਈ ਕਢੇ ਔਰਤਾਂ ਨੂੰ ਸਦਾ ਦਿਲ ਲੋਕਾਂ ਦੇ ਚੋਂ,
ਕੋਈ ਸ਼ਾਂਤੀ ਭਰ ਦੇਵੇ, ਦਿਲ ਨਿਰਮਲ ਕਰਦੇ।
ਕਵੀਆਂ ਦੇ ਤਾਜ ਗੁਰ 'ਭਗਤ' ਨੂੰ ਦੇਵੇ ਜੋਈ,
ਦੇ ਕੇ ਉਪਦੇਸ਼ ਦਿਲੋਂ ਪਾਪ ਸਭ ਹਰਦੇ।

‡

# ਨਉਂ ਗ੍ਰਹਿ

ਜਿਹੜੇ ਜੀਵਾਂ ਨੂੰ ਕਰਮਾਂ ਅਨੁਸਾਰ ਸਦਾ ਹੀ ਦੁਖ ਸੁਖ ਆਦਿਕ ਜਾ ਫਲ ਦੇਂਦੇ ਹਨ, ਉਹਨਾਂ ਨੂੰ ਗ੍ਰਹਿ ਆਖਦੇ ਹਨ। ਇਹ ਪ੍ਰਮਾਤਮਾਂ ਦੇ ਅੰਗ ਮੰਨੇ ਗਏ ਹਨ, ਜਿਸ ਤਰ੍ਹਾਂ ਕਿ ਕਈ ਗ੍ਰੰਥਾਕਾਰਾਂ ਨੇ ਪ੍ਰਿਥਵੀ, ਪ੍ਰਮਾਤਮਾ, ਸਰੀਰ, ਬਨਾਸਪਤੀ ਵਾਲ ਤੇ ਪਹਾੜ ਹਡੀਆਂ ਆਦਿਕ ਲਿਖ ਕੇ

ਵਰਨਣ ਕੀਤੇ ਹਨ, ਇਸੇ ਤਰ੍ਹਾਂ ਇਹ ਗ੍ਰਹਿ ਪਰਮਾਤਮਾਂ ਦਾ ਅੰਗ ਮੰਨੇ ਗਏ ਹਨ।

ਇਹ ਗਿਣਤੀ ਵਿਚ ਨਉਂ ਹਨ, ਤੇ ਇਹਨਾਂ ਦੇ ਨਾਮ ਇਸ ਪ੍ਰਕਾਰ ਹਨ।

੧. ਸੂਰਯ, ੨. ਚੰਦ੍ਰਮਾਂ, ੩. ਮੰਗਲ, ੪. ਬੁਧ, ੫. ਬ੍ਰਿਹਸਪਤ, ੬. ਸ਼ੁਕਰ, ੭. ਛਨਿਛਰ, ੮. ਰਾਹੂ, ੯. ਕੇਤੂ।

ਅਸਲ ਵਿਚ ਸਤ ਗ੍ਰਹਿ ਹਨ, ਜਿਹਨਾਂ ਨੂੰ ਮੁਸਲਮਾਨ ਆਦਿਕ ਸਤ ਸਤਾਰੇ ਵੀ ਕਹਿੰਦੇ ਹਨ ਤੇ ਰਾਹੂ ਜੇਹੜਾ ਹੈ, ਇਸ ਦੀ ਉਤਪਤੀ ਪੁਰਾਣਾਂ ਵਿਚ ਇਸ ਪ੍ਰਕਾਰ ਲਿਖੀ ਹੈ–

ਜਿਸ ਵਕਤ ਦੇਵਤਿਆਂ ਨੇ ਸਮੁੰਦਰ ਰਿੜਕਿਆ

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥

[ਰਾਮਕਲੀ ਦੀ ਵਾਰ ਬਲਵੰਡ ਸਤੈ ਡੂਮ ਆਖੀ

ਤਾਂ ਉਸ ਵਿਚੋਂ ਚੌਦਾਂ ਰਤਨ ਨਿਕਲੇ* ਅੰਮ੍ਰਿਤ ਤੇ ਹੋਰ ਸਰੇਸ਼ਟ ਚੀਜ਼ਾਂ ਦੇਵਤਿਆਂ ਨੇ ਲੈ ਲਈਆਂ, ਵਿਹੁ, ਸ਼ਿਵਾਂ ਨੇ ਲੈ ਕੇ ਕੰਠ ਵਿਚ ਰਖ ਲਈ, ਤੇ ਸ਼ਰਾਬ ਆਦਿਕ ਰਾਖਸ਼ਾਂ ਨੂੰ ਦੇ ਦਿਤੀ, ਦੇਵਤੇ ਤੇ ਰਾਖਸ਼ ਸਭ ਇਕੱਠੇ ਬੈਠੇ ਸਨ ਤਾਂ ਰਾਹੂ ਨੇ ਕੁਛ ਅੰਮ੍ਰਿਤ ਪੀ ਲਿਆ, ਤਾਂ ਸੂਰਜ ਨੇ ਤੇ ਚੰਦ੍ਰਮਾਂ ਨੇ ਬਾਕੀ ਦੇਵਤਿਆਂ ਨੂੰ ਦਸਿਆ ਕਿ ਰਾਹੂ (ਰਾਖਸ਼) ਨੇ ਅੰਮ੍ਰਿਤ ਪੀ ਲਿਆ ਹੈ, ਤਾਂ ਦੇਵਤਿਆਂ ਗੁੱਸੇ ਵਿਚ ਆ ਕੇ ਸ਼ਸਤਰ ਮਾਰ ਕੇ ਰਾਹੂ ਦਾ ਸਿਰ ਉਤਾਰ ਦਿਤਾ, ਸਿਰ ਉਤਾਰਨ ਕਰ ਕੇ ਵੀ ਰਾਹੂ ਮੋਇਆ ਨਾ (ਕਿਉਂਕਿ ਉਸ ਨੇ ਅੰਮ੍ਰਿਤ

* ਇਨ੍ਹਾਂ ਦੇ ਨਾਮ ਵਖਰੀ ਜਗ੍ਹਾ ਲਿਖੇ ਹਨ। (ਵੇਖੋ ਚੌਦਾਂ ਰਤਨ)

ਪੀਤਾ ਸੀ) ਜਗੋਂ ਅਮਰ ਹੋ ਗਿਆ, ਤੇ ਦੋਹਾਂ ਸਰੂਪਾਂ ਵਿਚ ਕਾਇਮ ਰਿਹਾ ਅਰਥਾਤ ਧੜ ਵੱਖ ਤੇ ਸਿਰ ਵੱਖ, ਸੋ ਜਿਹੜਾ ਦੂਜਾ ਸਰੂਪ ਬਣਿਆ ਉਸ ਦਾ ਨਾਮ ਕੇਤੂ ਹੋ ਗਿਆ। ਸੋ ਇਹ ਭੀ ਗ੍ਰਹਿਆਂ ਵਿਚ ਗਿਣਿਆ ਜਾਣ ਲਗ ਪਿਆ। ਸੋ ਸਤ ਉਹ ਤੇ ਦੋ ਸਵਰੂਪ ਇਸ ਦੇ ਰਲਾ ਕੇ, ਕੁਲ ਨਉਂ ਗ੍ਰਹਿ ਹੋ ਗਏ।

ਉਂਞ ਰਾਹੂ ਕੇਤੂ, ਦੋਵੇਂ ਵਾਧੂ ਹਨ, ਕਿਉਂਕਿ ਇਹ ਰਾਸਾਂ ਦੇ ਮਾਲਕ ਨਹੀਂ ਹਨ, *ਪ੍ਰੰਤੂ ਜੀਵਾਂ ਨੂੰ ਸੁਖ ਦੁਖ (ਜੋਤਸ਼ੀਆਂ ਦੇ ਖਿਆਲ ਮੂਜਬ) ਆਦਿਕ ਭੁਗਤਾਉਂਦੇ ਹਨ।

ਇਹਨਾਂ ਨਵਾਂ ਦੀਆਂ ਚਾਲਾਂ ਦੀ ਰਾਸ ਪੂਰੀ ਕਰਨ ਲਈ ਵਖੋ ਵਖ ਹਨ–

੧. ਸੂਰਜ–ਇਕ ਮਹੀਨੇ ਵਿਚ ਇਕ ਰਾਸ ਪੂਰੀ ਕਰਦਾ ਹੈ, ਅਰਥਾਤ ਆਪਣੀ ਰਫਤਾਰ ਨਾਲ ਮੰਜ਼ਲ ਤਹਿ ਕਰਦਾ ਹੈ।

੨. ਚੰਦ੍ਰਮਾਂ–ਇਹ ਸਵਾ ਦੋ ਦਿਨ ਵਿਚ ਰਾਸ ਪੂਰੀ ਕਰਦਾ ਹੈ।

੩. ਮੰਗਲ–ਇਹ ਡੇਢ ਮਹੀਨੇ ਵਿਚ ਰਾਸ ਪੂਰੀ ਕਰਦਾ ਹੈ।

੪. ਬੁਧ–ਇਹ ਭੀ ਤਕਰੀਬਨ ਇਕ ਮਹੀਨੇ ਵਿਚ ਰਾਸ ਪੂਰੀ ਕਰਦਾ ਹੈ।

੫. ਬ੍ਰਿਹਸਪਤੀ–ਤੇਰ੍ਹਾਂ ਮਹੀਨੇ ਵਿਚ ਰਾਸ ਪੂਰੀ ਕਰਦਾ ਹੈ, ਤੇ ਸਿੰਘ ਗਤ ਵੀ ਇਸੇ ਗ੍ਰਹਿ ਵਿਚ ਪੈਂਦੀ ਹੈ।

---

* ਕੁਰਸੀ ਨਸ਼ੀਨ ਹਨ।



੬. ਸ਼ੁਕਰ–ਸਤਾਈ ਦਿਨ ਵਿਚ ਰਾਸ ਪੂਰੀ ਕਰਦਾ ਹੈ।

੭. ਛਨਿਛਰ–ਢਾਈ ਵਰ੍ਹੇ ਵਿਚ ਰਾਸ ਪੂਰੀ ਕਰਦਾ ਹੈ।

੮.] ਰਾਹੂ ਕੇਤੂ–ਡੇਢ ਵਰ੍ਹੇ ਵਿਚ ਰਾਸ ਪੂਰੀ ਕਰਦਾ ਹੈ।
੯.]

ਜੋਤਸ਼ੀਆਂ ਦੇ ਖਿਆਲ ਮੂਜਬ ਇਹ ਸਦਾ ਹੀ ਜੀਵਾਂ ਨੂੰ ਦੁਖ ਸੁਖ ਆਦਿਕ ਭੁਗਤਾਉਂਦੇ ਰਹਿੰਦੇ ਹਨ, ਜਿਸ ਵਕਤ ਇਹ ਜੀਵਾਂ ਨੂੰ ਦੁਖ ਤਕਲੀਫ ਦੇ ਰਹੇ ਹੁੰਦੇ ਹਨ, ਤਾਂ ਉਸ ਵਕਤ ਇਹਨਾਂ ਦੀ ਪੂਜਾ ਕਰ ਕੇ ਜੀਵ ਇਹਨਾਂ ਤੋਂ ਛੁਟਕਾਰਾ ਪਾਉਂਦੇ ਹਨ, ਤੇ ਪੂਜਾ ਕਰਨ ਲਈ ਅਥਵਾ ਇਹਨਾਂ ਨੂੰ ਦੂਰ ਕਰਨ ਲਈ ਇਸ ਪ੍ਰਕਾਰ ਦੀ ਪੂਜਾ ਕਰਨੀ ਜੋਤਸ਼ੀਆਂ ਨੇ ਲਿਖੀ ਹੈ। ਅਥਵਾ ਇਸ ਪ੍ਰਕਾਰ ਦੇ ਦਾਨ ਕੀਤਿਆਂ ਇਹਨਾਂ ਦੀ ਕ੍ਰੋਪੀ ਦੂਰ ਹੁੰਦੀ ਹੈ।

ਹਰ ਇਕ ਗ੍ਰਹਿ ਦੀ ਪੂਜਾ ਦਾ ਵਖੋ ਵਖ ਵੇਰਵਾ ਇਸ ਪ੍ਰਕਾਰ ਹੈ–

(੧. ਸੂਰਜ) ਕਣਕ, ਗੁੜ, ਤਾਂਬਾ, ਸੋਨਾ, ਲਾਲ ਚੰਦਨ, ਲਾਲ ਗਊ, ਮੂੰਗੇ, ਲਾਲ ਕਪੜਾ–ਇਤਿ ਆਦਿਕ ਲਾਲ ਚੀਜ਼ਾਂ ਦਾ ਦਾਨ।

(੨. ਚੰਦ੍ਰਮਾਂ) ਚਿਟੀਆਂ ਚੀਜ਼ਾਂ ਦਾ ਦਾਨ, ਜੈਸੇ ਮੋਤੀ, ਦੁਧ, ਚਿਟਾ ਬਸਤਰ, ਸੰਖ, ਚਾਵਲ, ਚਾਂਦੀ ਆਦਿਕ।

(੩. ਮੰਗਲ) ਲਾਲ ਚੀਜ਼ਾਂ ਦਾ ਦਾਨ–ਸੋਨਾ, ਤਾਂਬਾਂ ਆਦਿਕ ਸੂਰਜ ਦੇ ਦਾਨ ਵਾਲੀਆਂ ਚੀਜ਼ਾਂ।

(੪. ਬੁਧ) ਹਰੀਆਂ ਚੀਜ਼ਾਂ ਦਾ ਦਾਨ–ਹਰਿਆ ਕਪੜਾ, ਮੁੰਗੀ, ਕਹਿੰ ਦਾ ਭਾਂਡਾ, ਘਿਉ ਪੰਨਾ ਆਦਿਕ।

(੫. ਬ੍ਰਿਹਸਪਤੀ) ਪੀਲੀਆਂ ਚੀਜ਼ਾਂ ਦਾ ਦਾਨ–ਪੀਲਾ ਬਸਤਰ, ਹਲਦੀ, ਪੁਖਰਾਜ, ਮੋਦਿਕ (ਬੂੰਦੀ ਦੇ ਲਡੂ)।

(੬. ਸ਼ੁਕਰ) ਚਿੱਟੀਆਂ ਚੀਜ਼ਾਂ ਦਾ ਦਾਨ–ਚਿੱਟਾ ਕਪੜਾ, ਚਾਂਦੀ, ਚੌਲ. ਦੁਧ, ਖੰਡ ਆਦਿਕ।

(੭. ਸ਼ਨੀ) ਕਾਲੀਆਂ ਚੀਜ਼ਾਂ ਦਾ ਦਾਨ–ਕਾਲਾ ਕਪੜਾ, ਤਿਲ, ਤੇਲ, ਮਾਂਹ, ਕਾਲੀ ਗਊ, ਲੋਹਾ, ਕਾਲੀ ਮਝ ਆਦਿਕ।

(੮. ਰਾਹੂ) ਘੋੜਾ, ਖੜਗ, ਨੀਲਮ, ਤਿਲ, ਤੇਲ, ਨਰੇਲ, ਸਪਤ ਅੰਨ ਆਦਿ।

(੯. ਕੇਤੂ) ਕਸਤੂਰੀ, ਕੰਬਲ, ਖੜਗ, ਬਕਰਾ, ਤਿਲ, ਕਾਲੀਆਂ ਚੀਜ਼ਾਂ ਇਹੋ ਜੇਹੀਆਂ ਹੋਰ।

ਉਪਰ ਲਿਖੇ ਨੌਂਵੇਂ ਗ੍ਰਹਿ ਜੋਤਸ਼ੀਆਂ ਦੇ ਹਿਸਾਬ ਮੂਜਬ ਦਸੇ ਗਏ ਹਨ, ਤੇ ਜੋਤਸ਼ੀਆਂ ਨੇ ਆਪਣੇ ਸਵਾਰਥ ਦੀ ਸਿਧੀ ਵਾਸਤੇ ਇਹਨਾਂ ਨੌਂ ਗ੍ਰਹਿਆਂ ਦੇ ਸੁਭ ਅਸੁਭ ਫਲ ਕਲਪ ਕੇ ਲੋਕਾਂ ਨੂੰ ਦੁਖ ਸੁਖ ਦੇ ਕਾਰਨ ਨਿਸਚਯ ਕਰਵਾਏ ਹਨ, ਔਰ ਦਾਨ ਜਪ ਆਦਿਕ ਨਾਲ ਗ੍ਰੈਹਾਂ ਦੀ ਖੋਟੀ ਦਸ਼ਾ ਦੀ ਨਿਰਵਿਰਤੀ ਮੰਨਦੇ ਹਨ, ਪਰੰਤੂ ਗੁਰੂ ਜੀ ਦੇ ਸਿਖ ਗੁਰੂ ਜੀ ਦੇ ਹੁਕਮ ਨੂੰ ਮੰਨਦੇ ਹੋਇ ਗ੍ਰਹਿਆਂ ਦਾ ਕੋਈ ਭਰਮ ਨਹੀਂ ਕਰਦੇ, ਤੇ ਸਦਾ ਅਨੰਦ ਨਾਲ ਪੜ੍ਹਦੇ ਹਨ :–

ਸੂਖ ਸਹਜ ਆਨਦ ਘਣਾ ਹਰਿ ਕੀਰਤਨੁ ਗਾਉ ॥
ਗਰਹਿ ਨਿਵਾਰੇ ਸਤਿਗੁਰੂ ਦੇ ਆਪਣਾ ਨਾਉ ॥

[ਆਸਾ ਮ: ੫ ਪੰਨਾ ੪੦੦

ਸੋ ਵਾਹਿਗੁਰੂ ਦਾ ਨਾਮ ਜਪਣ ਕਰ ਕੇ ਕੋਈ ਗ੍ਰਹਿ ਅਥਵਾ ਕੋਈ ਬਿਘਨ ਨਹੀਂ ਲਗ ਸਕਦਾ। ਤਾਂਤੇ ਹਰ ਇਕ

ਪ੍ਰਾਣੀ ਨੂੰ ਚਾਹੀਏ ਕਿ ਈਸ਼੍ਵਰ ਦਾ ਸਿਮਰਨ ਕਰ ਕੇ ਜਨਮ ਜਨਮ ਦੇ ਦੁਖ ਦੂਰ ਕਰ ਲਵੇ, ਤੇ ਭਰਮ ਆਦਿਕਾਂ ਤੋਂ ਸਦਾ ਬਚਿਆ ਰਹੇ ।

ਕਬਿਤ ॥

ਗੁਰੂ ਜੀ ਦੇ ਸਿੱਖ ਪੂਜਾ ਕਰਦੇ ਅਕਾਲ ਸੰਦੀ,
ਹੋਰ ਕਿਸੇ ਸੰਦੀ ਪੂਜਾ ਚਿਤ 'ਚ ਨਾ ਧਾਰਦੇ ।
ਦੇਵੀ ਦੇਵ ਸੇਵ ਗ੍ਰਹਿ ਪੂਜਾ ਔਰ ਬਰਤ ਆਦਿ,
ਸਾਰੇ ਹੀ ਖਿਆਲ ਮਨ ਵਿਚੋਂ ਸਦਾ ਟਾਰਦੇ ।
ਟਾਰਦੇ ਹੈਂ ਗੁਣ ਕਾਮ ਕ੍ਰੋਧ ਲੋਭ ਮੋਹ ਆਦਿ,
ਅਹੰਕਾਰ ਸੰਦੀ ਜੜ੍ਹ ਮੂਲੋਂ ਹੈਂ ਉਖਾਰਦੇ ।
ਤਾਂਤੇ ਜਪ ਤਪ ਦਾਨ ਆਦਿ ਸਾਰੇ ਉਹਨਾ ਹੋਏ,
ਕਰ ਕੇ 'ਭਗਤ' ਜੇਹੜੇ ਹੋਏ ਕਰਤਾਰ ਦੇ ।

## ਨਉਂ ਦੁਆਰ

ਕਿਸੇ ਜਗ੍ਹਾ ਕੋਈ ਦਰਵਾਜ਼ਾ ਲਗਾ ਹੋਵੇ, ਤਾਂ ਉਸ ਨੂੰ ਦਵਾਰ ਆਖਦੇ ਹਨ । ਅਥਵਾ ਕਿਸੇ ਮਕਾਨ ਵਿਚੋਂ ਬਾਹਰ ਜਾਣ ਨੂੰ ਜਾਂ ਅੰਦਰ ਔਣ ਨੂੰ ਜੋ ਰਸਤਾ ਰਖਿਆ ਹੋਵੇ, ਉਸ ਨੂੰ ਦਵਾਰ ਆਖਦੇ ਹਨ ।

ਵਾਹਿਗੁਰੂ ਸਿਰਜਨਹਾਰ ਨੇ ਦੁਨੀਆਂ ਦਾ ਬੇਅੰਤ ਰਚਨਾ ਰਚੀ ਹੈ ਕਿ ਜਿਸ ਦਾ ਕੋਈ ਪਾਰਾਵਾਰ ਨਹੀਂ ਪਾਇਆ ਜਾ ਸਕਦਾ । ਸੋ ਉਸ ਪ੍ਰਮਾਤਮਾਂ ਨੇ ਦੁਨੀਆਂ ਦੇ ਹਰ ਇਕ ਕੰਮ ਨੂੰ ਯਥਾ ਯੋਗ ਚਲਾਉਣ ਲਈ ਸਾਰਿਆਂ ਜੀਵਾਂ ਦਾ ਸ੍ਰਦਾਰ ਮਨੁੱਖ ਨੂੰ ਬਣਾ ਦਿਤਾ, ਮਨੁੱਖ ਦੇ ਹੋਣ ਨਾਲ ਹੀ ਸਭ ਕਾਰੇ

ਬਾਰ ਜਗਤ ਦੇ ਚਲ ਰਹੇ ਹਨ। ਜਗਤ ਦੀ ਰਚਨਾਂ ਅਥਵਾ ਜਗਤ ਦੇ ਜਾਨਣ ਦਾ ਗਿਆਨ ਮਨੁੱਖ ਨੂੰ ਹੀ ਹੈ।

ਇਸ ਮਨੁੱਖ ਦੀ ਦੇਹ ਦੀ ਰਚਨਾਂ ਵਾਹਿਗੁਰੂ ਨੇ ਕਿਲ੍ਹੇ ਦੀ ਤਰ੍ਹਾਂ ਕੀਤੀ ਹੈ, ਜੈਸੇ ਰਾਜਾ ਆਪਣਾ ਬਚਾਉ ਲਈ (ਕਿਉਂਕਿ ਵੈਰੀਆਂ ਦਾ ਡਰ ਹੁੰਦਾ ਹੈ ਕਿ ਮਤੇ ਆਣ ਕੇ ਪਕੜ ਲੈਣ) ਕਿਲ੍ਹਾ ਬਣਾਉਂਦਾ ਹੈ। ਜੈਸੇ ਰਾਜ ਨੀਤ ਵਿਚ ਦਸਿਆ ਹੈ। ਯਥਾ–

ਦੋਹਿਰਾ–ਗਜ ਹਜ਼ਾਰ ਹਯ ਲਖ ਤੇ ਜੋ ਕਾਰਜ ਨਹਿਂ ਹੋਇ॥
ਸੋ ਕਾਰਜ ਭੂਪਾਲ ਕਾ ਕ੍ਰਿਲ੍ਹੇ ਇਕ ਤੇ ਹੋਇ॥

[ਪੰਜ ਤੰਤ੍ਰ

ਸੋ ਇਸ ਦੇਹ ਰੂਪੀ ਕਿਲ੍ਹੇ ਦਾ ਮਾਲਕ ਵਿਚ ਜੀਵ ਬਣਾ ਦਿਤਾ ਹੈ, ਤੇ ਇਸ ਦੇਹ ਰੂਪੀ ਕਿਲ੍ਹੇ ਦੇ (ਕਿਲ੍ਹੇ ਦੀ ਤਰ੍ਹਾਂ) ਨੌਂ ਦਰਵਾਜ਼ੇ ਵਾਹਿਗੁਰੂ ਨੇ ਬਣਾਏ ਹਨ, ਤੇ ਇਹਨਾਂ ਦਰਵਾਜ਼ਿਆਂ ਦੀ ਰਾਹੀਂ ਹੀ ਸਾਰੇ ਦੁਨਿਆਵੀ ਕੰਮ ਹੋ ਰਹੇ ਹਨ। ਇਹਨਾਂ ਦਰਵਾਜ਼ਿਆਂ ਦੇ ਇਹ ਨਾਮ ਹਨ–

੨ ਨਾਸਕਾ, ੨ ਕੰਨ, ੧ ਮੁਖ, ੧ ਗੁਦਾ, ੧ ਲਿੰਗ, ੨ ਨੇਤਰ ਹਨ, ਇਹ ਕੁਲ ਨਉਂ ਦਰਵਾਜ਼ੇ ਹਨ।

ਇਸ ਦੇਹ ਰੂਪੀ ਕਿਲ੍ਹੇ ਵਿਚ ਜੀਵ ਨਿਵਾਸ ਕਰਦਾ ਹੈ, ਤੇ ਦੂਸਰਾ ਇਸ ਜੀਵ ਦਾ ਮਨ ਵਿਚ ਨਿਵਾਸ ਕਰਦਾ ਹੈ ਤੇ ਕਦੀ ਕਦੀ ਮੁਤਹਿਤ ਰਾਜੇ ਦੀ ਤਰ੍ਹਾਂ ਇਹ ਮਨ ਵੀ ਜੀਵ ਤੋਂ ਪ੍ਰਬੱਲ ਹੋ ਕੇ ਆਕੀ ਹੋ ਬੈਠਦਾ ਹੈ। (ਜੈਸੇ ਮੁਤਹਿਤ ਰਾਜਾ ਜ਼ੋਰ ਪਕੜ ਜਾਣੇ ਕਰ ਵਡੇ ਰਾਜੇ ਤੋਂ ਆਕੀ ਹੋ ਜਾਂਦਾ ਹੈ) ਸੋ ਇਸੀ ਤਰ੍ਹਾਂ ਇਹ ਮਨ ਆਕੀ ਹੋ ਕੇ ਅਸੁਰੀ ਸੰਪਦਾ ਦੇ ਗੁਣਾਂ

ਦੀ ਰਾਹੀਂ ਆਪਣਾ ਹੁਕਮ ਚਲਾਵਣ ਲਗ ਜਾਂਦਾ ਹੈ, ਤੇ ਸਾਰੇ ਦਰਵਾਜ਼ਿਆਂ (ਅਰਥਾਤ ਸਰੀਰ ਦੇ ਇੰਦ੍ਰਯਾਂ) ਨੂੰ ਬੁਰੇ ਕੰਮਾਂ ਲਈ ਹੀ ਖੁਲ੍ਹਾ ਰਖਦਾ ਹੈ, ਤੇ ਆਪਣਾ ਪਹਿਰਾ ਲਗਾਈ ਰਖਦਾ ਹੈ, ਪ੍ਰੰਤੂ ਜੀਵ ਨੂੰ ਜਦ ਬਿਬੇਕ ਉਤਪੰਨ ਹੋ ਪੈਂਦਾ ਹੈ ਤਾਂ ਇਸ ਮਨ ਦੇ ਜਿਤਣ ਦਾ ਉਪਾਵ ਕਰਦਾ ਹੈ, ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ, ਤੇ ਇਸ ਦੇਹ ਰੂਪੀ ਕਿਲ੍ਹੇ ਵਿਚ ਆਕੀ ਹੋਏ ਹੋਏ ਮਨ ਦੇ ਜਿਤਣ ਦਾ ਉਪਾਵ ਪੁਛਦਾ ਹੈ। ਯਥਾ ਗੁਰਵਾਕ–

ਕਿਉ ਲੀਜੈ ਗਢੁ ਬੰਕਾ ਭਾਈ ।
ਦੋਵਰ ਕੋਟ ਅਰੁ ਤੇਵਰ ਖਾਈ ॥੧॥ਰਹਾਉ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥੩॥

[ਭੈਰਉ ਕਬੀਰ ਜੀ ਪੰ: ੧੧੬੧

ਇਸ ਪਰਕਾਰ ਮਨ ਨੇ ਦੇਹ ਰੂਪੀ ਕਿਲ੍ਹੇ ਤੇ ਕਬਜ਼ਾ ਕੀਤਾ ਹੋਇਆ ਹੈ ਜਿਸ ਦਾ ਜਿਤਣਾ ਕਠਨ ਹੋ ਰਿਹਾ ਹੈ। ਪਰੰਤੂ ਬਿਬੇਕੀ ਪੁਰਸ਼ ਜਦ ਗੁਰੂ ਜੀ ਦੇ ਚਰਨਾਂ ਦਾ ਪਿਆਰਾ ਹੋ ਜਾਂਦਾ ਹੈ ਤਾਂ ਸਤਿਗੁਰੂ ਜੀ ਇਸ ਨੂੰ ਪਰੇਮ ਬਖਸ਼ਦੇ ਹਨ ਤੇ ਸੁਰਤੀ ਪਿਆਰੇ ਨਿਰੰਕਾਰ ਦੇ ਚਰਨਾਂ ਨਾਲ ਲਗ ਜਾਂਦੀ ਹੈ ਤੇ ਗਿਆਨ ਹਿਰਦੇ ਵਿਚ ਉਦਯ ਹੋ ਜਾਂਦਾ ਹੈ,

ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ਤੇ ਮਨ ਸ੍ਵੈ ਸਵਰੂਪ ਦੀ ਪ੍ਰਾਪਤੀ ਕਰ ਕੇ ਸਦਾ ਹੀ ਸਿਮਰਨ ਵਿਚ ਅਨੰਦ ਲੈਂਦਾ ਹੈ ਤੇ ਅਬਿਨਾਸ਼ੀ ਸੁਖ ਅਥਵਾ ਅਬਿਨਾਸ਼ੀ ਰਾਜ ਦਾ ਸੁਖ ਸਦਾ ਭੋਗਦਾ ਹੈ ਜੈਸੇ ਗੁਰੂ ਜੀ ਸ਼ਬਦ ਵਿਚ ਅਗੇ ਦਸਦੇ ਹਨ। ਯਥਾ–

ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧ ਸੰਗਤਿ ਅਰੁ ਗੁਰ ਕੀ ਕਿਰਪਾ ਤੇ
ਪਕਰਿਓ ਗਢ ਕੋ ਰਾਜਾ ॥੫॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਨਾਸੀ ॥੬॥
[ਭੈਰਉ ਕਬੀਰ ਜੀ ਪੰ: ੧੧੬੧

ਇਸ ਪ੍ਰਕਾਰ ਵਾਹਿਗੁਰੂ ਦੇ ਪਿਆਰੇ ਅਬਿਨਾਸ਼ੀ ਸੁਖ ਮਾਣਦੇ ਹੋਇ ਸਦਾ ਅਨੰਦ ਲੈਂਦੇ ਹਨ ਤੇ ਇਹ ਨਵੇਂ ਦਰਵਾਜ਼ੇ ਜਿਤ ਕੇ (ਅਰਥਾਤ ਇਹਨਾਂ ਦੇ ਸਾਰੇ ਇੰਦ੍ਰਿਆਂ ਨੂੰ ਰੋਕ ਕੇ) ਦਸਮ ਦੁਆਰ ਵਿਚ ਆਤਮ ਰਸ ਮਾਣਦੇ ਹੋਏ ਅਬਿਨਾਸੀ ਸੁਖ ਵਿਚ ਮਸਤ ਰਹਿੰਦੇ ਹਨ*।

ਸੋ ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਵੀ ਨੌਵੇਂ ਦਰਵਾਜ਼ੇ ਰੋਕ ਕੇ ਸੁਰਤੀ ਨੂੰ ਦਸਮ ਦੁਆਰ ਵਿਚ ਟਿਕਾਈਏ ਜਿਥੇ ਕਿ ਪਰਮ ਪਦ ਦੀ ਪ੍ਰਾਪਤੀ ਅਰਥਾਤ ਵਾਹਿਗੁਰੂ ਦਾ

---

* ਵਿਸ਼ੇਸ਼ ਜੰਗ ਦਾ ਹਾਲ ਦੇਖਣ ਲਈ ਦੇਖੋ ਜਨਮ ਸਾਖੀ ਭਾਈ ਮਨਾ ਸਿੰਘ ਜੀ ਵਾਲੀ ਵਿਚ ਬਿਬੇਕ ਤੇ ਮੋਹ ਦੀ ਕਥਾ, ਪ੍ਰਬੋਧ ਚੰਦ੍ਰ ਨਾਟਕ, ਜੰਗ ਮੜੋਲੀ ਦੇ ਸਾਰੇ ਹਿੱਸੇ, ਰਚਿਤ ਖਾ: ਟਰੈਕਟ ਸੁਸਾਇਟੀ ਅੰਮ੍ਰਿਤਸਰ।

ਮਿਲਾਪ ਹੁੰਦਾ ਹੈ ਤੇ ਓਹੋ ਹੀ ਘਾਟੀ ਹੈ ਜਿਸ ਘਾਟੀ ਤੇ ਅਸਾਂ ਪੁਜਣਾ ਹੈ। ਯਥਾ ਗੁਰਵਾਕ–

ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥
[ਰਾਮਕਲੀ ਬੇਣੀ ਜੀ ਕੀ ਪੰਨਾ ੬੭੪

ਇਸ ਵਾਸਤੇ ਸਦਾ ਕੋਸ਼ਿਸ਼ ਕਰੀਏ ਤੇ ਮਾਨਸ ਜਨਮ ਸਫਲਾ ਕਰੀਏ।

ਕਬਿਤ ॥

ਗੁਰੂ ਜੀ ਦੇ ਸਿਖ ਜਿਹਨਾਂ ਸਿਖਿਆ ਨੂੰ ਧਾਰਿਆ ਹੈ,
ਰਖੇਂ ਰੋਕ ਮਨ ਬ੍ਰਿਤਿ ਕਦੇ ਨ ਖਿੰਡਾਂਵਦੇ।
ਨਾਸਕਾਂ ਦੇ ਨਾਲ ਗੁਰ ਚਰਨਾਂ ਦੀ ਵਾਸ ਲੈਂਦੇ,
ਸਰਵਣਾਂ ਨੂੰ ਹਰੀ ਜਸ ਨਿਤ ਹੀ ਸੁਣਾਂਵਦੇ।
ਮੁਖੋਂ ਸਦਾ ਵਾਹਿਗੁਰੂ ਉਚਾਰਦੇ ਹੈਂ ਖਿਨ ਖਿਨ,
ਗੁਦਾ ਲਿੰਗ ਤਾਈਂ ਸਦਾ ਰੋਕ ਕੇ ਰਖਾਂਵਦੇ।
ਨੇਤ੍ਰਾਂ ਤੇ ਆਦਿ ਸਾਰੇ ਦਵਾਰਿਆਂ ਨੂੰ ਰੋਕ ਕਰ,
ਕਰਤ "ਭਗਤ" ਅਬਿਨਾਸ਼ੀ ਸੁਖ ਪਾਂਵਦੇ।

## ❋ ਦਸ ਇੰਦ੍ਰਯ ❋

ਸਰੀਰ ਕਰ ਕੇ ਜਿਹਨਾਂ ਨਾਲ ਦੇਖਦੇ, ਸੁਣਦੇ, ਚਲਦੇ ਫਿਰਦੇ, ਕੰਮ ਕਾਰ ਕਰਦੇ ਤੇ ਚੀਜ਼ਾਂ ਦੀ ਪ੍ਰੀਖਿਆ ਕਰਦੇ ਹਾਂ। ਤੇ ਖਾਂਦੇ ਪੀਂਦੇ ਹਾਂ, ਇਹਨਾਂ ਦਾ ਨਾਮ ਇੰਦ੍ਰਯ ਆ ਥਵਇੰਦ੍ਰੀਆਂ ਕਿਹਾ ਜਾਂਦਾ ਹੈ। ਇਹ ਆਮ ਕਰ ਕੇ ਦਸ ਗਿਣੇ ਜਾਂਦੇ ਹਨ–

ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾਕੈ ਆਤਮੈ ਹੋਇ ਪ੍ਰਗਾਸੁ ॥
[ਗਉੜੀ ਗੁਆ: ਅ: ਪ: ਮ: ੫ ਪੰ: ੨੩੬

ਜੈਸੇ ਕੰਨ, ਨਕ, ਜਿਹਬਾ, ਗੁਦਾ, ਲਿੰਗ, ਹਥ, ਪੈਰ, ਨੇਤ੍ਰ, ਤ੍ਰਚਾ, ਆਦਿਕ ਹਨ, ਇਹ ਦਸ ਇੰਦ੍ਰਯ ਗਿਣੇ ਜਾਂਦੇ ਹਨ। ਕਈ ਵਿਦਵਾਨ ਪੰਦਰਾਂ ਇੰਦ੍ਰਯ ਵੀ ਗਿਣਦੇ ਹਨ ਜੈਸੇ ਪੰਜ ਗਿਆਨ ਇੰਦ੍ਰਯ, ਪੰਜ ਕਰਮ ਇੰਦ੍ਰਯ, ਪੰਜ ਪ੍ਰਾਣ ਇੰਦ੍ਰਯ, ਇਹ ਪੰਦਰਾਂ ਗਿਣੇ ਜਾਂਦੇ ਹਨ।

ਸਰੀਰ ਕਰ ਕੇ ਇਹਨਾਂ ਦੀ ਬਨਾਵਟ ਹੈ ਤੇ ਇਹਨਾਂ ਦੇ ਹੋਣ ਕਰ ਕੇ ਸਰੀਰ ਦੀ ਬਨਾਵਟ ਤੇ ਸਜਾਵਟ ਹੈ ਤੇ ਇੰਦ੍ਰਿਆਂ ਦਾ ਵੇਰਵਾ ਇਸ ਪ੍ਰਕਾਰ ਹੈ–

ਪੰਜ ਗਿਆਨ ਇੰਦ੍ਰਯ ਕੰਨ, ਤ੍ਰਚਾ, ਨੇਤਰ, ਰਸਨਾ, ਘ੍ਰਾਣ (ਨਾਸਾਂ)।

ਪੰਜ ਕਰਮ ਇੰਦ੍ਰਯ–ਮੁਖ, ਹਥ, ਪੈਰ, ਗੁਦਾ, ਲਿੰਗ, ਪੰਜ ਪ੍ਰਾਣ ਇੰਦ੍ਰਯ–ਨਾਗ, ਕੂਰਮ, ਕਰਿਕਲ, ਦੇਵਦਤ, ਧਨਿੰਜਯ, (ਅਸਲ ਵਿਚ ਇਹ ਪੰਜ ਵਾਯੂ ਹਨ, ਜੋ ਕਿ ਸਰੀਰ ਦੇ ਅੰਦਰ ਵਾਰ ਚਲ ਰਹੀਆਂ ਹਨ)।

ਕਈਆਂ ਵਿਦਵਾਨਾਂ ਨੇ ਪਰਾਣ ਇੰਦ੍ਰਿਆਂ ਨੂੰ ਨਾਲ ਗਿਣਿਆ ਹੈ ਤੇ ਕਈਆਂ ਨੇ ਇਹਨਾਂ ਨੂੰ ਨਹੀਂ ਗਿਣਿਆ ਤੇ ਕੇਵਲ ਦਸ ਇੰਦ੍ਰਯ ਹੀ ਗਿਣੇ ਹਨ ਇਹਨਾਂ ਦੇ ਗੁਣ ਅਥਵਾ ਕੰਮਾਂ ਆਦਿਕਾਂ ਦਾ ਵੇਰਵਾ ਵਿਦਵਾਨਾਂ ਨੇ ਇਸ ਪਰਕਾਰ ਲਿਖਿਆ ਹੈ--

ਬਹੁਤ ਸਾਰੇ ਇੰਦ੍ਰਿਆਂ ਦੇ ਗੁਣ ਤਤਾਂ ਤੋਂ ਉਤਪੰਨ ਹੋਏ ਹਨ--

੧. ਕੰਨਾਂ ਦਾ ਕੰਮ ਹੈ ਸੁਣਨਾ ਕਿਉਂਕਿ ਹਰ ਇਕ ਤਰ੍ਹਾਂ ਦਾ ਬੁਰਾ ਅਥਵਾ ਭਲਾ ਗਿਆਨ ਅਥਵਾ ਹਰ ਪਰਕਾਰ

ਦੀ ਸਿਖਿਆ ਕੰਨਾਂ ਦਵਾਰਾ ਹੀ ਸੁਣ ਕੇ ਹਾਸਲ ਕਰੀਦੀ ਹੈ, ਤੇ ਕੰਨਾਂ ਵਿਚ ਅਕਾਸ਼ ਤਤ ਦਾ ਗੁਣ ਹੈ।

੨. ਤੁਚਾ ਨਾਮ ਖਲੜੀ ਦਾ ਹੈ, ਹਰ ਇਕ ਚੀਜ਼ ਨਾਲ ਸਪਰਸ ਕਰਨਾ, ਠੰਢੇ ਤਤੇ ਦੀ ਪਛਾਣ ਕਰਨੀ, ਇਸ ਇੰਦ੍ਰਯ ਦਾ ਧਰਮ ਹੈ ਤੇ ਇਸ ਵਿਚ ਵਾਯੂ ਤਤ ਦਾ ਗੁਣ ਹੈ।

੩. ਨੇਤਰ ਨਾਮ ਅਖਾਂ ਦਾ ਹੈ; ਇਸ ਇੰਦ੍ਰਯ ਦਾ ਕੰਮ ਰੂਪ ਆਦਿਕ ਦੇਖਣਾ ਤੇ ਜੋ ਚੀਜ਼ ਚੰਗੀ ਮਾੜੀ ਦੇਖਣ ਵਿਚ ਮਲੂਮ ਹੁੰਦੀ ਹੈ, ਇਹ ਇੰਦਰਾ ਹੀ ਕਰਦਾ ਹੈ, ਹਰ ਇਕ ਆਦਮੀ ਤੇ ਹਰ ਇਕ ਚੀਜ਼ ਦੀ ਪਛਾਣ ਵੀ ਇਸ ਇੰਦਯ ਦਵਾਰਾ ਹੀ ਹੋ ਸਕਦੀ ਹੈ, ਇਸ ਇੰਦ੍ਰਯ ਵਿਚ ਤੇਜਸ (ਅਗਨ) ਦਾ ਗੁਣ ਹੈ।

੪. ਚੌਥਾ ਇੰਦ੍ਰਯ ਰਸਨਾ ਹੈ, ਹਰ ਇਕ ਚੀਜ਼ ਦੇ ਸਵਾਦ ਦੀ ਪ੍ਰੀਖਿਆ (ਮਾੜਾ ਯਾਂ ਚੰਗਾ, ਖਟਾ, ਕੌੜਾ, ਕੁਸੈਲਾ ਮਿਠਾ ਆਦਿਕ) ਇਹੋ ਇੰਦਰਾ ਕਰਦਾ ਹੈ, ਤੇ ਖਾਣ ਯੋਗ ਚੀਜ਼ ਨੂੰ ਅੰਦਰ ਜਾਣ ਦੇਂਦਾ ਹੈ, ਤੇ ਨਾ ਖਾਣ ਯੋਗ ਚੀਜ਼ਾਂ ਨੂੰ ਥੂ ਥੂ ਕਰ ਕੇ ਥੁਕ ਦੇਂਦਾ ਹੈ ਤੇ ਅੰਦਰ ਨਹੀਂ ਜਾਣ ਦਿੰਦਾ, ਏਸ ਇੰਦ੍ਰਯ ਵਿਚ ਜਲ ਦਾ ਗੁਣ ਹੈ।

੫. ਘ੍ਰਾਣ ਇੰਦ੍ਰਯ-ਯਾਨੇ ਨਾਸਾਂ ਹਨ, ਇਹਨਾਂ ਦਾ ਕੰਮ ਹੈ ਕਿ ਸੁੰਘ ਕੇ ਚੀਜ਼ ਦੀ ਪਛਾਣ ਕਰਨੀ ਕਿ ਇਹ ਚੀਜ਼ ਖਾਣ ਯੋਗ ਹੈ ਯਾ ਨਹੀਂ ਕਿਉਂਕਿ ਕਈ ਚੀਜ਼ਾਂ ਥੁਸੀਆਂ ਹੋਈਆਂ ਤੇ ਤਰੱਕੀਆਂ ਹੋਈਆਂ ਹੁੰਦੀਆਂ ਹਨ, ਜਦੋਂ ਕਿ ਨਾਸਾਂ ਵਾਸ਼ਨਾਂ ਲੈ ਕੇ ਦਸਦੀਆਂ ਹਨ ਕਿ ਇਹ ਚੀਜ਼ ਤਰੱਕੀ ਹੋਈ ਹੈ ਤਦ ਜੀਵ ਖਾਣੋਂ ਰੁਕ ਜਾਂਦਾ ਹੈ, ਜਦ

ਇਹ ਇੰਦ੍ਰਯ ਦੱਸਦਾ ਹੈ ਕਿ ਇਹ ਚੀਜ਼ ਬੜੀ ਸੋਹਣੀ ਦੁਰਗੰਧ ਤੋਂ ਰਹਿਤ ਤੇ ਸੁਗੰਧੀ ਵਾਲੀ ਹੈ ਤਾਂ ਆਦਮੀ ਖੁਸ਼ ਹੋ ਕੇ ਛਕ ਲੈਂਦਾ ਹੈ ਤੇ ਜਦੋਂ ਅਸੀਂ ਬਾਗ ਵਿਚ ਸੈਰ ਕਰਨ ਜਾਈਏ ਤਾਂ ਫੁਲਾਂ ਆਦਿਕਾਂ ਦੀ ਵਾਸ਼ਨਾਂ ਇਹੋ ਇੰਦ੍ਰਯ ਲੈਂਦਾ ਹੈ, ਜਿਸ ਦੇ ਲੈਣ ਨਾਲ ਮਨ ਬੜਾ ਹੀ ਪਰਸੰਨ ਹੁੰਦਾ ਹੈ। ਸੋ ਹਰ ਇਕ ਚੀਜ਼ ਦੀ ਵਾਸ਼ਨਾਂ ਲੈ ਕੇ ਇਹ ਇੰਦਰਾ ਹੀ ਪਰੀਖਯਾ ਕਰਦਾ ਹੈ, ਸੋ ਇਸ ਇੰਦ੍ਰਯ ਵਿਚ ਧਰਤੀ ਦਾ ਗੁਣ ਹੈ।

ਇਹਨਾਂ ਪੰਜਾਂ ਇੰਦਰਿਆਂ ਨੂੰ ਗਿਆਨ ਇੰਦ੍ਰਯ ਇਸੀ ਕਰ ਕੇ ਕਹਿੰਦੇ ਹਨ ਕਿ ਇਹਨਾਂ ਦਵਾਰਾ ਹੀ ਜੀਵ ਨੂੰ ਹਰ ਇਕ ਤਰ੍ਹਾਂ ਦਾ ਗਿਆਨ ਹੁੰਦਾ ਹੈ। ਯਥਾ :–ਸ਼ਬਦ, ਸਪਰਸ਼, ਰੂਪ, ਰਸ, ਗੰਧ।

ਪੰਜ ਕਰਮ ਇੰਦ੍ਰਯ ਇਸ ਪਰਕਾਰ ਹਨ :–

੧. ਮੁਖ–ਮੁਖ ਦਵਾਰਾ ਸਦਾ ਬੋਲੀਦਾ ਹੈ ਤੇ ਵਾਹਿਗੁਰੂ ਨਾਮ ਨੂੰ ਉਚਾਰਨ ਕਰੀਦਾ ਹੈ ਤੇ ਹਰ ਤਰ੍ਹਾਂ ਦਾ ਪਦਾਰਥ ਛਕੀਦਾ ਹੈ।

੨. ਹਥ–ਹਥਾਂ ਨਾਲ ਸਾਰੇ ਸੰਸਾਰਕ ਕੰਮ ਤੇ ਸਾਧ ਸੰਗਤ ਦੀ ਸੇਵਾ ਕੀਤੀ ਜਾਂਦੀ ਹੈ।

੩. ਪੈਰ–ਪੈਰ ਸਦਾ ਤੁਰਨ ਦਾ ਕੰਮ ਕਰਦੇ ਹਨ, ਮਾੜੇ ਪਾਸੇ ਵੀ ਇਹਨਾਂ ਨਾਲ ਹੀ ਤੁਰ ਕੇ ਜਾਈਦਾ ਹੈ ਤੇ ਚੰਗੇ ਪਾਸੇ ਗੁਰਦੁਆਰਿਆਂ ਦੀ ਯਾਤਰਾ ਤੇ ਸਾਧ ਸੰਗਤ ਵਿਚ ਵੀ ਇਹਨਾਂ ਨਾਲ ਹੀ ਤੁਰ ਕੇ ਪੁਜੀਦਾ ਹੈ।

੪. ਗੁਦਾ--ਸਰੀਰ ਚੋਂ ਗੰਦਗੀ ਦੂਰ ਕਰਨ ਦਾ ਕੰਮ ਕਰਦਾ ਹੈ ਤੇ ਸਰੀਰ ਅੰਦਰ ਸਦਾ ਸਫਾਈ ਰਖਦਾ ਹੈ।

੫. ਲਿੰਗ--ਇਹ ਵੀ ਕਈ ਤਰ੍ਹਾਂ ਦੀ ਮੈਲ ਆਦਿਕ ਦੂਰ ਕਰਦਾ ਹੈ ਤੇ ਇਸ ਇੰਦ੍ਰਯ ਦਵਾਰਾ ਹੀ ਸੰਸਾਰ ਦੀ ਰਚਨਾ ਹੁੰਦੀ ਹੈ ਤੇ ਸੰਸਾਰ ਵਧਦਾ ਹੈ। ਇਸ ਦਾ ਇਹੋ ਹੀ ਕਰਮ ਹੈ।

ਇਹ ਉਪਰ ਲਿਖੇ ਪੰਜ ਕਰਮ ਇੰਦ੍ਰਯ ਹਨ ਜਿਹਨਾਂ ਦਵਾਰਾ ਹਰ ਇਕ ਤਰ੍ਹਾਂ ਦੇ ਕਰਮ ਕੀਤੇ ਜਾਂਦੇ ਹਨ ਤੇ ਕਰਮ ਕਰਨ ਕਰ ਕੇ ਹੀ ਇਹਨਾਂ ਦਾ ਨਾਮ ਕਰਮ ਇੰਦ੍ਰਯ ਕਿਹਾ ਜਾਂਦਾ ਹੈ--

ਪੰਜ ਪ੍ਰਾਣ ਇੰਦ੍ਰਯ ਇਸ ਪਰਕਾਰ ਹਨ--

ਦੋਹਿਰਾ॥

ਧਾਵਨ ਹੂਦਨ ਪਸਰਨਾਂ ਸਕੁਚਨ ਚਲ਼ਹੈ ਸੁਪੌਨ॥
ਪਾਂਚ ਕਹੇ ਗੁਣ ਜਾਨੀਏ ਤਥਾ ਅੰਸ ਗਤਿ ਤੌਂਨ॥

੧. ਪ੍ਰਾਣ--ਜੇਹੜੀ ਹਵਾ ਹਿਰਦਯ ਸਥਾਨ ਵਿਚ ਰਹੇ ਅਤੇ ਛੁਧਾ ਪਿਆਸ ਆਦਿਕ ਦਾ ਕੰਮ ਕਰੇ ਉਸ ਨੂੰ 'ਪ੍ਰਾਣ' ਕਹਿੰਦੇ ਹਨ।

੨. ਅਪਾਨ--ਜੇਹੜੀ ਕਿ ਗੁਦਾ ਅਸਥਾਨ ਦਵਾਰਾ ਚਲਦੀ ਤੇ ਮਲ ਮੂਤਰ ਆਦਿਕ ਅਧੋਧਯਨ ਕਿਰਿਆ ਕਰਦੀ ਹੈ, ਉਸ ਦਾ ਨਾਮ ਅਪਾਨ ਵਾਯੂ ਹੈ।

੩. ਸਮਾਨ--ਜੇਹੜੀ ਨਾਭੀ ਸਥਾਨ ਵਿਖੇ ਪਰਵੇਸ਼ ਕਰ ਕੇ ਖਾਣ ਪੀਣ ਵਾਲੀਆਂ ਚੀਜ਼ਾਂ ਅਰਥਾਤ ਜਲ ਤੇ ਅੰਨ ਨੂੰ ਪਚਾਂਵਦੀ ਹੈ ਅਰਥਾਤ ਪਾਚਨ ਯੋਗ ਚੀਜ਼ਾਂ ਨੂੰ ਕਰਦੀ

ਹੈ, ਸੋ ਸਮਾਨ ਕਹੀ ਜਾਂਦੀ ਹੈ।

੪. ਉਦਾਨ–ਜਿਹੜੀ ਕੰਠ ਸਥਾਨ ਵਿਚ ਰਹਿ ਕੇ ਸਵਾਸਾਂ ਦੇ ਚਲਾਉਣ ਦਾ ਕੰਮ ਕਰ ਰਹੀ ਹੈ ਉਸ ਦਾ ਨਾਮ ਉਦਾਨ ਕਿਹਾ ਜਾਂਦਾ ਹੈ।

੫. ਵਯਾਨ–ਜਿਹੜੀ ਸਾਰੇ ਸਰੀਰ ਵਿਚ ਪ੍ਰਵੇਸ਼ ਕਰ ਕੇ ਸਭ ਰਸਾਂ ਨੂੰ (ਸਰੀਰ ਵਿਚ) ਮੇਲ ਦਾ ਕੰਮ ਕਰਦੀ ਹੈ, ਉਸ ਦਾ ਨਾਮ ਵਯਾਨ ਕਿਹਾ ਜਾਂਦਾ ਹੈ।

ਔਰ ਕਈਆਂ ਵਿਦਵਾਨਾਂ ਨੇ ਨਾਗ, ਕੂਰਮ, ਕ੍ਰਿਕਲ ਦੇਵਦਤ, ਧਨੰਜਯ, ਪੰਜ ਪਰਾਣ ਇੰਦ੍ਰਯ ਮੰਨੇ ਅਥਵਾ ਕਹੇ ਹਨ। ਤਿੰਨਾਂ ਦੀ ਉਦਗਾਰ, ਨਿਮੇਖ ਛੀਕ, ਜ੍ਰਿੰਭਾਈ, ਮ੍ਰਿਤ ਸਰੀਰ ਫੁਲਾਵਨ, ਇਹ ਕਰਮ ਤੇ ਕਿਰਯਾ ਕਹੀ ਹੈ। ਪ੍ਰਿਥਵੀ, ਜਲ, ਤੇਜ, ਵਾਯੂ, ਅਕਾਸ਼ ਪੰਜਾਂ ਦੇ ਰਜੋ ਗੁਣ ਅੰਸ ਤੇ ਇਕ ਇਕ ਦੀ ਕਰਮ ਤੇ ਉਤਪਤੀ ਕਹੀ ਹੈ। ਔਰ ਅਪਾਨ, ਸਮਾਨ, ਪਰਾਣ, ਉਦਾਨ, ਵਯਾਨ, ਇਹਨਾਂ ਦੀ ਵੀ ਪ੍ਰਿਥਵੀ ਆਦਿਕ ਇਕ ਇਕ ਰਜੋ ਗੁਣ ਅੰਸ ਤੇ ਉਤਪਤੀ ਕਹੀ ਹੈ।

ਇਹਨਾਂ ਉਪਰ ਲਿਖੇ ਪਰਾਣ ਇੰਦ੍ਰਯਾਂ ਦਵਾਰਾ ਹੀ ਪ੍ਰਾਣ ਆਦਿਕ ਚਲ ਰਹੇ ਹਨ, ਇਸੀ ਕਰਕੇ ਇਹਨਾਂ ਦਾ ਨਾਮ ਪ੍ਰਾਣ ਇੰਦ੍ਰਯ ਕਿਹਾ ਜਾਂਦਾ ਹੈ। ਵਾਯੂ ਸਰੀਰ ਵਿਚੋਂ ਨਿਕਲ ਜਾਵੇ ਤਾਂ ਫਿਰ ਬਸ ਹੋ ਜਾਂਦੀ ਹੈ।

ਗੁਰੂ ਸਾਹਿਬ ਜੀ ਨੇ ਬਾਣੀ ਵਿਚ ਕੇਵਲ ਦਸ ਇੰਦਰੇ ਹੀ ਦਸੇ ਹਨ, ਗੁਰੂ ਜੀ ਦੇ ਪਿਆਰੇ ਗੁਰਸਿਖ ਇਹਨਾਂ ਇੰਦ੍ਰਿਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕੀ ਰਖਦੇ ਹਨ

ਕਿਉਂਕਿ ਸਤਿਗੁਰੂ ਜੀ ਦੀ ਕਿਰਪਾ ਦਵਾਰਾ ਪਤਾ ਲਗਦਾ ਹੈ ਕਿ ਇਹ ਇੰਦ੍ਰਯ ਜੇ ਇਹ ਕੰਮ ਨਾ ਕਰਨ ਤਾਂ ਸਾਰਾ ਸਰੀਰ ਹੀ ਇੰਦ੍ਰਿਆਂ ਸਹਿਤ ਨਿਸਫਲ ਹੋ ਜਾਂਦਾ ਹੈ ਤਾਂ ਜੇ ਇਹ ਇੰਦ੍ਰਯ ਆਪੋ ਆਪਣਾ ਕੰਮ ਗੁਰੂ ਜੀ ਦੇ ਦਸੇ ਹੋਏ ਉਪਦੇਸ਼ਾਂ ਅਨੁਸਾਰ ਕਰਨ ਤਾਂ ਸਫਲ ਹੋ ਸਕਦੇ ਹਨ। ਜੈਸੇ ਕਿ ਕੰਨਾ ਬਾਬਤ ਗੁਰੂ ਜੀ ਨੇ ਦਸਿਆ ਹੈ :-

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥
[ਅਨੰਦ ਸਾਹਿਬ ਪੰ: ੯੨੨

ਆਦਿਕ-

ਧ੍ਰਿਗ ਸ੍ਰਵਣ ਉਪਦੇਸ਼ ਵਿਣ ਸੁਣ ਸੁਰਤਿ ਨ ਧਰਣੀ ॥
[ਵਾਰ ੨੭ ਭਾਈ ਗੁਰਦਾਸ ਜੀ

ਸ੍ਰਵਨ ਅਮੋਲੁ ਗੁਰਬਚਨ ਸ੍ਰਵਣ ਕੈ ॥
[ਕਬਿਤ ਭਾਈ ਗੁਰਦਾਸ ਜੀ

(ਦੇਹ ਸੇਵਾ ਕਰਕੇ ਪਵਿਤਰ ਹੁੰਦੀ ਹੈ)

ਨੇਤ੍ਰ-ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ । [ਅਨੰਦ ਸਾ: ਪੰ: ੯੨੨
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥ [ਭੈਰਉ ਮ: ੫ ਪੰ: ੧੧੩੬

ਜਿਹਬਾ-ਏ ਰਸਨਾ ਤੂ ਅਨਰਸ ਰਾਚਿ ਰਹੀ
ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ
ਬਹੁੜਿ ਨ ਤ੍ਰਿਸਨਾ ਲਾਗੈ ਆਇ ॥ [ਅਨੰਦ ਸਾਹਿਬ ਪੰਨਾ ੯੨੧
ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ ॥ [ਕਬਿਤ ਭਾ: ਗੁਰਦਾਸ ਜੀ

ਨਾਸਾਂ-ਨਾਸਕ ਅਮੋਲ ਗੁਰ ਚਰਨਾਰ ਬਿੰਦ ਬਾਸ਼ਨ
ਕੈ: ਰ: ਅ: ਗੁ: ਸਿ: ॥ [ਭਾਈ ਗੁਰਦਾਸ ਜੀ

ਸੋ ਏਹ ਇੰਦ੍ਰਯ ਗੁਰੂ ਜੀ ਦੇ ਹੁਕਮ ਅਨੁਸਾਰ ਚਲਕੇ ਸਫਲ ਹੁੰਦੇ ਹਨ, ਮਨ ਜਦ ਵਾਹਿਗੁਰੂ ਦੇ ਚਰਨਾਂ ਨਾਲ ਲਗ ਜਾਵੇ ਤੇ ਆਪਣੇ ਮੂਲ ਨੂੰ ਪਛਾਣ ਲਵੇ। ਜੈਸਾ ਕਿ ਗੁਰੂ ਜੀ ਨੇ ਦਸਿਆ ਹੈ-

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
[ਆਸਾ ਮ: ੩ ਛੰਤ ਪੰਨਾ ੪੪੧

ਤਾਂ ਟਿਕ ਜਾਂਦਾ ਹੈ ਜਦ ਮਨ ਟਿਕ ਜਾਵੇ ਤਾਂ ਇੰਦ੍ਰੀਆਂ ਆਪੇ ਹੀ ਟਿਕ ਜਾਂਦੀਆਂ ਹਨ ਕਿਉਂਕਿ ਇੰਦ੍ਰੀਆਂ ਦਾ ਮੁਖਤਾਰਕਾਰ ਮਨ ਹੈ ਸੋ ਜਦ ਇਹ ਟਿਕ ਜਾਣ, ਤਾਂ ਜਗਯਾਸੂ ਜਨਾਂ ਨੂੰ ਬੜੀ ਖੁਸ਼ੀ ਪ੍ਰਾਪਤ ਹੁੰਦੀ ਹੈ (ਕਿਉਂਕਿ ਉਹ ਗਿਆਨ ਰੂਪੀ ਵਿਚਾਰ ਨਾਲ ਇਹਨਾਂ ਨੂੰ ਆਪਣੇ ਵਸ ਵਿਚ ਰਖਦੇ ਹਨ, ਤੇ ਕੁਕਰਮਾਂ ਵਿਚ ਪ੍ਰਵਿਰਤ ਨਹੀਂ ਹੋਣ ਦਿੰਦੇ) ਤੇ ਉਹੋ ਪੁਰਸ਼ ਹੀ ਇੰਦ੍ਰਯ ਜਿਤ ਕਹੇ ਜਾਂਦੇ ਹਨ ਅਤੇ ਵਾਹਿਗੁਰੂ ਨਾਮ ਦੀ ਉਹਨਾਂ ਨੂੰ ਪ੍ਰਾਪਤੀ ਹੁੰਦੀ ਹੈ, ਜੈਸੇ ਗੁਰੂ ਜੀ ਦਸਦੇ ਹਨ। ਯਥਾ ਗੁਰਵਾਕ-

ਗੁਰ ਕਾ ਸਬਦੁ ਰਿਦ ਅੰਤਰ ਧਾਰੈ ॥
ਪੰਚ ਜਨਾ ਸਿਉ ਸੰਗ ਨਿਵਾਰੈ ॥ ਦਸ ਇੰਦ੍ਰੀ ਕਰਿ ਰਾਖੈ ਵਾਸਿ ॥
ਤਾਕੈ ਆਤਮੈ ਹੋਇ ਪਰਗਾਸੁ ॥ [ਗਉੜੀ ਮ: ੫ ਅ: ਪ: ਪੰ:੨੩੬

ਕਿਉਂਕਿ ਗੁਰੂ ਜੀ ਦੇ ਸ਼ਬਦ ਦੀ ਓਟ ਲਏ ਤੋਂ ਬਿਨਾਂ ਇੰਦ੍ਰਯ ਵਸ ਨਹੀਂ ਹੁੰਦੇ। ਯਥਾ ਗੁਰਵਾਕ-

ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥
ਕਾਮਿ ਕਰੋਧਿ ਜਲੈ ਸਭੁ ਕੋਈ ॥
ਸਤਿਗੁਰੁ ਸੇਵੇ ਮਨੁ ਵਸਿ ਆਵੈ ਮਨ ਮਾਰ ਮਨਹਿ ਸਮਾਇਦਾ ॥
[ਮਾਰੂ ਸੋਲਹੇ ਮ: ੩ ਪੰਨਾ ੧੦੬੨

ਕੁਲ ਇੰਦ੍ਰੀਆਂ ਦੀ ਸਫਲਤਾ ਸਤਿਗੁਰ ਜੀ ਨੇ ਇਸ ਪ੍ਰਕਾਰ ਦਸੀ ਹੈ। ਯਥਾ ਗੁਰਵਾਕ–

ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ
ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ
ਜੋ ਜਾਇ ਲਗੈ ਗੁਰ ਪੈਰੇ ਰਾਮ ॥
ਗੁਰ ਵਿਟਹੁ ਨਾਨਕ ਵਾਰਿਆ ਮੇਰੀ ਜਿੰਦੁੜੀਏ
ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥
ਤੇਰੇ ਨੇਤ੍ਰ ਭਲੇ ਪਰਵਾਣੁ ਹਰਿ ਮੇਰੀ ਜਿੰਦੁੜੀਏ
ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥
ਤੇ ਹਸਤ ਪੁਨੀਤ ਪਵਿਤ੍ਰ ਹਰਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ
ਜੋ ਮਾਰਗਿ ਧਰਮ ਚਲੇਸਹਿ ਰਾਮ ॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ
ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥

[ਬਿਹਾਗੜਾ ਛੰਤ ਮ: ੪ ਪੰਨਾ ੫੪੦

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥

[ਵਾਰ ਜੈਤਸਰੀ ਮ: ੫ ਪੰਨਾ ੭੦੯



ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥
[ਵਾਰ ਰਾਮਕਲੀ ੨ ਮ: ੫ ਪੰਨਾ ੯੬੪

ਇਸ ਪ੍ਰਕਾਰ ਸਾਰੇ ਇੰਦ੍ਰਯ ਸਫਲ ਹੋ ਜਾਂਦੇ ਹਨ, ਤੇ ਹਰ ਇਕ ਨੂੰ ਕਰਨੇ ਚਾਹੀਦੇ ਹਨ :-

ਛੰਦ

ਗੁਰਮੁਖ ਸਿਖ ਗੁਰੂ ਦੇ ਪਿਆਰੇ,
ਇੰਦ੍ਰੀਆਂ ਨੂੰ ਕਰਦੇ ਵੱਸ।
ਅੱਖਾਂ ਨਾਲ ਹਰਿ ਵਿਆਪਕ ਦੇਖਣ,
ਕੰਨਾਂ ਦੁਆਰਾ ਸੁਣਦੇ ਜੱਸ।
ਨਾਸਾਂ ਦੁਵਾਰਾ ਭਵਰੇ ਬਣਦੇ,
ਗੁਰ ਚਰਨਾਂ ਸੇ ਕਰੇ ਪਿਆਰ।
ਰਸਨਾਂ ਸੇਤੀ ਹਰਿ ਹਰਿ ਕਹਿੰਦੇ,
ਇਸ ਦੇਹੀ ਦਾ ਕਰਨ ਉਧਾਰ।
ਕਰਮ ਇੰਦ੍ਰਯ ਰਾਤ ਦਿਨੇ ਹੀ,
ਸਰੇਸ਼ਟ ਕਰਮਾਂ ਕਰਨ ਸਦਾ।
'ਭਗਤ' ਪਿਆਰੇ ਹਰਿ ਦੇ ਪਰੇਮੀ,
ਪਲ ਪਲ ਹਰਿ ਹਰਿ ਰਟਨ ਸਦਾ।

## () ਦਸ ਦਿਸ਼ਾਂ ()

ਹਰ ਇਕ ਪਾਸੇ ਦਾ ਨਾਮ ਦਿਸ਼ਾਂ ਹੈ। ਜੈਸੇ ਪੂਰਬ, ਪਸਚਮ, ਉਤਰ, ਦਖਣ, ਇਹ ਚਾਰ ਦਿਸ਼ਾਂ ਹਨ, ਤੇ ਇਹਨਾਂ ਚਵਾਂ ਦੀਆਂ ਗੁਠਾਂ ਰਲਾ ਕੇ ਅਠ ਗਿਣ ਲਈਦੀਆਂ ਹਨ, ਤੇ ਇਕ ਅਕਾਸ਼ ਤੇ ਇਕ ਪਤਾਲ, ਇਹ ਦੋਵੇਂ ਰਲਾ ਕੇ ਦਸ

ਦਿਸ਼ਾਂ ਗਿਣੀਆਂ ਜਾਂਦੀਆਂ ਹਨ ।

ਵਾਹਿਗੁਰੂ ਦੇ ਪਿਆਰੇ ਭਗਤ ਜਦ ਭਗਤੀ ਕਰਨ ਲੱਗ ਜਾਂਦੇ ਹਨ, ਤਾਂ ਉਨ੍ਹਾਂ ਨੂੰ ਦਸੇ ਦਿਸ਼ਾਂ ਵਿਚ ਵਾਹਿਗੁਰੂ ਵਿਆਪਕ ਨਜ਼ਰ ਆਂਵਦਾ ਹੈ। ਜੈਸੇ ਗੁਰੂ ਜੀ ਬਾਣੀ ਦੁਆਰਾ ਦਸਦੇ ਹਨ। ਯਥਾ ਗੁਰਵਾਕ–

ਦਸੇ ਦਿਸਾ ਰਵਿਆ ਪ੍ਰਭੁ ਏਕੁ ॥

[ਥਿਤੀ ਗਉੜੀ ਮ: ੫ ਪੰਨਾ ੨੯੯

ਫਿਰ ਇਹਨਾਂ ਗੁਰਮੁਖਾਂ ਨੂੰ ਲੋਕ ਪੁਛਦੇ ਹਨ ਕਿ ਐ ਰਬ ਦੇ ਪਿਆਰੇ ਭਗਤ ! ਮਨ ਵਡਾ ਚੰਚਲ ਹੈ ।

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥

[ਰਾਮਕਲੀ ਮ: ੧ ਪੰਨਾ ੮੭੬

ਤੇ ਅਸਥਿਰ ਨਹੀਂ ਰਹਿੰਦਾ, ਇਸ ਦੇ ਕਾਬੂ ਕਰਨ ਦਾ ਕੋਈ ਉਪਾਉ ਦਸੋ, ਤਾਂ ਗੁਰਮੁਖ ਸਿਖ ਕਹਿੰਦੇ ਹਨ ਕਿ ਭਾਈ ਮੈਂ ਤਾਂ ਜਿਥੇ ਕਿਥੇ ਵਾਹਿਗੁਰੂ ਨੂੰ ਪਰੀਪੂਰਨ ਦੇਖਦਾ ਹਾਂ ਤੇ ਉਸ ਦੀ ਕ੍ਰਿਪਾਲਤਾ ਨਾਲ ਹੀ ਮਨ ਨੂੰ ਕਾਬੂ (ਵਸ) ਹੁੰਦਾ ਹੈ। ਯਥਾ ਗੁਰਵਾਕ–

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥
ਮਨੁ ਵਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥

[ਥਿਤੀ ਗਉੜੀ ਮ: ੫ ਪੰਨਾ ੨੯੮

ਵਾਹਿਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਜਾਣਨ ਵਾਲਿਆਂ ਭਗਤਾਂ ਦੀ (ਜੇਹੜੇ ਕਿ–)

ਚਾਰਿ ਕੁੰਟ ਦਹਦਿਸਿ ਭ੍ਰਮੇ ਥਕਿ ਆਇ ਪ੍ਰਭ ਕੀ ਸਾਮ ॥

[ਬਾਰਹਮਾਹਾ ਮਾਝ ਮ: ੫ ਪੰਨਾ ੧੩੩

ਦਹਦਿਸਾਂ ਵਿਚ ਸੋਭਾ ਹੁੰਦੀ ਹੈ। ਕਈ ਨਿੰਦਕ ਪੁਰਸ਼ ਭਗਤਾਂ ਦੀ ਸੋਭਾ ਘਟਾਉਣ ਲਈ ਭਗਤਾਂ ਦੀ ਨਿੰਦਿਆ ਕਰਦੇ ਹਨ, ਪ੍ਰੰਤੂ ਭਗਤਾਂ ਦਾ ਕੁਛ ਨਹੀਂ ਵਿਗਾੜ ਸਕਦੇ, ਸਗੋਂ ਆਪਣੇ ਆਪ ਦਾ ਨਾਸ ਕਰ ਲੈਂਦੇ ਹਨ, ਜੈਸੇ ਗੁਰੂ ਜੀ ਦਸਦੇ ਹਨ। ਯਥਾ ਗੁਰਵਾਕ–

ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥
ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ॥੫॥
ਜਨ ਕੀ ਉਸਤਤਿ ਹੈ ਰਾਮ ਨਾਮਾ ਦਹਿਦਿਸਿ ਸੋਭਾ ਪਾਈ ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਆਪਣੈ ਘਰਿ ਲੂਕੀ ਲਾਈ ॥
[ਬਸੰਤ ਹਿੰਡੋਲ ਮ: ੪ ਪੰਨਾ ੧੧੯੧

ਸੋ ਸਾਨੂੰ ਵੀ "ਵਾਹਿਗੁਰੂ ਦੇ ਪਿਆਰੇ ਭਗਤਾਂ ਦੀ ਤਰ੍ਹਾਂ" ਵਾਹਿਗੁਰੂ ਸਰਬ ਵਿਆਪੀ ਹਾਜ਼ਰ ਨਾਜ਼ਰ ਜਾਣਨਾ ਚਾਹੀਦਾ ਹੈ, ਤੇ ਸਦਾ ਪਾਪਾਂ ਤੋਂ ਬਚ ਕੇ ਉਸ ਦੇ ਗੁਣ ਗਾਉਣੇ ਚਾਹੀਦੇ ਹਨ।

ਕਬਿਤ ॥

ਦਿਸ਼ਾਂ ਹੈਂ ਬਣਾਈਆਂ ਆਪ ਸ੍ਰੀ ਨਿਰੰਕਾਰ ਸਚੇ,
ਪੂਰਬ ਤੇ ਪਸਚਮ ਨਾਮ ਨੇ ਪੁਕਾਰਦੇ।
ਉਤਰ ਤੇ ਦਖਣ ਦੀ ਦਿਸ਼ਾ ਜਗ ਸੱਦਦਾ ਹੈ,
ਸਭਿ ਜਗ੍ਹਾ ਬੈਠ ਨਾਮ ਹਰੀ ਦਾ ਉਚਾਰਦੇ।
ਰਬ ਦੇ ਪਿਆਰੇ ਦਾਸ ਦੇਖੇਂ ਜਿਥੇ ਕਿਥੇ ਹਰਿ,
ਦਸੋਂ ਦਿਸਾਂ ਵਿਚ ਹੋਇ ਰਹੇ ਕਰਤਾਰ ਦੇ।
ਤਾਂਤੇ ਹੇ ਪਿਆਰੇ ਜੀਵ ਧਯਾਨ ਧਰ ਹਰੀ ਸੰਦਾ,
ਕਰੀਏ 'ਭਗਤ' ਦੂਖ ਕਟੀਏ ਸੰਸਾਰ ਦੇ।

†

# ਦਸਾਹਰਾ ਵਾ ਦਸੈਹਰਾ

## ਦਸ ਪਾਪ

ਦਸਾਂ ਸਿਰਾਂ ਵਾਲੇ ਰਾਵਣ ਨੂੰ ਇਸ ਦਿਨ ਸ੍ਰੀ ਰਾਮ ਚੰਦਰ ਜੀ ਨੇ ਮਾਰਿਆ, ਇਸ ਕਰਕੇ ਇਸ ਦਾ ਨਾਮ ਦਸੈਹਰਾ ਕਿਹਾ ਜਾਂਦਾ ਹੈ।

ਇਕ ਰਾਤ ਤੋਂ ਸ਼ੁਰੂ ਹੋ ਕੇ ਜਦ ਨੌਂ ਰਾਤਾਂ (ਨੌਰਾਤੇ) ਲੰਘ ਜਾਣ ਤਾਂ ਉਸ ਤੋਂ ਬਾਅਦ ਦਸਵਾਂ ਦਿਨ ਆਉਣ ਕਰ ਕੇ ਇਸ ਦਾ ਨਾਮ ਦਸੈਹਰਾ ਹੈ।

ਇਸ ਮੌਕੇ ਤੇ ਸ੍ਰੀ ਰਾਮ ਚੰਦਰ ਜੀ ਨੇ ਰਾਵਣ ਨੂੰ ਮਾਰਿਆ ਸੀ (ਰਾਵਣ ਦੇ ਦਸ ਸਿਰ ਸਨ, ਇਸ ਦਾ ਨਾਮ ਦਸਿਸਿਰ ਕਰਕੇ ਵੀ ਸਦਿਆ ਜਾਂਦਾ ਸੀ, ਇਸ ਕਰ ਕੇ ਦਸਾਂ ਸਿਰਾਂ ਵਾਲੇ ਨੂੰ ਮਾਰਨ ਕਰ ਕੇ) ਇਸ ਦਾ ਨਾਮ ਦਸਹਿਰਾ [ਭਾਵ ਦਸਾਂ ਸਿਰਾਂ ਨੂੰ ਹਿਰਨ (ਮਾਰਨ) ਵਾਲਾ] ਪਿਆ।

ਹਿੰਦੂ ਮਤ ਵਾਲੇ ਇਮ ਦਿਨ ਨੂੰ ਇਸ ਕਰ ਕੇ ਮਨੌਂਕੇ ਹਨ ਕਿ ਸ੍ਰੀ ਰਾਮ ਚੰਦਰ ਜੀ ਨੇ ਰਾਵਣ (ਜੋ ਕਿ ਵਿਦਵਾਨ ਅਥਵਾ ਵੇਦ ਪਾਠੀ ਬ੍ਰਾਹਮਣ ਹੋ ਕੇ ਕੁਕਰਮਾਂ ਵਿਚ ਪ੍ਰਵਿਰਤ ਹੋਇਆ ਸੀ, ਤੇ ਮੂਰਖਾਂ ਵਾਲੇ ਕੰਮ ਕਰ ਰਿਹਾ ਸੀ) ਨੂੰ ਇਸ ਦਿਨ ਮਾਰਿਆ ਸੀ।

ਉਹ ਇਕ ਬਜ਼ੁਰਗਾਂ ਦੀ ਯਾਦਗਾਰ ਮਨੌਣ ਦਾ ਤਰੀਕਾ ਹੈ, ਕਿਉਂਕਿ ਦੁਨੀਆਂ ਵਿਚ ਉਹ ਕੌਮ ਹੀ ਜੀਉਂਦੀ ਰਹਿ ਸਕਦੀ ਹੈ, ਤੇ ਜੀਉਂਦੀ ਜਾਗਦੀ ਹੈ, ਜੇਹੜੀ ਕਿ ਆਪਣੇ

ਬਜ਼ੁਰਗਾਂ ਦੇ ਕਾਰਨਾਮਿਆਂ ਨੂੰ ਯਾਦ ਰਖਦੀ ਹੈ।

ਦੂਸਰਾ ਐਸੇ ਸਵਾਂਗਾਂ ਦੇ ਬਨਾਉਣ ਤੋਂ ਇਸ ਦਸਿਆ ਜਾਂਦਾ ਹੈ ਕਿ ਭਾਈ ! ਰਾਵਣ ਨੇ ਕੁਕਰਮ ਕੀਤਾ, ਪਰਾਈ ਇਸਤ੍ਰੀ ਚੁਰਾ ਕੇ ਲੈ ਆਇਆ, ਤਾਂ ਹੀ ਉਹਦਾ ਹਰ ਸਾਲ ਮੂੰਹ ਕਾਲਾ ਕੀਤਾ ਜਾਂਦਾ ਹੈ (ਜੋ ਪੁਰਸ਼ ਹੁਣ ਵੀ ਏਹੋ ਜੇਹਾ ਕੁਕਰਮ ਕਰੇਗਾ, ਅਥਵਾ ਕਰਦਾ ਹੈ, ਉਸ ਦਾ ਮੂੰਹ ਵੀ ਇਸ ਤਰ੍ਹਾਂ ਕਾਲਾ ਹੁੰਦਾ ਹੈ, ਅਥਵਾ ਹੋਵੇਗਾ)।

ਜੈਸੇ ਗੰਗਾ ਜੀ ਦਾ ਜਨਮ ਦਿਨ (ਜਿਸ ਦਿਨ ਕਿ ਗੰਗਾ ਜੀ ਦੁਨੀਆਂ ਵਿਚ ਪ੍ਰਵਿਰਤ ਹੋਈ ਹੈ) ਦਸ ਪੁਰਬ ਹੋਣ ਕਰ ਕੇ ਦਸਾਂ ਪਾਪਾਂ ਦੇ ਹਰਨੇ ਵਾਲਾ ਕਿਹਾ ਜਾਂਦਾ ਹੈ, ਇਸੀ ਤਰ੍ਹਾਂ ਪਰਮੇਸ਼ਰ ਦਾ ਨਾਮ ਸਭ ਪਾਪਾਂ ਦੇ ਹਰਨ ਵਾਲਾ ਹੈ। ਇਸੀ ਵਾਸਤੇ ਗੁਰੂ ਜੀ ਨੇ ਕਿਹਾ ਹੈ–(ਦਸ ਪੁਰਬ ਸਦਾ ਦਸਾਹਿਰਾ) ਕਿਉਂਕਿ ਉਹ ਪੁਰਬ ਤਾਂ ਕੇਵਲ ਦਸ ਪਾਪਾਂ ਨੂੰ ਹਰਦਾ ਹੈ, ਪਰ ਪ੍ਰਮੇਸ਼ਰ ਦਾ ਨਾਮ ਅਨੇਕ ਤਰ੍ਹਾਂ ਦੇ ਪਾਪਾਂ ਨੂੰ ਦੂਰ ਕਰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ।

ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥

[ਜੈਤਸਰੀ ਕੀ ਵਾਰ ਮ: ੫ ਪੰ: ੭੦੭

ਇਸ ਕਰ ਕੇ ਗੁਰ ਸਿੱਖਾਂ ਦੇ ਘਰ ਸਦਾ ਹੀ ਦਸ ਪੁਰਬ ਲਗੇ ਰਹਿੰਦੇ ਹਨ।

## "ਦਸ ਪਾਪ ਇਸ ਪ੍ਰਕਾਰ ਗਿਣੇ ਜਾਂਦੇ ਹਨ"

੧. ਆਪ ਕਿਸੇ ਨੂੰ ਦਾਨ ਕਹਿ ਕੇ ਫਿਰ ਮੁਕਰ ਜਾਣਾ ਦਾਨ ਦੇਣਾ ਨਾ। ੨. ਜੀਵ ਹਿੰਸਾ ਕਰਨੀ ਅਰਥਾਤ ਹਰ ਵਕਤ ਜੀਵਾਂ ਦੇ ਗਲੇ ਕਟਣੇ। ੩. ਵੇਦਾਂ ਦੇ ਦਸੇ ਹੋਏ,

ਉਪਦੇਸ਼ਾਂ ਦੇ ਉਲਟ ਕੰਮ ਕਰਨਾ। ੪. ਪਰ ਇਸਤਰੀ ਦਾ ਸੰਗ ਕਰਨਾ। ੫. ਖੋਟੇ ਬਚਨ ਬੋਲਣੇ, ਜਿਨ੍ਹਾਂ ਦੇ ਬੋਲਣ ਕਰ ਕੇ ਸੁਣਨ ਵਾਲੇ ਜੀਵਾਂ ਦੇ ਹਿਰਦੇ ਦੁਖਿਤ ਹੋ ਜਾਣ। ੬. ਝੂਠ ਬੋਲਣਾ। ੭. ਚੁਗਲੀ ਕਰਨੀ–ਚੁਗਲੀ ਕਰ ਕੇ ਕਈ ਘਰਾਂ ਵਿਚ ਲੜਾਈ ਪਵਾ ਦੇਣੀ। ੮. ਪਰਾਏ ਧਨ ਨੂੰ ਗ੍ਰਹਿਣ ਕਰਨਾ, ਸਗੋਂ ਪਰਾਪਤ ਕਰਨ ਲਈ ਜਤਨ ਕਰਨੇ। ੯. ਬੁਰਾ ਚਿਤਵਣਾ– ਹਰ ਇਕ ਦਾ ਬੁਰਾ ਚਿਤਵਣ ਵਲ ਹੀ ਖਿਆਲ ਰਖਣਾ। ੧੦. ਬਿਨਾਂ ਪ੍ਰਯੋਜਨ ਬਕਬਾਦ ਕਰਨਾ, ਇਹ ਦਸ ਪਾਪ ਹਨ।

[ਗੁਰਮਤ ਨਿਰਣਯ ਸਾਗਰ

ਇਹਨਾਂ ਦਸਾਂ ਪਾਪਾਂ ਨੂੰ ਹਰਨੇ ਵਾਲਾ ਤਾਂ ਗੰਗਾ ਜੀ ਦਾ ਜਨਮ ਦਿਨ ਹੈ, ਜੋ ਕਿ ਜੇਠ ਸੁਦੀ ਅਤੇ ਅਸੂ ਸੁਦੀ ੧੦ ਨੂੰ ਹਿੰਦੂ ਮਤ ਵਿਚ ਮੰਨਿਆਂ ਜਾਂਦਾ ਹੈ, ਪਰੰਤੂ ਸ੍ਰੀ ਵਾਹਿਗੁਰੂ ਜੀ ਦਾ ਨਾਮ ਕਰੋੜਾਂ ਅਥਵਾ ਬੇਅੰਤ ਪਾਪਾਂ ਦੇ ਦੂਰ ਕਰਨ ਵਾਲਾ ਤੇ ਉਚ ਪਦਵੀ ਤੇ ਪੁਚੌਣ ਵਾਲਾ ਹੈ। ਇਸੀ ਕਰ ਕੇ ਗੁਰਸਿਖਾਂ ਦੇ ਘਰ ਵਿਖੇ ਸਦਾ ਹੀ ਇਹ ਖੁਸ਼ੀ ਦਾ ਦਿਹਾੜਾ ਰਹਿੰਦਾ ਹੈ–

ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥

[ਧਨਾਸਰੀ ਛੰਤ ਮ: ੧ ਪੰ: ੬੮੭

ਕਿਉਂਕਿ ਗੁਰਮੁਖ ਗੁਰੂ ਜੀ ਦੇ ਪਿਆਰੇ ਸੁਖ ਦੁਖ ਨੂੰ ਸਮਾਨ ਜਾਣਦੇ ਹੋਏ–

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥

[ਸੂਹੀ ਅ: ਪ: ਮ: ੪ ਪੰ: ੭੫੭

ਦੇ ਵਾਕ ਅਨੁਸਾਰ ਸਦਾ ਇਸ ਵਾਹਿਗੁਰੂ ਨਾਮ ਦੇ ਰਸ ਵਿਚ ਰਹਿੰਦੇ ਹਨ ਤੇ ਉਪਰ ਲਿਖੇ ਪਾਪਾਂ ਤੋਂ ਸਦਾ ਹੀ ਬਚੇ ਰਹਿੰਦੇ ਹਨ ਕਿਉਂਕਿ ਉਹ ਜਾਣਦੇ ਹਨ :-

ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
[ਬਿਹਾਗੜਾ ਮ: ੫ ਛੰਤ ਪੰ: ੫੪੬

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਏ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥
[ਸਲੋਕ ਵਾਰਾਂ ਤੇ ਵਧੀਕ ਮ: ੫ ਪੰ: ੧੪੨੫

ਕਿ ਪਾਪਾਂ ਦਾ ਅੰਤ ਬਹੁਤ ਬੁਰਾ ਹੁੰਦਾ ਹੈ, ਇਸ ਕਰ ਕੇ ਆਪ ਸਦਾ ਪਵਿਤ੍ਰ ਰਹਿੰਦੇ ਹਨ ਤੇ ਹੋਰਨਾਂ ਨੂੰ ਪਵਿਤ੍ਰ ਕਰਦੇ ਹਨ।

ਸੋ ਸਾਨੂੰ ਵੀ ਸਾਰੇ ਪਾਪਾਂ ਦੇ ਹਰਨ ਵਾਲੇ ਵਾਹਗੁਰੂ ਦੇ ਚਰਨਾਂ ਨਾਲ ਧਿਆਨ ਲਾਉਣਾ ਚਾਹੀਦਾ ਹੈ।

ਕਬਿਤ ॥

ਜੈਸੇ ਕੰਮ ਕੀਤਾ ਜਗ ਰਾਵਣ ਨੇ ਬੜਾ ਭੈੜਾ,
ਮਾਰ ਸ੍ਰੀ ਰਾਮ ਜੀ ਨੇ ਉਸ ਨੂੰ ਖਪਾਇਆ।
ਜੇੜ੍ਹਾ ਪਰ ਇਸਤ੍ਰੀ ਦਾ ਸੰਗ ਕਰੇ ਪਾਪੀ ਹੋਵੇ
ਸਦਾ ਮੁਖ ਟਿੱਕਾ ਉਸ ਕਾਲਖ ਲਗਾਇਆ।
ਪਾਪੀ ਨੇ ਪੁਰਸ਼ ਜੇਹੜੇ ਪਾਪਾਂ 'ਚ ਮਗਨ ਹੋਏ,
ਲੋਕ ਪਰਲੋਕ ਉਹਨਾਂ ਸਭ ਹੈ ਗਵਾਇਆ।
ਜਿਨ੍ਹਾਂ ਗੁਰਸਿਖਿਆ ਨੂੰ ਧਾਰਿਆ ਹੈ ਦਿਲ ਮਾਹੀਂ,
ਕਰ ਕੇ "ਭਗਤ" ਆਵਾਗਵਨ ਮਿਟਾਇਆ।

†

# ਦਸ ਪੁਰਬ

ਜੇਹੜਾ ਕਿਸੇ ਅਵਤਾਰ ਦੇ ਅਵਤਾਰ ਧਾਰਨ ਦਾ ਦਿਨ ਅਥਵਾ ਕਿਸੇ ਤੀਰਥ ਦੇ ਪਰਗਟ ਹੋਣ ਦਾ ਦਿਨ ਹੋਵੇ, ਉਸ ਨੂੰ ਪੁਰਬ ਆਖਦੇ ਹਨ।

ਹਿੰਦੂ ਮਤ ਵਿਚ ਕਈ ਦਿਨ ਚੰਗੇ ਗਿਣੇ ਜਾਂਦੇ ਹਨ, ਉਹ ਦਿਨ ਇਸ ਕਰ ਕੇ ਚੰਗੇ ਗਿਣੇ ਜਾਂਦੇ ਹਨ ਕਿ ਇਕ ਮਹੀਨਾ ਪੂਰਾ ਹੋ ਕੇ ਦੂਜਾ ਚੜ੍ਹਦਾ ਹੈ, ਯਾ ਪਿਛਲਾ ਪੱਖ (ਜੋ ਕਿ ਪੰਦਰਾਂ ਦਿਨਾਂ ਦਾ ਹੁੰਦਾ ਹੈ) ਪੂਰਾ ਹੋ ਕੇ ਦੂਜਾ ਪੱਖ ਚੜ੍ਹਨ ਵਾਲਾ ਹੁੰਦਾ ਹੈ ਯਾ ਇਸੀ ਤਰ੍ਹਾਂ ਕਈ ਅਵਤਾਰਾਂ ਦੇ ਅਵਤਾਰ ਦਾ ਦਿਨ ਆਇਆ ਹੋਵ, ਉਹਨਾਂ ਨੂੰ ਚੰਗੇ ਜਾਣਦੇ ਹੋਏ (ਜੈਸਾ ਕਿ ਸਿਖ ਮਤ ਵਿਚ ਗੁਰਪੁਰਬ ਆਇਆਂ ਦੇ ਦਿਨ ਚੰਗੀ ਤਰ੍ਹਾਂ ਮਨਾਏ ਜਾਂਦੇ ਹਨ, ਜਿਨ੍ਹਾਂ ਦੇ ਮਨਾਉਣ ਤੋਂ ਕੇਵਲ ਭਾਵ ਇਹ ਹੁੰਦਾ ਹੈ ਕਿ ਇਸ ਦਿਨ ਸਾਡੇ ਪ੍ਰੀਤਮ ਜੀ ਨੇ ਦੁਨੀਆਂ ਤੇ ਆ ਕੇ ਸਾਨੂੰ ਕੁਰਾਹੇ ਜਾਂਦਿਆਂ ਨੂੰ ਰਾਹੇ ਪਾ ਕੇ ਉਹ ਅਤੁਟ ਦਾਤ ਨਾ ਨਿਖੁਟਣ ਵਾਲੀ ਬਖਸ਼ੀ, ਹਾਂ ਜੀ! ਸਚੇ ਨਾਮ ਦੀ ਦਾਤ ਲਿਆ ਕੇ ਬਖਸ਼ੀ, ਬਖਸ਼ ਕੇ ਗੁਰਸਿਖਾਂ ਦੇ ਅੰਦਰ ਜਾਗਦੀ ਜੋਤ ਦਾ ਪ੍ਰਕਾਸ਼ ਕਰ ਦਿਤਾ ਤੇ ਸਦਾ ਲਈ ਸਚਾ ਜੀਵਨ ਬਖਸ਼ ਦਿਤਾ ਹੈ) ਚੰਗੀ ਤਰ੍ਹਾਂ ਮਨਾਉਂਦੇ ਹਨ, ਤੇ ਉਹਨਾਂ ਦਿਨਾਂ ਦਾ ਨਾਮ ਹੀ ਪੁਰਬ ਕਿਹਾ ਜਾਂਦਾ ਹੈ।

ਇਹ ਪੁਰਬ ਗਿਣਤੀ ਦੇ ਦਸ ਹਨ ਤੇ ਜਿਨ੍ਹਾ ਦਾ ਵੇਰਵਾ ਇਸ ਪ੍ਰਕਾਰ ਹੈ :–

੧. ਅਸ਼ਟਮੀ ਦਾ ਦਿਨ, ੨. ਚੋਦਸ ਦਾ ਦਿਨ

੩. ਅਮਾਵਸ ਦਾ ਦਿਨ, ੪. ਪੂਰਨਮਾਸ਼ੀ ਦਾ ਦਿਨ, ੫. ਸੰਕਰਾਂਤਿ ਦਾ ਦਿਨ, ੬. ਉਤਰਾਇਣ, ੭. ਦਖਣਾਇਣ, ੮. ਵਯਤਿਪਾਤ, ੯. ਚੰਦਰਮਾਂ ਦੇ ਗ੍ਰਹਿਣ ਦਾ ਦਿਨ, ੧੦. ਸੂਰਜ ਦੇ ਗ੍ਰਹਿਣ ਦਾ ਦਿਨ।

[ਗੁ: ਨਿ: ਸਾਗਰ

*ਇਹ ਦਸ ਪੁਰਬ ਹਨ, ਜਿਹਨਾਂ ਨੂੰ ਕਿ ਹਿੰਦੂ ਮਤ ਵਿਚ ਚੰਗੀ ਤਰ੍ਹਾਂ ਮਨਾਇਆ ਜਾਂਦਾ ਹੈ ਇਹਨਾਂ ਤੇ ਮੌਕਿਆਂ ਪੁਰ ਹੀ ਬਹੁਤ ਸਾਰੇ ਲੋਕ ਤੀਰਥਾਂ ਦੀ ਯਾਤਰਾ ਕਰਦੇ ਹਨ, ਤੇ ਦਾਨ ਪੁੰਨ ਕਰਦੇ ਹਨ, ਪਰੰਤੂ ਗੁਰ ਸਿਖਾਂ ਦੇ ਘਰ ਸਦਾ ਹੀ ਨਾਮ ਜਪਣ ਕਰ ਕੇ ਸਾਰੇ ਦਿਨ ਪਵਿਤਰ ਗਿਣੇ ਜਾਂਦੇ ਹਨ ਕਿਉਂਕਿ ਇਹ ਮਾਨਸ ਜਨਮ ਦਾ ਸਮਾਂ ਬੜਾ ਅਮੋਲਕ ਹੈ ਤੇ ਇਸ ਨੂੰ ਐਵੇਂ ਗਵਾਉਣਾ ਠੀਕ ਨਹੀਂ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥

[ਸਲੋਕ ਕਬੀਰ ਜੀ ਕੇ ਪੰ: ੧੩੭੧

ਤੇ ਏਸੇ ਕਰ ਕੇ ਕਿਸੇ ਦਿਨ ਨੂੰ ਐਵੇਂ ਨਹੀਂ ਗਵਾਉਂਦੇ ਤੇ ਨਾਲੇ ਗੁਰੂ ਜੀ ਨੇ ਕਿਹਾ ਹੈ :-

ਨਹ ਬਿਲੰਬ ਧਰਮੰ ਬਿਲੰਬਿ ਪਾਪੰ ॥

[ਸਲੋਕ ਸਹੰਸਕਿਰਤੀ ਮ: ੫ ਪੰ: ੧੩੫੪

ਧਰਮ ਦਾ ਕੰਮ ਕਰਨ ਲਗੇ ਦੇਰੀ ਨਾ ਕਰੋ, ਤੇ ਪਾਪਾਂ ਵਾਲੇ ਕੰਮ ਵਿਚ ਸਦਾ ਦੇਰੀ ਕਰੋ। ਇਸੀ ਵਾਸਤੇ ਹੀ ਗੁਰੂ

---

*ਕਈਆਂ ਗ੍ਰੰਥਾਕਾਰਾਂ ਨੇ ਇਸ ਪ੍ਰਕਾਰ ਵੀ ਇਹ ਗਿਣੇ ਹਨ :- ਵਿਸਾਖੀ, ਦੀਵਾਲੀ, ਮਾਘੀ, ਦੁਸੈਹਰਾ, ਟੂਕੜੀ, ਨਿਮਾਨੀ, ਦੁਆਦਸ਼ੀ, ਵਿਤੀਪਾਤ, ਵੈਧਿਰਤ ਤੇ ਜਨਮ ਅਸ਼ਟਮੀ।

ਜੀ ਦੇ ਸਿਖ ਸਭਨਾਂ ਦਿਨਾਂ ਨੂੰ ਪੂਰਬ ਰੂਪ ਜਾਣ ਕੇ ਸਦਾ ਹੀ ਨਾਮ ਜਪ ਕੇ ਪੂਰਨ ਲਾਹਾ ਪ੍ਰਾਪਤ ਕਰਦੇ ਹਨ। ਇਸੀ ਵਾਸਤੇ ਗੁਰ ਗਿਆਨ ਸਾਚਾ ਥਾਨ ਤੀਰਥ ਦਸ ਪੁਰਬ ਸਦਾ ਦਸਾਹਰਾ ਹੈ।

ਹੋਰ ਬਜ਼ੁਰਗਾਂ ਅਥਵਾ ਸਤਿਗੁਰਾਂ ਦੇ ਉਹ ਦਿਨ ਮਨਾਉਣੇ ਜ਼ਰੂਰੀ ਹਨ ਕਿ ਜਿਸ ਦਿਨ ਉਹਨਾਂ ਦੇ ਸੁਧਾਰ ਲਈ ਅਵਤਾਰ ਧਾਰੇ, ਪਰੰਤੂ ਇਹ ਨਾ ਹੋਵੇ ਕਿ ਉਹਨਾਂ ਦਿਨਾਂ ਤੋਂ ਬਿਨਾਂ ਬਾਕੀ ਸਮਾਂ ਐਵੇਂ ਹੀ ਚਲਾ ਜਾਵੇ।

ਸੋ ਸਾਡੇ ਪੂਰਬ ਮਨਾਉਣੇ ਤਾਂ ਹੀ ਸਫਲ ਹਨ, ਜੇਕਰ ਵਾਹਿਗੁਰੂ ਯਾਦ ਰਹੇ। ਨਹੀਂ ਤੇ ਉਸ ਦੀ ਯਾਦ ਤੋਂ ਬਿਨਾਂ ਸਭ ਸਮਾਂ ਐਵੇਂ ਹੀ ਜਾ ਰਿਹਾ ਹੈ।

### ਕਬਿੱਤ

ਸੋਈ ਦਿਨ ਸੋਹਣਾ ਜਦੋਂ ਹਰੀ ਸਾਨੂੰ ਯਾਦ ਆਵੇ,
ਉਸ ਪਿਆਰੇ ਯਾਦ ਬਿਨਾਂ ਸਮਾਂ ਹੈ ਗਵਾਵਣਾ।
ਪੂਰਬ ਦਾ ਦਿਨ ਸੋਈ ਚੰਗਾ ਜਾਣੋ ਵੀਰ ਮੇਰੇ,
ਜੇਹੜਾ ਦਿਨ ਵਿਚ ਗੁਰ ਸੰਗਤ ਵਿਹਾਵਣਾ।
ਪੂਰਬ ਮਨਾਵੋ ਸਦਾ ਯਾਦ ਕਰੋ ਗੁਰਾਂ ਤਾਈਂ,
ਐਸਾ ਸਮਾਂ ਫੇਰ ਕਦੀ ਹਥ ਮੇਂ ਨਾ ਆਵਣਾ।
ਵਾਹਵਾ ਹੇ ਪਿਆਰੇ ਜੀਵ 'ਭਗਤਿ' ਨੂੰ ਕਰ ਸਦਾ,
ਪ੍ਰਾਤਾ ਕਾਲ ਉਠਿ ਹਰਿਨਾਮ ਨੂੰ ਧਿਆਵਣਾ।

## ਦਸ ਅਵਤਾਰ

ਅਵ ਨਾਮ ਪ੍ਰਿਥਵੀ ਦਾ ਹੈ ਤੇ ਤਾਰ ਕਹੀਏ ਤਾਰਨੇ

ਵਾਲਾ, ਜੋ ਪ੍ਰਿਥਵੀ ਦੇ ਉਪਰ ਰਹਿਣ ਵਾਲੇ ਜੀਵਾਂ ਦਾ ਸੁਧਾਰ ਕਰਨ ਤੇ ਪ੍ਰਿਥਵੀ ਦੀ ਰਖਿਆ ਕਰਨ ਲਈ ਪ੍ਰਗਟ ਹੋਵੇ, ਉਸ ਨੂੰ ਅਵਤਾਰ ਕਿਹਾ ਜਾਂਦਾ ਹੈ।

ਜਦ ਕਦੇ ਪ੍ਰਿਥਵੀ ਦੇ ਉਪਰ ਬਹੁਤ ਉਪਦ੍ਰਵ ਹੋਣ ਲਗ ਜਾਂਦੇ ਹਨ, ਤੇ ਦੁਨੀਆਂ ਅਧਰਮ ਵਿਚ ਪ੍ਰਵਿਰਤ ਹੋ ਕੇ ਧਰਮ ਨੂੰ ਤਿਆਗ ਦੇਂਦੀ ਹੈ ਤੇ ਪਾਪਾਂ ਵਿਚ ਰੁਝ ਜਾਂਦੀ ਹੈ, ਸੋ ਉਸ ਵਕਤ ਪ੍ਰਿਥਵੀ ਪਾਪਾਂ ਨਾਲ ਕੰਬਦੀ ਹੋਈ ਈਸ਼ਵਰ ਅਗੇ ਪ੍ਰਾਰਥਨਾ ਕਰਦੀ ਹੈ। ਸੋ ਧਰਮ ਤੇ ਧਰਤੀ ਦੀ ਰੱਖਿਆ ਲਈ ਈਸ਼ਵਰ ਦੁਨੀਆਂ ਤੇ ਅਵਤਾਰ ਧਾਰਦਾ ਹੈ।

ਆਮ ਕਰ ਕੇ ਅਵਤਾਰ ਬਹੁਤ ਹੋਏ ਹਨ, ਪਰੰਤੂ ਗੁਰੂ ਜੀ ਨੇ ਗੁਰਬਾਣੀ ਵਿਚ ਦਸ ਅਵਤਾਰ ਲਿਖੇ ਹਨ ਜੈਸਾ ਕਿ ਗੁਰ-ਵਾਕ ਹੈ:-

ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥
[ਸੂਹੀ ਮ: ੫ ਪੰਨਾ ੭੪੭

ਸੋ ਦਸ ਅਵਤਾਰ ਇਹ ਹਨ-

੧. ਮੱਛ, ੨. ਕਛ, ੩. ਬੈਰਾਹ, ੪. ਨਰ ਸਿੰਘ ੫. ਵਾਮਨ, ੬. ਪਰਸ ਰਾਮ, ੭. ਰਾਮ ਚੰਦਰ, ੮. ਕ੍ਰਿਸ਼ਨ ਜੀ ੯. ਬੁਧ ੧੦. ਕਲਕੀ† ।

[ਅ: ਸ:

ਇਹ ਦਸ ਅਵਤਾਰ ਹਨ ਜਿਹਨਾਂ ਦੀ ਬਾਬਤ ਗੁਰੂ ਜੀ ਨੇ

---

† ਇਨ੍ਹਾਂ ਦੇ ਨਾਮ ਚਵੀਆਂ ਅਵਤਾਰਾਂ ਵਿਚ ਵੀ ਆਂਵਦੇ ਹਨ, ਉਥੇ ਹੀ ਇਨ੍ਹਾਂ ਦਸਾਂ ਅਵਤਾਰਾਂ ਦੇ ਕੰਮਾਂ ਦਾ ਸੰਖੇਪ ਜ਼ਿਕਰ ਲਿਖਿਆ ਹੈ। ਦੇਖੋ ਚਵੀ ਅਵਤਾਰਾਂ ਵਾਲਾ ਲੇਖ।

ਬਾਣੀ ਵਿਚ ਜ਼ਿਕਰ ਕੀਤਾ ਹੈ, ਯਥਾ ਗੁਰਵਾਕ–

ਹੁਕਮਿ ਉਪਾਏ ਦਸ ਅਉਤਾਰਾ ॥

[ਮਾਰੂ ਸੋਲਹੇ ਮ: ੧ ਪੰ: ੧੦੩੭

ਜੋ ਜੋ ਕੰਮ ਇਹਨਾਂ ਨੇ ਅਵਤਾਰ ਧਾਰ ਕੇ ਕੀਤੇ ਹਨ ਸਭ ਵਿਦਵਾਨਾਂ ਨੂੰ ਪਤਾ ਹੈ, ਪ੍ਰੰਤੂ ਵਾਹਿਗੁਰੂ ਨਿਰੰਕਾਰ ਅਵਤਾਰ ਧਾਰ ਕੇ ਦੁਨੀਆਂ ਨੂੰ ਤਾਰਦਾ ਹੈ, ਪਰੰਤੂ ਆਪ ਫੇਰ ਵੀ ਬਿਅੰਤ ਰੂਪ ਵਿਚ ਰਹਿੰਦਾ ਹੈ, ਭਾਵ ਕਿ ਅਵਤਾਰ ਉਸਦੇ ਸਵਰੂਪ ਹੋ ਕੇ ਵੀ ਉਸ ਦਾ ਅੰਤ ਨਹੀਂ ਪਾ ਸਕਦੇ।

ਕਬਿਤ ॥

ਪ੍ਰਿਥਵੀ ਦੇ ਭਾਰ ਨੂੰ ਸਹਾਰਦਾ ਨਾ ਈਸ਼ਵਰ ਹੈ,
ਰਖਿਆ ਦੇ ਲਈ ਅਵਤਾਰ ਧਾਰ ਆਂਵਦਾ।
ਧਰਮ ਬਚਾਵੇ, ਜਗ ਖਤਰੇ ਹਟਾਵੇ ਸਭ,
ਸਚਾ ਉਪਦੇਸ਼ ਦੇ ਕੇ ਸੀਧੇ ਰਾਹਿ ਪਾਂਵਦਾ।
ਪਰ ਹਰੀ ਆਪ ਸਦਾ ਵਖਰਾ ਅਲੇਪ ਰਹੇ,
ਨੇਤਿ ਨੇਤਿ ਨੇਤਿ ਹੈ ਨਿਗਮ ਗੁਣ ਗਾਂਵਦਾ।
ਤਾਂ ਤੇ ਹੇ 'ਭਗਤ' ਕਰ ਭਗਤੀ ਪਿਆਰੇ ਸੰਦੀ,
ਕਟ ਸਾਰੇ ਰੋਗ, ਜੋ ਅਰੋਗ ਹੈ ਬਣਾਂਵਦਾ।

# ਜੋਗੀ ਅਤੇ ਉਨ੍ਹਾਂ ਦੇ ਬਾਰਾਂ ਪੰਥ

ਜੋ ਆਦਮੀ ਆਪਣੇ ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕੇ ਤੇ ਪਰਮੇਸ਼ਰ ਦੀ ਪਰਾਪਤੀ ਲਈ ਯਤਨ ਕਰੇ, ਅਥਵਾ ਪਰਮਾਤਮਾ ਦੇ ਨਾਲ ਅਭੇਦ ਹੋਣ ਲਈ ਸਰੇਸ਼ਟ ਗੁਣ ਸੰਗ੍ਰਹਿ ਕਰ ਕੇ ਉਸ ਦੇ ਚਰਨਾਂ ਨਾਲ ਲਿਵ ਲਾਵੇ। ਉਸ ਦਾ ਨਾਮ

ਜੋਗੀ ਹੈ।

ਜੋਗ ਨਾਮ ਦੋਹਾਂ ਦੇ ਜੁੜਨ ਦਾ ਹੈ, ਜਦ ਜੀਵ ਆਪਣੇ ਮਨ ਦੀ ਬਿਰਤੀ ਰੋਕ ਕਰਕੇ ਈਸ਼ਵਰ ਨਾਲ ਜੁੜ ਜਾਂਦਾ ਹੈ, ਤਾਂ ਉਸ ਨੂੰ ਜੋਗੀ ਅਥਵਾ ਮਿਲਾਪ ਕਰਨ ਵਾਲਾ ਕਿਹਾ ਜਾਂਦਾ ਹੈ।

ਜੋ-ਪੁਰਸ਼ ਪਰਮੇਸ਼ਰ ਦੀ ਦਿਲ ਵਿਚ-ਗ-ਗਯਾਤ ਕਰ ਲਵੇ ਅਥਵਾ ਜਾਣ ਲਵੇ ਉਸ ਦਾ ਨਾਮ ਜੋਗੀ ਕਿਹਾ ਜਾਂਦਾ ਹੈ।

ਆਮ ਕਰ ਕੇ ਜੋਗੀ ਉਸ ਨੂੰ ਕਹਿੰਦੇ ਹਨ ਕਿ ਜਿਸ ਨੇ ਗੋਰਖ ਨਾਥ ਜੀ ਦੇ ਮਤ ਨੂੰ ਗ੍ਰਹਿਣ ਕੀਤਾ ਹੋਵੇ, ਤੇ ਉਹਨਾਂ ਦੇ ਚਿੰਨ੍ਹ ਮੁੰਦ੍ਰਾਂ ਆਦਿਕ ਧਾਰਣ ਕੀਤੀਆਂ ਹੋਈਆਂ ਹੋਵਣ, ਇਸ ਮਤ ਦੇ ਬਾਨੀ (ਆਗੂ) ਮਛੰਦਰ ਨਾਥ ਤੇ ਗੋਰਖ ਨਾਥ ਜੀ ਹੋਏ ਹਨ। ਇਹ ਮਤ ਬਾਰਾਂ ਹਿਸਿਆਂ ਵਿਚ ਹੈ।

ਇਹਨਾਂ ਬਾਰਾਂ ਦੇ ਨਾਮ ਇਸ ਤਰ੍ਹਾਂ ਹਨ :-

੧. ਹੇਤੂ, ੨. ਪਾਵਾ, ੩. ਆਈ, ੪. ਗਮਯ, ੫. ਪਾਗਲ, ੬. ਗੋਪਾਲ, ੭. ਦਾਸ, ੮. ਕੰਥੜੀ, ੯. ਬਨ, ੧੦. ਧਵਜ, ੧੧. ਚੋਲੀ, ੧੨. ਰਾਵਲ।

[ਗੁ: ਨਿ: ਸਾ:

ਇਹ ਬਾਰਾਂ ਨਾਮ ਜੋਗੀਆਂ ਦੇ ਹਨ, ਜਿਨ੍ਹਾਂ ਦੀ ਬਾਬਤ ਗੁਰੂ ਜੀ ਨੇ ਦਸਿਆ ਹੈ :-

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰੁ ਖੂਥੇ ਬਿਨੁ ਸਬਦੈ ਗਲਿ ਫਾਸੀ॥

[ਪ੍ਰਭਾਤੀ ਮ: ੧ ਪੰਨਾ ੧੩੩੨

ਜੋਗੀ ਬਾਹਰ ਪੰਥ ਚਲਾਏ ॥

[ਭਾਈ ਗੁਰਦਾਸ ਜੀ

ਇਹਨਾਂ ਤੋਂ ਬਿਨਾਂ ਕੁਛ ਮਤ ਜੋਗੀਆਂ ਦੇ ਹੋਰ ਵੀ ਹਨ ਸ਼ਾਇਦ ਗੁਰੂ ਜੀ ਦੇ ਸਮੇਂ ਤੋਂ ਇਹ ਮਗਰੋਂ ਬਣੇ ਹੋਣ ਨਹੀਂ ਤੇ ਗੁਰੂ ਜੀ ਗਿਣਤੀ ਵਧ ਲਿਖਦੇ ਜੈਸਾ ਕਿ ੧ ਕਪਲਕੇ, ੨. ਰਾਮਕੇ, ੩. ਰੰਗ ਨਾਥੀ, ੪. ਸਤਿਨਾਥੀ, ੫. ਬੈਰਾਗਕੇ, ੬. ਨਾਟੇਸਰੀ, ਇਹ ਛੇ ਹੋਰ ਮਿਲਾਕੇ, ੧੮ ਗਿਣਦੇ ਹਨ। ਇਹਨਾਂ ਤੋਂ ਬਿਨਾਂ, ੧. ਧੂਰਮ ਨਾਥੀ, ੨. ਮੰਨਾਥੀ ਇਹ ਦੋਵੇਂ ਮਿਲਾ ਕੇ ਵੀਹ ਪੂਰੇ ਗਿਣਦੇ ਹਨ :-

[ਗੁ: ਨਿ: ਸਾ:

ਯੋਗਾ ਅਭਿਆਸ ਕਰਨ ਲਈ ਯੋਗ ਦੇ ਅੱਠ ਅੰਗ ਪਾਤੰਜਲ ਜੀ ਅਥਵਾ ਹੋਰ ਵਿਦਵਾਨਾਂ ਨੇ ਲਿਖੇ ਹਨ, ਜਿਨ੍ਹਾਂ ਅੰਗਾਂ ਦਵਾਰਾ ਯੋਗੀ ਜਨ ਜੋਗ ਕਮਾਉਂਦੇ ਹਨ†।

ਇਹ ਯੋਗੀਆਂ ਦਾ ਮਤ ਹੈ ਤੇ ਇਹ ਉਹੰਨਾਂ ਦੇ ਪੰਥ ਹਨ।

ਜਿਸ ਜ਼ਮਾਨੇ ਵਿਚ ਕਲਜੁਗ ਦੀ ਛੋਟੀ ਅਵਸਥਾ ਸੀ ਉਸ ਵਕਤ ਪ੍ਰਮਾਤਮਾਂ ਨੇ ਗੋਰਖ ਨਾਥ ਨੂੰ ਸਤਿਨਾਮ ਦੇ ਪ੍ਰਚਾਰ ਲਈ ਦੁਨੀਆਂ ਵਿਚ ਭੇਜਿਆ। ਉਸ ਨੇ ਆ ਕੇ ਨਿਰੋਲ ਧਾਰਮਕ (ਜੈਸਾ ਕਿ ਹੁਕਮ ਮਿਲਿਆ ਸੀ) ਪਰਚਾਰ ਨਾ ਕੀਤਾ ਅਤੇ ਇਥੇ ਆ ਕੇ ਆਪਣਾ ਪੰਥ ਚਲਾ ਲਿਆ। ਜੈਸੇ ਗੁਰੂ ਜੀ ਦਸਦੇ ਹਨ :-

---

†ਯੋਗ ਦੇ ਅਠਾਂ ਅੰਗਾਂ ਦਾ ਵੇਰਵਾ ਦੇਖੋ ਲੇਖ 'ਅਠ ਅੰਗ ਜੋਗ' ਦੇ ਵਿਚ।

ਪੁਨਿ ਹਰਿ ਗੋਰਖ ਕੋ ਉਪਰਾਜਾ ॥
ਸਿਖ ਕਰੇ ਤਿਨਹੂੰ ਬਡ ਰਾਜਾ ॥
ਸ੍ਰਵਨ ਫਾਰ ਮੁੰਦਰਾਂ ਦ੍ਵੈ ਡਾਰੀ ॥
ਪ੍ਰਭ ਕੀ ਪ੍ਰੀਤ ਰੀਤ ਨ ਬਿਚਾਰੀ ॥
[ਬਚਿਤ੍ਰ ਨਾਟਕ ਅ: ੬ ਪਾ: ੧੦

ਪੰਥ ਚਲਾ ਕੇ ਵਡੇ ਵਡੇ ਰਾਜੇ ਗੋਪੀ ਚੰਦ ਤੇ ਭਰਥਰੀ ਆਦਿਕ ਆਪਣੇ ਚੇਲੇ ਬਣਾਏ ਕਿਉਂਕਿ ਜਿਸ ਪੰਥ ਵਿਚ ਰਾਜੇ ਸ਼ਾਮਲ ਹੋਵਣ, ਉਹ ਪੰਥ ਦੁਨੀਆਂ ਵਿਚ ਉਘਾ ਤੇ ਸ਼ਾਨਦਾਰ ਹੁੰਦਾ ਹੈ ਤੇ ਲੋਕ ਵੇਖ ਕੇ ਆਖਦੇ ਹਨ, ਦੇਖੋ ਜੀ ਫਲਾਣੇ ਰਾਜੇ ਨੇ ਇਸ ਪੰਥ ਨੂੰ ਧਾਰਨ ਕਰ ਲਿਆ ਹੈ, (ਭਾਵੇਂ ਗੋਰਖ ਨਾਥ ਜੀ ਨੇ ਉਹਨਾਂ ਤੋਂ ਰਾਜ ਛਡਵਾ ਦਿਤਾ ਸੀ, ਪਰ ਜੇ ਰਾਜੇ ਰਾਜ ਵਿਚ ਰਹਿ ਕੇ ਆਪਣੇ ਮਤ ਦਾ ਪਰਚਾਰ ਕਰਨ ਲਗਦੇ ਤਾਂ ਬਹੁਤ ਸਾਰਾ ਕਰ ਸਕਦੇ ਹਨ, ਜੈਸੇ ਕਿ ਔਰੰਗਜ਼ੇਬ ਨੇ ਬੇਅੰਤ ਦੁਨੀਆਂ ਜ਼ੋਰ ਨਾਲ ਮੁਸਲਮਾਨ ਬਣਾਈ ਤੇ ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਸਿਖ ਪੰਥ ਦਾ ਵਾਧਾ ਹੋਇਆ ਤੇ ਜਿਸ ਤਰ੍ਹਾਂ ਅਜ ਕਲ ਈਸਾਈ ਕੌਮ ਪਰਚਾਰ ਕਰ ਰਹੀ ਹੈ) ਭਾਵੇਂ ਉਹਨਾਂ ਨੂੰ ਰਾਜ ਗਦੀ ਤੇ ਨਾ ਬੈਠਨ ਦਿਤਾ ਪਰ ਤਾਂ ਭੀ ਇਹ ਮਤ ਦੁਨੀਆਂ ਵਿਚ ਮਸ਼ਹੂਰ ਹੋ ਗਿਆ। ਦੁਨੀਆਂ ਘਰ ਬਾਰ ਛੱਡ ਕੇ ਜੋਗੀ ਹੋਣ ਲਗ ਪਈ। (ਕਿਉਂਕਿ ਜਿਸ ਕੰਮ ਨੂੰ ਕੋਈ ਵਡਾ ਆਦਮੀ ਕਰਨ ਲਗ ਜਾਵੇ ਛੋਟੇ ਉਸ ਵਲ ਵੇਖ ਕੇ ਧਾਰਮਕ ਕੰਮ ਹੋਵੇ ਤਾਂ ਜ਼ਰੂਰ ਉਹ ਕੰਮ ਕਰਦੇ ਹਨ) ਤੇ ਗ੍ਰਿਹਸਤ ਮਾਰਗ ਤੋਂ ਘ੍ਰਿਣਾਂ ਕਰਨ ਲਗੀ ਕਿਉਂਕਿ ਯੋਗੀ ਗ੍ਰਿਹਸਤੀਆਂ ਨੂੰ

ਚੰਗਾ ਨਹੀਂ ਸਮਝਦੇ ਸੀ (ਤੇ ਇਸੇ ਕਰ ਕੇ ਗੁਰੂ ਜੀ ਨਾਲ ਅੱਚਲ ਵਟਾਲੇ ਦੀ ਬਹਿਸ ਸਮੇਂ ਵਿਚਾਰਾਂ ਹੋਈਆਂ) ਤੇ ਇਹ ਪੰਥ ਬਹੁਤ ਸਾਰਾ ਵਧ ਗਿਆ।

ਦੂਸਰਾ–ਜਿਸ ਤਰ੍ਹਾਂ ਕੋਈ ਰਾਜਾ ਕਿਸੇ ਆਕੀ ਜਗ੍ਹਾ ਤੇ ਆਪਣੇ ਸਿਆਣੇ ਅਹਿਲਕਾਰ ਯਾ ਸੈਨਾਪਤਿ ਨੂੰ ਫਤੇ ਕਰਨ ਲਈ ਤੇ ਆਪਣੇ ਸਿਕੇ ਦੇ ਪਰਚਾਰ ਕਰਨ ਲਈ ਭੇਜਦਾ ਹੈ ਪਰ ਜੇ ਉਸ ਤੋਂ ਉਹ ਕੰਮ ਨਾ ਹੋ ਸਕੇ, ਤਾਂ ਓਥੇ ਆਪ ਪੁਜਦਾ ਹੈ ਯਾ ਕਿਸੇ ਹੋਰ ਆਪਣੇ ਆਦਮੀ ਨੂੰ ਭੇਜ ਦਿੰਦਾ ਹੈ ਤੇ ਉਸ ਕੰਮ ਨੂੰ ਪੂਰਾ ਕਰਾਉਂਦਾ ਹੈ, 'ਕਿੰਵਾ' ਜਿਸ ਤਰ੍ਹਾਂ ਕਿਸੇ ਬਾਪ ਨੇ ਆਪਣੇ ਪੁਤਰ ਨੂੰ ਕਿਸੀ ਜਗ੍ਹਾ ਵਪਾਰ ਕਰਨ ਵਾਸਤੇ ਭੇਜਿਆ ਹੋਇਆ ਹੋਵੇ ਤੇ ਉਹ ਪੁਤਰ ਉਸ ਜਗ੍ਹਾ ਜਾ ਕੇ ਚੰਗਾ ਕੰਮ ਨਾ ਕਰ ਰਿਹਾ ਹੋਵੇ ਤੇ ਮੂਲ ਦਾ ਵੀ ਘਾਟਾ ਪੈਂਦਾ ਨਜ਼ਰ ਆਵੇ, ਤਾਂ ਬਾਪ ਉਥੇ ਆਪ ਪੁਤਰ ਦੀ ਸਹਾਇਤਾ ਲਈ ਪਹੁੰਚਦਾ ਹੈ। ਇਸੀ ਤਰ੍ਹਾਂ ਜਦ ਗੋਰਖਨਾਥ ਜੀ ਤੋਂ ਉਹ ਕੰਮ ਨਾ ਹੋ ਸਕਿਆ, ਜਿਸ ਕੰਮ ਲਈ ਕਿ ਉਸ ਨੂੰ ਦੁਨੀਆਂ ਤੇ ਭੇਜਿਆ ਗਿਆ ਸੀ, ਤਾਂ ਸ੍ਰੀ ਨਿਰੰਕਾਰ ਆਪ ਆਪਣੇ ਸਪੁੱਤਰਾਂ (ਪ੍ਰਜਾ) ਦੀ ਰਖਿਆ ਲਈ ਸਵਰੂਪ ਧਾਰਿਆ ਤੇ ਗੁਰੂ ਨਾਨਕ ਨਾਮ ਹੋ ਕੇ ਦੁਨੀਆਂ ਤੇ ਆਏ ਤੇ ਸਤਿਨਾਮ ਦਾ ਮੰਤਰ ਦੇ ਕੇ ਪ੍ਰਜਾ ਰੂਪੀ ਪੁਤਰ ਨੂੰ ਸਿਖਿਆ ਦਿਤੀ। ਪਹਿਲੋਂ ਤਾਂ ਗੋਰਖ ਨਾਥ ਆਦਿਕ ਗੁਰੂ ਜੀ ਨੂੰ ਕੁਝ ਹੋਰ ਹੀ ਸਮਝਦੇ ਰਹੇ ਤੇ ਜਦ ਸਾਹਿਬਾਂ ਨਾਲ ਗੋਸ਼ਟ ਕੀਤੀ ਸਿਧ ਗੋਸ਼ਟ ਬਾਣੀ ਤੇ ਕਈ ਵੇਰ ਗੁਰੂ ਜੀ ਨਾਲ ਪ੍ਰਸ਼ਨੋਤਰੀ ਕਰਨ ਦਾ ਮੌਕਾ ਮਿਲਿਆ, ਤਾਂ ਮਹਾਰਾਜ ਦੀ ਸਿਖਿਆ–



ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥

[ਜਪੁਜੀ ਸਾਹਿਬ ਪੰਨਾ ੬

ਸੁਣ ਕੇ ਤੇ ਸਚੇ ਜੋਗੀ ਬਣਨ ਦੇ ਤਰੀਕੇ ਤੇ ਪਾਖੰਡ ਦਾ ਨਿਖੇਧ

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ ॥੧॥ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤ ਵਰਜਿ ਰਹਾਈਐ ॥
ਨਿਝਰੁ †ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥

[ਸੂਹੀ ਮ: ੧ ਪੰਨਾ ੭੩੦

ਸੁਣ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਪਿਆਰੇ ਬਣ ਗਏ ॥

---

† ਅੰਮ੍ਰਿਤ ਦਾ ਚਸ਼ਮਾਂ ।

ਇਸ ਤਰ੍ਹਾਂ ਸਤਿਗੁਰ ਜੀ ਨੇ ਗੁਰ ਸਿਖਾਂ ਨੂੰ ਰਾਜੇ ਜੋਗੀ (ਜਿਸ ਤਰ੍ਹਾਂ ਕਿ ਆਪ ਗ੍ਰਿਹਿਸਤੀ ਹੁੰਦਿਆਂ ਹੋਇਆਂ ਸਭ ਕੁਛ ਪੂਰਾ ਕਰ ਕੇ ਦਿਖਾ ਦਿਤਾ ਜਿਸ ਤਰ੍ਹਾਂ ਮਹਾਰਾਜਾ ਜਨਕ ਜੀ ਨੇ ਜੋਗ ਸਮੇਤ ਗ੍ਰਿਹਸਤ ਆਸ਼ਰਮ ਨੂੰ ਪੂਰੀ ਤਰ੍ਹਾਂ ਚਲਾਇਆ) ਬਣਾ ਦਿਤਾ, ਘਰ ਵਿਚ ਹੀ ਬੰਦਗੀ ਕਰਨੀ ਸਿਖਾ ਦਿਤੀ, ਤੇ ਕਿਹਾ ਕਿ ਖਾਲਸਾ ਜੀ! ਜੋਗੀ ਬਣਨ ਲਈ ਪਹਿਲੋਂ ਇਹ ਗੁਣ ਜ਼ਰੂਰ ਧਾਰਨ ਕਰਨੇ ਚਾਹੀਏ ਹਨ। ਯਥਾ ਗੁਰਵਾਕ-

ਪਰਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥
[ਧਨਾਸਰੀ ਮ: ੯ ਪੰਨਾ ੬੮੫

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥
[ਆਸਾ ਮ: ੪ ਪੰਨਾ ੩੬੮

ਜੈਸੇ ਦਸਮ ਪਾਤਸ਼ਾਹ ਜੀ ਨੇ ਦਸਿਆ ਕਿ ਖਾਲਸਾ ਜੀ ਤੁਸੀਂ ਇਸ ਪ੍ਰਕਾਰ ਘਰ ਵਿਚ ਰਹਿ ਕੇ ਜੋਗ ਕਮਾਓ, ਤੇ ਇਹੋ ਹੀ ਜੋਗ ਪ੍ਰਮਾਤਮਾਂ ਦੇ ਚਰਨਾਂ ਵਿਚ ਜੋੜਨ ਵਾਲਾ ਤੇ ਅਭੇਦਤਾ ਪ੍ਰਾਪਤ ਕਰੌਣ ਵਾਲਾ ਹੈ। ਯਥਾ ਗੁਰਵਾਕ-

ਰੇ ਮਨ ਇਹ ਬਿਧ ਜੋਗ ਕਮਾਓ ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ
ਬਿਭੂਤ ਚੜ੍ਹਾਓ ॥੧॥ਰਹਾਉ॥
ਤਾਤੀ ਗਹੁ ਆਤਮ ਬਸਿ ਕਰ ਕੀ ਭਿਛਾ ਨਾਮ ਅਧਾਰੰ ॥
ਬਾਜੈ ਪਰਮ ਤਾਰ ਤਤ ਹਰਿ ਕੋ ਉਪਜੈ ਰਾਗ ਰਸਾਰੰ ॥੧॥
ਉਘਟੈ ਤਾਨ ਤਰੰਗ ਰੰਗ ਅਤਿ ਗਿਆਨ ਗੀਤ ਬੰਧਾਨੰ ॥
ਚਕਿ ਚਕਿ ਰਹੇ ਦੇਵ ਦਾਨਵ ਮੁਨਿ

ਛਕਿ ਛਕਿ ਬਿਯੋਮ ਬਿਵਾਨੰ ॥੨॥
ਆਤਮ ਉਪਦੇਸ ਭੇਸ ਸੰਜਮ ਕੋ ਜਾਪ ਸੁ ਅਜਪਾ ਜਾਪੈ ॥
ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂੰ ਬਿਆਪੈ ॥
[ਰਾਮਕਲੀ ਪ: ੧੦

ਇਸ ਪ੍ਰਕਾਰ ਗੁਰੂ ਜੀ ਨੇ ਗੁਰਸਿਖਾਂ ਨੂੰ ਸਚੇ ਜੋਗੀ ਬਣਨ ਦਾ ਉਪਦੇਸ਼ ਦਿਤਾ। ਜਦ ਗੁਰੂ ਜੀ ਦਾ ਸਿਖ ਇਹੋ ਜਿਹਾ ਜੋਗੀ ਬਣ ਗਿਆ, ਤਾਂ ਮੂੰਹੋਂ ਇਹ ਸ਼ਬਦ ਅਵੱਸ਼ ਹੀ ਨਿਕਲਣ ਲਗ ਪਿਆ। ਯਥਾ ਗੁਰਵਾਕ—

ਜੋਗ ਜੁਗਤਿ ਸੁਨਿ ਆਇਓ ਗੁਰ ਤੇ
ਮੋਕਉ ਸਤਿਗੁਰ ਸਬਦਿ ਬੁਝਾਇਓ ॥ ੧ ॥ ਰਹਾਉ ॥
ਨਉ ਖੰਡ ਪ੍ਰਿਥਮੀ ਇਸੁ ਤਨਿ ਮਹਿ ਰਵਿਆ
ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
ਦਸ ਬੈਰਾਗਨਿ ਆਗਿਆ ਕਾਰੀ ਤਬ ਨਿਰਮਲ ਜੋਗੀ ਥੀਏ ॥੨॥
ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥
[ਗਉੜੀ ਮ: ੫ ਪੰਨਾ ੨੦੮

ਇਹੋ ਜਿਹੇ ਜੋਗ ਨੂੰ ਕਮਾਉਂਦੇ ਹੋਏ ਗੁਰਸਿਖ ਏਕ ਅਖੰਡ ਕਾਰ ਦੇ ਚਰਨਾਂ ਨਾਲ ਜੁੜ ਕੇ, ਇਕ ਰੂਪ ਹੋ ਕੇ ਸਦਾ ਅਨੰਦ ਲੈਂਦੇ ਹਨ, ਇਹੋ ਜਿਹੇ ਜੋਗੀ ਹਰ ਇਕ ਪੁਰਸ਼

ਨੂੰ ਬਣਨਾ ਚਾਹੀਦਾ ਹੈ।

ਕਬਿਤ ॥

ਦਿਲ 'ਚ ਵਿਚਾਰ ਜਦੋਂ ਉਠਦੀ ਹੈ ਸ਼ੁਭ ਸੋਹਣੀ,
ਘਰ ਬਾਰ ਛਡ ਕੰਨ ਮੁੰਦ੍ਰਾਂ ਨੂੰ ਪਾਂਵਦਾ।
ਲਾਂਵਦਾ ਬਿਭੂਤ ਸਦਾ ਕਰਦਾ ਨਿਵਾਸ ਬਨ,
ਫਲ ਫੂਲ ਛੱਕ ਸਦਾ ਦਿਨ ਹੈ ਬਿਤਾਂਵਦਾ।
ਮਨ ਦੇ ਟਿਕਾਉ ਲਈ ਕੀਤਾ ਸੀ ਜਤਨ ਸਾਰਾ,
ਮਨ ਹੈ ਚੰਚਲ ਵਲ ਵਿਸ਼ਿਆਂ ਦੇ ਧਾਂਵਦਾ।
ਤਾਂਤੇ ਮਨ ਉਨ੍ਹਾਂ ਸੰਦਾ ਟਿਕਦਾ 'ਭਗਤ' ਸਦ,
ਬਣ ਗੁਰਮੁਖ ਜੋਈ ਹਰੀ ਗੁਣ ਗਾਂਵਦਾ।

## ਬਾਰਾਂ ਰਾਸਾਂ

ਹਿਸਾਬ ਨਾਲ ਜੋ ਜੀਵ ਨੂੰ ਲਾਭ ਅਥਵਾ ਘਾਟਾ ਜ਼ਾਹਿਰ ਕਰੇ, ਤੇ ਦਸੇ ਕਿ ਤੈਨੂੰ ਇਸ ਸਾਲ ਯਾਂ ਮਹੀਨੇ ਵਿਚ ਇਤਨਾ ਲਾਭ ਹੋਵੇਗਾ, ਤੇ ਇਤਨਾ ਖਰਚ ਹੋਵੇਗਾ, ਉਸ ਦਾ ਨਾਮ ਰਾਸ ਕਿਹਾ ਜਾਂਦਾ ਹੈ।

ਰਾਸ ਸਵਾ ਦੋ ਨਛੱਤਰਾਂ ਦੀ ਹੁੰਦੀ ਹੈ, ਜਿੰਨੇ ਚਿਰ ਵਿਚ ਸਵਾ ਦੋ ਨਛੱਤਰ ਗੁਜ਼ਰਦੇ ਹਨ, ਓਨੇ ਚਿਰ ਵਿਚ ਇਕ ਰਾਸ ਗੁਜ਼ਰਦੀ ਹੈ, ਤੇ ਹਰ ਇਕ ਜੀਵ ਦੀ ਰਾਸ ਵਖੋ ਵਖ ਅਖਰਾਂ ਅਨੁਸਾਰ ਹੁੰਦੀ ਹੈ।

ਇਨ੍ਹਾਂ ਰਾਸਾਂ ਦੀ ਉਤਪਤੀ ਦਾ ਗਿਆਨ ਇਕ ਗ੍ਰੰਥਾਕਾਰ ਜੀ ਨੇ ਐਉਂ ਵੀ ਲਿਖਿਆ ਹੈ ਕਿ ਇਕ ਸਮੇਂ ਨਾਰਦ ਜੀ ਸ੍ਰੀ ਵਿਸ਼ਨੂੰ ਜੀ ਸਮੇਤ ਕਿਸੀ ਦੇਸ ਮੇਂ ਗਏ, ਤਾਂ ਨਾਰਦ

ਜੀ ਨੇ ਕਿਹਾ ਕਿ ਇਸ ਦੇਸ ਵਾਲੇ ਲੋਕ ਨਿਰਮਲ ਮਲੂਮ ਹੁੰਦੇ ਹਨ, ਇਹਨਾਂ ਨੂੰ ਉਪਦੇਸ਼ ਦੇ ਕਰ ਸਿਧੇ ਰਸਤੇ ਪਈਏ, ਤਾਂ ਉਸ ਜਗ੍ਹਾ ਦੇ ਦੇਵਤੇ ਨੇ ਕਿਹਾ ਕਿ ਇਹ ਲੋਕ ਅਗੇ ਹੀ ਗਿਆਨੀ ਹਨ, ਇਹਨਾਂ ਨੂੰ ਉਪਦੇਸ਼ ਕਰਨ ਦੀ ਕੋਈ ਲੋੜ ਨਹੀਂ, ਤਾਂ ਉਸੀ ਸਮੇਂ ਇਕ ਮਾਈ ਰੋਂਦੀ ਦੀ ਅਵਾਜ਼ ਆਈ ਜਿਸ ਨੂੰ ਬੱਚਾ ਪੈਦਾ ਹੋਣ ਵਾਲਾ ਸੀ, ਤੇ ਉਸ ਦਾ ਗਰਭ ਅਟਕਿਆ ਹੋਇਆ ਸੀ, ਉਹ ਕਹੇ ਹੇ ਭਗਵਾਨ ! ਮੇਰਾ ਦੁਖ ਕਟ, ਮੈਂ ਫੇਰ ਪਤੀ ਦਾ ਮੁਖ ਨਹੀਂ ਦੇਖਾਂਗੀ ਤਾਂ ਨਾਰਦ ਜੀ ਭਗਵਾਨ ਸਮੇਤ ਅਗੇ ਲੰਘ ਗਏ, ਹੋਰ ਦੇਸ਼ਾਂ ਦੀ ਸੈਰ ਕਰਦੇ ਜਦ ਮੁੜੇ ਤਾਂ ਭਗਵਾਨ ਜੀ ਨੂੰ ਕਹਿਣ ਲਗਾ ਕਿ ਮੈਂ ਉਸ ਮਾਈ ਨੂੰ ਦੇਖਣਾ ਹੈ, ਜੇਹੜੀ ਕਿ ਦੁਖੀ ਹੋਈ ਹੋਈ ਉਸ ਵਕਤ ਵਾਸਤੇ ਪਾ ਰਹੀ ਸੀ, ਸ਼ਾਇਦ ਉਹ ਘਰ ਬਾਰ ਤਿਆਗ ਕੇ ਬਨ ਨੂੰ ਚਲੀ ਗਈ ਹੋਵੇਗੀ। ਜਦ ਨਾਰਦ ਜੀ ਉਸ ਮਾਈ ਦੇ ਘਰ ਗਏ, ਤਾਂ ਬੜੀ ਮੋਹ ਵਿਚ ਫਸੀ ਦੇਖੀ, ਤੇ ਪੁਤਰਾਂ ਦੇ ਕੰਮ ਕਾਰ ਵਿਚ ਰੁਝੀ ਹੋਈ। ਨਾਰਦ ਜੀ ਕਹਿਣ ਲਗੇ, ਮਾਈ ਉਸ ਵਕਤ ਬੜੇ ਤਰਲੇ ਕਰਦੀ ਤੇ ਸੰਸਾਰ ਤੋਂ ਉਪਰਾਮ ਹੋ ਕੇ ਈਸ਼ਵਰ ਦੇ ਅਗੇ ਵਾਸਤੇ ਪਾ ਰਹੀ ਸੀ ਕਿ ਹੁਣ ਮੇਰੇ ਪ੍ਰਾਣ ਬਚ ਜਾਣ, ਮੈਂ ਘਰ ਬਾਰ ਤਿਆਗ ਦੇਵਾਂਗੀ। ਹੁਣ ਤੂੰ ਏਥੇ ਹੀ ਰੁਝੀ ਹੋਈ ਹੈਂ ? ਤਬ ਮਾਈ ਨੇ ਕਿਹਾ ਮਹਾਰਾਜ ਸਾਡੇ ਵਰਗਿਆਂ ਤੋਂ ਘਰ ਬਾਦ ਨਹੀਂ ਤਿਆਗੇ ਜਾਂਦੇ, ਅਸੀਂ ਗ੍ਰਿਹਸਤੀ ਦੁਖ ਭੋਗ ਕੇ ਵੀ ਗ੍ਰਿਹਸਤ ਛੱਡ ਨਹੀਂ ਸਕਦੇ। ਵਿਸ਼ਟਾ ਦੇ ਕੀੜੇ ਦੀ ਤਰ੍ਹਾਂ ਵਿਚੇ ਹੀ ਉਰਝੇ ਰਹਿੰਦੇ ਹਾਂ। ਜਿਨ੍ਹਾਂ ਭੋਗਾਂ ਵਿਚ ਬਾਰੰਬਰ

ਦੁਖ ਦੇਖਦੇ ਹਾਂ, ਉਹਨਾਂ ਵਿਚ ਹੀ ਸ਼ੀਘਰ ਸੁਖ ਬੁਧੀ ਕਰ ਕੇ ਪ੍ਰਵਿਰਤ ਹੁੰਦੇ ਹਾਂ। ਅਰ ਜੋ ਆਪ ਜੈਸੇ ਮਹਾਤਮਾਂ ਹਨ, ਉਹ ਜੈਸਾ ਪਦਾਰਥ ਦਾ ਸਵਰੂਪ ਹੁੰਦਾ ਹੈ, ਵੈਸੇ ਹੀ ਉਸ ਨੂੰ ਦੇਖਦੇ ਹਨ। ਇਹ ਸੰਸਾਰਕ ਪਦਾਰਥ ਜੜ੍ਹ ਰੂਪ ਅਰ ਦੁਖ ਰੂਪ ਪ੍ਰਣਾਮੀ ਹਨ ਤੇ ਖਿਨ ਖਿਨ ਵਿਚ ਹੋਰ ਸਰੂਪ ਨੂੰ ਪ੍ਰਾਪਤ ਹੁੰਦੇ ਹਨ। ਪਹਿਲੇ ਸੁਖ ਰੂਪ ਪ੍ਰਤੀਤ ਹੁੰਦੇ ਹਨ, (ਜੈਸੇ ਮਾਸ ਦੇ ਸਾਥ ਕੁੰਡੀ ਖਾ ਕੇ ਮੱਛੀ ਦੁਖ ਭੋਗਦੀ ਹੈ, ਜੈਸੇ ਮਿਠੇ ਸਾਥ ਬਿਖ ਖਾਇ ਕੇ ਜੀਵ ਦੁਖੀ ਹੁੰਦਾ ਹੈ, ਤੈਸੇ ਹੀ ਪਦਾਰਥ ਹਨ) ਪਰ ਪਿਛੋਂ ਦੁਖ ਦੇਂਦੇ ਹਨ। ਸਭ ਕੁਝ ਦੇਖਦਾ ਹੋਇਆ ਭੀ ਜੀਵ ਇਹਨਾਂ ਪਦਾਰਥਾਂ ਦਾ ਤਿਆਗ ਨਹੀਂ ਕਰਦਾ।

ਤਬ ਨਾਰਦ ਜੀ ਮਾਈ ਪਾਸੋਂ ਤੁਰ ਕੇ ਭਗਵਾਨ ਜੀ ਦੇ ਪਾਸ ਆਏ ਤੇ ਕਹਿਣ ਲਗੇ ਹੇ ਮਹਾਰਾਜ! ਐਸੇ ਦੁਖ ਨੇਤਰੀਂ ਦੇਖ ਕੇ ਫਿਰ ਜੀਵ ਮਾਇਕ ਸੁਖਾਂ ਨੂੰ ਨਹੀਂ ਤਿਆਗਦੇ ਇਹਨਾਂ ਨੂੰ ਵੀ ਇਕ ਵਾਰ ਦੇਖਣਾ ਚਾਹੀਦਾ ਹੈ। ਇਹ ਸੁਖ ਮੈਨੂੰ ਵੀ ਵਿਖਾਓ। ਤਬ ਭਗਵਾਨ ਜੀ ਨੇ ਕਿਹਾ ਹੇ ਨਾਰਦ! ਤੂੰ ਇਹਨਾਂ ਮਾਇਕ ਮਿਥਿਆ ਸੁਖਾਂ ਦਾ ਕੀ ਲੈਣਾ ਹੈ। ਪਰ ਤਾਂ ਭੀ ਨਾਰਦ ਜੀ ਨੇ ਹਠ ਕੀਤਾ, ਭਗਵਾਨ ਜੀ ਨੇ ਕਿਹਾ ਅੱਛਾ ਤੈਨੂੰ ਇਹ ਸੁਖ ਦਿਖਾ ਦੇਨੇ ਹਾਂ, ਪਰ ਤੂੰ ਨਦੀ ਵਿਚ ਇਸ਼ਨਾਨ ਕਰ ਆ। ਜਿਸ ਵਕਤ ਨਾਰਦ ਨਦੀ ਵਿਚ ਅਸ਼ਨਾਨ ਕਰਨ ਲਗਾ, ਉਸ ਨੂੰ ਮੱਛ ਨੇ ਨਿਗਲ ਲਿਆ, ਮਛ ਨੂੰ ਇਕ ਭੀਲ ਫੜ ਕੇ ਲੈ ਗਿਆ, ਤਿਸ ਮਛ ਤੋਂ ਕੰਨਯਾ ਸਰੂਪ ਨਾਰਦ ਜੀ ਪੈਦਾ ਹੋਏ, ਭੀਲ ਦੇ ਘਰ

ਕੋਈ ਹੋਰ ਪੁਤਰ ਧੀ ਨਹੀਂ ਸੀ, ਇਸੇ ਨੂੰ ਧੀ ਕਰ ਕੇ ਪਾਲ ਲਿਆ ਵਡੀ ਕਰ ਕੇ ਵਿਆਹ ਦਿਤੀ ਇਸ ਇਸਤਰੀ ਸਰੂਪ ਸੇ ਨਾਰਦ ਦੇ ਘਰ ਸਠ ਲੜਕੇ ਅਰ ਬਾਰਾਂ ਲੜਕੀਆਂ ਪੈਦਾ ਹੋਈਆਂ । ਫਿਰ ਕਿਸੀ ਸਮੇਂ ਨਦੀ ਵਿਚ ਇਸ਼ਨਾਨ ਕਰਨ ਗਏ । ਫਿਰ ਕਿਸੀ ਹੋਰ ਮਛ ਨੇ ਗ੍ਰਸ ਲਿਆ ਤੇ ਜਿਥੇ ਭਗਵੰਤ ਬੈਠੇ ਥੇ ਉਥੇ ਆਣ ਉਗਲਿਆ ਤੇ ਆਪਣੇ ਪਹਿਲੇ ਸਵਰੂਪ ਵਿਚ ਨਾਰਦ ਜੀ ਬਾਹਰ ਆਨ ਬੈਠੇ। ਭਗਵੰਤ ਜੀ ਕਹਿਣ ਲਗੇ, ਨਾਰਦ ! ਇਸ਼ਨਾਨ ਕਰਨ ਗਿਆਂ ਵਡਾ ਚਿਰ ਚੁਭੀ ਲਗਾਈ ? ਤਾਂ ਨਾਰਦ ਨੇ ਕਿਹਾ ਮਹਾਰਾਜ ਮੈਂ ਤਾਂ ਸਠ ਪੁਤਰ ਬਾਰਾਂ ਧੀਆਂ ਇਤਨੇ ਚਿਰ ਵਿਚ ਪੈਦਾ ਕੀਤੀਆਂ ਹਨ ਅਤੇ ਮੇਰੇ ਪੁਤ੍ਰ ਅਰ ਧੀਆਂ ਬਹੁਤ ਸੁੰਦਰ ਅਰ ਮਿਠਾ ਬੋਲਣ ਵਾਲੀਆਂ ਹਨ, ਮੈਨੂੰ ਉਹਨਾਂ ਦਾ ਵਿਛੋੜਾ ਬਹੁਤ ਦੁਖਦਾਈ ਪਰਤੀਤ ਹੋ ਰਿਹਾ ਹੈ, ਮੈਨੂੰ ਉਹਨਾਂ ਦਾ ਮਿਲਾਪ ਕਰਾਵੋ ਜੀ, ਉਹ ਕਿਥੇ ਹਨ ? ਜਬ ਨਾਰਦ ! ਐਸੇ ਕਿਹਾ ਤਬ ਭਗਵੰਤ ਜੀ ਕਹਿਣ ਲਗੇ, ਹੇ ਨਾਰਦ ! ਅਸਾਂ ਤੈਨੂੰ ਇਸੀ ਕਰ ਕੇ ਕਿਹਾ ਸੀ ਕਿ ਮਾਇਕ ਸੁਖ ਦਾ ਕੀ ਦੇਖਣਾ ਹੈ, ਇਹ ਝੂਠਾ ਅਤੇ ਦੁਖ ਰੂਪ ਹੈ। ਹੁਣ ਦਸ ਤੇਰੇ ਪੁਤਰ ਧੀਆਂ ਕਿਥੇ ਹਨ, ਜਿਹਨਾਂ ਦੇ ਮੋਹ ਕਰ ਤੂੰ ਤਪਾਇਮਾਨ ਹੋ ਰਿਹਾ ਹੈਂ ? ਤਾਂ ਨਾਰਦ ਨੇ ਕਿਹਾ ਮਹਾਰਾਜ ! ਮੈਨੂੰ ਇਕ ਵੇਰ ਜ਼ਰੂਰ ਵਿਖਾਓ, ਮੈਂ ਫਿਰ ਉਹਨਾਂ ਦਾ ਮੋਹ ਤਿਆਗ ਦੇਵਾਂਗਾ, ਤਾਂ ਮਹਾਰਾਜ ਨੇ ੬੦ ਪੁਤਰ ੧੨ ਧੀਆਂ ਦਿਖਾਈਆਂ ਤਾਂ ਨਾਰਦ ਵਡਾ ਪ੍ਰਸੰਨ ਹੋ ਕੇ ਕਹਿਣ ਲਗਾ, ਮਹਾਰਾਜ ਇਹਨਾਂ ਨੂੰ ਉਸ ਪਦਵੀ ਤੇ ਪੁਚਾਓ, ਜਿਥੇ ਇਹਨਾਂ

ਦੀ ਸੋਭਾ ਤੇ ਮਾਨ ਸਦਾ ਅਟੱਲ ਹੈ, ਕਿਉਂਕਿ ਇਹ ਮੇਰੇ ਪੁਤਰ ਧੀਆਂ ਹਨ। ਤਬ ਭਗਵਾਨ ਨੇ ਪੁਤਰ ਸਠ ਸੰਬਤੀ ਬਨਾਈ ਤੇ ਧੀਆਂ ਬਾਰਾਂ ਰਾਸਾਂ ਬਨਾਈਆਂ। ਤਾਂ ਨਾਰਦ ਜੀ ਕਹਿਣ ਲਗੇ ਕਿ ਮਹਾਰਾਜ ਆਪ ਮੈਨੂੰ ਪਹਿਲਾਂ ਦ੍ਰਿੜ ਗਯਾਨ ਦੇਵੋ, ਜਿਸ ਕਰਕੇ ਤੁਹਾਡੀ ਮਾਯਾ ਮੈਨੂੰ ਮੋਹੇ ਨਾ। ਤਾਂ ਭਗਵਾਨ ਜੀ ਨੇ ਦ੍ਰਿੜ ਗਯਾਨ ਦੇ ਕੇ ਉਸ ਵਕਤ ਨਾਰਦ ਨੂੰ ਮੋਹ ਤੋਂ ਬਚਾਯਾ।

[ਸਾਖੀ ਪ੍ਰਮਾਣ ਕ੍ਰਿਤ ਸੰਤ ਆਤਮਾ ਸਿੰਘ

ਇਸ ਸਾਖੀ ਤੋਂ ਸਿਧ ਹੁੰਦਾ ਹੈ ਕਿ ਰਾਸਾਂ ਨਾਰਦ ਦੀਆਂ ਧੀਆਂ ਹਨ, ਅਗੇ ਈਸ਼੍ਵਰ ਦੀ ਗਤੀ ਈਸ਼੍ਵਰ ਜਾਣੇ।

ਜੋਤਸ਼ ਵਿਦਿਆ ਵਾਲਿਆਂ ਨੇ ਮਨੁੱਖਾਂ ਦੀਆਂ ਰਾਸਾਂ ਬਣਾਈਆਂ ਹੋਈਆਂ ਹਨ, ਇਹਨਾਂ ਰਾਸਾਂ ਦੇ ਹਿਸਾਬ ਨਾਲ ਹੀ ਹਰ ਇਕ ਆਦਮੀ ਦੀਆਂ ਗੱਲਾਂ ਬਾਤਾਂ ਵਿਚਾਰ ਕੇ ਦਸਦੇ ਹਨ, ਜਦ ਕਿ ਆਦਮੀ ਬਾਬਤ ਉਹਨਾਂ ਵਿਚਾਰ ਕਰਨੀ ਹੋਵੇ ਤਾਂ ਉਹਦੀ ਜਨਮ ਪਤਰੀ ਰਾਸ ਨਛੱਤਰ ਆਦਿਕ ਦੇਖ ਕੇ ਸਭ ਕੁਛ ਦਸਦੇ ਹਨ।

ਜਿਸ ਆਦਮੀ ਦੇ ਨਾਮ ਨੂੰ ਜਿਹੜਾ ਪਹਿਲਾ ਅੱਖਰ ਲੱਗਦਾ ਹੋਵੇ ਤੇ ਜੇਹੜੀ ਰਾਸ ਵਿਚ ਉਸ ਦਾ ਨਾਮ ਆਵੇ, ਉਹੋ ਹੀ ਉਸ ਦੀ ਰਾਸ ਗਿਣੀ ਜਾਂਦੀ ਹੈ।

ਇਹ ਰਾਸਾਂ ਕੁਲ ਬਾਰਾਂ ਹਨ, ਜਿਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ :-

੧. ਮੇਖ, ੨. ਬ੍ਰਿਖ, ੩. ਮਿਥਨ, ੪. ਕਰਕ, ੫. ਸਿੰਘ, ੬. ਕੰਨਯਾ, ੭. ਤੁਲਾ, ੮. ਬ੍ਰਿਸਚਕ, ੯. ਧਨ,

੧੦. ਮਕਰ, ੧੧. ਕੁੰਭ, ੧੨. ਮੀਨ। ਹਿੰਦੂ ਮਤ ਵਾਲੇ ਇਹਨਾਂ ਰਾਸਾਂ ਦਾ ਬੜਾ ਖਿਆਲ ਰਖਦੇ ਹਨ। ਮਗਰ ਗੁਰ ਸਿਖਾਂ ਵਿਚ ਰਾਸਾਂ ਨਛੱਤਰਾਂ ਆਦਿਕਾਂ ਦੀ ਕੋਈ ਵਿਚਾਰ ਨਹੀਂ ਕੀਤੀ ਜਾਂਦੀ ਕਿਉਂਕਿ ਗੁਰੂ ਜੀ ਦੇ ਸਿਖ਼ ਸਦਾ ਹੀ ਪ੍ਰਮਾਤਮਾ ਦੇ ਹੁਕਮ ਪਰ ਚਲਦੇ ਹਨ, ਤੇ ਭਰਮਾਂ ਵਹਿਮਾਂ ਤੋਂ ਬਚੇ ਰਹਿੰਦੇ ਹਨ। ਇਸੀ ਵਾਸਤੇ ਭਾਈ ਗੁਰਦਾਸ ਜੀ ਨੇ ਰਾਸਾਂ ਨਛੱਤਰ ਆਦਿਕ ਮੰਨਣੇ ਭਰਮੀ ਲੋਕਾਂ ਲਈ ਦਸੇ ਹਨ। ਯਥਾ :—

ਸਉਣ ਸਗਨ ਵੀਚਾਰਣੇ ਨਉਂ ਗ੍ਰਿਹਿ ਬਾਰਹ ਰਸ ਵੀਚਾਰਾ ॥
ਕਾਮਣ ਟੂਣੇ ਅਉਸੀਆਂ ਕਣ ਸੋਈ ਪਾਸਾਰ ਪਸਾਰਾ ॥
ਗਦੋਂ ਕੁਤੇ ਬਿਲੀਆਂ ਇਲਮਲਾਲੀ ਗਿਦੜ ਛਾਰਾ ॥
ਨਾਰ ਪੁਰਖ ਪਾਣੀ ਅਗਨ ਛਿੱਕ ਪੱਦ ਹਿਡਕੀ ਵਰਤਾਰਾ ॥
ਥਿਤ ਵਾਰ ਭਦ੍ਰਾ ਭਰਮ ਦਿਸ਼ਾ ਸੂਲ ਸਹਿਸਾ ਸੰਸਾਰਾ ॥
ਵਲ ਛਲ ਕਰ ਵਿਸ਼ਵਾਸ ਲਖ ਬਹੁ ਚੁਖੀਂ ਕਿਉ ਰਵੈ ਭਤਾਰਾ ॥
ਗੁਰਮੁਖ ਸੁਖ ਫਲ ਪਾਰ ਉਤਾਰਾ ॥ (ਵਾਰ ੫ ਪਉੜੀ ੮)

ਇਸ ਵਾਸਤੇ ਗੁਰੂ ਜੀ ਦੇ ਸਿਖ ਹਰ ਇਕ ਕੰਮ ਕਰਨ ਲਈ ਅਕਾਲ ਪੁਰਖ ਅਗੇ ਬੇਨਤੀ ਕਰਦੇ ਹਨ ਤੇ (ਰਾਸਾਂ ਤੇ ਨਛੱਤ੍ਰ ਤੇ ਯੋਗਣੀਆਂ ਆਦਿਕਾਂ ਦਾ ਵੀਚਾਰ ਨਹੀਂ ਕਰਦੇ) ਤੇ ਕਹਿੰਦੇ ਹਨ :—

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
[ਸਿਰੀ ਰਾਗ ਕੀ ਵਾਰ ਮ: ੧ ਪੰ: ੯੧

ਤਾਂਤੇ ਸਾਨੂੰ ਹਰ ਸਮੇਂ ਹੀ ਹਰ ਇਕ ਕਾਰਜ ਕਰਨ ਲਈ ਸਤਿਗੁਰ ਜੀ ਦੇ ਚਰਨਾਂ ਵਿਚ ਅਰਦਾਸਾ ਕਰਨਾ

ਚਾਹੀਏ ਤੇ ਹਰ ਇਕ ਕਾਰਜ ਵਿਚ ਵਾਹਿਗੁਰੂ ਦੀ ਓਟ ਲਈਏ, ਤੇ ਰਾਸਾਂ ਆਦਿਕਾਂ ਦੇ ਭਰਮਾਂ ਤੋਂ ਬਚੇ ਰਹੀਏ।

ਕਬਿੱਤ ॥

ਗੁਰੂ ਜੀ ਦੇ ਸਿਖ ਓਟ ਰੱਖਦੇ ਅਕਾਲ ਸੰਦੀ,
ਆਨ ਦੇਵੀ ਦੇਵ, ਦਾ ਨਾ ਚਿਤ ਖਿਆਲ ਧਰਦੇ।
ਰਾਸਾਂ ਦੀ ਵਿਚਾਰ ਅਤੇ ਯੋਗਨੀਆਂ ਦਿਸ਼ਾ ਸੂਲ,
ਗ੍ਰਹਿ ਔ ਨਛਤਰਾਂ ਦਾ ਭਰਮ ਦੂਰ ਕਰਦੇ।
ਹਰ ਇਕ ਕੰਮ ਲਈ ਈਸ਼ਵਰ ਅਰਾਧਦੇ ਨੇ,
'ਇਕ' ਦੇ ਪਿਆਰੇ ਸਦਾ 'ਇਕ' ਪਿਆਰ ਕਰਦੇ।
ਤਾਂਤੇ ਹੇ 'ਭਗਤ' ਓਟ ਰੱਖੀਏ ਅਕਾਲ ਸੰਦੀ,
ਜੇਹੜਾ ਭਵ ਸਾਗਰ 'ਚੋਂ ਪਾਰ ਸਾਨੂੰ ਕਰਦੇ।

## () ਬਾਰਾਂ ਗੁਣ ()

ਹਰ ਇਕ ਤਰ੍ਹਾਂ ਦੇ ਕਰਮ ਅਥਵਾ ਮੰਦੇ ਚੰਗੇ ਖਿਆਲਾਂ ਨੂੰ ਗੁਣ ਕਹਿੰਦੇ ਹਨ। ਇਹ ਗੁਣ ਜੀਵ ਵਿਚ ਦੋ ਤਰ੍ਹਾਂ ਦੇ ਹੁੰਦੇ ਹਨ, ਮੰਦੇ ਯਾ ਚੰਗੇ।

ਚੰਗੇ ਗੁਣ ਜੀਵ ਵਿਚ ਬਾਰਾਂ ਪ੍ਰਕਾਰ ਦੇ ਗ੍ਰੰਥਕਾਰਾਂ ਨੇ ਲਿਖੇ ਹਨ ਤੇ ਗੁਰੂ ਸਾਹਿਬ ਜੀ ਬਾਣੀ ਵਿਚ ਇਸ ਪਰਕਾਰ ਲਿਖਦੇ ਹਨ। ਯਥਾ ਗੁਰਵਾਕ–

ਖਟੁ ਕਰਮਾਂ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥
[ਸਿਰੀ ਰਾਗੁ ਅ: ਪ: ਮ: ੫ ਪੰਨਾ ੭੦

ਸੋ ਇਹ ਬਾਰਾ ਭਾਗਵਤ ਵਿਚ ਇਸ ਪ੍ਰਕਾਰ ਲਿਖੇ ਹਨ :–

੧. ਧਨਵਾਨ ਹੋਣਾ, ੨. ਚੰਗੀ ਉਤਮ ਕੁਲ ਵਿਚ ਜਨਮ ਹੋਣਾ, ੩. ਸਰੀਰ ਬਹੁਤ ਹੀ ਸੋਹਣਾ ਹੋਣਾ, ੪. ਤਪ ਆਦਿਕ ਕਰਨ ਵਾਲਾ ਹੋਵੇ, ੫. ਪੰਡਤ ਆਦਿਕ ਭਾਵ ਕਿ ਚੰਗੇ ਵਿਦਵਾਨ ਹੋਣਾ, ੬. ਸਾਰੇ ਸਰੀਰ ਦੇ ਅੰਗ (ਇੰਦ੍ਰਯ) ਨਿਰਦੋਖ ਹੋਵਣ, ੭. ਸਰੀਰ ਦੀ ਕਰਾਂਤੀ ਚੰਗੀ ਹੋਣੀ ਅਥਵਾ ਲਾਲ ਸੂਹਾ ਰੰਗ ਹੋਣਾ, ੮. ਪਰਤਾਪ ਵਾਲਾ ਹੋਣਾ, ੯. ਉਦਮ ਵਾਲਾ ਹੋਣਾ, ੧੦. ਬਲ ਵਾਲਾ ਹੋਣਾ, ੧੧. ਅਸਟਾਂਗ ਯਗ ਭਾਵ ਕਿ ਯੋਗਾਭਯਾਸ ਦੇ ਅਠੇ ਅੰਗ ਜਾਣਦਾ ਹੋਵੇ ਤੇ ਯੋਗ ਅਭਿਆਸ ਦਾ ਪੂਰਾ ਵਾਕਫ ਹੋਵੇ। ੧੨. ਉਤਮ ਪ੍ਰਗਯਾ ਅਰਥਾਤ ਉਤਮ ਕੰਮਾਂ ਦੇ ਕਰਨ ਵਾਲਾ ਹੋਵੇ ਤੇ ਉਤਮ ਖਿਆਲਾਂ ਨੂੰ ਸਦਾ ਹਿਰਦੇ ਵਿਚ ਧਾਰਨ ਰਖੇ।

[ਗੁ: ਨਿ: ਸਾ:

ਇਹ ਬਾਰਾਂ ਗੁਣ ਹਨ, ਜਿਨ੍ਹਾਂ ਨੂੰ ਧਾਰਨ ਕਰ ਕੇ ਜੀਵ ਦੁਨੀਆਂ ਵਿਚ ਗੁਣਵਾਨ ਅਖਵਾਉਂਦਾ ਹੈ, ਜਿਸ ਦੇ ਕੋਲ ਇਤਨੇ ਗੁਣ ਹੋਵਣ ਉਹ ਪੁਰਸ਼ ਦੁਨੀਆਂ ਵਿਚ ਲਾਇਕ ਗਿਣਿਆ ਜਾਂਦਾ ਹੈ, ਪਰ ਇਹਨਾਂ ਗੁਣਾਂ ਦੇ ਨਾਲ ਜੇ ਇਕ ਗੁਣ (ਵਾਹਿਗੁਰੂ ਦੀ ਭਗਤੀ ਕਰਨ ਵਾਲਾ) ਹੋਵੇ ਵਾਹਿਗੁਰੂ ਦੀ ਸਦਾ ਭਗਤੀ ਕਰਦਾ ਹੋਵੇ, ਤੇ ਨਿਰੰਕਾਰ ਦੇ ਚਰਨਾਂ ਨਾਲ ਬਿਰਤੀ ਲਗੀ ਰਹੇ ਤਾਂ ਇਹ ਗੁਣ ਚੰਗੇ ਹਨ, ਪਰ ਜੇ ਜੀਵ ਭਗਤੀ ਨਾ ਕਰੇ ਤਾਂ ਇਤਨੇ ਗੁਣਾਂ ਦੇ ਕੋਲ ਹੁੰਦਿਆਂ ਹੋਇਆਂ ਭੀ ਜੀਵ ਨਰਕ ਨੂੰ ਹੀ ਜਾਵੇਗਾ ਤੇ ਮੁਰਦਾ ਰੂਪ ਸਮਝਿਆ ਜਾਵੇਗਾ, ਜੈਸਾ ਕਿ ਗੁਰੂ ਜੀ ਦਸਦੇ ਹਨ :–

ਅਤਿ ਸੁੰਦਰ ਕੁਲੀਨ ਚਤੁਰ ਮੁਖ ਙਿਆਨੀ ਧਨਵੰਤ ॥



ਮਿਰਤਕ ਕਹੀਐ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥
[ਗਉੜੀ ਬਾਵਨ ਅਖਰੀ ਮ: ੫ ਪੰ: ੨੫੩

ਇਸ ਤੋਂ ਇਹ ਸਿੱਧ ਹੋਇਆ ਕਿ ਬਾਰਾਂ ਗੁਣ ਤਦ ਹੀ ਸਫਲੇ ਹਨ ਜੇਕਰ ਪ੍ਰਮੇਸ਼ਰ ਦੀ ਭਗਤੀ ਕੀਤੀ ਜਾਵੇ, ਨਹੀਂ ਤਾਂ ਸਾਰੇ ਨਿਸਫਲ ਹਨ, ਤਾਂ ਤੇ ਸਾਨੂੰ ਸਦਾ ਹੀ ਈਸ਼ਵਰ ਦੀ ਭਗਤੀ ਕਰਨੀ ਚਾਹੀਦੀ ਹੈ।

ਕਬਿਤ॥

ਮਾਨਸ ਜਨਮ ਪਾਇ ਚੰਗੀ ਕੁਲ ਵਿਚ ਹੋਣਾ
ਧਨਵਾਨ ਹੋਣਾ ਅਤੇ ਸੁੰਦਰ ਅਖਾਵਣਾ।
ਤਪ ਦੇ ਤਰੀਕੇ, ਕੁਲ ਵਿਦਿਆ ਨੂੰ ਜਾਣ ਲੈਣਾ
ਅੰਗ ਨਿਰਦੋਖ, ਚੇਹਰਾ ਲਾਲ ਦਿਸ ਆਵਣਾ।
ਹੋਣਾ ਪ੍ਰਤਾਪ ਅਤੇ ਉਦਮ ਤੇ ਬਲ ਹੋਣਾ
ਉਤਮ ਸਦਾਇ, ਪੂਰੇ ਜੋਗ ਨੂੰ ਕਮਾਵਣਾ।
ਪਰ ਇਹ ਗੁਣ 'ਭਗਤ' ਤਾਂਹੀਏਂ ਸਦਾ ਸੋਭਦੇ ਨੇ
ਜੇਕਰ ਪਿਆਰ ਹਰੀ ਮੰਨ 'ਚ ਵਸਾਵਣਾ।

# () ਤੇਰ੍ਹਾਂ ਤਾਲ ()

ਰਾਗਾਂ ਦੇ ਗਾਵਣ ਲਈ ਜੋ ਵਿਦਵਾਨਾਂ ਨੇ ਸੁਰਾਂ ਦੇ ਲਹਾਉ ਚੜ੍ਹਾਉ ਅਤੇ ਰਾਗਾਂ ਦੇ ਮੁਤਾਬਕ, (ਚਾਲ ਅਥਵਾ ਰਫਤਾਰ ਦਾ) ਜੋ ਹਿਸਾਬ ਮੁਕੱਰਰ ਕੀਤਾ ਹੈ ਉਸ ਦਾ ਨਾਮ ਤਾਲ ਆਖਦੇ ਹਨ।

ਤਾਲ ਤੇ ਸੁਰ ਤੋਂ ਬਿਨਾਂ ਰਾਗ ਗਾਉਣਾ ਨਿਸਫਲ ਹੁੰਦਾ ਹੈ ਤੇ ਰਾਗ ਦਾ ਗਾਵਣਾ ਤਾਲ ਸੁਰ ਨਾਲ ਹੀ ਸੋਭਾ ਪਾਂਵਦਾ ਹੈ। ਜੇਕਰ ਕੋਈ ਪੁਰਸ਼ ਬੇਸੁਰਾ ਤੇ ਬੇਤਾਲਾ ਗਾਵੇ

ਤਾਂ ਦੁਨੀਆਂ ਠੱਠੇ ਕਰਦੀ ਹੈ ਪ੍ਰੰਤੂ ਜੇਕਰ ਕੋਈ ਤਾਲ ਸਿਰ ਗਾਵੇ ਤੇ ਆ-ਧਾ ਤੇ ਠੀਕ ਆਵੇ, ਤਾਂ ਸਰੋਤੇ ਸਭ ਪ੍ਰਸੰਨ ਹੁੰਦੇ ਹਨ ਤੇ ਆ-ਧਾ-ਦੇ ਵੇਲੇ ਨਾਲ ਹੀ ਸਿਰ ਹਿਲਾਂਦੇ ਅਥਵਾ ਹੱਥੀਂ ਤਾਲ ਦ ਦੇ ਹਨ।

ਰਾਗ ਵਿਦਯਾ ਪਰੇ ਤੋਂ ਪਰੇ ਹੈ, ਤੇ ਅਥਾਹ ਹੈ, ਤੇ ਆਪੋ ਆਪਣੀ ਬੁਧਿ ਅਨੁਸਾਰ ਰਾਗ ਵਿਦਿਆ ਦੇ ਆਗੂਆਂ ਨੇ ਤੇਰ੍ਹਾਂ ਤਾਲ ਲਿਖੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ।

੧. ਯਕਾ–ਇਸ ਤਾਲ ਦੀਆਂ ਛੇ ਮਾਤ੍ਰਾਂ ਗਿਣੀਆਂ ਜਾਂਦੀਆਂ ਹਨ, ਅਤੇ ਦੁਗਣ ਵਿਚ ਹੋਣ ਕਰਕੇ ਬਾਰਾਂ ਕਚੀਆਂ *ਮਾਤ੍ਰਾਂ ਹੋ ਜਾਂਦੀਆਂ ਹਨ। ਕਈ ਰਾਗੀ ਠਾ ਵਿਚ ੫੨ ਤੇ ਦੁਗਣ ਵਿਚ ਚਵੀ ਵੀ ਗਿਣਦੇ ਹਨ।

ਦਾਦਰਾ ਤਾਲ ਵੀ ਇਸੇ ਨਾਲ ਮਿਲਦਾ ਜੁਲਦਾ ਹੈ।

੨. ਤਾਲ–ਅਥਵਾ ਢਈਆ। ਇਸ ਦਾ ਨਾਮ ਦੋ ਤਾਰ ਜਾਂ ਢਈਆ ਸਦਿਆ ਜਾਂਦਾ ਹੈ, ਇਸ ਦੀਆਂ ਸਤ ਮਾਤਰਾਂ ਗਿਣੀਆਂ ਜਾਂਦੀਆਂ ਹਨ, ਜਿਸ ਦੇ ਨਾਲ ਚੰਚਲ ਤਾਲ ਵੀ ਮਿਲ ਜਾਂਦੀ ਹੈ। ਦੁਗਣ ਵਿਚ ਹੋਣ ਕਰਕੇ ਇਹਨਾਂ ਦੀਆਂ ੧੪ ਕਚੀਆਂ ਮਾਤ੍ਰਾਂ ਹੋ ਜਾਂਦੀਆਂ ਹਨ, ਜਿਸ ਦੇ ਨਾਲ ਵਡੀ ਧਮਾਰ ਤੇ ਆਡਾ ਤੇ ਗੀਤ ਫਰੋਦਸਤ ਆਦਿਕ ਦੀਆਂ ਮਾਤਰਾਂ ਵੀ ਮਿਲਦੀਆਂ ਹਨ।

---

* ਇਹ ਮਾਤ੍ਰਾਂ ਹਥ ਨਾਲ ਤਾਲੀ ਬਜਾ ਕੇ ਯਾ ਉਂਞ ਹਥ ਮਾਰਕੇ ਇਕ ਰਸ (ਇਕ ਚਾਲ ਨਾਲ) ਗਿਣੀਆਂ ਜਾਂਦੀਆਂ ਹਨ, ਜੈਸੇ ਟਾਇਮ ਪੀਸ ਜਾਂ ਜਲ ਧਾਰਾ ਦੀ ਚਾਲ ਹੁੰਦੀ ਹੈ, ਵੈਸੇ ਹੀ ਮਾਤਰਾਂ ਗਿਣਨ ਦੀ ਹੁੰਦੀ ਹੈ।



੩. ਤਾਲ-ਇਸ ਦੀਆਂ ਅੱਠ ਮਾਤ੍ਰਾਂ ਹਨ, ਦੂਗਣ ਵਿਚ ਹੋਣ ਕਰ ਕੇ ੧੬ ਮਾਤ੍ਰਾਂ ਕੱਚੀਆਂ ਹੋ ਜਾਂਦੀਆਂ ਹਨ ਇਸ ਦੇ ਨਾਲ ਹੋਰ ਬਹੁਤ ਤਾਰ ਮਿਲਦੇ ਹਨ, ਤੇ ਆਮ ਤਾਰ ਇਸ ਵਿਚੋਂ ਨਿਕਲਦੇ ਹਨ।

੪. ਤਾਲ-ਇਸ ਦੀਆਂ ਬਾਰ੍ਹਾਂ ਮਾਤ੍ਰਾਂ ਹਨ, ਦੂਗਣ ਵਿਚ ਹੋਣ ਕਰਕੇ ਇਸ ਦੀਆਂ ੨੪ ਮਾਤ੍ਰਾਂ ਕੱਚੀਆਂ ਹੋ ਜਾਂਦੀਆਂ ਹਨ।

੫. ਤਾਲ-ਇਸ ਤਾਲ ਦੀ ਅਸਵਾਰੀ ਹੀ ਰਾਗੀ ਗਾਉਂਦੇ ਹਨ, ਤੇ ਇਸ ਤਾਲ ਦੀਆਂ ੧੫ ਮਾਤਰਾਂ ਹੁੰਦੀਆਂ ਹਨ, ਅਤੇ ਦੂਗਣ ਵਿਚ ਹੋਣ ਕਰਕੇ ੩੦ ਮਾਤਰਾਂ ਕੱਚੀਆਂ ਹੋ ਜਾਂਦੀਆਂ ਹਨ।

੬. ਤਾਲ-ਇਸ ਦੀਆਂ ਸੋਲਾਂ ਮਾਤਰਾਂ ਹਨ, ਤੇ ਦੂਗਣ ਵਿਚ ਹੋਣ ਕਰ ਕੇ ੩੨ ਕੱਚੀਆਂ ਹੋ ਜਾਂਦੀਆਂ ਹਨ। ਕਈ ਰਾਗੀ ਇਸ ਦੇ ਬਾਰਾਂ ਮਾਤਰੇ ਪਕੇ ਤੇ ੨੪ ਕਚੇ ਦਸਦੇ ਹਨ। ਤੇ ਚਾਰ ਤਾਲ ਨਾਲ ਮਿਲਦਾ ਜੁਲਦਾ ਦਸਦੇ ਹਨ।

੭. ਤਾਰ-ਇਸ ਦੇ ਚੌਦਾਂ ਮਾਤਰੇ ਹੁੰਦੇ ਹਨ ਤੇ ਦੂਗਣ ਵਿਚ ਅਠਾਈ ਹੋ ਜਾਂਦੇ ਹਨ।

ਏਥੋਂ ਤਕ ਤਾਂ ਦਾਸ ਨੇ ਤੁਛ ਬੁਧੀ ਅਨੁਸਾਰ ਮਾਤਰੇ ਲਿਖ ਦਿਤੇ ਹਨ, ਇਸ ਤੋਂ ਅਗੇ ਸਾਰੇ ਤਾਲ ਤਿੰਨ ਤਾਰ ਨਾਲ ਮਿਲਦੇ ਹਨ। ਕਿਉਂਕਿ ਤਿੰਨ ਤਾਰ ਸਭ ਤੋਂ ਵਡਾ ਤਾਰ ਹੈ ਤੇ ਆਮ ਤਾਰ ਇਸੇ ਵਿਚੋਂ ਨਿਕਲੇ ਹਨ। ਤਿੰਨ ਤਾਰ ਨੂੰ ਇਕ ਇਕ ਖੱਮ ਦੇ ਕੇ ਇਕ ਇਕ ਮਾਤਰਾ ਘਟਾਈ ਜਾਣਾ। ਜਿਤਨਾ ਚਿਰ ੧੬ ਮਾਤਰਾਂ ਉਚਾਰਣ ਅਥਵਾ ਗਿਣਨ ਵਿਚ

ਲਗਦਾ ਹੈ, ਉਤਨਾਂ ਚਿਰ ਹੀ ਹਰ ਇਕ ਤਾਰ ਵਿਚ ਲਾਉਣ ਇਸੀ ਤਰ੍ਹਾਂ ਤੇਰਾਂ ਤਾਲ* ਪੂਰੇ ਹੋ ਜਾਂਦੇ ਹਨ।

ਕਬਿਤ॥

ਰਾਗ ਗਾਉਣ ਵਾਲੇ ਰਾਗੀ ਕਹੇ ਜਾਂਦੇ ਦੁਨੀਆਂ 'ਚ
ਤਾਲ ਦੇ ਹਿਸਾਬ ਨਾਲ ਰਾਗ ਸਭ ਗਾਂਵਦੇ।
ਕਈ ਯਕਾ ਗਾਵੈਂ ਅਤੇ ਦਾਦਰਾ ਬਜਾਵੈਂ ਕਈ,
ਦਇ ਤਿੰਨ ਤਾਰ ਨਾਲ ਚੰਚਲ ਸਜਾਂਵਦੇ।
ਕਈ ਚਾਰ ਗਾਵੈਂ ਅਸਵਾਰੀ ਨੂੰ ਬਜਾਵੈਂ ਕਈ,
ਛੇ, ਸਤ, ਅਠ, ਤਾਈਂ ਪਹੁੰਚ ਬਹੁਤੇ ਜਾਂਵਦੇ।
ਇਸੀ ਤਰ੍ਹਾਂ ਤੇਰਾਂ ਤਾਲ ਪੂਰਦੇ ਕੋ ਵਿਰਲੇ ਹੈ,
ਗਾਉਣਾ ਸੋਈ ਚੰਗਾ ਜੋਈ ਹਰੀ ਗੁਣ ਗਾਂਵਦੇ।

# ਚੌਦਾਂ ਰਤਨ

ਜੋ ਦੁਨੀਆਂ ਵਿਚ ਮੋਟੇ ਮੋਟੇ ਪਦਾਰਥ ਗਿਣੇ ਜਾਂਦੇ ਹਨ, ਉਹਨਾਂ ਦਾ ਨਾਮ ਰਤਨ ਕਿਹਾ ਜਾਂਦਾ ਹੈ। ਇਹ ਰਤਨ ਗਿਣਤੀ ਦੇ ਚੌਦਾਂ ਹਨ।

ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ-

ਦੋਹਿਰਾ- ਧਨ ਧਨੰਤਰ ਧੇਨ ਹਯ, ਕਮਲਾ ਸੰਖ ਗਜਿੰਦ॥
ਜਹਿਰ ਸੁਰਾ ਮਨਿ ਕਲਪਤਰੂ ਰੰਭਾ ਅੰਮ੍ਰਿਤ ਚੰਦ॥

---

* ਕਈ ਸਿਆਣਿਆਂ ਸਿਆਣਿਆਂ ਰਾਗੀਆਂ ਨੂੰ ਤੇਰਾਂ ਤਾਲ ਬਾਬਤ ਪੁਛ ਗਿਛ ਕੀਤੀ ਹੈ ਪਰ ਪੂਰੀ ਤਰ੍ਹਾਂ ਤਾਲ ਦਸਣ ਦੀ ਕਿਸੇ ਸਜਣ ਨੇ ਕ੍ਰਿਪਾਲਤਾ ਨਹੀਂ ਕੀਤੀ, ਪ੍ਰੰਤੂ ਉਪਰ ਲਿਖਿਆ ਤਰੀਕਾ ਸ੍ਰੀ ਮਾਨ ਭਾਈ ਜਵਾਲਾ ਸਿੰਘ ਜੀ ਪ੍ਰਸਿਧ ਰਾਗੀ ਸੈਦ ਪੁਰ ਵਾਲਿਆਂ ਨੇ ਦਸਿਆ ਹੈ, ਜੋ ਕਿ ਲਿਖ ਦਿਤਾ ਹੈ।

੧. ਧਨ–ਸੋਨਾ, ਚਾਂਦੀ, ਰੁਪੈਆ, ਪੈਸਾ, ਰਤਨ, ਜਵਾਹਰਾਤ, ਹੀਰੇ ਪੰਨੇ ਆਦਿਕ।

੨. ਧਨੰਤਰ–ਕੁਲ ਹਕੀਮੀ ਵਿਦਿਆ ਚੀਜ਼ਾਂ ਦੀ ਤਸੀਰ ਦੀ ਪਛਾਣ ਕਰਨੀ ਤੇ ਹਰ ਇਕ ਰੋਗ ਦੀ ਪਛਾਣ ਕਰ ਕੇ ਉਸ ਦਾ ਇਲਾਜ ਕਰਨਾ, ਧਨੰਤਰ (ਵਿਦਿਆ) ਰਤਨ ਹੈ।

੩. ਧੇਨ–ਕਾਮਧੇਨ ਗਊ ਜੇਹੜੀ ਕਿ ਹਰ ਇਕ ਚੀਜ਼ ਜੀਵ ਨੂੰ ਦੇ ਕੇ ਜੀਵ ਦੀ ਇਛਿਆ ਪੂਰੀ ਕਰ ਸਕਦੀ ਹੈ। ਜੈਸਾ ਚਿਤ ਵਿਚ ਜੀਵ ਖਿਆਲ ਕਰੇ ਅਥਵਾ ਚੀਜ਼ ਮੰਗੇ, ਵੈਸਾ ਹੀ ਪੂਰਾ ਕਰ ਦੇਂਦੀ ਹੈ।

੪. ਘੋੜਾ–ਬਹੁਤ ਉਮਦਾ।

੫. ਕਮਲਾ–ਮਾਇਆ ਅਥਵਾ ਲਕਸ਼ਮੀ।

੬. ਸੰਖ–ਜਿਹੜਾ ਕਿ ਰਾਤ ਦਿਨੇ ਗੁਰਦਵਾਰਿਆਂ ਤੇ ਮੰਦਰਾਂ ਵਿਚ ਵਜਾਉਂਦੇ ਹਨ।

੭. ਹਾਥੀ–ਐਰਾਪਤ ਹਾਥੀ।

੮. ਵਿਹੁ–ਅਥਵਾ ਬਿਖ ਜਿਸ ਦੇ ਖਾਧਿਆਂ ਜੀਵ ਮਰ ਜਾਵੇ।

੯. ਸ਼ਰਾਬ–ਜਿਸ ਦੇ ਪੀਣ ਕਰ ਕੇ ਜੀਵ ਆਪਣੀ ਸੁਧ ਬੁਧ ਭੁਲਾ ਬੈਠੇ ਤੇ ਕੁਲ ਪਦਾਰਥ ਘਰ ਬਾਰ ਦਾ ਉਜਾੜ ਛਡੇ, ਬਲਕਿ ਕੁਲਾਂ ਦਾ ਨਾਸ ਕਰ ਦੇਂਦੀ ਹੈ।

੧੦. ਮਣੀ–ਬਹੁਤ ਚਮਕਦਾਰ ਤੇ ਤਾਕਤ ਵਾਲੀ ਹੁੰਦੀ ਹੈ।

੧੧. ਕਲਪਤਰੂ–ਇਹ ਇਕ ਬ੍ਰਿਛ ਹੈ, ਇਸ ਦੇ ਹੇਠ ਬੈਠਿਆਂ, ਜੋ ਚਿਤ ਵਿਚ ਖਿਆਲ ਆਵੇ, ਸੋ ਪੂਰਾ ਹੋ ਜਾਂਦਾ ਹੈ।

੧੨. ਰੰਭਾ--ਸੁੰਦਰ ਇਸਤ੍ਰੀ ਅਪਛਰਾਂ ਆਦਿਕ।

੧੩. ਅੰਮ੍ਰਿਤ--ਜਿਸ ਦੇ ਪੀਣ ਕਰ ਕੇ ਜਨਮ ਮਰਨ ਤੋਂ ਹੋ ਜਾਂਦਾ ਹੈ।

੧੪. ਚੰਦਰਮਾਂ--ਜੇਹੜਾ ਕਿ ਚੜ੍ਹ ਕੇ ਰਾਤ ਦੇ ਵਕਤ ਚਾਨਣ ਕਰਦਾ ਹੈ।

ਇਹਨਾਂ ਰਤਨਾਂ ਦੀ ਉਤਪਤੀ ਗ੍ਰੰਥਕਾਰਾਂ ਨੇ ਇਸ ਤਰ੍ਹਾਂ ਲਿਖੀ ਹੈ।

ਇਕ ਸਮੇਂ ਦੇਵਤਿਆਂ ਨੇ ਇਕਤ੍ਰ ਹੋ ਕੇ ਪਰਬਤ ਦਾ ਮਾਧਾਣਾ ਤੇ ਸ਼ੇਸ਼ਨਾਗ ਦਾ ਨੇਤ੍ਰਾ ਬਣਾ ਕੇ ਸਮੁੰਦਰ ਨੂੰ ਰਿੜਕਿਆ ਤਾਂ ਰਿੜਕਣ ਮਗਰੋਂ ਇਹ ਚੌਦਾਂ ਰਤਨ ਵਿਚੋਂ ਨਿਕਲੇ, ਇਸ ਸਮੇਂ ਕੁਛ ਰਾਖਸ਼ਸ਼ ਵੀ ਕੋਲ ਬੈਠੇ ਸਨ। ਫਿਰ ਰਤਨਾਂ ਦੀ ਵੰਡ ਕਰਨ ਲਗੇ, ਤੇ ਇਸ ਪ੍ਰਕਾਰ ਇਹਨਾਂ ਰਤਨਾਂ ਦੀ ਵੰਡ ਕੀਤੀ ਗਈ। ੧. ਧਨ–ਕੁਬੇਰ ਦੇਵਤੇ ਨੂੰ ਦਿਤਾ ਗਿਆ। ੨. ਧਨੰਤਰ–ਹਕੀਮੀ ਵਿਦਿਆ ਧਨੰਤਰ ਜੀ ਨੂੰ ਦਿਤੀ ਗਈ। ੩. ਧੇਨ–ਕਾਮਧੇਨ ਗਊ ਦੇਵਤਿਆਂ ਲੈ ਲਈ, ੪. ਘੋੜਾ–ਸਤਮੁਖੀ ਘੋੜਾ ਸੂਰਜ ਨੂੰ ਦਿਤਾ ਗਿਆ, ੫. ਕਮਲਾ–ਲਛਮੀ ਵਿਸ਼ਨੂੰ ਜੀ ਨੇ ਸਾਂਭ ਲਈ। ੬. ਮਣੀ--ਸ਼ੇਸ਼ਨਾਗ ਨੂੰ ਦਿਤੀ ਗਈ। (ਮਣੀ ਸੱਪ ਦੇ ਸਿਰ ਵਿਚ ਹੁੰਦੀ ਹੈ, ਇਸ ਮਣੀ ਵਿਚ ਇਤਨੀ ਤਾਕਤ ਹੁੰਦੀ ਹੈ ਕਿ ਜਿਸ ਜਗ੍ਹਾ ਸਪ ਜਾਣਾ ਚਾਹੁੰਦਾ ਹੈ, ਝਟ ਅਗੋਂ ਰਸਤਾ ਮਿਲ ਜਾਂਦਾ ਹੈ, ਕੰਧ ਵਿਚ ਲੰਘਣਾ ਚਾਹੇ, ਤਾਂ ਕੰਧ ਰਸਤਾ ਦੇ ਦੇਂਦੀ ਹੈ)।

੭, ਐਰਾਪਤ ਹਾਥੀ--ਇਹ ਚਿਟਾ ਹਾਥੀ ਇੰਦਰ ਜੀ ਨੂੰ

ਦਿਤਾ ਗਿਆ।

੮. ਅੰਮ੍ਰਿਤ--ਦੇਵਤਿਆਂ ਨੂੰ ਦਿਤਾ ਗਿਆ।

੯. ਰੰਭਾ--ਇੰਦ੍ਰ ਨੂੰ ਦਿਤੀ ਗਈ। (ਇਹ ਇਸਤਰੀ ਅਪਛਰਾਂ ਇੰਦਰ ਦੇ ਅਖਾੜੇ ਵਿਚ ਨਾਚ ਕਰਦੀ ਹੈ)

੧੦. ਚੰਦਰਮਾਂ ਕੁਲ ਦੁਨੀਆਂ ਨੂੰ ਦਿਤਾ ਗਿਆ।

੧੧. ਵਿਹੁ--ਸ਼ਿਵ ਜੀ ਨੂੰ ਦਿਤੀ ਗਈ, ਤੇ ਉਹਨਾਂ ਲੈ ਕੇ ਕੰਠ ਵਿਚ ਰਖ ਲਈ।

੧੨, ਕਲਪਤਰੂ ਬ੍ਰਿਛ--ਦੇਵਤਿਆਂ ਨੂੰ ਦਿਤਾ ਗਿਆ।

੧੩. ਸ਼ਰਾਬ--ਦੈਂਤਾਂ ਨੂੰ ਦਿਤੀ ਗਈ।

੧੪. ਸੰਖ--ਦੇਵਤਿਆਂ ਨੂੰ ਦਿਤਾ ਗਿਆ, ਇਸ ਦੇ ਵਜਣ ਨੂੰ ਗ੍ਰੰਥਕਾਰਾਂ ਨੇ ਦੇਵ ਧੁਨੀ ਲਿਖਿਆ ਹੈ।

ਇਸ ਪਰਕਾਰ ਚੌਦਾਂ ਰਤਨਾਂ ਦੀ ਵੰਡ ਕਰ ਕੇ ਰਤਨ ਵੰਡੇ ਗਏ।

ਕਈ ਕੁ ਸਜਣ ਤੇਰਾਂ ਰਤਨ ਕਹਿੰਦੇ ਹਨ, ਪਰ ਗੁਰੂ ਜੀ ਨੇ ਬਾਣੀ ਵਿਚ ਚੌਦਾਂ ਰਤਨਾਂ ਦਾ ਪ੍ਰਮਾਣ ਦਿਤਾ ਹੈ ਤੇ ਸਮੁੰਦਰ ਵਿਚੋਂ ਚੌਦਾਂ ਰਤਨ ਕੱਢੇ ਦਸੇ ਹਨ। ਜੈਸੇ ਕਿ ਗੁਰਵਾਕ ਹੈ :--

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਵਣੁ ਚਿਲਕਿਓਨੁ ॥
[ਰਾਮ: ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮ ਆਖੀ ਪੰ: ੯੬੭

ਪਰੰਤੂ ਗੁਰਬਾਣੀ ਦਾ ਅਸਲੀ ਸਿਧਾਂਤ ਸ਼ਬਦ ਵਲ ਹੈ, ਭਾਵ ਕਿ ਸ਼ਬਦ ਰੂਪ ਸਮੁੰਦਰ ਨੂੰ ਰਿੜਕ (ਵਿਚਾਰ) ਕੇ ਤਤ ਵਸਤੂ ਪ੍ਰਮਾਤਮਾਂ ਦਾ ਨਾਮ ਸੁਚੇ ਰਤਨ ਵਿਚੋਂ ਕਢੇ। ਜੈਸਾ ਕਿ ਗੁਰਬਾਣੀ ਵਿਚ ਵਾਹਿਗੁਰੂ ਦਾ ਨਾਮ ਹੀ ਮੋਤੀ ਅਤੇ

ਰਤਨ ਦਸਿਆ ਹੈ। ਯਥਾ ਗੁਰਵਾਕ--

ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥

[ਬਾਰਹਮਾਹ ਮਾਝ ਮ: ੫ ਪੰਨਾ ੧੩੪

ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣ ਹਾਰੁ ॥

[ਵਡਹੰਸ ਕੀ ਵਾਰ ਮ: ੩ ਪੰਨਾ ੫੯੯

ਸੋ ਇਹਨਾਂ ਚੌਦਾਂ ਰਤਨਾਂ ਤੋਂ ਉਤਮ ਰਤਨ ਵਾਹਿਗੁਰੂ ਦਾ ਨਾਮ ਹੈ (ਉਹਨਾਂ ਚੌਦਾਂ ਵਿਚੋਂ ਵੀ ਅੰਮ੍ਰਿਤ ਉਤਮ ਹੈ) ਪਰੰਤੂ ਗੁਰਬਾਣੀ ਵਾਹਿਗੁਰੂ ਦੇ ਨਾਮ ਨੂੰ ਹੀ ਅੰਮ੍ਰਿਤ ਦਸਦੀ ਹੈ ਜੈਸਾ ਕਿ ਲਿਖਿਆ ਹੈ।

ਜਿਨ ਕਉ ਭਏ ਦਇਆਲ ਤਿਨ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨੀ ਜਨੀ ਜਪਿ ਲਇਆ ॥

[ਸੂਹੀ ਅ: ਪ: ਮ: ੫ ਪੰਨਾ ੭੬੨

ਤੇ ਇਸੇ ਰਤਨ ਦੇ ਹਿਰਦੇ ਵਿਚ ਧਾਰਨ ਦੀ ਲੋੜ ਹੈ, ਬਲਕਿ ਗੁਰੂ ਜੀ ਦਸਦੇ ਹਨ ਕਿ ਜੈਸੇ (ਦੁਨਿਆਵੀ ਮੋਤੀ ਪਵਿਤਰ ਹੁੰਦਾ ਹੈ, ਤੈਸੇ ਮਨ ਨੂੰ ਵੀ ਪਵਿਤਰ ਕਰ ਕੇ, ਤੇ ਮੋਤੀ ਰੂਪ ਬਣਾ ਕੇ ਤੇ ਸਵਾਸਾਂ ਨੂੰ ਵਾਹਿਗੁਰੂ ਵਲ ਲਗਾ ਕੇ ਇਹ ਸੁਚੀ ਮਾਲਾ ਸੁਚਾ ਗਹਿਣਾ ਪਾਉਣਾ ਚਾਹੀਦਾ ਹੈ। ਯਥਾ ਗੁਰਵਾਕ--

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥

[ਆਸਾ ਮ:੧ ਪੰ: ੩੫੯

ਸੋ ਇਸ ਗਹਿਣੇ ਦੇ ਪਾਉਣ ਦੀ ਜਗਯਾਸੂ ਰੂਪ, ਇਸਤ੍ਰੀ ਨੂੰ ਬੜੀ ਲੋੜ ਹੈ, ਤੇ ਹਰ ਇਕ ਨੂੰ ਐਸੇ ਰਤਨ ਦਾ ਖਰੀਦਾਰ ਹੋਣਾ ਚਾਹੀਦਾ ਹੈ, ਕਿਉਂਕਿ ਗੁਰੂ ਜੀ ਦਸਦੇ ਹਨ--

ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ

ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥

[ਸੂਹੀ ਮ: ੩ ਪੰਨਾ ੭੩੪

ਇਕ ਸਜਣ ਜੀ ਇਹਨਾਂ ਚੌਦਾਂ ਰਤਨਾਂ ਬਾਬਤ ਇਸ ਪਰਕਾਰ ਲਿਖਦੇ ਹਨ, ਤੇ ਜੀਵ ਦੇ ਹਿਰਦੇ ਵਿਚ ਹੀ ਚੌਦਾਂ ਰਤਨ ਦਸਦੇ ਹਨ । ਜੈਸੇ ਚੌਦਾਂ ਰਤਨ ਪੁਰਾਣ ਨੇ ਖੀਰ ਸਮੁੰਦਰ ਰਿੜਕ ਕੇ ਕੱਢੇ ਦਸੇ ਹਨ, ਪਰੰਤੂ ਉਸ ਦਾ ਅਰਥ ਐਸਾ ਹੈ ਕਿ ਵਹੀ ਬੀਜ ਰੂਪੀ ਬ੍ਰਹਮ ਪੇਟ ਕੋ ਮਥਨ ਕਰ ਕੇ ਪਿੰਡ ਹੋ ਜਾਤਾ ਹੈ, ਕਛਪ ਕੇ ਸਮਾਨ, ਪੰਚ ਕੋਸ਼ ਕੇ ਅੰਤਰ ਮੇਂ ਰਹਿਤਾ ਹੈ, ਔਰ ਚੌਦਹ ਇੰਦ੍ਰਯ ਰਤਨ ਸਮਾਨ ਉਤਪੰਨ ਕੀਆ, ਚਾਰ ਅੰਤਸ਼ਕਰਣ (ਮਨ, ਬੁਧ, ਚਿਤ, ਅਹੰਕਾਰ) ਪੰਚ ਗਿਆਨ ਇੰਦ੍ਰਯ ਪੰਚ ਕਰਮ ਇੰਦ੍ਰਯ ਯੇਹ ਚੌਦਾਂ ਰਤਨ ਹੈ :--

[ਅਭਿਲਾਖ ਸਾਗਰ

ਇਨ੍ਹਾਂ ਚੌਦਾਂ ਤੋਂ ਬਿਨਾਂ ਨੌਂ ਰਤਨ ਹੋਰ ਹਨ ਜਿਨ੍ਹਾਂ ਦੀ ਬਾਬਤ 'ਤਵਾਰੀਖ ਗੁਰੂ ਖਾਲਸਾ' ਵਿਚ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਭਵੱਟੇ ਵਿਚ ਇਹ ਨੌਂ ਰਤਨ ਜੜੇ ਹੋਏ ਸਨ ਜਿਸ ਕਰਕੇ ਭਵੱਟਾ ਅਤੀ ਛਬ ਦੇ ਰਿਹਾ ਸੀ ।

੧ ਮਾਣਕ ਸੁਰਖ, ੨ ਹੀਰਾ ਸਫੈਦ, ੩ ਪੰਨਾ ਸਬਜ਼, ੪ ਗੁਲਮੇਦਕ ਸਰਬਤ, ੫ ਪਿਖਰਾਜ ਜ਼ਰਦ, ੬ ਨੀਲਕ ਨੀਲੀ, ੭ ਲਸਨੀਆਂ ਭੂਰਾ, ੮ ਮੋਤੀ ਗੋਲ, ੯ ਲਾਲ ।

ਸੋ ਸਾਨੂੰ ਚਾਹੀਦਾ ਹੈ ਕਿ ਵਾਹਿਗੁਰੂ ਦੇ ਨਾਮ ਸੁਚੇ ਰਤਨ ਨੂੰ ਹਿਰਦੇ ਵਿਚ ਸੰਗ੍ਰਹਿ ਕਰੀਏ, ਜਿਸ ਦੇ ਕੋਲ ਹੋਣ ਕਰ ਕੇ ਜਮ ਜਗਾਤ ਤੋਂ ਬਚ ਜਾਈਦਾ ਹੈ । ਯਥਾ ਗੁਰਵਾਕ--

ਹਰਿ ਧਨੁ ਕਉ ਉਚਕਾ ਨੇੜਿ ਨ ਆਵਈ
ਜਮੁ ਜਾਗਾਤੀ ਡੰਡੁ ਨ ਲਗਾਈ ॥ [ਸੂਹੀ ਮ: ੪ ਪੰਨਾ ੭੩੪

ਤੇ ਸਦਾ ਲਈ ਪਰਮਾਤਮਾਂ ਦੇ ਚਰਨਾਂ ਵਿਚ ਅਭੇਦ ਹੋ ਕੇ ਅਨੰਦ ਲਈਦਾ ਹੈ।

ਕਬਿਤ॥

ਦੇਵ ਦੈਂਤਾਂ ਮਿਲ ਇਕ ਸਮੇਂ ਸੀ ਸਲਾਹ ਕੀਤੀ,
ਚਲੋ ਭਾਈ ਸਿੰਧ ਤਾਈਂ ਮਥ ਕੇ ਹਿਲਾਏ ਹੈਂ।
ਕਰ ਕੇ ਮਧਾਣਾਂ ਗਿਰ ਨੇਤਾ ਨਾਗ ਸੰਦਾ ਕੀਤਾ,
ਤਿਸ ਵਿਚੋਂ ਕੱਢ ਚੌਦਾਂ ਰਤਨ ਦਿਖਾਏ ਹੈਂ।
ਆਪੋ ਵਿਚ ਵੰਡ ਕਰ ਚੀਜ਼ਾਂ ਸਭ ਸਾਂਭ ਲਈਆਂ,
ਸਭ ਤੋਂ ਅਧਿਕ ਜਗ ਸੁਧਾ ਪ੍ਰਗਟਾਏ ਹੈਂ।
ਸੁਧਾ ਦਾ ਸਰੂਪ ਗੁਰਬਾਣੀ ਨਾਮ ਦਸਦੀ ਏ,
ਗੁਰਮੁਖ ਪੀ ਕੇ 'ਭਗਤ' ਸਹਿਜ *ਸਮਾਏ ਹੈਂ।

# () ਚੌਦਾਂ ਲੋਕ ()

ਸ੍ਰਿਸ਼ਟੀ ਦੇ ਵਿਚ ਤਰਕੀਬ ਅਨੁਸਾਰ ਹੇਠ ਉਤੇ ਬਣੀਆਂ ਹੋਈਆਂ ਜਗ੍ਹਾਂ ਦਾ ਨਾਉਂ ਲੋਕ ਹੈ। ਇਹ ਲੋਕ ਵਖੋ ਵਖ ਥਾਵਾਂ ਤੇ ਅਬਾਦ ਹਨ।

ਪਰਮੇਸ਼ਰ ਦੀ ਰਚਨਾਂ ਬਿਅੰਤ ਹੈ ਉਸ ਦੀ ਰਚਨਾਂ ਦਾ ਕੋਈ ਅੰਤ ਨਹੀਂ, ਉਸ ਦੀ ਗਤੀ ਨੂੰ ਉਹ ਆਪ ਹੀ ਜਾਣਦਾ ਹੈ, ਯਾਂ ਉਸ ਦੇ ਸ੍ਰੂਪ ਗੁਰੂ ਜੀ ਜਾਣਦੇ ਹਨ, ਯਥਾ ਗੁਰਵਾਕ :-

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥
[ਰਾਮਕਲੀ ਮ: ੧ ਦ: ਓਅੰ: ਪੰ: ੯੩੦

ਹੋਰ ਕੋਈ ਨਹੀਂ ਜਾਣ ਸਕਦਾ।

---

*ਸਹਜਿ ਮਿਲੈ ਮਿਲਿਆ ਪਰਵਾਣੁ॥ ਨਾ ਤਿਸੁ ਮਰਣੁ ਨ ਆਵਣੁ ਜਾਣੁ॥ [ਧਨਾਸਰੀ ਅ: ਮ: ੧ ਪੰ: ੧੮੬

ਜੇਹੜੀ ਦੁਨੀਆਂ ਕੁਛ ਸਾਥੋਂ ਹੇਠਾਂ ਤੇ ਕੁਛ ਸਾਥੋਂ ਉਤਾਂਹ ਵਸਦੀ ਹੈ, ਇਹਨਾਂ ਦਾ ਨਾਮ ਭਵਨ (ਲੋਕ) ਕਿਹਾ ਜਾਂਦਾ ਹੈ, ਵਿਦਵਾਨਾਂ ਨੇ ਭਵਨ ਤਿੰਨ ਗਿਣੇ ਹਨ, ਬਲਕਿ ਵਿਦਵਾਨਾਂ ਦੇ ਸਿਰਤਾਜ ਸ੍ਰੀ ਗੁਰੂ ਜੀ ਨੇ ਬਿਅੰਤ ਜਗਾ ਬਾਣੀ ਵਿਚ ਤਿੰਨਾਂ ਭਵਣਾਂ ਦੇ ਨਾਮ ਲੈ ਕੇ ਉਹਨਾਂ ਦਾ ਮਾਲਕ ਵਾਹਿਗੁਰੂ ਦਸਿਆ ਹੈ। ਯਥਾ ਗੁਰਵਾਕ :-

ਤ੍ਰਿਭਵਣ ਮਹੀਪ ਸੁਰਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਿਤ ॥

[ਜਾਪ ਸਾਹਿਬ ਪਾ: ੧੦

ਮਰਤ ਪਇਆਲ ਅਕਾਸੁ ਦਿਖਾਇਓ ॥
ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ [ਸੋਰਠਿ ਮ: ੧ਪੰ: ੫੯੭

ਸੋ ਤਿੰਨ ਭਵਨ ਇਹ ਹਨ :- ਪਾਤਾਲ, ਅਕਾਸ, ਮਾਤ ਲੋਕਾਂ, ਇਹਨਾਂ ਨੂੰ ਹੀ ਫੇਰ ਚੌਦਾਂ ਜਗ੍ਹਾ ਗਿਣ ਲੈਂਦੇ ਹਨ। ਜੈਸੇ ਗੁਰੂ ਜੀ ਨੇ ਬਾਣੀ ਵਿਚ ਚੌਦਾਂ ਲੋਕਾਂ ਦਾ ਵੀ ਵਰਨਣ ਕਰ ਕੇ ਦਸਿਆ ਹੈ। ਯਥਾ ਗੁਰਵਾਕ :-

ਚਾਰਿ ਕੁੰਟਿ ਚਉਦਹ ਭਵਨ ਸਗਲ ਬਿਆਪਤ ਰਾਮ ॥

[ਥਿਤੀ ਗਉੜੀ ਮ: ੫ ਪੰ: ੨੯੯

ਸੋ ਚੌਦਾਂ ਲੋਕ ਇਸ ਪ੍ਰਕਾਰ ਗਿਣੇ ਜਾਂਦੇ ਹਨ, ਅਥਵਾ ਉਹ ਇਹ ਹਨ :-

੧. ਭੂਤ ਲੋਕ, ੨. ਭੁਵਰ ਲੋਕ, ੩. ਸਵਰ ਲੋਕ। ੪. ਮਹਰ ਲੋਕ, ੫. ਜਨ ਲੋਕ, ੬. ਤਪ ਲੋਕ, ੭. ਸਤਲੋਕ। ਇਹ ਸਤ ਉਪਰ ਦੇ ਲੋਕ ਹਨ, ਤੇ ਹੇਠਲੇ ਸਤ ਇਹ ਹਨ :- ੧. ਅਤਲ ਲੋਕ, ੨. ਸੁਤਲ ਲੋਕ, ੩. ਪਤਾਲ ਲੋਕ, ੪. ਵਿਤਲ ਲੋਕ, ੫.ਰਸਾਤਲ ਲੋਕ, ੬. ਤਲਾਤਲ ਲੋਕ, ੭. ਮਹਾਤਲ ਲੋਕ। (ਵਿਚਾਰ ਸਾਗਰ)

ਇਹ ਸਾਰੇ ਚੌਦਾਂ ਭਵਨ ਹਨ, ਇਹਨਾਂ ਨੂੰ ਹੀ ਮੁਸਲਮਾਨ ਚੌਦਾਂ ਤਬਕ ਕਹਿੰਦੇ ਹਨ, ਸੋ ਸਭਨਾਂ ਦੇ ਵਿਚ ਵਾਹਿਗੁਰੂ ਨਿਰੰਕਾਰ ਵਿਆਪਕ ਹੋ ਰਿਹਾ ਹੈ। ਯਥਾ ਗੁਰਵਾਕ :-

ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥
[ਬਾਰਹ ਮਾਹਾ ਮਾਝ ਮ: ੫ ਪੰ: ੧੩੩

ਗੁਰੂ ਜੀ ਨੇ ਤਿੰਨ ਵੀ ਲਿਖੇ ਹਨ, ਚੌਦਾਂ ਵੀ ਲੋਕਕ ਰਵਾਜ ਅਨੁਸਾਰ ਲਿਖੇ ਹਨ। ਪਰ ਜੇ ਕੋਈ ਇਹ ਪ੍ਰਸ਼ਨ ਕਰ ਦੇਵੇ ਕਿ ਜੇ ਪ੍ਰਮੇਸ਼ੂਰ ਐਨੇ ਸਥਾਨਾਂ ਵਿਚ ਹੀ ਵਸਣ ਵਾਲਾ ਹੈ, ਤਾਂ ਬਿਅੰਤ ਕਿਸ ਤਰ੍ਹਾਂ ਹੋਇਆ। ਇਸ ਪ੍ਰਸ਼ਨ ਦਾ ਉਤਰ ਦੇਣ, ਤੇ ਵਾਹਿਗੁਰੂ ਦੀ ਬਿਅੰਤਤਾ ਦਸਣ ਲਈ ਗੁਰੂ ਜੀ ਨੇ ਇਹ ਪਉੜੀ ਬਗਦਾਦ ਵਿਚ ਉਚਾਰਣ ਕੀਤੀ ਸੀ।

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥

[ਜਪੁਜੀ ਸਾਹਿਬ ਪੰ: ੫

ਏਸ ਪਉੜੀ ਦੀ ਪਹਿਲੀ ਤੁਕ ਸੁਣ ਕੇ ਬਗਦਾਦ ਦੇ ਪੀਰ ਦਾ ਚੇਲਾ ਜੋ ਕਿ ਸਿੰਧੀ ਸੀ ਆਪਣੇ ਪੀਰ ਨੂੰ ਜਾ ਕੇ ਕਹਿਣ ਲਗਾ ਪੀਰ ਜੀ ਬਾਹਰ ਇਕ ਹਿੰਦੂ ਫਕੀਰ ਤੇ ਉਸ ਦੇ ਦੋਇ ਚੇਲੇ ਆਇ ਬੈਠੇ ਹਨ, ਤੇ ਰਾਗ ਗਾਉਂ ਰਹੇ ਹਨ, ਤੇ ਨਾਲੇ ਫਕੀਰ ਨੇ ਇਕ ਤੁਕ ਪੜ੍ਹੀ ਹੈ, ਜਿਸ ਵਿਚ

ਪਾਤਾਲ ਤੇ ਅਕਾਸ਼ ਬੇਅੰਤ ਦਸੇ ਹਨ। ਕੁਰਾਨ ਸ਼ਰੀਫ਼ ਵਿਚ ਚੌਦਾਂ ਤਬਕ ਲਿਖੇ ਹਨ ਤੇ ਆਪ ਵੀ ਇਹੀ ਦਸਦੇ ਹੋ, ਨਾਲੇ ਰਾਗ ਗਾਉਣਾ ਸ਼ਰਾ ਦੇ ਹੁਕਮ ਅਨੁਸਾਰ ਆਪ ਨੇ ਬੰਦ ਕੀਤਾ ਹੋਇਆ ਹੈ, ਉਹ ਦੋਵੇਂ ਕੰਮ ਆਪ ਦੇ ਹੁਕਮ ਦੇ ਉਲਟ ਕਰ ਰਹੇ ਹਨ ਜੇ ਏਥੇ ਆਪ ਦੇ ਹੁਕਮ ਦੇ ਉਲਟ ਗਲ ਹੋਈ ਤਾਂ ਆਪ ਦਾ ਹੁਕਮ ਕਿਸ ਤਰ੍ਹਾਂ ਮੰਨਿਆ ਜਾਵੇਗਾ। ਇਤਨੀ ਗਲ ਸੁਣ ਕੇ ਪੀਰ ਜੀ ਉਠੇ ਤੇ ਕਿਹਾ, ਲਓ ਹੁਣੇ ਚਲ ਕੇ ਰਾਗ ਗਾਉਣਾ ਬੰਦ ਕਰਦੇ ਹਾਂ*। ਪੀਰ ਜੀ ਤੁਰ ਪਏ, ਜਿਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਦੇ ਨੇੜੇ ਆਏ ਰਬੀ ਰੰਗ ਦੀ ਭਰੀ ਹੋਈ ਗੁਰਬਾਣੀ ਰਾਗ ਦਵਾਰਾ ਸੁਣੀ ਤਾਂ ਸੁਣ ਕੇ ਪੀਰ ਦਸਤਗੀਰ ਜੀ ਮੋਹੇ ਗਏ ਤੇ ਸਤਿਗੁਰੂ ਜੀ ਦੀ ਚਰਨੀਂ ਆ ਡਿੱਗੇ ਤਾਂ ਉਸ ਵਕਤ ਬਾਬਾ ਜੀ ਨੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾਇਆ, ਜੈਕਾਰਾ ਐਸੇ ਜ਼ੋਰ ਦਾ ਉਚੀ ਬੋਲਿਆ ਗਿਆ ਕਿ ਬਗਦਾਦ ਨਿਵਾਸੀ ਸੁਣ ਕੇ ਸਭ ਚੁਪ ਹੋ ਗਏ, ਬਾਬਾ ਜੀ ਨੂੰ ਪੱਥਰ ਮਾਰਨ ਵਾਲਿਆਂ ਦੀਆਂ ਬਾਹੀਂ ਖੜੀ ਰਹੀਆਂ ਚਰਨੀਂ ਲਗੇ ਤਾਂ ਬਾਹਾਂ ਹੇਠਾਂ ਹੋਈਆਂ। ਪੀਰ ਜੀ ਨੇ ਗੁਰੂ ਜੀ ਨੂੰ ਪੁਛਿਆ ਕਿ ਰਾਗ ਗਾਉਣਾ ਠੀਕ ਨਹੀਂ, ਤੁਸੀਂ ਕਿਉਂ ਰਾਗ ਗਾਉਂ ਰਹੇ ਹੋ? ਅਥਵਾ ਗਾਉਂਦੇ ਰਹਿੰਦੇ ਹੋ। ਤਾਂ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਤੁਹਾਡੇ ਪੈਗੰਬਰ ਨੇ ਲਿਖਿਆ ਹੈ, ਕਿ ਜਦ ਖ਼ੁਦਾ ਨੇ ਜੀਵ ਦਾ ਕਲਬੂਤ ਬਣਾਇਆ, ਤਾਂ ਜੀਵ ਨੂੰ ਇਸ ਵਿਚ ਵਸਣ ਦਾ ਹੁਕਮ ਦਿਤਾ ਪਰ ਜੀਵ ਪਿੰਜਰ ਵਿਚ ਵੜੇ

* ਕਿਉਂਕਿ ਮੁਸਲਮਾਨਾਂ ਦੇ ਮਤ ਵਿਚ ਰਾਗ ਗਾਉਣਾ ਜਾਇਜ਼ ਨਹੀਂ।

ਨਾ, ਤਾਂ ਰਬ ਨੇ ਰਾਗ ਦੀ ਧੁਨੀ ਕੀਤੀ ਤਾਂ ਜੀਵ ਨੇ ਪਿੰਜਰ ਵਿਚ ਪ੍ਰਵੇਸ਼ ਕਰ ਲਿਆ, ਸੋ ਗੁਰੂ ਜੀ ਨੇ ਦਸਿਆ ਕਿ ਪੀਰ ਜੀ ਰਬੀ ਕਲਾਮ ਰਾਗ ਦਵਾਰਾ ਗਾਉਣੀ ਮਾੜੀ ਨਹੀਂ ਹੈ ਪ੍ਰੰਤੂ ਭੈੜੇ ਗੀਤ ਗਾਉਣੇ ਠੀਕ ਨਹੀਂ ਹਨ।

ਫੇਰ ਪੀਰ ਜੀ ਦੇ ਚੇਲੇ ਨੇ ਪੁਛਿਆ ਕਿ ਮਹਾਰਾਜ ਸਾਡੇ ਕਿਤਾਬਾਂ ਬਣਾਉਣ ਵਾਲੇ ਪੈਗੰਬਰਾਂ ਨੇ ਕੁਲ ਚੌਦਾਂ ਤਬਕ ਲਿਖੇ ਹਨ ਪ੍ਰੰਤੂ ਆਪ ਨੇ ਬੇਅੰਤ ਹੀ ਦਸੇ ਸਨ ਤਾਂ ਗੁਰੂ ਜੀ ਨੇ ਉਸ ਨੂੰ ਕਿਹਾ, ਅੱਖਾਂ ਮੀਟ! ਜਦ ਉਸ ਨੇ ਅੱਖਾਂ ਮੀਟੀਆਂ ਤਾਂ ਚੌਦਾਂ ਦੀ ਬਜਾਇ ਬੇਅੰਤ ਲੋਕ ਵੇਖੇ ਜਿਹਨਾਂ ਨੂੰ ਉਹ ਗਿਣ ਨਾ ਸਕਿਆ, ਜਦ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਮਹਾਰਾਜ ਜੀ ਨੇ ਕਿਹਾ, ਕਿ ਭਾਈ ਤੂੰ ਕਿਤਨੇ ਲੋਕ ਦੇਖੇ ਹਨ ਤਾਂ ਕਹਿਣ ਲਗਾ ਬਿਅੰਤ ਹੀ ਨਜ਼ਰ ਆਏ ਹਨ. ਕੋਈ ਗਿਣਤੀ ਨਹੀਂ ਹੋ ਸਕੀ ਤਾਂ ਪੀਰ ਦਾ ਚੇਲਾ ਚੁਪ ਹੋ ਰਿਹਾ ਬਲਕਿ ਗੁਰੂ ਜੀ ਨੇ ਉਸ ਨੂੰ ਫੇਰ ਆਪਣੀਆਂ ਸੰਗਤਾਂ ਵਿਚ ਖੜਿਆ ਤੇ ਕੜਾਹ ਪ੍ਰਸ਼ਾਦ ਬਹੁਤ ਜਗਾ ਤੋਂ ਦਿਵਾਇਆ ਜੋ ਕਿ ਉਸ ਨੇ ਨਿਸ਼ਾਨੀ ਵਜੋਂ ਲਿਆ ਕੇ ਪੀਰ ਜੀ ਨੂੰ ਦਿਤਾ।

ਇਸੀ ਵਾਸਤੇ ਗੁਰੂ ਜੀ ਨੇ ਵਾਹਿਗੁਰੂ ਦੀ ਬਿਅੰਤਤਾ ਦਸੀ ਹੈ ਤੇ ਲੋਕ ਰਿਵਾਜ ਮੂਜਬ ਤਿੰਨ ਯਾ ਚੌਦਾਂ ਵੀ ਦਸੇ ਹਨ।

ਇਹਨਾਂ ਤੋਂ ਬਿਨਾਂ ਬ੍ਰਹਮ ਦੇ ਵੀ ਚੌਦਾਂ ਲੋਕ ਗਿਣੇ ਹਨ ਜੋ ਇਸ ਪ੍ਰਕਾਰ ਗਿਣੇ ਹਨ :–

੧. ਬਿਬੇਕ, ੨. ਵਿਚਾਰ, ੩. ਸੰਤੋਖ, ੪. ਸਤਜ,

੧੦. ਦਯਾ, ੧੧. ਨਿਸਚਯ, ੧੨. ਪ੍ਰਾਣਾਯਾਮ, ੧੩. ਉਦਾਸ, ੧੪. ਅਨੰਦ, ਇਹ ਗਯਾਨ ਦ੍ਰਿਸ਼ਟੀ ਸੇ (ਬ੍ਰਹਮ) ਪ੍ਰਾਪਤ ਹੁੰਦਾ ਹੈ।

(ਅਭਲਾਖ ਸਾਗਰ)

ਕਈਆਂ ਵਿਦਵਾਨਾਂ ਨੇ ਇਹ ਚੌਦਾਂ ਲੋਕ ਇਸ ਪ੍ਰਕਾਰ ਵੀ ਲਿਖੇ ਹਨ :-

੧. ਸਤਯ ਲੋਕ, ੨. ਬੈਕੁੰਠ ਲੋਕ, ੩. ਸ਼ਿਵ ਲੋਕ, ੪. ਸੂਰਯ ਲੋਕ, ੫. ਦੇਵ ਲੋਕ, ੬. ਪਿਤ੍ਰ ਲੋਕ, ੭. ਸਿਧ ਲੋਕ। ਸਤ ਇਹ ਤੇ ਸਤ ਇਸ ਪ੍ਰਕਾਰ ਹੋਰ ਗਿਣੇ ਜਾਂਦੇ ਹਨ।

੧. ਮਾਯਾ ਲੋਕ, ੨. ਯਮ ਲੋਕ, ੩. ਗੰਧਰਬ ਲੋਕ, ੪. ਯਖ ਲੋਕ, ੫. ਕਿੰਨਰ ਲੋਕ, ੬. ਨਾਗ ਲੋਕ, ੭. ਦੈਂਤ ਲਕ।

ਸੋ ਸਾਨੂੰ ਚਾਹੀਦਾ ਹੈ ਕਿ ਵਾਹਿਗੁਰੂ ਨਿਰੰਕਾਰ ਨੂੰ ਕੁਲ ਜਗਾ ਵਿਆਪਕ ਸਮਝਦੇ ਹੋਏ ਉਸ ਨੂੰ ਸਦਾ ਯਾਦ ਕਰੀਏ ਤੇ ਆਪਣਾ ਜਨਮ ਸਵਾਰੀਏ।

ਕਬਿੱਤ ॥

ਕੋਈ ਜਾਣੇ ਰਬ ਕਿਤੇ ਵਸਦਾ ਅਕਾਸ਼ ਵਿਚ,
ਕੋਈ ਕਹੇ ਵਸੇ ਸ਼ਿਵ ਪੁਰੀ ਦੇ ਮਝਾਰ ਜੀ।
ਕੋਈ ਰਬ ਲਭਦਾ ਹੈ ਜਗਨ ਨਾਥ ਪੁਜ ਕੇ ਤੇ,
ਕੋਈ ਕਹੇ ਵਸਦਾ ਅਯੁਧਯਾ ਮਝਾਰ ਜੀ।
ਕੋਈ ਸ਼ਿਵ ਲੋਕ ਕੋਈ ਵਿਸ਼ਨੂੰ ਦੇ ਲੋਕ ਜਾਂਣੇ,
ਕੋਈ ਕਹੇ ਵਸੇ ਸਦਾ ਬੱਲ ਦੇ ਦਵਾਰ ਜੀ।
'ਭਗਤ' ਪਿਆਰੇ ਰਬ ਇਕੋ ਗਲ ਜਾਣਦੇ ਨੇ,
ਜਿਥੇ ਕਿਥੇ ਵਸੇ ਸਦਾ ਆਪ ਨਿਰੰਕਾਰ ਜੀ।

# ਪੰਦਰਾਂ ਥਿੱਤਾਂ

੧. ਪੱਖ ਪੰਦਰ੍ਹਾਂ ਦਿਨਾਂ ਦਾ ਹੁੰਦਾ ਹੈ ਤੇ ਮਹੀਨੇ ਵਿਚ ਦੋ ਪਖ ਹੁੰਦੇ ਹਨ, ਇਕ ਚਾਨਣ (ਜੋ ਕਿ ਅਮਾਵਸ ਤੋਂ ਸ਼ੁਰੂ ਹੁੰਦਾ ਹੈ) ਤੇ ਦੂਜਾ ਹਨੇਰਾ (ਜੋ ਕਿ ਪੂਰਨਮਾਸ਼ੀ ਤੋਂ ਸ਼ੁਰੂ ਹੁੰਦਾ ਹੈ) ਸੋ ਪਖ ਦੀ ਗਿਣਤੀ (ਜੋ ਕਿ ੧ ਤੋਂ ਸ਼ੁਰੂ ਹੁੰਦੀ ਹੈ) ਦੇ ਦਿਨਾਂ ਨੂੰ ਥਿਤਾਂ ਆਖਦੇ ਹਨ।

ਇਹ ਥਿਤਾਂ ਪੰਦਰਾਂ ਹਨ :- ਏਕਮ, ਦੂਜ, ਤੀਜ, ਚੌਥ, ਪੰਚਮੀ, ਖਸ਼ਟਮੀ, ਸਪਤਮੀ, ਅਸ਼ਟਮੀ, ਨੌਮੀ, ਦਸਮੀ, ਇਕਾਦਸੀ, ਦੁਆਦਸੀ, ਤ੍ਰਉਦਸੀ, ਚਉਦਸ, ਅਮਾਵਸ ਅਥਵਾ ਪੂਰਨਮਾਸ਼ੀ।

ਹਿੰਦੂ ਮਤ ਵਿਚ ਥਿਤਾਂ ਵਾਰਾਂ ਦੀ ਬਹੁਤ ਕਰ ਕੇ ਵੀਚਾਰ ਕੀਤੀ ਜਾਂਦੀ ਹੈ ਤੇ ਕਈਆਂ ਥਿਤਾਂ ਨੂੰ ਚੰਗਾ ਤੇ ਕਈਆਂ ਨੂੰ ਮਾੜਾ ਗਿਣਦੇ ਹਨ, ਜੈਸੇ ਅਸ਼ਟਮੀ, ਨੌਮੀ, ਇਕਾਦਸੀ ਆਦਿਕ ਅਛੀਆਂ ਗਿਣੀਆਂ ਜਾਂਦੀਆਂ ਹਨ ਤੇ ਇਸੀ ਤਰ੍ਹਾਂ ਪੂਰਨਮਾਸ਼ੀ ਤੇ ਅਮਾਵਸ ਅੱਛੀਆਂ ਗਿਣਆਂ ਜਾਂਦੀਆਂ ਹਨ, ਜਾਣ ਔਣ ਸਮੇਂ ਵੀ ਇਹਨਾਂ ਥਿਤਾਂ ਦਾ ਵੀਚਾਰ ਕਰਦੇ ਹਨ।

ਪਰੰਤੂ ਗੁਰੂ ਜੀ ਨੇ ਪੰਦਰਾਂ ਥਿਤਾਂ ਦਵਾਰਾ ਬਾਣੀ ਉਚਾਰਣ ਕਰ ਕੇ ਸਾਨੂੰ ਸਿਖਿਆ ਦਿਤੀ ਹੈ ਕਿ ਜਿਸ ਤਰ੍ਹਾਂ ਥਿਤਾਂ ਦਾ ਆਵਾ ਗਵਣ ਬਣਿਆ ਰਹਿੰਦਾ ਹੈ, ਤੇ ਇਹ ਅਸਥਿਰ ਨਹੀਂ ਰਹਿੰਦੀਆਂ। ਇਸੀ ਤਰ੍ਹਾਂ ਸੰਸਾਰ ਦਾ ਆਵਾ ਗਵਣ ਰਚਿਆ ਹੋਇਆ ਹੈ, ਤੇ ਸਦਾ ਅਸਥਿਰ ਨਹੀਂ

ਰਹਿਣ ਵਾਲਾ। ਯਥਾ ਗੁਰਵਾਕ–

ਪੰਦ੍ਰਹ ਥਿਤੀ ਤੈ ਸਤਵਾਰ॥ ਮਾਹਾ ਰੁਤੀ ਆਵਹਿ ਵਾਰ ਵਾਰ॥
ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾ ਗਉਣ ਕੀਆ ਕਰਤਾਰਿ॥
ਨਿਹਚਲੁ ਸਾਚੁ ਰਹਿਆ ਕਲ ਧਾਰਿ॥

[ਬਿਲਾਵਲੁ ਮ: ੩ ਵਾਰ ਸਤ ਪੰ: ੮੪੨

ਸੋ ਪ੍ਰਮੇਸ਼ਰ ਸਦਾ ਅਸਥਿਰ ਰਹਿਣ ਵਾਲਾ ਹੈ, ਤੇ ਉਸ ਦੇ ਪਿਆਰੇ ਸਦਾ ਉਸ ਦੇ ਚਰਨਾਂ ਨਾਲ ਲਗ ਕੇ, ਅਟੱਲ ਪਦਵੀ ਪ੍ਰਾਪਤ ਕਰ ਲੈਂਦੇ ਹਨ।

ਹਿੰਦੂ ਮਤ ਵਿਚ ਬਹੁਤ ਸਾਰੇ ਲੋਕ ਇਕਾਦਸੀ ਦਾ ਬਰਤ ਰਖਦੇ ਹਨ, ਤੇ ਬਰਤ ਰਖਣਾ ਬੜਾ ਪੁੰਨ ਸਮਝਦੇ ਹਨ, ਪ੍ਰੰਤੂ ਗੁਰੂ ਜੀ ਨੇ ਗੁਰਸਿਖਾਂ ਨੂੰ ਇਹ ਇਕਾਦਸੀ ਦਾ ਬਰਤ ਰਖਣਾ ਦਸਿਆ ਹੈ, ਤੇ ਭੁਖੇ ਮਰਣ ਤੋਂ ਹਟਾ ਕੇ ਸਚੇ ਰਸਤੇ ਚਲਣ ਦਾ ਉਪਦੇਸ਼ ਦਿਤਾ ਹੈ। ਯਥਾ ਗੁਰਵਾਕ :–

ਏਕਾਦਸੀ ਨਿਕਟਿ ਪੇਖਹੁ ਹਰਿਰਾਮੁ॥
ਇੰਦ੍ਰੀ ਬਸਿ ਕਰਿ ਸੁਣਹੁ ਹਰਿਨਾਮੁ॥
ਮਨਿ ਸੰਤੋਖੁ ਸਰਬ ਜੀਅ ਦਇਆ॥
ਇਨਿ ਬਿਧਿ ਬਰਤੁ ਸੰਪੂਰਨ ਭਇਆ॥
ਧਾਵਤ ਮਨੁ ਰਾਖੈ ਇਕ ਠਾਇ॥
ਮਨੁ ਤਨੁ ਸੁਧੁ ਜਪਤ ਹਰਿ ਨਾਇ॥ [ਥਿਤੀ ਗ: ਮ:੫ਪੰ:੨੯੯

ਇਹੋ ਜੇਹੀ ਇਕਾਦਸੀ ਰਖਣੀ ਠੀਕ ਹੈ।

ਸੋ ਇਸ ਵਾਸਤੇ ਗੁਰਸਿਖਾਂ ਨੂੰ ਕਦੀ ਵੀ ਥਿਤਾਂ ਆਦਿਕਾਂ ਦੇ ਭਰਮ ਵਿਚ ਪੈ ਕੇ ਕਲੇਸ਼ ਭੋਗਣ ਦੀ ਲੋੜ ਨਹੀਂ ਹੈ, ਕਿਉਂਕਿ ਥਿਤਾਂ ਆਦਿਕਾਂ ਦੇ ਭਰਮ ਮੰਨਣੇ ਗੁਰਮਤ ਵਿਰੁਧ ਹਨ।

ਗੁਰੂ ਜੀ ਆਪਣੀ ਬਾਣੀ ਥਿਤਾਂ ਵਾਰਾਂ ਦੀ ਬਾਬਤ

ਇਉਂ ਉਚਾਰਣ ਕਰ ਕੇ ਦਸਦੇ ਹਨ :-
ਛਨਿਛਰ ਵਾਰਿ ਸਉਣ ਸਾਬਤ ਬੀਚਾਰੁ ॥
ਹਉਮੈ ਮੇਰਾ ਭਰਮੈ ਸੰਸਾਰੁ ॥
ਮਨਮੁਖੁ ਅੰਧਾ ਦੂਜੈ ਭਾਇ ॥ ਜਮਦਰਿ ਬਾਧਾ ਚੋਟਾ ਖਾਇ ॥
ਗੁਰਪਰਸਾਦੀ ਸਦਾ ਸੁਖੁ ਪਾਏ । ਸਚੁ ਕਰਣੀ ਸਾਚਿ ਲਿਵ ਲਾਏ ॥
[ਬਿਲਾਵਲੁ ਮ: ੩ ਵਾਰ ੭ ਪੰਨਾ ੮੪੧
ਥਿਤੀ ਵਾਰ ਸਭਿ ਸਬਦਿ ਸੁਹਾਏ ॥ ਸਤਿਗੁਰ ਸੇਵੇ ਤਾ ਫਲੁ ਪਾਏ॥
ਥਿਤੀ ਵਾਰ ਸਭਿ ਅਵਹਿ ਜਾਹਿ ॥
ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥
ਥਿਤੀ ਵਾਰ ਤਾ* ਜਾ ਸਚਿ ਰਾਤੇ ॥
ਮਨਮੁਖ ਮਰਹਿ ਮਰਿ ਬਿਗਤੀ ਜਾਹਿ ॥
ਏਕੁ ਨ ਚੇਤਹਿ ਦੂਜੈ ਲੋਭਾਹਿ ॥
ਹੋਰ–ਐਥੇ ਸੁਖੁ ਨਾ ਆਗੈ ਹਇ ॥
ਮਨਮੁਖ ਮੁਏ ਆਪਣਾ ਜਨਮੁ ਖੋਇ ॥
ਸਤਿਗੁਰੁ ਸੇਵੇ ਭਰਮੁ ਚੁਕਾਏ ॥
ਘਰਿ ਹੀ ਅੰਦਰਿ ਸਚੁ ਮਹਲੁ ਪਾਏ ॥ ੯ ॥
ਆਪੇ ਪੂਰਾ ਕਰੇ ਸੁ ਹੋਇ ॥ ਏਹਿ ਥਿੰਤੀ ਵਾਰ ਦੂਜਾ ਦੋਇ ॥
ਸਤਿਗੁਰ ਬਾਝਹੁ ਅੰਧੁ ਗੁਬਾਰੁ ॥
ਥਿਤੀ ਵਾਰ ਸੇਵਹਿ ਮੁਗਧਿ ਗਵਾਰ ॥
ਨਾਨਕ ਗੁਰਮੁਖ ਬੂਝੈ ਸੋਝੀ ਪਾਇ ॥
ਇਕਤੁ ਨਾਮਿ ਸਦ ਰਹਿਆ ਸਮਾਇ ॥ [ਪੰਨਾ ੮੪੨

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਆਪਣੇ ਮਨ ਵਿਚੋਂ ਦਿਨਾਂ ਥਿਤਾਂ ਅਤੇ ਮਹੂਰਤਾਂ ਦੇ ਮਾੜੇ ਚੰਗੇ ਜਾਨਣ ਦੇ ਭਰਮ ਨੂੰ ਕੱਢ ਦੇਵੇ, ਤੇ ਉਹ ਥਿਤਾਂ ਤੇ ਦਿਨ ਤੇ ਮਹੂਰਤ

*ਤਦ ਭਲੇ ਅਰ ਸ਼ੁਭ ਹਨ।

ਚੰਗੇ ਸਮਝੇ ਜਦੋਂ ਕਿ ਵਾਹਿਗੁਰੂ ਨਿਰੰਕਾਰ ਯਾਦ ਆਵੇ, ਤੇ ਉਸ ਦੀ ਕ੍ਰਿਪਾਲਤਾ ਹੋਵੇ। ਜੈਸਾ ਕਿ ਗੁਰੂ ਜੀ ਬਾਣੀ ਦਵਾਰਾ ਦਸਦੇ ਹਨ। ਯਥਾ :-

ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥

[ਬਾਰਹਮਾਹ ਮਾਝ ਮ: ੫ ਪੰ: ੪੩੨

ਸੋਈ ਦਿਵਸੁ ਭਲਾ ਮੇਰੇ ਭਾਈ ॥
ਹਰਿ ਗੁਨ ਗਾਇ ਪਰਮ ਗਤਿ ਪਾਈ ॥ [ਆਸਾ ਮ: ੫ ਪੰ:੩੯੫
ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥

[ਆਸਾ ਮ: ੫ ਬਿਰਹੜੇ ਪੰਨਾ ੫੩੧

ਸਾ ਵੇਲਾ, ਸੋ ਮੂਰਤ, ਸਾ ਘੜੀ, ਸੋ ਮੁਹਤੁ ਸਫਲੁ ਹੈ
ਮੇਰੀ ਜਿੰਦੂੜੀਏ ਜਿਤ ਹਰਿ ਮੇਰਾ ਚਿਤਿ ਆਵੈ ਰਾਮ ॥

[ਬਿਹਾਗੜਾ ਛੰਤ ਮ: ੪ ਪੰਨਾ ੫੪੦

ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥

[ਜੈਤਸਰੀ ਕੀ ਵਾਰ ਮ: ੫ ਪੰਨਾ ੭੦੯

ਸੋ ਕ੍ਰਿਪਾਲਤਾ ਹੋਣ ਕਰਕੇ ਹਰ ਇਕ ਥਿਤ ਸਮਾਂ ਆਦਿਕ ਸਫਲ ਹੈ।

ਛੰਦ ॥

ਗਿਣਤੀ ਪੂਰੀ ਕਰਨ ਨੂੰ ਦੋ ਪਖ ਬਣਾਏ,
ਪੰਦਰਾਂ ਥਿਤਾਂ ਪਖ ਦੀਆਂ ਸਭ ਲੋਕ ਗਿਣਾਏ।
ਭਰੀ ਲੋਕਾਂ ਭਰਮ ਹੈ ਵਡ ਪਿਆ ਭਾਰਾ,
ਕੋ ਥਿਤ ਚੰਗੀ ਸਮਝਦੇ ਕੋ ਜਾਣਨ ਗਵਾਰਾ।
ਇਕਾਦਸ਼ੀ ਅਸ਼ਟਮੀ ਆਦਿ ਲੋ ਮਨਾਵਣ ਸਾਰੇ,
ਪਰ ਗੁਰਸਿਖਾਂ ਭਰਮ ਨਾ ਓਹ ਰਹਿਣ ਕਿਨਾਰੇ।
ਚੰਗਾ ਸੋ ਦਿਨ ਜਾਣਦੇ ਹਰਿ ਆਵੈ ਯਾਦ,
'ਭਗਤ' ਕਰਨ ਪ੍ਰਮਾਤਮਾਂ ਸਦ ਰਹਿੰਦੇ ਸ਼ਾਦ।

# ()ਚੌਦਾਂ ਪ੍ਰਕਾਰ ਦੀ ਵਿਦਿਆ()

ਜਗਤ ਵਿਚ ਹਰ ਪ੍ਰਕਾਰ ਦੀਆਂ ਚੀਜ਼ਾਂ ਦੇ ਬਨਾਉਣ ਦਾ ਅਤੇ ਹਰ ਇਕ ਕੰਮ ਦੇ ਕਰ ਲੈਣ ਦਾ ਨਾਮ ਵਿਦਿਆ ਹੈ।

ਵਿਦ-ਧਾਤੂ ਤੋਂ ਵਿਦਿਆ ਸ਼ਬਦ ਬਣਿਆ ਹੈ, ਸੋ ਵਿਦ ਨਾਮ ਜਾਣਨ ਦਾ ਹੈ, ਕਿਸੇ ਚੀਜ਼ ਨੂੰ ਜਾਣ ਲੈਣ ਦਾ ਨਾਮ ਵਿਦਿਆ ਹੈ।

ਭਾਵੇਂ ਵਿਦਿਆ ਕਈ ਪ੍ਰਕਾਰ ਦੀਆਂ ਜਗਤ ਵਿਚ ਹਨ, ਤੇ ਹਰ ਇਕ ਵਿਦਿਆ ਦਾ ਪੜ੍ਹਨਾ ਜ਼ਰੂਰੀ ਹੈ, ਵਿਦਵਾਨਾਂ ਨੇ ਵਿਦਿਆ ਬਹੁਤ ਸਾਰੀਆਂ ਦਸੀਆਂ ਹਨ ਪਰੰਤੂ ੧੪ ਵਿਦਿਆ ਮੁਖ ਮੰਨੀਆਂ ਗਈਆਂ ਹਨ। ਜਿਨ੍ਹਾਂ ਦਾ ਵੇਰਵਾ ਹੇਠਾਂ ਲਿਖਿਆ ਗਿਆ ਹੈ :-

੧. ਅਖਰਾਂ ਦਾ ਪੜ੍ਹਨਾ ਇਕ ਵਿਦਿਆ ਦਾ ਅੰਗ ਹੈ, ਅਖਰਾਂ ਦਾ ਪੜ੍ਹਨਾ ਨਿਹਾਇਤ ਹੀ ਜ਼ਰੂਰੀ ਹੈ। ਅਖਰ ਪੜ੍ਹੇ ਤੋਂ ਬਿਨਾਂ ਅਸੀਂ ਕੋਈ ਕੰਮ ਵੀ ਸੋਚ ਸਮਝਕੇ ਨਹੀਂ ਕਰ ਸਕਦੇ। ਨਾ ਹੀ ਚਿੱਠੀ ਪੱਤ੍ਰ ਪੜ੍ਹ ਸਕਦੇ ਹਾਂ, ਜੇਕਰ ਪੜ੍ਹੇ ਹੋਏ ਹੋਈਏ ਤਾਂ ਹਰ ਇਕ ਤਰ੍ਹਾਂ ਦਾ ਘਰ ਵਿਚ ਹਿਸਾਬ ਰਖ ਸਕਦੇ ਹਾਂ।

੨. ਪੜ੍ਹਨ ਵਾਲਾ ਪੁਰਸ਼ ਪੁਸਤਕਾਂ ਨੂੰ ਪੜ੍ਹਕੇ ਭਲੇ ਬੁਰੇ ਦੀ ਪਛਾਣ ਕਰ ਲੈਂਦਾ ਹੈ, ਤੇ ਪੁਸਤਕਾਂ ਤੋਂ ਸਿਖਿਆ ਲੈ ਕੇ ਆਪ ਭਲੇ ਪਾਸੇ ਲਗ ਜਾਂਦਾ ਹੈ, ਤੇ ਬੁਰੇ ਕੰਮਾਂ ਦਾ ਤਿਆਗ ਕਰ ਦੇਂਦਾ ਹੈ, ਤੇ ਵਾਹਿਗੁਰੂ ਨਾਮ ਨੂੰ ਜਪਕੇ ਹਿਰਦੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਕਰ ਲੈਂਦਾ ਹੈ। ਜੈਸੇ

ਗੁਰੂ ਜੀ ਦਸਦੇ ਹਨ :-

ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥

[ਪ੍ਰਭਾਤੀ ਮ: ੧, ਪੰ: ੧੩੨੯

੩. ਵਿਦਿਆ ਹਰ ਇਕ ਜਗਾ ਵਿਚ ਪੁਰਸ਼ ਦਾ ਕਦਰ ਕਰਾਉਂਦੀ ਹੈ, ਜਦੋਂ ਕੋਈ ਆਦਮੀ ਪਰਦੇਸ਼ ਵਿਚ ਜਾਂਦਾ ਹੈ, ਤਾਂ ਉਸ ਦਾ ਉਥੇ ਕੋਈ ਵਾਕਫ ਨਹੀਂ ਹੁੰਦਾ, ਪਰ ਜੇ ਉਹ ਵਿਦਵਾਨ ਹੋਵੇ, ਤਾਂ ਵਿਦਿਆ ਹੋਣ ਕਰ ਕੇ ਉਸਦੇ ਸਭ ਲੋਕ ਵਾਕਫ ਹੋ ਜਾਂਦੇ ਹਨ। ਜੈਸੇ ਰਾਜਨੀਤ ਵਿਚ ਲਿਖਿਆ ਹੈ :-

ਨਹਿ ਪ੍ਰਦੇਸ ਸਵਿਦਯ ਨੂੰ ਪ੍ਰਿਯਵਾਦੀ ਰਿਪ ਨਾਂਹਿ॥
ਉਦਯੋਗੀ ਨੂੰ ਦੂਰ ਨਹਿ ਸਮ੍ਰਥ ਬਡ ਕ੍ਰਿਤ ਕਾਹਿ॥

ਦੋਹਿਰਾ॥

ਰਾਜ ਅਤੇ ਵਿਦਯਾ ਦੋਊ ਨਹਿ ਹਨ ਇਕ ਸਮਾਨ॥
ਨਿਰਪਤ ਪੂਜੀਏ ਦੇਸ ਵਿਚ ਗੁਨੀਂ ਸਰਬ ਅਸਥਾਨ॥
ਵਿਦਯਾ ਬੰਧ ਪ੍ਰਦੇਸ਼ ਮੇਂ ਵਿਦਯਾ ਦੇਵ ਵਿਸੇਖ॥
ਪੂਜ ਨਿਰਪੇਕਰ ਅਘਹਤੀ ਵਿਦਯਾ ਬਿਨ ਪਸੁ ਦੇਖ॥

ਹੋਰ ਜਿਥੇ ਧਨਵਾਨ ਪੁਰਸ਼ ਭੀ ਨਹੀਂ ਪੁਜ ਸਕਦਾ ਵਿਦਵਾਨ ਉਥੇ ਭੀ ਪੁਜ ਜਾਂਦਾ ਹੈ। ਯਥਾ ਰਾਜ ਨੀਤ :-

ਤਬ ਲਗ ਵਿਦਯਾ ਪਢੀਐ ਜਬ ਲਗ ਘਟਿ ਮੈ ਪਰਾਣ॥
ਧਨੀ ਪੁਰਖ ਪਹੁੰਚੇ ਨਹੀਂ ਜਹਾਂ ਪਹੁੰਚੇ ਵਿਦਵਾਨ॥

[ਸਾਰਕੁਤਾਵਲੀ

ਵਿਦਵਾਨ ਹਰ ਇਕ ਦੇਸ ਵਿਚ ਪੁਜ ਜਾਂਦਾ ਹੈ। ਅਜ ਕਲ ਵਿਦਵਾਨ ਲੋਕ ਪੜ੍ਹਨ ਲਈ ਅਮਰੀਕਾ ਜਾ ਸਕਦੇ ਹਨ,

ਪ੍ਰੰਤੂ ਅਨਪੜ੍ਹ ਨੂੰ ਲੰਘਣਾ ਨਹੀਂ ਮਿਲਦਾ)।

੪. ਵਿਦਵਾਨ ਪੁਰਸ਼ ਗੁਰਬਾਣੀ ਤੇ ਵੇਦਾਂ ਸ਼ਾਸਤਰਾਂ ਨੂੰ ਪੜ੍ਹ ਕੇ ਪੂਰਨ ਵਿਚਾਰਵਾਨ ਹੋ ਜਾਂਦਾ ਹੈ, ਤੇ ਆਪਣੇ ਮੂਲ ਦੀ ਪਛਾਣ।

ਮਨ ਤੂੰ ਜੋਤਿ ਸਰੂਪੁ ਹੈ 'ਆਪਣਾ' ਮੂਲੁ ਪਛਾਣੁ ॥

[ਆਸਾ ਮ: ੩ ਛੰਤ ਪੰ: ੩੪੧

ਕਰ ਲੈਂਦਾ, ਤੇ ਵਾਹਿਗੁਰੂ ਨਾਲ ਅਭੇਦ ਹੋ ਜਾਂਦਾ ਹੈ।

੫. ਵਿਦਿਆ ਪੜ੍ਹਨ ਕਰ ਕੇ ਹੀ ਰਾਜ ਪਰਬੰਧ ਦਾ ਕੰਮ ਹਰ ਇਕ ਤਰ੍ਹਾਂ ਦਾ ਚਲ ਰਿਹਾ ਹੈ, ਜੇ ਵਿਦਿਆ ਪੜ੍ਹੇ ਹੋਏ ਲੋਕ ਨਾ ਹੋਵਣ ਤਾਂ ਕੋਈ ਕੰਮ ਵੀ (ਪਰਬੰਧ ਵਗੈਰਾ ਦਾ) ਨਾ ਹੋ ਸਕੇ।

੬. ਵਿਦਿਆ ਪੜ੍ਹਨ ਨਾਲ ਦੁਨੀਆਂ ਵਿਚ ਵਡੇ ਵਡੇ ਕੰਮ ਚਲ ਰਹੇ ਹਨ, ਜੈਸਾ ਕਿ ਅਥਾਹ ਸਮੁੰਦਰ ਵਿਚ ਜਹਾਜ਼ਾਂ ਦਾ ਚਲਣਾ, ਪਹਿਲੇ ਸਮੇਂ ਵਿਚ ਹਵਾ ਦੇ ਨਾਲ ਜਹਾਜ਼ ਚਲਦੇ ਸਨ, ਤੇ ਹਵਾ ਦੇ ਬਦਲਣ ਕਰ ਕੇ ਕਈ ਚਿਰ ਸਮੁੰਦਰ ਵਿਚ ਹੀ ਖੜੇ ਰਹਿੰਦੇ ਸਨ, ਪਰ ਅਜ ਕਲ ਦੇ ਸਮੇਂ ਦੇ ਵਿਦਵਾਨਾਂ ਦੀ ਕਾਢ ਨੇ ਇੰਜਨ ਬਣਾ ਦਿਤੇ ਹਨ, ਜਿਨ੍ਹਾਂ ਨਾਲ ਜਹਾਜ਼ ਝੱਟ ਪਟ ਆਪਣੀ ਥਾਂ ਤੋਂ ਤੁਰ ਕੇ ਦੂਸਰੇ ਨੀਯਤ ਥਾਂ ਪੁਰ ਪੁਜ ਜਾਂਦੇ ਹਨ, ਬਲਕਿ ਮੇਲ ਜਹਾਜ਼ ਅਥਵਾ ਫੌਜੀ ਜਹਾਜ਼ ਦੂਸਰ ਜਹਾਜ਼ਾਂ ਨਾਲੋਂ ਕਈ ਗੁਣਾਂ ਛੇਤੀ ਪੁਜਦੇ ਹਨ। ਇਹ ਸਭ ਵਿਦਿਆ ਦੀ ਬਰਕਤ ਹੈ।

੭. ਵਿਦਿਆ ਦੀ ਬਰਕਤ ਨਾਲ ਹੀ ਤਾਰ ਹਰ ਇਕ ਜਗਾ (ਸਮੁੰਦਰ ਵਿਚੋਂ ਲੰਘ ਕੇ ਵੀ) ਛੇਤੀ ਤੋਂ ਛੇਤੀ ਖਬਰ ਪਚੋਂਦੀ ਹੈ, ਟੈਲੀਫੂਨ ਦਵਾਰਾ ਘਰ ਬੈਠਿਆਂ ਕਈ ਕੋਹਾਂ

ਤੇ ਗਲਾਂ ਕਰ ਲਈਦੀਆਂ ਹਨ, ਤੇ ਬਿਨਾਂ ਤਾਰ ਤੋਂ (ਬਿਜਲੀ ਦੀ ਤਾਕਤ ਨਾਲ) ਵਾਇਰਲੈਸ ਦੁਵਾਰਾ ਬਹੁਤ ਜਗਾ ਖਬਰ ਪੁਚਾਈ ਜਾਂਦੀ ਹੈ, ਬਲਕਿ ਚਲਦੇ ਜਹਾਜ਼ਾਂ ਵਿਚ ਵਾਇਰਲੈਸ ਦੁਵਾਰਾ ਸਭ ਖਬਰਾਂ ਪੁਜ ਜਾਂਦੀਆਂ ਹਨ।

੮. ਇਸੇ ਵਿਦਿਆ ਦੇ ਬਲ ਨਾਲ ਜ਼ਮੀਨ ਵਿਚੋਂ ਮਿਟੀ ਦਾ ਤੇਲ ਕਢਿਆ ਜਾਂਦਾ ਹੈ, ਦੇਖੋ ਉਪਰੋਂ ਜ਼ਮੀਨ ਜਿਉਂ ਕੀ ਤਿਉਂ ਹੀ ਹੁੰਦੀ ਹੈ, ਪਰ ਵਿਦਵਾਨ ਲੋਕ ਜ਼ਮੀਨ ਵਿਚ ਵਰਮਾ ਲੈ ਕੇ ਤੇਲ ਦੇਖ ਲੈਂਦੇ ਹਨ, (ਜਿਥੇ ਕਿ ਤੇਲ ਦੇ ਹੋਣ ਦਾ ਸ਼ਕ ਹੋਵੇ) ਤਾਂ ਉਥੋਂ ਝੱਟ ਪਟ ਬੱਘ ਬੱਘ ਕਰਦਾ ਤੇਲ ਪਾਣੀ ਦੀ ਤਰ੍ਹਾਂ (ਇਕ ਕਿਸਮ ਦਾ ਪਾਣੀ ਹੀ ਹੁੰਦਾ ਹੈ) ਨਿਕਲ ਆਉਂਦਾ ਹੈ, ਫੇਰ ਉਸ ਨੂੰ ਰੋਕ ਕੇ ਉਪਰ ਨਾਲਾਂ ਲਗਾ ਦੇਂਦੇ ਹਨ, ਇਸੇ ਤਰ੍ਹਾਂ ਹਰ ਇਕ ਜਗਾ ਨਾਲਾਂ ਲਗਾ ਕੇ ਇੰਜਨ ਦੇ ਜ਼ੋਰ ਨਾਲ ਤੇਲ ਕਢਦੇ ਰਹਿੰਦੇ ਹਨ, ਤੇ ਫੇਰ ਉਹ ਸਭ ਜਗਾ ਦਾ ਤੇਲ ਨਾਲਾਂ ਦੀ ਰਾਹੀਂ ਸੈਂਟਰ ਵਿਚ ਆ ਇਕੱਠਾ ਹੁੰਦਾ ਹੈ ਜੈਸਾ ਕਿ ਬ੍ਰਾਂਡਨ-ਦਿਲੀ ਸਮਾਟਰਾ ਵਿਚ ਇਕੱਠਾ ਹੁੰਦਾ ਹੈ, ਤੇ ਫੇਰ ਉਥੇ ਇੰਜਨਾਂ ਨਾਲ ਸਾਫ਼ ਕਰਕੇ ਵਡੀ ਨਾਲ ਦੀ ਰਾਹੀਂ (ਪਕਲੰਗ ਸਿਸੂ ਘਾਟ ਤੇ) ਪੁਚਾਇਆ ਜਾਂਦਾ ਹੈ, ਤੇ ਫੇਰ ਵਡੇ ਵਡੇ ਪੀਪਿਆਂ ਵਿਚ ਪਾ ਕੇ ਜਹਾਜ਼ ਦੀ ਰਾਹੀਂ ਦੂਸਰੇ ਦੇਸਾਂ ਨੂੰ ਪੁਚਾਇਆ ਜਾਂਦਾ ਹੈ, ਇਹ ਸਭ ਵਿਦਿਆ ਦੀ ਤਾਕਤ ਹੈ ਅਨਪੜ੍ਹ ਆਦਮੀ ਇਹੋ ਜੇਹਾ ਕੰਮ ਕਦੀ ਨਹੀਂ ਕਰ ਸਕਦੇ, ਇਹੋ ਜੇਹੇ ਹੋਰ ਕਈ ਕੰਮ ਵਿਦਿਆ ਨਾਲ ਹੀ ਚਲ ਰਹੇ ਹਨ।

੯. ਵਿਦਿਆ (ਅੱਖਰ) ਐਸੀ ਚੀਜ਼ ਹੈ ਜਿਸ ਦੇ ਹੋਣ

ਕਰਕੇ ਸਤਿਗੁਰੂ ਜੀ ਦੀ ਬਾਣੀ ਤੇ ਗੁਰ ਇਤਿਹਾਸ ਤੇ ਹੋਰ ਰਿਖੀਆਂ ਮੁਨੀਆਂ ਮਹਾਤਮਾਂ ਜਨਾਂ ਦੇ ਉਪਦੇਸ਼ ਲਿਖੇ ਹੋਏ ਸਦਾ ਲਈ ਦੁਨੀਆਂ ਤੇ ਕਾਇਮ ਰਹਿ ਸਕਦੇ ਹਨ, ਜੇ ਇਹ ਅੱਖਰ ਨਾ ਹੋਣ ਤਾਂ ਬਜ਼ੁਰਗਾਂ ਦੀ ਯਾਦਗਾਰ ਅਥਵਾ ਉਪਦੇਸ਼ ਤੇ ਉਨ੍ਹਾਂ ਦੇ ਕਾਰਨਾਮੇ ਕਿਸ ਤਰ੍ਹਾਂ ਦੁਨੀਆਂ ਤੇ ਮੌਜੂਦ ਰਹਿਣ, ਤੇ ਕਿਸ ਤਰ੍ਹਾਂ ਕੋਈ ਪੜ੍ਹ ਸਕੇ। ਅੱਖਰਾਂ ਕਰਕੇ ਹੀ ਸਭ ਕੁਛ ਮੌਜੂਦ ਹੈ। ਅੱਖਰ ਪੜ੍ਹਨ ਵਾਲੇ ਸਭ ਕੁਛ ਦੇਖ ਸਕਦੇ ਹਨ।

੧੦. ਵਿਦਿਆ ਦਵਾਰਾ ਵਿਦਵਾਨਾਂ ਨੇ ਬੜੀ ਖੋਜ ਕਰਕੇ, ਤੇ ਪਦਾਰਥ ਵਿਦਿਆ ਦੀ ਬਰਕਤ ਨਾਲ ਕਈ ਨਵੇਂ ਕੰਮ ਕਢੇ, ਤੇ ਚਲਾ ਦਿਤੇ ਹਨ। ਕਈ ਨਵੇਂ ਤੋਂ ਨਵੇਂ ਤਜਰਬੇ ਕਰਕੇ ਵਿਖਾ ਦਿਤੇ ਹਨ। ਜੈਸੇ ਮੰਡਲ ਤਾਰੇ ਦੀ ਸੈਰ, ਇਕ ਦੇਸ ਬੈਠਿਆਂ ਦੂਜੇ ਦੇਸ ਅਥਵਾ ਹਰ ਇਕ ਸ਼ਹਿਰ ਦੀਆਂ ਗੱਲਾਂ ਬਾਤਾਂ ਸੁਣ ਸਕਣੀਆਂ, ਇਕ ਜਗਾ ਦਾ ਵਖਿਆਨ ਕਈ ਸ਼ਹਿਰਾਂ ਵਿਚ ਸੁਣਿਆ ਜਾਣਾ ਆਦਿ।

੧੧. ਵਿਦਵਾਨ ਪੁਰਸ਼ ਦੀ (ਵਿਦਵਾਨ ਹੋਣ ਕਰਕੇ) ਰਾਜੇ ਮਹਾਰਾਜੇ ਆਦਿਕ ਸਭ ਸੇਵਾ ਕਰਦੇ ਤੇ ਇਜ਼ਤ ਕਰਦੇ ਹਨ ਤਾਂ ਤੇ ਹਰ ਇਕ ਪ੍ਰਾਣੀ ਨੂੰ ਵਿਦਵਾਨ ਬਣਨਾ ਚਾਹੀਦਾ ਹੈ। ਜੇਹੜੇ ਮਾਪੇ ਆਪਣੇ ਬਚਿਆਂ ਨੂੰ ਵਿਦਿਆ ਨਹੀਂ ਪੜ੍ਹਾਉਂਦੇ ਉਹ ਬਚਿਆਂ ਨਾਲ ਵੈਰ ਕਰਦੇ ਹਨ। ਯਥਾ :–

ਮਾਤਾ ਪਿਤਾ ਸੁਤ ਸਤਰੁ ਹੈਂ ਪੁਤ੍ਰ ਪਢਾਵਤ ਨਾਂਹਿ ॥
ਸੋਭ ਨ ਪਾਵਤ ਸਭਾ ਮਹਿ ਜਿਉਂ ਬਗ ਹੰਸਨ ਮਾਹਿ ॥

[ਚਣਾਕਾ ਰਾਜਨੀਤ

ਸੋ ਵੈਰੀ ਪੂਣਾ ਨਾ ਕਰੀਏ ਤੇ ਆਪਣੀ ਸੰਤਾਨ ਨੂੰ ਵਿਦਿਆ ਪੜ੍ਹਾਈਏ।

੧੨. ਵਿਦਿਆ ਪੜ੍ਹੇ ਹੋਏ ਆਦਮੀ ਮਾਪਿਆਂ ਦੀ ਸਦਾ ਹੀ ਇਜ਼ਤ ਕਰਦੇ ਹਨ ਤੇ ਅਨਪੜ੍ਹਾਂ ਦੀ ਤਰ੍ਹਾਂ ਕਦੀ ਨਿਰਾਦਰੀ ਨਹੀਂ ਕਰਦੇ।

੧੩. ਵਿਦਿਆ ਦੇ ਜ਼ੋਰ ਨਾਲ ਹੀ ਟ੍ਰਾਮਵੇ ਗੱਡੀਆਂ ਤੇ ਰੇਲ ਗਡੀਆਂ ਤੇ ਹਵਾਈ ਜ਼ਹਾਜ਼ ਆਦਿਕ ਚਲ ਰਹੇ ਹਨ, ਬਿਨਾਂ ਵਿਦਿਆ ਤੋਂ ਐਹੋ ਜਿਹਾ ਕੋਈ ਕੰਮ ਨਹੀਂ ਹੋ ਸਕਦਾ।

੧੪. ਹਰ ਇਕ ਕੰਮ ਦੁਨੀਆਂ ਦਾ ਤਾਂ ਹੀ ਚੰਗਾ ਲਗਦਾ ਹੈ ਜੇ ਕੋਲ ਵਿਦਿਆ ਹੋਵੇ, ਬਿਨਾਂ ਵਿਦਿਆ ਦੇ ਸਭ ਜੀਵ ਪਸ਼ੂ ਸਮਾਨ ਹਨ।

"ਇਹ ਵਿਦਿਆ ਚੌਦਾਂ ਪ੍ਰਕਾਰ ਦੀ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ" :–

ਸਲੋਕ ॥

ਬ੍ਰਹਮ ਗਿਆਨ ਰਸਾਇਣੰ ਸ਼੍ਰਤੀ ਕਥਾ ਵੈਦੰਯਸ ਤਥਾ ਜੋਤਸੰ ॥ ਵਯਾ ਕਰਣੰਚ ਭਨੁਰਧਰੰ ਜਲਤੰਗ ਮੰਤ੍ਰਾਖਰੰ ਵੈਦਕੰ ॥ ਕੋਕੰ ਵਾਹਨੰ ਵਾਜਨੰ ਨਟ ਨਿਰਤੰ ਸੰਬੋਧਨੰ ਚਾਤਰੀ॥ ਵਿਦਯਾ ਨਾਮ ਚਤਰ ਦਸ ਪ੍ਰਤੀ ਦਿਨੰ॥

[ਭੋਜ ਪ੍ਰਬੋਧ*

---

*ਇਹਨਾਂ ਚੌਦਾਂ ਵਿਦਿਆ ਦਾ ਵੇਰਵਾ ਇਕ ਛੰਦ ਵਿਚ ਇਸ ਤਰ੍ਹਾਂ ਵੀ ਲਿਖਿਆ ਹੈ:–ਸ੍ਰੀ ਅਖਰ, ਜਲਤਰਨ, ਚਕਿਸਤਾ, ਅਉਰ ਰਸਾਇਣ। ਜੋਤਕ ਜੋਤ ਪ੍ਰਬੀਨ ਰਾਗ ਖਟ ਰਾਗਨ ਗਾਇਨ

(ਬਾਕੀ ਦੇਖੋ ੬੬੫ ਸਫੇ ਪਰ)

੧. ਬ੍ਰਹਮ ਗਿਆਨ-ਸਭ ਤੋਂ ਵਡੀ ਆਤਮਕ ਵਿਦਿਆ ਹੈ, ਜੋ ਸਾਰੀਆਂ ਵਿਦਿਆ ਦਾ ਮੁਖ ਹੈ ਬ੍ਰਹਮ ਗਿਆਨ ਵਿਦਿਆ ਉਹ ਹੁੰਦੀ ਹੈ ਜਿਸ ਦੇ ਪੜ੍ਹਨ ਕਰ ਕੇ ਮਨ ਦੀ ਬਿਰਤੀ ਵਿਸ਼ਯ ਵਿਕਾਰਾਂ ਵਲੋਂ ਰੁਕ ਕੇ ਵਾਹਿਗੁਰੂ ਦੇ ਚਰਨਾਂ ਨਾਲ ਜੁੜ ਜਾਂਦੀ ਹੈ ਤੇ ਬ੍ਰਹਮ ਪਰਮਾਤਮਾਂ ਦਾ ਗਿਆਨ ਕਰ ਲੈਂਦੀ ਹੈ ਤੇ ਬ੍ਰਹਮ ਸਤ ਸਰੂਪ ਹੈ, ਜੀਵ ਅਲਪਗ ਹੈ, ਇਹ ਵਿਦਿਆ ਹੀ ਰਬ ਦੇ ਨਾਲ ਮਿਲਾਉਣ ਵਾਲੀ ਹੈ, ਇਸ ਦਾ ਨਾਮ ਆਤਮਕ ਵਿਦਿਆ ਵੀ ਕਹਿੰਦੇ ਹਨ।

੨. ਰਸਾਇਣ ਵਿਦਿਆ-ਰਸਾਇਣ ਵਿਦਿਆ ਇਹ ਹੁੰਦੀ ਹੈ ਕਿ ਬੂਟੀਆਂ ਆਦਿਕਾਂ ਦੁਆਰਾ ਚਾਂਦੀ ਸੋਨਾ ਬਣਾ ਦੇਣਾ, ਰੁਪੈ ਬਣਾ ਦੇਣੇ, ਹੋਰ ਕਈ ਚੀਜ਼ਾਂ ਬਣਾ ਦੇਣੀਆਂ ਇਸ ਦਾ ਨਾਮ ਰਸਾਇਣ ਵਿਦਿਆ ਹੈ। ਇਹ ਵਿਦਿਆ ਸੰਨਯਾਸੀ ਸਾਧੂਆਂ ਕੋਲ ਬਹੁਤ ਹੁੰਦੀ ਹੈ ਤੇ ਕਈ ਹੋਰ ਸਾਧੂ ਵੀ ਇਸ ਵਿਦਿਆ ਦੇ ਜਾਣੂੰ ਹੁੰਦੇ ਹਨ, ਇਸ ਵਿਦਿਆ ਦੇ ਜਾਣਨ ਵਾਲੇ ਦੁਨੀਆਂ ਵਿਚ ਵਡਾ ਮਾਨ ਪਾਉਂਦੇ ਹਨ।

੩. ਸ੍ਰੁਤੀ ਕਥਾ-ਇਹ ਤੀਸ਼ਰੀ ਵਿਦਿਆ ਇਸ ਪਰਕਾਰ ਹੈ, ਵੇਦਾਂ ਦੀ ਤੇ ਉਪਨਿਸ਼ਦਾਂ ਆਦਿਕਾਂ ਦੀ ਕਥਾ

---

(੬੬੪ ਸਫੇ ਦੀ ਫੁਟ ਨੋਟ ਦੀ ਬਾਕੀ)

ਕੋਕ ਕੋਲਾ, ਵਯਾਕਨ ਔਰ ਬਾਜੰਤ੍ਰ ਬਜਾਇਨ। ਤੁਰਾ ਤੋਰ, ਨਤ ਨਿਰਤ, ਅਉਰ ਸਰਧਨਖ ਚਲਾਇਨ। ਗਿਆਨ ਕਰ ਔਚਾਤਰੀ, ਏਤ ਨਾਮ ਵਿਦਿਆ ਧਰੇ। ਏਹ ਚਤੁਰ ਦਸ ਜਗਤ ਮੇਂ ਚਤਰ ਸਮਝ ਮਨ ਸੇ ਧਰੇ।

(ਜਨਮ ਸਾਖੀ ਸ੍ਰੀ ਗੁਰੂ ਨਾਨਕਦੇਵ ਜੀ ਦੀ ਕ੍ਰਿਤ ਭਾ: ਮਨੀਸਿੰਘਜੀ)

ਕਰਨੀ ਤੇ ਉਹਨਾਂ ਦੀਆਂ ਤੁਕਾਂ ਆਦਿਕ ਯਾਦ ਕਰ ਕੇ ਕਈ ਸਮਾਗਮਾਂ ਵਿਚ ਸੁਣਾਉਣੀਆਂ। ਜੈਸੇ ਨਿਰਮਲੇ ਸੰਤ ਪਰਸ਼ਾਦ ਛਕਣ ਸਮੇਂ ਸਲੋਕ, ਅਥਵਾ ਗੁਰੂ ਨਾਨਕ ਦੇਵ ਜੀ ਦੀ ਸਿਫ਼ਤ ਸਹੰਸਕ੍ਰਿਤੀ ਸਲੋਕਾਂ ਦਵਾਰਾ ਉਚਾਰਣ ਕਰਦੇ ਹੁੰਦੇ ਹਨ।

੪. ਵੇਦਾਂਤ–ਵੇਦਾਂਤ ਵਿਦਿਆ ਪੜ੍ਹਨੀ ਤੇ ਜੀਵ ਬ੍ਰਹਮ ਦੀ ਏਕਤਾ ਦੇ ਗਿਆਨ ਨੂੰ ਚੰਗੀ ਤਰ੍ਹਾਂ ਜਾਣਨਾ ਤੇ ਰਾਤ ਦਿਨੇ "ਅਹੰਬ੍ਰਹਮਸਤੀ" ਤੇ ਪਰਗਯਾਨੰਦ ਮਾਨਿੰਦ ਬ੍ਰਹਮ, ਤੇ ਤਤ੍ਵੰਮਸੀ, ਆਦਿਕ ਮਹਾਂ ਵਾਕਾਂ ਦਾ ਜਾਪ ਕਰਨਾ, ਇਸ ਦਾ ਨਾਮ ਵੇਦਾਂਤ ਵਿਦਿਆ ਹੈ।

੫. ਜੋਤਸ਼ ਵਿਦਿਆ–ਇਹ ਵਿਦਿਆ ਹਿਸਾਬ ਦਵਾਰਾ ਜਾਣੀ ਜਾਂਦੀ ਹੈ, ਇਸ ਵਿਦਿਆ ਦੇ ਪੜ੍ਹਨ ਵਾਲੇ ਪਹਿਲੋਂ ਸੰਸਕ੍ਰਿਤੀ ਅਖਰ ਪੜ੍ਹਦੇ ਹਨ ਤੇ ਫੇਰ ਹਿਸਾਬ ਦਵਾਰਾ ਜੋਤਸ਼ ਵਿਦਿਆ ਸਿਖਦੇ ਹਨ। ਫੇਰ ਜੋਤਸ਼ ਦਵਾਰਾ ਹਰ ਇਕ ਆਦਮੀ ਦੇ ਦਿਲ ਦਾ ਖਿਆਲ ਤੇ ਹੋਣ ਵਾਲੇ ਕੰਮ ਸਭ ਕੁਛ ਦਸ ਦੇਂਦੇ ਹਨ, ਤੇ ਜਨਮ ਪਤਰੀਆਂ ਆਦਿਕ ਬਣਾ ਕੇ ਸਭ ਹਾਲ ਪਹਿਲੋਂ ਲਿਖ ਦੇਂਦੇ ਹਨ, ਇਹ ਵੀ ਇਕ ਵਡੀ ਭਾਰੀ ਵਿਦਿਆ ਹੈ।

੬. ਵਯਾਕਰਣ ਵਿਦਿਆ–ਛੇਵੀਂ ਵਯਾਕਰਣ* ਜਿਸ ਦਵਾਰਾ ਸਾਨੂੰ ਅਖਰਾਂ ਲਗਾਂ ਤੇ ਉਹਨਾਂ ਦੇ ਉਚਾਰਣਾਂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਤੇ ਅਖਰਾਂ ਤੋਂ ਸ਼ਬਦ ਦੇ ਬਣਨ ਦੀ ਰੀਤੀ ਦਾ ਬੋਧ ਹੁੰਦਾ ਹੈ ਤੇ ਸ਼ਬਦਾਂ ਤੋਂ ਸ਼ੁਧ ਵਾਕ

*ਵਯਾਕਰਣ ਅਠ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:–ਇੰਦ੍ਰ, ਚੰਦ੍ਰ, ਕਾਸ਼ਕ੍ਰਿਸ਼ਤਨ ਅਪਿਸ਼ਲੀ, ਸ਼ਾਕਟਾਯਨ, ਪਾਣਿਨੀ, ਅਮਰ, ਜੈਨੇਂਦ੍ਰ

ਬਣਾ ਸਕਦੇ ਹਾਂ ਤੇ ਸ਼ੁਧ ਅਸ਼ੁਧ ਬੋਲਣ ਦੀ ਵੀਚਾਰ ਤੇ ਹੋਰ ਕਈ ਤਰ੍ਹਾਂ ਦੇ ਲਾਭ ਪ੍ਰਾਪਤ ਹੁੰਦੇ ਹਨ, ਵਯਾਕਰਣ ਦਵਾਰਾ ਹੀ ਅੱਖਰ ਬਾਣੀ ਰੂਪ ਉਚਾਰਣ ਹੋ ਕੇ ਸੋਭਾ ਪਾਉਂਦੇ ਹਨ।

੭. ਧਨੁਰ ਵਿਦਿਆ–ਹਰ ਪਰਕਾਰ ਦੇ ਸ਼ਸਤਰ ਚਲਾਉਣ ਤੇ ਸ਼ਸਤਰਾਂ ਦੇ ਪੂਰਨ ਗਯਾਤਾ ਹੋਣ ਨੂੰ ਤੇ ਉਹਨਾਂ ਦੇ ਚਲਾਵਣ ਲਈ ਹਰ ਪਰਕਾਰ ਦੇ ਢੰਗ ਜਾਨਣ ਨੂੰ ਧਨੁਰ ਵਿਦਿਆ ਆਖਦੇ ਹਨ।

੮. ਜਲ ਤਰੰਗ–ਜਲ ਦੇ ਵਿਚ ਤਰਣਾ, ਅਥਵਾ ਬੇੜੀ ਤੇ ਜਹਾਜ਼ ਤੇ ਸਵਾਰ ਹੋ ਕੇ ਬੇੜੀ ਜਹਾਜ਼ ਨੂੰ ਚਲਾਉਣਾ, ਤੇ ਹੋਰ ਛੋਟੇ ਛੋਟੇ ਬੋਟ ਚਲਾਉਣੇ ਤੇ ਜਲ ਤੇ ਤੁੱਲਾ ਆਦਿਕ ਲੈ ਕੇ ਤਰਣਾ, ਜਲ ਦਵਾਰਾ ਵਾਜਾ ਆਦਿਕ ਵਜਾਉਣਾ ਜਲਤਰੰਗ ਵਿਦਿਆ ਕਹਾਉਂਦੀ ਹੈ।

੯. ਮੰਤਰ ਵਿਦਿਆ–ਹਰ ਪਰਕਾਰ ਦੇ ਮੰਤਰ ਜਾਣਨੇ, ਜੈਸਾ ਕਿ ਮੰਤਰ ਦਵਾਰਾ ਸੱਪ ਅਠੂਹੇਂ ਤੇ ਹੋਰ ਚੀਜ਼ਾਂ ਨੂੰ (ਮੰਤਰ ਦਵਾਰਾ) ਵਸ ਕਰਨਾ, ਇਸ ਦਾ ਨਾਮ ਮੰਤ੍ਰ ਵਿਦਿਆ ਹੈ।

੧੦. ਵੈਦ ਵਿਦਿਆ–ਹਰ ਇਕ ਬੀਮਾਰੀ ਦੀ ਪ੍ਰੀਖਿਆ ਕਰਨੀ, ਤੇ ਉਸ ਦਾ ਇਲਾਜ ਕਰਨਾ ਤੇ ਨਿਰਘੰਟ ਪੜ੍ਹ ਕੇ, ਹਰ ਇਕ ਬੂਟੀ ਦੀ ਤਸੀਰ ਦੀ ਪਛਾਣ ਹੋਣੀ, ਵੈਦ ਵਿਦਿਆ ਸਦਾਉਂਦੀ ਹੈ।

੧੧. ਕੋਕ ਵਿਦਿਆ–ਕੋਕ ਸ਼ਾਸਤਰ ਨੂੰ ਪੜ੍ਹ ਕੇ ਤੇ ਹਸਤਨੀ, ਪਦਮਨੀ, ਚਿਤਰਨੀ, ਸੰਖਨੀ ਆਦਿਕ ਇਸਤ੍ਰੀਆਂ ਦੀ ਪਰੀਖਿਆ ਨੂੰ ਜਾਣਨਾ ਤੇ ਹਰ ਇਕ ਤਰ੍ਹਾਂ ਦੇ ਮੈਥੁਨ

ਸਮੇਂ ਦੇ ਆਸਨਾਂ ਦਾ ਗਿਆਤਾ ਹੋਣਾ, ਕੋਕ ਵਿਦਿਆ ਕਹਾਉਂਦੀ ਹੈ।

੧੨. ਵਾਹਨ ਵਿਦਿਆ-ਰੱਥ ਆਦਿਕਾਂ ਤੇ ਬੱਘੀਆਂ ਯਕਿਆਂ ਦਾ ਚਲਾਉਣਾ ਹੈ ਤੇ ਘੋੜਿਆਂ ਦਾ ਚਲਾਉਣਾ, ਵਾਹਨ ਵਿਦਿਆ ਕਹਾਉਂਦੀ ਹੈ।

੧੩. ਵਾਜਨ ਵਿਦਿਆ-ਹਰ ਇਕ ਸਾਜ਼ ਨੂੰ ਵਜਾਉਣਾ, ਤੇ ਰਾਗ ਦੇ ਪੂਰੇ ਗਿਆਤਾ ਹੋਣ ਦਾ ਨਾਮ ਵਾਜਨ ਵਿਦਿਆ ਹੈ।

੧੪. ਨੱਟ ਵਿਦਿਆ-ਹਰ ਇਕ ਤਰ੍ਹਾਂ ਦੇ ਤਮਾਸ਼ੇ ਕਰਨੇ ਤੇ ਸਾਂਗ ਉਤਾਰਨੇ ਤੇ ਹਰ ਪਰਕਾਰ ਦੀ ਨਿਰਤਕਾਰੀ ਕਰਨੀ ਅਤੇ ਚਤਰਤਾ ਸੰਯੁਕਤ ਹੋਣਾ ਆਦਿ ਨੱਟ ਵਿਦਿਆ ਕਹਾਉਂਦੀ ਹੈ।

ਇਹ ਚੌਦਾਂ ਪਰਕਾਰ ਦੀਆਂ ਵਿਦਿਆ ਕਵੀ ਕਾਲੀ ਦਾਸ ਜੀ (ਜੋ ਕਿ ਮਹਾਨ ਪੰਡਤ ਰਾਜਾ ਭੋਜ ਦੇ ਸਮੇਂ ਹੋਏ ਹਨ) ਤੇ ਭੋਜ ਪਰਬੰਧ ਗਰੰਥ ਵਿਚ ਲਿਖੀਆਂ ਹਨ।

ਕਈ ਚੌਦਵੀਂ ਵਿਦਿਆ ਕਵਿਤਾ ਨੂੰ ਵੀ ਗਿਣਦੇ ਹਨ।

ਇਹਨਾਂ ਵਿਦਿਆ ਦੀ ਬਾਬਤ ਲਾਲਾ ਬਿਹਾਰੀ ਲਾਲ ਪੁਰੀ ਨੇ ਵੀ 'ਵਿਦਿਆ ਰਤਨਾਕਰ' ਵਿਚ ਇਕ ਲੇਖ 'ਵਿਦਿਆ ਦੀ ਮਹਿਮਾ' ਦਾ ਲਿਖਿਆ ਹੈ, ਜਿਸ ਵਿਚੋਂ ਕੁਛ ਲੇਖ ਏਥੇ ਦਰਜ ਕਰਦੇ ਹਾਂ।

ਵਿਦਿਆ ਚੌਦਾਂ ਹਨ, ਇਹਨਾਂ ਚੌਦਾਂ ਦੀਆਂ ੬੪ ਕਲਾਂ ਹਨ, ਫਿਰ ਉਹਨਾਂ ੬੪ ਵਿਚੋਂ ਭੀ ਇਕ ਇਕ ਦੇ ਕਈ ਭੇਦ ਹਨ, ਇਹ ਗਲ ਪੱਕੀ ਹੋ ਗਈ ਹੈ ਕਿ ਸਾਰੇ

ਲੋਕ ਸਾਰੀਆਂ ਗੱਲਾਂ ਨਹੀਂ ਜਾਂਦਦੇ, ਭਾਂਤ ਭਾਂਤ ਦਿਆਂ ਮਨੁਖਾਂ ਵਿਚ ਭਾਂਤ ਭਾਂਤ ਦੇ ਗੁਣ ਅਤੇ ਵਿਦਿਆ ਰਹਿੰਦੀਆਂ ਹਨ ਅਤੇ ਮਨੁੱਖਾਂ ਵਿਖੇ ਊਚ ਨੀਚ ਸਾਰੇ ਹੀ ਹੁੰਦੇ ਹਨ, ਜੋ ਕੋਈ ਵਿਦਿਆ ਪੜ੍ਹਨ ਵਿਚ ਊਚ ਨੀਚ ਦਾ ਵਿਚਾਰ ਕਰਦਾ ਹੈ, ਸੋ ਕਦੇ ਗਿਆਨੀ ਨਹੀਂ ਹੁੰਦਾ, ਮਨੁੱਖ ਤਾਂ ਇਕ ਵਲ ਰਿਹਾ, ਗਿਆਨੀ ਲੋਕ ਜੜ੍ਹ ਪਦਾਰਥ ਤੋਂ ਵੀ ਉਪਦੇਸ਼ ਲੈਂਦੇ ਹਨ, ਮਨੁੱਖ ਦੀ ਵਡਿਆਈ ਪੰਜਾਂ ਵਵਿਆਂ ਨਾਲ ਹੁੰਦੀ ਹੈ, ਉਹਨਾਂ ਵਿਚੋਂ ਪਹਿਲੀ ਵਿਦਿਆ ਹੈ। ਯਥਾ :-

ਦੋਹਿਰਾ

ਵਿਦਿਆ ਵਚਨਾਂ ਵਪੂਤੇ, ਵਸਤਰ ਵਿਭਵ ਮਨਾਇ ॥
ਪੰਜੇ ਵਾਵੇ ਮਨੁੱਖ ਨੂੰ ਦੇਣ ਵਡਾਈ ਧਾਇ ॥

ਅਰਥਾਤ-ਵਿਦਿਆ, ਵਪੁ ਯਾ ਸਰੀਰ ਵਸਤਰ ਕਪੜੇ, ਵਚਨ, ਵਿਭਵ ਯਾ ਧਨ, ਇਹਨਾਂ ਪੰਜਾਂ ਵਾਵਿਆਂ ਨਾਲ ਮਨੁੱਖ ਵਡਿਆਈ ਪਾਉਂਦਾ ਹੈ ਅਤੇ ਜਿਸ ਵਿਖੇ ਵਿਦਿਆ ਢੇਰ ਹੁੰਦੀ ਹੈ, ਉਹ ਭਾਵੇਂ ਨੀਚ ਕੁਲ ਦਾ ਭੀ ਹੋਵੇ, ਵਿਦਵਾਨ ਲੋਕ ਉਸ ਦਾ ਆਦਰ ਕਰਦੇ ਹਨ, ਜਿਹਾ ਕਿ ਲਿਖਿਆ ਹੈ :-

ਦੋਹਿਰਾ ॥

ਉਤਮ ਕੁਲ ਕਿਸ ਕੰਮ ਹੈ ਵਿਦਿਆ ਗੁਣ ਤੇ ਹੀਨ ॥
ਨੀਚ ਜਾਤਿ ਵਿਦਵਾਨ ਨੂੰ ਪੂਜਣ ਦੇਵ ਪ੍ਰਬੀਨ ॥

ਜਿਸ ਕੁਲ ਵਿਖੇ ਕੋਈ ਵਿਦਵਾਨ ਨਹੀਂ, ਉਹ ਉਤਮ ਅਤੇ ਉਜਲ ਕੁਲ ਕਿਸ ਕੰਮ ਦੀ ਹੈ, ਨੀਚ ਕੁਲ ਦੇ

ਵਿਦਵਾਨ ਨੂੰ ਦੇਵਤੇ ਪੂਜਦੇ ਹਨ।

ਪੰਡਤ ਬੋਲਿਆ (ਪੰਡਤ ਜੀ ਆਪਣੇ ਪੁਤਰ ਨਾਲ ਵੀਚਾਰ ਕਰ ਕੇ ਉਸ ਨੂੰ ਸਿਖਿਆ ਦੇ ਰਹੇ ਹਨ) ਹੇ ਪੁਤਰ ਜਗਤ ਵਿਖੇ ਪੰਡਤ ਦੋ ਪਰਕਾਰ ਦੇ ਹੁੰਦੇ ਹਨ, ਇਕ ਉਹ ਜੋ ਵੇਦ ਵੇਦਾਂਤ ਵਿਖੇ ਪੂਰੇ ਹੋਣ, ਸੋ ਅਜੇਹੇ ਲੋਕ ਬਹੁਤ ਵਿਰਲੇ ਹੁੰਦੇ ਹਨ ਅਤੇ ਦੂਜੀ ਪਰਕਾਰ ਦੇ ਪੰਡਤ ਉਹ ਹਨ ਕਿ ਜਿਨ੍ਹਾਂ ਨੂੰ ਅਖਰਾਂ ਦਾ ਬੋਧ ਸਾਰਖਾ ਭੀ ਨਾ ਹੋਵੇ, ਪਰ ਬ੍ਰਾਹਮਣ ਦੇ ਘਰ ਜੰਮੇਂ ਹੋਣ, ਅਤੇ ਭੇਸ ਪੰਡਤਾਂ ਦਾ ਰਖਦੇ ਹੋਣ, ਜਿਹਾ ਕਿਸੇ ਨੇ ਕਿਹਾ ਹੈ :-

ਲੰਮਾਂ ਦਾੜਾ, ਲੰਮੀ ਮਾਲਾ ਲੰਮਾਂ ਟਿਕਾ ਚੰਦਣਾਂ॥
ਗਿਲ ਪਰਨਾਂ ਮੋਢੇ ਧਰਿਆ ਹੋਇ ਚਾਲ ਬਿਚੱਛਣਾਂ॥

ਪੰਡਾ ਉਸ ਬੁਧਿ ਨੂੰ ਕਹਿੰਦੇ ਹਨ ਕਿ ਜਿਸ ਨਾਲ ਸੱਤ ਅਸੱਤ ਦੇ ਵੀਚਾਰ ਦੀ ਸਮਰਥ ਹੋਏ, ਜਿਸ ਮਨੁਖ ਵਿਖੇ ਅਜੇਹੀ ਬੁਧਿ ਹੋਇ ਤੇ ਉਸ ਦਾ ਨਾਉਂ ਪੰਡਤ ਹੈ ਅਤੇ ਜਿਸ ਪੁਰਖ ਦਾ ਜੋ ਨਾਉਂ ਹੋਇ ਅਤੇ ਉਸ ਵਿਖੇ ਉਸ ਨਾਉਂ ਦੇ ਗੁਣ ਨਾ ਹੋਣ, ਮਗਰੋਂ ਉਸ ਨੂੰ ਮੂੰਹ ਕਾਲਖ ਆਉਂਦੀ ਹੈ। ਜਿਸ ਵਿਖੇ ਵਿਦਿਆ ਅਤੇ ਪੰਡਤਾਈ ਹੋਵੇ, ਉਸ ਨੂੰ ਪੰਡਤ ਅਤੇ ਵਿਦਿਆਨ ਨਾਉਂ ਬਣਦੇ ਹਨ, ਵਿਦਿਆ ਅਜੇਹਾ ਰਤਨ ਹੈ ਕਿ ਜਿਸ ਦੇ ਸਾਮਾਨ ਧਰਤੀ ਪੁਰ ਕੋਈ ਪਦਾਰਥ ਨਹੀਂ। ਜਿਸ ਦੇ ਕੋਲ ਵਿਦਿਆ ਰਤਨ ਹੈ, ਉਸ ਜਿਹਾ ਕੋਈ ਧਨੀ ਨਹੀਂ। ਅਜ ਕਲ ਬਹੁਤ ਲੋਕ ਸਮਝਦੇ ਹਨ ਕਿ ਕੁਛ ਲਿਖ ਪੜ੍ਹ ਲੈਣਾ ਹੀ ਵਿਦਿਆ ਹੈ ਸੋ ਗਲ ਨਹੀਂ। ਭਾਵੇਂ ਲਿਖਣਾ ਪੜ੍ਹਨਾ ਵੀ ਵਿਦਿਆ ਦਾ ਅੰਗ ਹੈ ਪਰ

ਵਿਦਿਆ ਦੇ ਅਨੇਕ ਅੰਗ ਹਨ, ਪਰ ਵਿਦਵਾਨਾਂ ਨੇ ਚੌਦਾਂ ਵਿਦਿਆ ਅਤੇ ਚੌਹਠ ਕਲਾ ਥਾਪੀਆਂ ਹਨ, ਪਰ ਬਹੁਤਿਆਂ ਵਿਦਵਾਨਾਂ ਨੇ ਵਿਦਿਆ ਦੇ ਅਨੇਕ ਅਨੰਤ ਭੇਦ ਥਾਪੇ ਹਨ, ਉਹ ਪੁਸਤਕਾਂ ਵਿਖੇ ਨਹੀਂ ਲਿਖੇ।

ਜਾਂ ਪਰਮੇਸ਼ੂਰ ਨੇ ਜਗਤ ਨੂੰ ਰਚਿਆ ਤਾਂ ਉਸ ਦੇ ਨਿਰਬਾਹ ਲਈ ਵਿਦਿਆ ਦੇ ਧਨੀਆਂ ਨੂੰ ਪਰਗਟ ਕੀਤਾ ਕਿ ਜਿਨ੍ਹਾਂ ਨੇ ਅਨੇਕ ਪਰਕਾਰ ਸੰਸਾਰ ਦੇ ਉਪਕਾਰ ਲਈ ਤਰ੍ਹਾਂ ਤਰ੍ਹਾਂ ਦੀਆਂ ਰਚਨਾਂ ਅਤੇ ਢੰਗ ਕਢੇ, ਪਰਜਾ ਦੇ ਨਿਰਬਾਹ ਲਈ ਸਿਲਪ ਵਿਦਿਆ, ਅਰਥਾਤ ਅਜੇਹੀ ਵਿਦਿਆ ਕਿ ਜਿਸ ਦੇ ਸਿਖਣ ਤੇ ਮਨੁਖ ਆਪਣਿਆਂ ਹਥਾਂ ਦੀ ਕਿਰਤ ਨਾਲ ਆਪਣਾ ਝਟ ਟਪਾਏ, ਜਿਸ ਵਿਦਿਆ ਬਿਨਾਂ ਮਨੁਖ ਦਾ ਇਕ ਪਲ ਭੀ ਨਿਰਬਾਹ ਨਹੀਂ ਹੁੰਦਾ, ਉਸ ਵਿਦਿਆ ਦੇ ਚਲਾਉਣ ਲਈ ਮਹਾਰਾਜ ਨੇ ਭਾਰਤਖੰਡ ਵਿਖੇ ਦੋ ਮਹਾਂ ਪੁਰਖਾਂ ਦੇਵਤਿਆਂ ਵਿਚ ਵਿਸ਼ਵਕਰਮਾਂ ਅਤੇ ਦੈਂਤਾਂ ਵਿਚ ਮਯ ਨਾਮੇ ਦੈਂਤ ਨੂੰ ਉਤਪੰਨ ਕੀਤਾ। ਇਹਨਾਂ ਕਾਰੀਗਰਾਂ ਦੀ ਰਚਨਾਂ ਦਾ ਸਾਰਾ ਹਾਲ ਪੁਰਾਣੀਆਂ ਕਥਾਂ ਵਿਚ ਲਿਖਿਆ ਹੋਇਆ ਹੈ, ਵਿਸ਼ਵਕਰਮਾਂ ਦਿਆਂ ਬਣਾਇਆਂ ਹੋਇਆਂ ਪੁਸ਼ਪਕ ਬਿਬਾਣਾਂ ਦੀ ਸੁੰਦਰਤਾ ਦੀ ਵਾਰਤਾ ਬਾਲਮੀਕ ਨੇ ਆਪਣੀ ਰਮਾਇਣ ਵਿਚ ਲਿਖੀ ਹੈ ਕਿ ਰਾਜਾ ਰਾਮ ਚੰਦਰ ਪੁਸ਼ਪਕ ਬਿਬਾਣ ਪੁਰ ਚੜ੍ਹ ਅਕਾਸ਼ ਮਾਰਗ ਥੀਂ ਹੋ ਕੇ ਲੰਕਾਂ ਤੋਂ ਅਜੁਧਯਾ ਵਿਖੇ ਛੇਤੀ ਆ ਗਏ, ਅਤੇ ਮਯ ਦਾਨਵ ਦੀ ਰਚਨਾਂ ਦਾ ਬਿਰਤਾਂਤ ਮਹਾਂ ਭਾਰਤ ਵਿਖੇ ਲਿਖਿਆ ਹੈ। ਉਸ ਨੇ

ਰਾਜੇ ਯੁਧਿਸ਼ਟਰ ਦੀ ਨਗਰੀ ਵਿਖੇ ਡਾਢੀ ਸੋਹਣੀ ਅਤੇ ਅਚਰਜ ਸੁਧਰਮਾਂ ਨਾਮੀ ਸਭਾ ਬਣਾ ਦਿਤੀ ਸੀ, ਅਤੇ ਭਾਰਤ ਖੰਡ ਵਿਖੇ ਜਿਤਨੇ ਯੰਤ੍ਰ ਅਸਤਰ ਅਤੇ ਸ਼ਸਤਰ ਹਨ ਸਾਰੇ ਵਿਸ੍ਵਕਰਮਾਂ ਦੇ ਕਢੇ ਹੋਏ ਹਨ, ਜਿਹਾ ਕਿ ਖੇਤੀ ਦੇ ਕਰਨ ਲਈ ਹਲ, ਪੰਜਾਲੀ, ਕਹੀ, ਫਹੋੜਾ, ਸੁਹਾਗਾ ਆਦਿਕ ਅਤੇ ਕਮਾਦ ਪੀੜਨ ਲਈ ਵੇਲਣਾ ਆਦਿਕ ਅਤੇ ਸੂਤ ਕਤਣ ਲਈ ਚਰਖਾ ਆਦਿਕ। ਸਾਰੀਆਂ ਕਲਾਂ ਵਿਸ੍ਵਕਰਮਾਂ ਦੀਆਂ ਬਣਾਈਆਂ ਹੋਈਆਂ ਹਨ, ਜੇ ਉਹ ਆਪਣੀ ਬੁਧੀ ਨਾਲ ਅਜੇਹੇ ਯੰਤਰ ਨਾ ਕਢਦੇ, ਤਾਂ ਸੰਸਾਰ ਦਾ ਨਿਰਬਾਹ ਕਿਸ ਤਰ੍ਹਾਂ ਹੁੰਦਾ।

ਵੈਦਿਕ ਵਿਦਯਾ ਦੇ ਪਹਿਲੇ ਕਢਣ ਵਾਲੇ ਅਸ੍ਵਨੀ ਕੁਮਾਰ ਅਤੇ ਧਨਵੰਤ੍ਰੀ ਹੋਏ ਹਨ ਕਿ ਜਿਹਨਾਂ ਨੇ ਮਨੁੱਖਾਂ ਦੀ ਅਰੋਗਤਾ ਅਤੇ ਸੁਖ ਚੈਨ ਲਈ ਵੈਦਿਕ ਦੇ ਗਰੰਥ ਰਚੇ ਹਨ ਕਿ ਜਿਸ ਵਿਦਯਾ ਵਿਖੇ ੧. ਨਿਦਾਨ, ੨. ਨਿਰਘੰਟ ਅਤੇ ੩. ਚਕਿਸਤਾ ਤਰੈ ਭਾਗ ਹਨ। ਰੋਗ ਦਾ ਜੰਮਣਾ, ਤਿਸ ਦੇ ਲਖਣ ਅਤੇ ਅਹਾਰ ਆਦਿਕ ਨਿਦਾਨ ਵਿਖੇ ਕਹੇ ਹਨ। ਸਾਰੀਆਂ ਔਸ਼ਧੀਆਂ ਖਾਣ ਪੀਣ ਸੁੰਘਣ ਲੇਪ ਆਦਿਕ ਦੀਆਂ ਜਿੰਨੀਆਂ ਵਸਤਾਂ ਹਨ, ਉਹਨਾਂ ਦਾ ਗੁਣ ਅਤੇ ਔਗੁਣ ਥੋੜ, ਗਰਮ, ਸਰਦ, ਬਾਦੀ, ਬਲਗਮੀ ਆਦਿਕ ਪਦਾਰਥ ਨਿਰਘੰਟ ਵਿਖੇ ਕਹੇ ਹਨ, ਅਤੇ ਇਹ ਕਿਹੜੀ ਵਸਤੂ ਕਿਸ ਰੋਗ ਨੂੰ ਹਟਾਉਂਦੀ ਹੈ ਯਾ ਵਧਾਉਂਦੀ ਹੈ ਅਤੇ ਰੋਗ ਦੇ ਦੂਰ ਕਰਨ ਦੇ ਉਪਾਓ ਨੂੰ ਚਕਿਸਤਾ ਕਹਿੰਦੇ ਹਨ।

ਅਸ੍ਵਨੀ ਕੁਮਾਰ ਅਤੇ ਧਨਵੰਤਰੀ ਅਜੇਹੇ ਵਿਦਵਾਨ

ਰਾਜੇ ਯੁਧਿਸ਼ਟਰ ਦੀ ਨਗਰੀ ਵਿਖੇ ਡਾਢੀ ਸੋਹਣੀ ਅਤੇ ਅਚਰਜ ਸੁਧਰਮਾਂ ਨਾਮੀ ਸਭਾ ਬਣਾ ਦਿਤੀ ਸੀ, ਅਤੇ ਭਾਰਤ ਖੰਡ ਵਿਖੇ ਜਿਤਨੇ ਯੰਤ੍ਰ ਅਸਤਰ ਅਤੇ ਸ਼ਸਤਰ ਹਨ ਸਾਰੇ ਵਿਸ੍ਵਕਰਮਾਂ ਦੇ ਕਢੇ ਹੋਏ ਹਨ, ਜਿਹਾ ਕਿ ਖੇਤੀ ਦੇ ਕਰਨ ਲਈ ਹਲ, ਪੰਜਾਲੀ, ਕਹੀ, ਫਹੌੜਾ, ਸੁਹਾਗਾ ਆਦਿਕ ਅਤੇ ਕਮਾਦ ਪੀੜਨ ਲਈ ਵੇਲਣਾ ਆਦਿਕ ਅਤੇ ਸੂਤ ਕਤਣ ਲਈ ਚਰਖਾ ਆਦਿਕ। ਸਾਰੀਆਂ ਕਲਾਂ ਵਿਸ੍ਵਕਰਮਾਂ ਦੀਆਂ ਬਣਾਈਆਂ ਹੋਈਆਂ ਹਨ, ਜੇ ਉਹ ਆਪਣੀ ਬੁਧੀ ਨਾਲ ਅਜੇਹੇ ਯੰਤਰ ਨਾ ਕਢਦੇ, ਤਾਂ ਸੰਸਾਰ ਦਾ ਨਿਰਬਾਹ ਕਿਸ ਤਰ੍ਹਾਂ ਹੁੰਦਾ।

ਵੈਦਿਕ ਵਿਦਯਾ ਦੇ ਪਹਿਲੇ ਕਢਣ ਵਾਲੇ ਅਸ੍ਵਨੀ ਕੁਮਾਰ ਅਤੇ ਧਨਵੰਤ੍ਰੀ ਹੋਏ ਹਨ ਕਿ ਜਿਹਨਾਂ ਨੇ ਮਨੁੱਖਾਂ ਦੀ ਅਰੋਗਤਾ ਅਤੇ ਸੁਖ ਚੈਨ ਲਈ ਵੈਦਿਕ ਦੇ ਗਰੰਥ ਰਚੇ ਹਨ ਕਿ ਜਿਸ ਵਿਦਯਾ ਵਿਖੇ ੧. ਨਿਦਾਨ, ੨. ਨਿਰਘੰਟ ਅਤੇ ੩. ਚਕਿਸਤਾ ਤਰੈ ਭਾਗ ਹਨ। ਰੋਗ ਦਾ ਜੰਮਣਾ, ਤਿਸ ਦੇ ਲਖਣ ਅਤੇ ਅਹਾਰ ਆਦਿਕ ਨਿਦਾਨ ਵਿਖੇ ਕਹੇ ਹਨ। ਸਾਰੀਆਂ ਔਸ਼ਧੀਆਂ ਖਾਣ ਪੀਣ ਸੁੰਘਣ ਲੇਪ ਆਦਿਕ ਦੀਆਂ ਜਿੰਨੀਆਂ ਵਸਤਾਂ ਹਨ, ਉਹਨਾਂ ਦਾ ਗੁਣ ਅਤੇ ਔਗੁਣ ਥੋੜ, ਗਰਮ, ਸਰਦ, ਬਾਦੀ, ਬਲਗਮੀ ਆਦਿਕ ਪਦਾਰਥ ਨਿਰਘੰਟ ਵਿਖੇ ਕਹੇ ਹਨ, ਅਤੇ ਇਹ ਕਿਹੜੀ ਵਸਤੂ ਕਿਸ ਰੋਗ ਨੂੰ ਹਟਾਉਂਦੀ ਹੈ ਯਾ ਵਧਾਉਂਦੀ ਹੈ ਅਤੇ ਰੋਗ ਦੇ ਦੂਰ ਕਰਨ ਦੇ ਉਪਾਓ ਨੂੰ ਚਕਿਸਤਾ ਕਹਿੰਦੇ ਹਨ।

ਅਸ੍ਵਨੀ ਕੁਮਾਰ ਅਤੇ ਧਨਵੰਤਰੀ ਅਜੇਹੇ ਵਿਦਵਾਨ

ਕੀ ਲਏਗਾ। 'ਬਸ ਜਿਸ ਨੇ ਜੋ ਬੀਜਿਆ, ਸੋ ਵਢਿਆ' ਤਾਤਪਰਜ ਇਹ ਹੈ ਕਿ ਧਨ ਸੰਪਦਾ ਕਿ ਦਰਿਦਰ ਪਾਪ ਪੁੰਨ ਸਵਰਗ ਨਰਕ ਕਰਮਾਂ ਦਾ ਹੀ ਫਲ ਹੈ।

ਦੂਜਾ ਵੈਸੇਖਕ ਸ਼ਾਸਤਰ ਹੈ, ਜਿਸ ਦੇ ਅਚਾਰਜ ਕਣਾਦਿ ਮੁਨਿ ਨੇ ਸਤਯ ਗਯਾਨ ਸਬੰਧੀ ਪਦਾਰਥਾਂ ਦਾ ਵਰਨਣ ਕੀਤਾ ਹੈ। ਉਸ ਦਾ ਅਭਿਪ੍ਰਾਯ ਇਹ ਹੈ ਕਿ ਕਾਰਜ ਦਾ ਫਲ ਸਮੇਂ ਪੁਰ ਹੁੰਦਾ ਹੈ, ਜੋ ਕਾਰਜ ਆਪਣੇ ਸਮੇਂ ਪੁਰ ਨਾ ਹੋਇ, ਫਲਦਾਇਕ ਨਹੀਂ ਹੁੰਦਾ। ਜਿਹਾ ਕਿ ਵੇਲਾ ਖੁੰਝਾ ਕੇ ਪੈਲੀ ਨੂੰ ਬੀਜਿਆਂ ਬੀਉ ਫਲਦਾ ਨਹੀਂ, ਐਵੇਂ ਚਲਾ ਜਾਂਦਾ ਹੈ, ਕਿਸੇ ਕੰਮ ਨਹੀਂ ਆਉਂਦਾ, ਭਾਵੇਂ ਮੀਂਹ ਭੀ ਬਰਸੇ, ਯਾਂ ਹੋਰ ਕਿਸੇ ਤਰ੍ਹਾਂ ਭੋਂ ਨੂੰ ਪਿਲਾਵੇ, ਉਸ ਦੇ ਖੇਤ ਵਿਚ ਇਕ ਦਾਣਾ ਨਹੀਂ ਉਗਦਾ। ਸੋ ਜੋ ਕੁਝ ਹੈ ਸਮੇਂ ਪਰ ਹੈ, ਆਪਣੇ ਸਮੇਂ ਬਿਨਾਂ ਕੁਝ ਨਹੀਂ ਹੁੰਦਾ।

ਤੀਜਾ ਤਰਕ ਸ਼ਾਸਤ੍ਰ ਹੈ, ਜਿਸ ਦੇ ਅਚਾਰਜ ਗੋਤਮ ਮੁਨਿ ਨੇ ਸੋਲਾਂ ਪਦਾਰਥਾਂ ਨੂੰ ਦਸਿਆ ਹੈ ਕਿ ਜਿਸ ਦੇ ਪੜ੍ਹਨ ਤੇ ਝੂਠੇ ਗਿਆਨ ਦਾ ਨਾਸ ਅਤੇ ਸਚੇ ਗਿਆਨ ਦੀ ਬ੍ਰਿਧਿ ਹੈ, ਉਸ ਦਾ ਆਸ਼ਯ ਇਹ ਹੈ ਕਿ ਕਾਰਜ ਕਾਰਣ ਅਤੇ ਕਰਤਾ ਬਿਨਾਂ ਕੋਈ ਵਸਤੂ ਨਹੀਂ ਹੁੰਦੀ ਇਸੇ ਲਈ ਭਾਵੇਂ ਸਚਾ ਕਰਤਾ ਸ੍ਰੀ ਪਰੀਪੂਰਣ ਪਰਮਾਤਮਾਂ ਕਾਰਨ ਬਿਨਾਂ ਕੋਈ ਕਾਰਜ ਨਹੀਂ ਕਰਦਾ, ਪਰ ਜੇ ਚਾਹੇ ਕਰ ਸਕਦਾ ਹੈ। ਜੀਵ ਦੀ ਕੀ ਮਜਾਲ ਹੈ ਕਿ ਉਸ ਵਿਖੇ ਕੁਛ ਕਰ ਸਕੇ, ਯਾਂ ਕਿ ਆਦਿ ਮਧਯ ਕਿ ਅੰਤ ਵਿਖੇ ਬੁਧ ਦੇ ਘੋੜੇ ਨੂੰ ਦੁੜਾਇ। ਜਿਕੁਰ ਘੁਮਿਆਰ ਮਿੱਟੀ ਦੇ ਜਹੇ ਭਾਂਡੇ ਚਾਹੁੰਦਾ ਹੈ,

ਬਣਾਉਂਦਾ ਹੈ, ਮਿੱਟੀ ਨੂੰ ਜਿਥੇ ਅਤੇ ਜਿਕੁਰ ਚਾਹੁੰਦਾ ਹੈ ਵਰਤਦਾ ਹੈ ਉਸ ਦੀ ਸਾਮਰਥ ਨਹੀਂ ਕਿ ਕਹੇ ਐਉਂ ਨਹੀਂ ਐਉਂ ਕਰ। ਇਸੇ ਪਰਕਾਰ ਜੀਵ ਆਪਣੇ ਸ੍ਰਿਸਟਾ ਦੀ ਇੱਛਾ ਦੇ ਅਧੀਨ ਹੈ।

ਚੌਥਾ ਯੋਗ ਸ਼ਾਸਤ੍ਰ ਹੈ ਕਿ ਜਿਸ ਦੇ ਅਚਾਰਜ ਪਾਤੰਜਲ ਯਾ ਅਨੰਤ ਮੁਨਿ ਨੇ ਚਿਤ ਬ੍ਰਿਤਿ ਦੇ ਰੋਕਣ ਅਤੇ ਅੰਤਸ਼ਕਰਣ ਦੇ ਯੋਗ ਸਾਧਨ ਦੇ ਵਿਖਯ ਲਿਖਿਆ ਹੈ, ਸਵਾਸ ਦਾ ਰੋਕਣਾ ਵੀ ਉਸੇ ਕੋਲੋਂ ਨਿਕਲਿਆ ਹੈ। ਕਹਿੰਦੇ ਹਨ ਕਿ ਉਸ ਦੇ ਅਭਯਾਸੀ ਦਾ ਹਿਰਦਾ ਅਜੇਹਾ ਨਿਰਮਲ ਹੋ ਜਾਂਦਾ ਹੈ ਕਿ ਹਹ ਕਿਸੇ ਦੇ ਮਨ ਦਾ ਭੇਦ ਉਸ ਪੁਰ ਖੁਲ੍ਹ ਪੈਂਦਾ ਹੈ, ਉਸ ਦਾ ਸਰੀਰ ਵੀ ਲਿੱਸਾ ਹੋ ਜਾਂਦਾ ਹੈ।

ਪੰਜਵਾਂ ਸਾਂਖ ਸ਼ਾਸਤ੍ਰ ਹੈ, ਇਸ ਦੇ ਅਚਾਰਜ ਕਪਿਲ ਮੁਨਿ ਨੇ ਪ੍ਰਕਿਰਤ ਪੁਰਖ ਨੂੰ ਆਦਿ ਰਖ ਕੇ ਪੰਝੀਆਂ ਤਤ੍ਵਾਂ ਦੇ ਬਿਬੇਕ ਨਾਲ ਤਤ੍ਵ ਗਿਆਨ ਦਾ ਆਸ਼ਯ ਪਰਗਟ ਕੀਤਾ ਹੈ, ਇਸ ਵਿਦਿਆ ਦਾ ਜਾਣੂੰ ਸਤਯ ਅਸਤਯ ਦੀ ਨਿਰਣਯ ਚੰਗੀ ਤਰ੍ਹਾਂ ਕਰ ਸਕਦਾ ਹੈ, ਕਹਿੰਦੇ ਹਨ ਕਿ ਜੋ ਪਦਾਰਥ ਦੇਖਣ, ਚਖਣ, ਛੂਹਣ ਵਿਚ ਨਾ ਆਏ, ਸੋਈ ਆਤਮਾਂ ਅਤੇ ਨਿਤਯ ਹੈ।

ਛੇਵਾਂ ਸ਼ਾਸਤ੍ਰ ਵੇਦਾਂਤ ਹੈ—ਜਿਸ ਦੇ ਅਚਾਰਜ ਸਵਾਮੀ ਸ਼ੰਕਰਾਚਾਰਜ ਜੀ ਨੇ ਜੀਵ ਬ੍ਰਹਮ ਦੀ ਏਕਤਾ ਅਤੇ ਸ਼ੁਧ ਚੇਤੰਨਯਤਾ ਅਤੇ ਅਗਿਆਨ ਦੁਖ ਦੇ ਦੂਰ ਕਰਨ ਲਈ, ਗਿਆਨ ਆਨੰਦ ਦੇ ਪਾਉਣ ਲਈ ਯਤਨ ਕਹੇ ਹਨ, ਉਸ ਦੇ ਅਭਿਆਸੀ ਦੀ ਦ੍ਰਿਸ਼ਟ ਵਿਖੇ ਏਕਤਾ ਅਜੇਹੀ ਸਮਾਉਂਦੀ

ਹੈ ਕਿ ਦ੍ਵੈਤ ਭਾਵ ਉਸ ਦੇ ਮਨ ਤੇ ਐਉਂ ਦੂਰ ਹੋ ਜਾਂਦਾ ਹੈ ਕਿ ਜਾਣੇ ਕਦੇ ਸੁਣਿਆ ਹੀ ਨਹੀਂ ਸੀ। ਬਹੁਤੇ ਹੋਣ ਨੂੰ ਉਹ ਭਰਮ ਹੀ ਜਾਣਦਾ ਹੈ ਅਤੇ ਏਕਤਾ ਪੁਰ ਨਿਸਚਯ ਰਖਦਾ ਹੈ। ਉਸ ਦਾ ਇਹ ਵਿਸ਼ਵਾਸ ਹੈ ਕਿ ਭਾਵੇਂ ਸਾਰੀ ਸ੍ਰਿਸ਼ਟੀ ਉਸੇ ਤੇ ਹੈ ਪਰ ਜੋ ਕੁਝ ਹੈ, ਉਹੀਓ ਹੈ, ਜੋ ਭਾਂਡੇ ਅਤੇ ਮਿੱਟੀ ਵਿਚ ਮੌਜ ਅਤੇ ਜਲ ਵਿਚ ਪਰਕਾਸ਼ ਅਤੇ ਸੂਰਜ ਵਿਚ ਸਬੰਧ ਹੈ, ਸ੍ਰਿਸ਼ਟੀ ਅਤੇ ਸ੍ਰਿਸ਼ਟਾ ਵਿਚ ਭੀ ਉਹੀਓ ਸਬੰਧ ਹੈ।

ਪਿਤਾ ਬੋਲਿਆ ਕਿ ਮਨੁੱਖ ਭਾਵੇਂ ਇਹ ਸ਼ਾਸਤਰ ਪੜ੍ਹੇ ਭਾਵੇਂ ਨਾ ਪੜ੍ਹੇ ਪਰ ਉਸ ਨੂੰ ਐਨੇ ਪਰਕਾਰ ਦਾ ਗਿਆਨ ਜ਼ਰੂਰ ਲੋੜੀਏ, ਮਨ ਤੇ ਆਦਿ ਲੈ ਕੇ ਅੰਤਹਕਰਣ ਦਿਆਂ ਤਤ੍ਵਾਂ ਦਾ ਜਾਣਨਾ ਨੀਤਿ ਆਦਿਕ ਵਿਦਿਆ ਪਰ ਸਭਨਾਂ ਤੇ ਪਹਿਲਾਂ ਬੇਦ ਉਪਨਿਸ਼ਦ ਆਦਿਕ ਅਮਰ ਵਿਦਿਆ ਦਾ ਜਾਣਨਾ ਮਨੁਖ ਲਈ ਅਤਿ ਉਚਿਤ ਹੈ।

ਧਰਮ ਸ਼ਾਸਤਰ–ਇਸ ਵਿਖੇ ਬ੍ਰਾਹਮਣ, ਛਤਰੀ, ਵੈਸ਼ਯ, ਸੂਦਰ, ਚਹੁੰਆਂ ਵਰਣਾਂ ਅਤੇ ਬ੍ਰਹਮ ਚਰਜ, ਗ੍ਰਿਹਸਥ, ਬਾਣ ਪਰਸਥ ਅਤੇ ਸੰਨਯਾਸ, ਚਹੁੰਆਂ ਆਸ਼ਰਮਾਂ ਦੇ ਕੰਮ ਕਾਜ, ਕਿਰਤ, ਕਰਮ, ਵਰਤ ਵਰਤਾਰਾ, ਉਪਾਸ਼ਨਾਂ ਪੂਜਾ, ਪੁੰਨ ਦਾਨ, ਵਰਤ ਨੇਮ ਦੀ ਬਿਧਿ ਅਤੇ ਪਰਕਾਰ ਅਤੇ ਹਰ ਪਰਕਾਰ ਦੇ ਪਾਪ ਦੇ ਪ੍ਰਾਸਚਿਤ ਦਾ ਉਪਾਉ, ਹਰ ਤਰ੍ਹਾਂ ਦੇ ਝਗੜਿਆਂ ਦੇ ਨਯਾਯ, ਨਯਾਯ ਦੇ ਰੰਗ ਢੰਗ ਲਿਖੇ ਹਨ, ਮੁਸਲਮਾਨ ਲੋਕ ਇਸ ਸ਼ਾਸ਼ਤਰ ਨੂੰ ਫਿਕਾ ਕਹਿੰਦੇ ਹਨ।

ਵਿਯਾਕਰਣ–ਇਸ ਵਿਦਿਆ ਦੇ ਪੜ੍ਹੇ ਬਿਨਾਂ ਸ਼ਬਦਾਂ

ਦਾ ਸ਼ੁਧ ਹੋਣਾ ਕਿ ਅਸ਼ੁਧ ਹੋਣਾ, ਪਰਤੀਤ ਨਹੀਂ ਹੁੰਦਾ। ਸ਼ਬਦਾਂ ਦਾ ਵਰਤਾਉ ਉਹਨਾਂ ਦਾ ਸਾਧਣਾ, ਉਹਨਾਂ ਦਾ ਪਦਯ ਯਾਂ ਗਦਯ ਰਚਨਾਂ ਦਾ ਬਣਾਉਣਾ, ਵਾਰਤਾ ਦਾ ਸ਼ੁਧ ਪੜ੍ਹਨਾ ਇਸੇ ਵਿਦਿਆ ਦੇ ਬਲ ਨਾਲ ਹੁੰਦਾ ਹੈ, ਜਦ ਤਕ ਕੋਈ ਮਨੁਸ਼ ਇਸ ਵਿਦਿਆ ਦਾ ਅਭਿਆਸੀ ਨਾ ਹੋ ਲਏ, ਉਹਦਾ ਪਾਠ ਸ਼ੁਧ ਨਹੀਂ ਹੁੰਦਾ, ਥਾਂ ਥਾਂ ਠੋਕਰਾਂ ਖਾ ਓੜਕ ਨੂੰ ਢਹਿ ਪੈਂਦਾ ਹੈ। ਜੇ ਕੋਈ ਚਾਹੇ ਕਿ ਵਯਾਕਰਣ ਦੇ ਪੜ੍ਹੇ ਬਿਨਾਂ ਕਿਸੇ ਪੁਸਤਕ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਉਸ ਨੂੰ ਠੀਕ ਠੀਕ ਵਰਣਨ ਕਰ ਲਵਾਂ, ਉਸ ਦੀ ਕੀ ਪਾਂਇਆਂ ਹੈ। ਅਜਿਹਾ ਕਹਿਣ ਵਾਲਾ ਝੱਖ ਮਾਰਦਾ ਹੈ।

ਅਠਾਰਾਂ ਪੁਰਾਣ–ਇਹ ਇਤਿਹਾਸ ਵਿਦਿਆ ਹੈ, ਇਸ ਵਿਖੇ ਦੇਵਤਿਆਂ ਦਾਨਵਾਂ ਦਾ ਹਾਲ, ਸ੍ਰਿਸ਼ਟੀ ਦੀ ਉਤਪਤੀ ਦੀ ਚਾਲ, ਮਹਾਂ ਪਰਲਯ ਦੀ ਕਥਾ, ਰਾਜਿਆਂ ਦੀ ਕਥਾ, ਤਪਸ੍ਵੀਆਂ ਦੀ ਵਾਰਤਾ ਤੇ ਦਾਤਿਆਂ ਦੀ ਉਦਾਰਤਾ ਲਿਖੀ ਹੋਈ ਹੈ।

ਕਰਮ ਬਿਪਾਕ–ਵਡੀ ਅਦਭੁਤ ਵਿਦਿਆ ਕਹਿੰਦੇ ਹਨ, ਲੋਕਾਂ ਵਿਚ ਇਹ ਗੱਲ ਪਰਸਿਧ ਹੈ ਕਿ ਕਰਮ ਬਿਪਾਕ ਦਾ ਜਾਣੂੰ ਉਹਨਾਂ ਰੋਗੀਆਂ ਤੇ ਛੁਟ ਕਿ ਜੋ ਸਦਾ ਜਵਰ ਨਾਲ ਜਲਦੇ ਹਨ ਅਤੇ ਜਿਨ੍ਹਾਂ ਨੂੰ ਅਤੀਸਾਰ ਹੋਇਆ ਹੋਏ, ਹੋਰਨਾਂ ਸਾਰਿਆਂ ਕੋਹੜੀਆਂ, ਕੁਸ਼ਤੀਆਂ ਗੁੰਗਿਆਂ, ਡੋਰਿਆਂ, ਅੰਨ੍ਹਿਆਂ, ਕਾਣਿਆਂ, ਲੂਲਿਆਂ ਤੇ ਲੰਗੜਿਆਂ ਨੂੰ ਦਸ ਸਕਦਾ ਹੈ ਕਿ ਪਿਛਲੇ ਜਨਮ ਤੂੰ ਇਹ ਮੰਦੇ ਕਰਮ ਕੀਤੇ ਸਨ ਕਿ ਜਿਹਨਾਂ ਦਾ (ਫਲ) ਇਹ ਵੱਟਾ ਤੈਨੂੰ ਇਸ

ਜਨਮ ਵਿਖੇ ਲਗਿਆ ਹੈ ਅਤੇ ਇਸ ਦਾਨ ਪੁੰਨ ਵਰਤ, ਨੇਮ ਕਰਨ ਤੇ ਤੂੰ ਇਸ ਤੇ ਛੁਟਕਾਰਾ ਪਾ ਸਕਦਾ ਹੈਂ। ਇਸ ਸਮਯ ਵਿਖੇ ਇਸ ਵਿਦਿਆ ਦੇ ਜਾਣੂੰ ਦਾ ਚੰਗਾ ਵਪਾਰ ਤੁਰਦਾ ਅਤੇ ਤੁਰ ਸਕਦਾ ਹੈ।

ਗਣਿਤ ਵਿਦਿਆ–ਲੀਲਾਵਤੀ, ਗਣਿਤ ਵਿਦਿਆ ਦੀ ਇਹ ਅਤਿ ਅਸਚਰਜ ਪੁਸਤਕ ਹੈ, ਇਸ ਦੇ ਪੜ੍ਹਿਆਂ ਵਡੇ ਵਡੇ ਕਠਿਨ ਪ੍ਰਸ਼ਨ ਦਸ ਸਕੀਦੇ ਹਨ, ਗਣਿਤ ਵਿਦਿਆ ਬਹੁਤ ਪਰਕਾਰ ਦੀ ਹੁੰਦੀ ਹੈ, ਖਗੋਲਸਾਰ ਵਿਖੇ ਅਕਾਸ਼ ਦਾ ਵਰਣਨ ਹੈ।

ਸਰਲ ਗਣਿਤ-ਕਿ ਜਿਸ ਵਿਦਿਆ ਦੀ ਗਣਿਤ ਮੰਜਰੀ ਨਾਮੇ ਪੁਸਤਕ ਵਿਦਯਾਮਾਨ ਹੈ, ਉਹ ਵਿਦਿਆ ਹੈ ਕਿ ਜਿਸ ਵਿਖੇ ਗਿਣਨਾ, ਜੋੜਨਾ, ਘਟੌਣਾ, ਗੁਣਨਾ, ਵੰਡਣਾ ਤ੍ਰੈਰਾਸ਼ਕ ਪੰਜ ਰਾਸ਼ਿਕ, ਬਿਆਜ, ਵੱਟਾ, ਵਰਗਾ, ਆਦਿਕ ਅਨੇਕ ਪਰਕਾਰ ਦੇ ਨਿਯਮ ਲਿਖੇ ਹਨ।

ਬੀਜ ਗਣਿਤ–ਵਿਖੇ ਬਾਹਲਾ ਅਖਰਾਂ ਦਾ ਵਰਤਾਰਾ ਹੈ, ਅੰਗਾਂ ਦਾ ਵਰਤਾਓ ਘਟ ਹੀ ਹੁੰਦਾ ਹੈ, ਜੋ ਕਠਨ ਪ੍ਰਸ਼ਨ ਸਰਲ ਗਣਿਤ ਨਾਲ ਨਾ ਨਿਕਲਣ ਸੋ ਬੀਜ ਗਿਣਤ ਨਾਲ ਸੋਖੇ ਨਿਕਲ ਔਂਦੇ ਹਨ।

ਰੇਖਾ ਗਣਿਤ–ਵਡੇ ਅਦਭੁਤ ਪਰਕਾਰ ਦੀ ਗਣਿਤ ਵਿਦਿਆ ਹੈ, ਇਹ ਨਯਾਯ ਸ਼ਾਸਤ੍ਰ ਦੀ ਭੈਣ ਅਤੇ ਹੋਰਨਾਂ ਬਹੁਤੀਆਂ ਵਿਦਿਆ ਦੀ ਸਰਦਾਰ ਹੈ, ਇਸ ਵਿਖੇ ਰੇਖਾਂ ਯਾ ਲਕੀਰਾਂ ਦਾ ਹੀ ਵਿਚਾਰ ਹੈ ਤੇ ਯੁਕਤੀਆਂ ਨਾਲ ਹੀ ਇਸ ਦੇ ਪ੍ਰਸ਼ਨ ਸਿਧ ਹੁੰਦੇ ਹਨ ਯੁਕਤੀਆਂ ਬਿਨਾਂ ਕੋਈ ਗੱਲ ਨਹੀਂ,

ਹੁੰਦੀ, ਇਹ ਵਿਦਿਆ ਮਾਨੋ ਯੁਕਤੀਆਂ ਦਾ ਹੀ ਪੁੰਜ ਹੈ।

ਛੇਤ੍ਰਸਾਰ–ਵਿਖੇ ਭੋਂ, ਲਕੜ, ਕੰਧ ਯਾ ਹੋਰਨਾਂ ਅਨੇਕ ਪਰਮਾਣ ਵਾਲੀਆਂ ਵਸਤਾਂ ਦੀ ਮਿਣਤੀ ਯਾਂ ਕੱਛ ਕਰਨੀ ਦਸੀ ਹੈ, ਇਹ ਵਿਦਿਆ ਰੇਖਾ ਗਣਿਤ ਦੇ ਹੀ ਅਧੀਨ ਹੈ।

ਤ੍ਰਿਕੋਣ ਮਿਤਿ–ਇਸ ਵਿਦਿਆ ਵਿਖੇ ਤ੍ਰਿਕੋਣ ਪਦਾਰਥਾਂ ਦੀ ਕੱਛ ਹੈ, ਇਹ ਵਿਦਿਆ ਛੇਤਰ ਸਾਰ ਦਾ ਅੰਸ ਹੈ।

ਚਿਤਰਕਾਰੀ ਦੀ ਵਿਦਿਆ–ਇਸ ਵਿਖੇ ਦੇਸ਼ਾਂ ਜ਼ਿਲਿਆਂ ਪਰਗਣਿਆਂ, ਪਿੰਡਾਂ ਯਾਂ ਘਰਾਂ, ਵੇਲਾਂ ਬੂਟਿਆਂ, ਨਦੀਆਂ ਤਲਾਵਾਂ ਦੇ ਚਿਤਰ ਬਣਾਉਣੇ ਕਹੇ ਹਨ, ਮੂਰਤਾਂ ਬਣਾਉਣ ਦੀ ਵਿਦਿਆ ਵੀ ਇਸੇ ਦੀ ਭੈਣ ਹੈ। ਚਿਤਰਕਾਰ ਬਣਾਉਣ ਵਾਲਾ ਹੈ।

ਤਾਰ ਵਿਦਿਆ–ਉਹ ਹੈ ਕਿ ਜਿਸ ਦੇ ਜਾਣਨ ਕਰ ਕੇ ਬਿਜਲੀ ਦੀ ਸ਼ਕਤੀ ਨਾਲ ਕਾਰਜ ਕੀਤੇ ਜਾਂਦੇ ਹਨ, ਤਾਰ ਬਿਜਲੀ ਕਿ ਜਿਸ ਨਾਲ ਹਜ਼ਾਰਾਂ ਕੋਹਾਂ ਤੇ ਪਲ ਭਰ ਵਿਚ ਸੁਨੇਹਾ ਮੰਗਵਾ ਲਈਦਾ ਹੈ । ਮਲਾਹਾਂ ਅਤੇ ਕਛੂਆਂ ਦਿਆਂ ਯੰਤਰਾਂ ਦੀਆਂ ਸੂਈਆਂ ਅਤੇ ਹੋਰਨਾਂ ਯੰਤਰਾਂ ਦਾ ਬਣਾ ਲੈਣਾ ਇਸ ਵਿਦਿਆ ਦਾ ਫਲ ਹੈ।

ਵਾਸਪ ਵਿਦਿਆ–ਕਿ ਜਿਸ ਦੇ ਬਲ ਨਾਲ ਅਨੇਕ ਗਡੀਆਂ ਦੀ ਪੰਡੀਲੀਆਂ ਕਤਾਰ ਕਿ ਜਿਥੇ ਘੋੜਿਆਂ ਅਤੇ ਬੈਲਾਂ ਦੀ ਕੁਛ ਪੇਸ਼ ਨਹੀਂ ਜਾਂਦੀ; ਦੁੜਾਈ ਜਾਂਦੀ ਹੈ । ਅਕਾਸ਼ ਵਿਖੇ ਗੁਬਾਰੇ ਚੜ੍ਹਾਏ ਜਾਂਦੇ ਹਨ, ਦਾਣੇ ਪੀਹੇ ਜਾਂਦੇ, ਰੂੰ ਕਤੀ ਜਾਂਦੀ, ਅਤੇ ਕਪੜੇ ਉਣੇ ਜਾਂਦੇ ਹਨ,

ਇਸ ਤੋਂ ਛੁਟ ਹੋਰ ਅਨੇਕ ਕਾਰਜਾਂ ਦੇ ਕਰਨ ਵਿਚ ਵਾਸਪ ਸਹਾਇਤਾ ਕਰਦੀ ਹੈ।

ਸਮੁੰਦ੍ਰੀਕ ਵਿਦਿਆ-ਇਸ ਵਿਖੇ ਇਸਤ੍ਰੀ ਪੁਰਸ਼ ਦੀਆਂ ਹਥਾਂ ਪੈਰਾਂ ਦੀਆਂ ਰੇਖਾਂ ਅਤੇ ਮਥੇ ਦੇ ਚਿੰਨ੍ਹ ਲਿਖੇ ਹਨ ਕਿ ਜਿਨ੍ਹਾਂ ਨੂੰ ਦੇਖ ਸਮੁੰਦ੍ਰੀਕ ਦੇ ਜਾਣਨ ਵਾਲੇ ਮਨੁੱਖ ਦੇ ਭਾਗਯ ਸੰਤਾਨ, ਆਯੂ, ਸੰਪਦ, ਬਿਪਤ ਦਸਣ ਦਾ ਯਤਨ ਕਰਦੇ ਹਨ। ਇਸ ਨੂੰ ਲੋਕ ਲੇਖ ਨਾਉਂ ਕਰ ਕੇ ਸਦਦੇ ਹਨ।

ਸ਼ਕੁਨ ਵਿਦਿਆ-ਕਹਿੰਦੇ ਹਨ, ਇਸ ਵਿਦਿਆ ਦੇ ਜਾਣਨ ਵਾਲਾ ਜੀਵ ਪਸ਼ੂ ਚਰਿੰਦਿਆਂ ਪਰਿੰਦਿਆਂ ਦਿਆਂ ਸ਼ਬਦਾਂ ਦੇ ਸਗੁਣ ਲੈ ਕੇ ਅਗਮ ਦੀ ਵਾਰਤਾ ਦਸਦਾ ਹੈ।

ਸਵਰ ਵਿਦਿਆ ਜਾਂ ਸਵਰੋਦਯ-ਇਸ ਦੇ ਵਿਚਾਰਨ ਵਾਲੇ ਸਜੀ ਖਬੀ ਸ੍ਵਰ ਨਾਲ ਜੋ ਹਰ ਦਿਨ ਇਕ ਨੀਯਤ ਸਮੇਂ ਪਰ ਚਲਦੀ ਹੈ, ਪ੍ਰਸ਼ਨ ਕਰਤਾ ਨੂੰ ਸ੍ਵਰ ਦੀ ਚਾਲ ਮੂਜਬ ਸ਼ੁਭ ਅਸ਼ੁਭ ਦੇ ਵਰਤਾਰੇ ਦਾ ਹੋਣਾ ਦਸਦੇ ਹਨ।

ਅਗਮ ਵਿਦਿਆ-ਇਸ ਦੇ ਜਾਣਨ ਵਾਲੇ ਦੀਆਂ ਕਈ ਪੜਤਾਂ ਹੁੰਦੀਆਂ ਹਨ, ਸਮਰਣ, ਜਾਦੂ, ਟੂਣੇ ਆਕੇ ਤਿਸ ਦੇ ਚਰਨੀ ਪੈਂਦੇ ਹਨ।

ਜਿਸ ਵਾਉ ਬਤਾਸ ਨੂੰ ਮਨ ਚਾਹੇ,
ਤਿਸ ਨੂੰ ਉਹ ਪਲ ਵਿਚ ਬਨਵਾਏ।
ਜਿੰਨ ਪਰੀ ਤਿਸ ਅਗੇ ਸਿਰ ਝੁਕਾਉਣ,
ਕਠਿਨ ਕਠਿਨ ਰੋਗ ਤੁਰਤ ਨਸਾਉਣ।
ਵਡੇ ਵਡੇ ਰੋਗੀਆਂ ਨੂੰ ਕਰੇ ਅਰੋਗ,
ਧਨ ਸੰਪਦ ਦਾ ਮਨ ਭਰ ਕਰੇ ਭੋਗ।

ਟੋਟਾ ਘਾਟਾ ਸਾਰਾ ਟਲੇ,
ਸੁਖ ਸਾਂਤਿ ਵਿਚ ਨਿਤ ਨਿਤ ਪਲੇ।
ਤਿਸ ਦੇ ਮਿਤਰ ਹੋਣ ਨਿਹਾਲ,
ਸਤ੍ਰ ਰਹਿਣ ਨਾ ਇਕ ਛਿਨ ਕਾਲ।

ਗਾਰੜੂ ਵਿਦਿਆ—ਇਸ ਵਿਖੇ ਸਰਪਾਂ ਅਠੂਹਿਆਂ ਆਦਿਕਾਂ ਵਿਖੇ ਭਰਿਆਂ ਜੰਤਰਾਂ ਦੇ ਮੰਤਰ ਹੁੰਦੇ ਹਨ, ਇਸ ਦਾ ਜਾਣੂ ਚੜ੍ਹੀ ਹੋਈ ਵਿਹੁ ਨੂੰ ਝਾੜਾ ਕਰ ਕੇ ਉਤਰ ਸਕਦਾ ਹੈ। ਕਹਿੰਦੇ ਹਨ ਕਿ ਮੰਤਰਾਂ ਦੇ ਬਲ ਦੇ ਨਾਲ ਡਸਣ ਵਾਲੇ ਜੰਤੂ ਨੂੰ ਬੁਲਾਂ ਵੀ ਸਕੀਦਾ ਹੈ ਅਤੇ ਹਰ ਪਰਕਾਰ ਦੇ ਸਰਪ ਦੀ ਜਾਤ ਦਾ ਦਸਣਾ ਗਾਰੜੂਆਂ ਅਗੇ ਕੁਛ ਔਖੀ ਗਲ ਨਹੀਂ।

ਧਨੁਖ ਵਿਦਿਆ—ਜੋ ਪੁਰਸ਼ ਇਸ ਵਿਦਿਆ ਨੂੰ ਜਾਣਦਾ ਹੈ ਸੋ ਸ਼ਤਰੂ ਦੇ ਕਲੇਜੇ ਨੂੰ ਬਾਣਾਂ ਨਾਲ ਛਾਣਦਾ ਹੈ, ਜਾਣ ਨਹੀਂ ਦਿੰਦਾ, ਅਤੇ ਆਪਣੇ ਪੌਰਖ ਤੇ ਪ੍ਰਤਾਪ ਦੇ ਬਾਣਾਂ ਨਾਲ ਅਕਾਸ਼ ਨੂੰ ਛਾਂ, ਵਿਰੋਧੀ ਨੂੰ ਵਡੇ ਦਿਨ ਦਿਖਾਉਂਦਾ ਹੈ।

ਰਤਨ ਪ੍ਰੀਛਾ—ਇਸ ਵਿਦਿਆ ਦੇ ਜਾਣੂ ਜੁਆਹਰੀ ਹੀਰੇ ਲਾਲ, ਮੋਤੀ, ਪੰਨੇ, ਚੂਨੀਆਂ ਪਰਖ ਲੈਂਦੇ ਹਨ ਅਤੇ ਹਰ ਰਤਨ ਦਾ ਗੁਣ ਔਗੁਣ ਦਸ ਦੇਂਦੇ ਹਨ ਅਜੇਹਾ ਕੋਈ ਪਖਾਣ ਨਹੀਂ ਜਿਸ ਦਾ ਪਰਕਾਰ ਅਤੇ ਜਨਮ ਦਸ ਨਾ ਸਕਣ। ਕੋਈ ਨਗ ਨਗੀਨਾ ਉਹਨਾਂ ਦੀ ਸਿਆਣ ਤੋਂ ਬਾਹਰ ਨਹੀਂ।

ਬਾਸਤਕ ਵਿਦਿਆ—ਇਹ ਵਿਦਿਆ ਰਾਜ ਗਿਰੀ ਦੀ ਹੈ, ਇਸ ਦੇ ਜਾਨਣ ਵਾਲਾ ਹਰ ਪਰਕਾਰ ਦੀ ਉਸਾਰੀ ਭਾਂਤ

ਭਾਂਤ ਦੇ ਮਹਿਲ ਮਾੜੀਆਂ ਚੰਗੀ ਸੋਹਣੀ ਤਰ੍ਹਾਂ ਬਣਾ ਸਕਦਾ ਹੈ ਅਤੇ ਹਰ ਤਰ੍ਹਾਂ ਦੇ ਸੁਖਦਾਇਕ ਥਾਂ ਤਿਆਰ ਕਰ ਸਕਦਾ ਹੈ।

ਰਸਾਇਣ ਵਿਦਿਆ-ਇਸੀ ਵਿਦਿਆ ਦੇ ਅਭਯਾਸੀ ਲੋਕ ਸੋਨੇ, ਰੁਪੈ, ਤਾਂਬੇ ਪਾਰੇ ਆਦਿਕ ਧਾਤਾਂ ਨੂੰ ਚੰਗੀ ਤਰ੍ਹਾਂ ਮਾਰ ਸਕਦੇ ਹਨ ਅਤੇ ਸੁਆਹ ਤੋਂ ਸੋਨਾ ਰੁਪਾ ਬਣਾ ਕੇ ਦਿਖਾਲ ਸਕਦੇ ਹਨ। ਇਸ ਵਿਦਿਆ ਨੂੰ ਫਾਰਸੀ ਵਾਲੇ ਕੀਮੀਆਂ ਗਿਰੀ ਆਖਦੇ ਹਨ।

ਇੰਦਰ ਜਾਲ-ਵੀ ਇਕ ਵਿਦਿਆ ਹੈ, ਇਸ ਨੂੰ ਸਿਖਿਆ ਹੋਇਆ ਹਰ ਪ੍ਰਕਾਰ ਦੇ ਅਦਭੁਤ ਚਮਤਕਾਰੇ ਵਿਖਾਲ ਸਕਦਾ ਹੈ ਅਤੇ ਇਸ ਦਿਆਂ ਮੰਤਰਾਂ ਦੇ ਬਲ ਨਾਲ ਲੋਕਾਂ ਦਿਆਂ ਮਨਾਂ ਨੂੰ ਮੋਹ ਸਕਦਾ ਹੈ। ਕਹਿੰਦੇ ਹਨ ਕਿ ਇਸ ਦਾ ਜਾਣੂ ਜਦ ਚਾਹੇ ਆਪਣੀ ਆਤਮਾਂ ਨੂੰ ਇਕ ਸਰੀਰ ਵਿਚੋਂ ਕੱਢ ਦੂਜੇ ਸਰੀਰ ਵਿਖੇ ਪਾ ਸਕਦਾ ਹੈ, ਫੇਰ ਅਜੇਹੇ ਕਰਤਬ ਦਿਖਲਾਏ ਕਿ ਜਿਹਨਾਂ ਨੂੰ ਦੇਖ ਸਾਰਾ ਜਗਤ ਚਕ੍ਰਿਤ ਰਹਿ ਜਾਏ।

ਗਾਂਧਰਵ ਵਿਦਿਆ-ਇਸ ਵਿਦਿਆ ਦਾ ਧਨੀ ਛਿਆਂ ਰਾਗਾਂ ਤੀਹਾਂ ਰਾਗਣੀਆਂ ਦੀ ਸਾਰ, ਤੀਹਾਂ ਗਰਾਮਾਂ ਦੀ ਵਿਚਾਰ, ਸੱਤਾਂ ਸੁਰਾਂ ਦੀ ਚਾਲ ਚੰਗੀ ਤਰ੍ਹਾਂ ਜਾਣਦਾ ਹੈ, ਧ੍ਰਪਦ ਗੀਤਾਂ, ਸੰਗੀਤ ਦੀ ਰੀਤ ਓਹੀਓ ਸਿਆਣਦਾ ਹੈ। ਜਿਸ ਤਰ੍ਹਾਂ ਰਾਗ ਨੂੰ ਚਾਹੇ ਉਸ ਨੂੰ ਮਨ ਭਾਉਂਦਾ ਗਾਏ ਜਿਸ ਬਾਜੇ ਨੂੰ ਚਾਹੇ ਚੰਗੀ ਤਰ੍ਹਾਂ ਬਜਾਏ, ਅਜਿਹੇ ਗੁਣੀ ਦੇ ਅਗੇ ਨਚਣਾ ਕੀ ਗਲ ਹੈ।

ਨੱਟ ਵਿਦਿਆ-ਇਸ ਵਿਦਿਆ ਦੇ ਭੰਡਾਰੀ ਕਈਆਂ ਤਰ੍ਹਾਂ ਦੇ ਹਥ ਫੇਰ ਕਰ ਸਕਦੇ ਹਨ, ਜਿਸ ਨੂੰ ਬੁਲਾਇਆ ਚਾਹੁੰਣ ਬੁਲਾਉਣ, ਜੁਆਨ ਨੂੰ ਬੁਢਾ ਤੇ ਬੁਢੇ ਨੂੰ ਕਰਨ ਜੁਆਨ। ਕੁਛੜ ਬਾਲ ਲੈ ਵੰਞ ਪੁਰ ਚੜ੍ਹ ਜਾਉਣ, ਰੱਸੇ ਪੁਰ ਦੌੜਦੇ ਦੌੜਦੇ ਚਲੇ ਆਉਣ। ਉਹਨਾਂ ਦੀਆਂ ਤਰੀਮਤਾਂ ਨਟਨੀਆਂ ਪੇਰਨੀਆਂ ਅਤੇ ਕਈ ਭਾਨ ਮਤੀਆਂ ਕਹਾਉਂਦੀਆਂ ਹਨ, ਸੋ ਹਰ ਅੰਗ ਨਚਾਉਂਦੀਆਂ ਪਲਕੀ ਛਲੇ ਚਾਹੁੰਦੀਆਂ ਅਤੇ ਬੁਲ੍ਹਾਂ ਨਾਲ ਮੋਤੀ ਪਰੋਂਦੀਆਂ ਵਡਿਆਂ ਵਡਿਆਂ ਚਤੁਰਾਂ ਅਤੇ ਚਬਲਾਂ ਦੇ ਗਿਆਨ ਧਿਆਨ ਨੂੰ ਖੋਂਦੀਆਂ ਹਨ।

ਨਾਟਕ ਵਿਦਿਆ-ਪਿਛਲੀ ਵਰਤੀ ਹੋਈ ਵਾਰਤਾ ਨੂੰ ਪ੍ਰਤੱਖਯ ਕਰ ਕੇ ਦਿਖਲਾਉਣਾ, ਇਸ ਵਿਦਿਆ ਦਾ ਕਰਮ ਹੈ, ਜਿਸ ਨੂੰ ਕਰਨ ਵਾਲੇ ਨੱਟ ਅਤੇ ਕਰਨ ਵਾਲੀਆਂ ਨਟਣੀਆਂ ਕਹਾਉਂਦੀਆਂ ਹਨ, ਤੇ ਉਹ ਜਗਾ ਕਿ ਜਿਥੇ ਨਾਟਕ ਹੁੰਦਾ ਹੈ ਰੰਗ ਭੂਮੀ ਕਹਾਉਂਦਾ ਹੈ, ਨਾਟਕ ਵਿਖੇ ਕੋਈ ਨਾ ਕੋਈ ਰਸ ਪ੍ਰਧਾਨ ਹੁੰਦਾ ਹੈ।

ਗਜ ਸ਼ਾਸਤਰ-ਇਸ ਵਿਖੇ ਹਾਥੀਆਂ ਦੇ ਗੁਣ ਔਗੁਣ ਉਮਰ ਅਤੇ ਹੋਰ ਲਛਨ ਲਿਖੇ ਹਨ, ਹਾਥੀਆਂ ਦੇ ਰੋਗ ਅਤੇ ਉਨ੍ਹਾਂ ਦੇ ਉਪਾਯ ਸਣੇ ਪੱਥ ਲਿਖੇ ਹਨ।

ਸਾਲਹੋਤਰੀ ਵਿਦਿਆ-ਇਸ ਵਿਦਿਆ ਦਾ ਇਹ ਲਾਭ ਹੈ ਕਿ ਇਸ ਦਾ ਜਾਣੂ ਘੋੜੇ ਦੇ ਗੁਣ ਔਗੁਣ ਰੰਗ ਢੰਗ ਆਦਿਕ ਜਾਣ ਸਕਦਾ ਹੈ। ਘੋੜਿਆਂ ਦੇ ਰੋਗ ਅਤੇ ਉਹਨਾਂ ਦੇ ਇਲਾਜ ਭੀ ਇਸ ਪੁਸਤਕ ਵਿਖੇ ਲਿਖੇ ਹਨ।

ਜਿਹਾ ਕਿ ਅਨ੍ਹੇਰੀ ਕੋਠੜੀ ਵਿਖੇ ਅਨੇਕ ਪਰਕਾਰ ਦੀਆਂ ਵਸਤਾਂ ਰਖੀਆਂ ਰਹਿੰਦੀਆਂ ਹਨ, ਅਤੇ ਦੀਵੇ ਬਿਨ ਦਿਸਦੀਆਂ ਨਹੀਂ, ਤਿਵੇਂ ਈਸ਼ਵਰ ਦੀ ਵਚਿਤਰ ਰਚਨ ਸੰਸਾਰ ਰੂਪੀ ਅਨ੍ਹੇਰੀ ਕੋਠੜੀ ਵਿਖੇ ਬੰਦ ਹੈ, ਵਿਦਿਆ ਰੂਪੀ ਦੀਵੇ ਬਿਨਾਂ ਪ੍ਰਤੀਤ ਨਹੀਂ ਹੁੰਦੀ ਅਤੇ ਜਦ ਤਕ ਮਨੁੱਖ ਨੂੰ ਯਥਾਰਥ ਗਿਆਨ ਨਹੀਂ ਹੁੰਦਾ, ਤਦ ਤਕ ਉਸ ਦਾ ਜਨਮ ਸਫਲ ਨਹੀਂ ਹੁੰਦਾ, ਯਥਾਰਥ ਗਿਆਨ ਦੇ ਨਾ ਹੋਣ ਤੇ ਅਗਿਆਨ ਹੀ ਚੰਗਾ ਹੈ ਕਿਉਂਕਿ ਮੂਰਖ ਲੋਕ ਹਿਤ ਦੀ ਗਲ ਨੂੰ ਮੰਨ ਵੀ ਲੈਂਦੇ ਹਨ ਪਰ ਅਲਪ ਗਿਆਨੀ ਦੀ ਕਿਸੇ ਦੀ ਗਲ ਵੀ ਨਹੀਂ ਮੰਨਦੇ।

ਕੁੰਡਲੀਆ

ਚਾਹੇ ਮਣਿ ਨੂੰ ਮਗਰ ਦੇ ਮੁਖ ਤੇ ਲਏ ਉਖਾੜ।
ਤਰ ਕੇ ਹਥੀਂ ਦੋਇ ਤੇ, ਲਏ ਸਮੁੰਦਰ ਪਾਰ।
ਲਏ ਸਮੁੰਦਰ ਪਾਰ, ਸਰਪ ਕ੍ਰੋਧੀ ਸਿਰ ਰਖੇ।
ਮੂਰਖ ਮਨ ਨ ਵਿਚਾਰ, ਕਰੇ ਉਪਦੇਸਹਿ ਲਖੇ।
ਸਮਝੇ ਨਹੀਂ ਗੁਆਰ, ਹੋਰ ਦੀ ਹੋਰ ਸੁਣਾਏ।
ਕਰੇ ਸੋਈ ਉਹ ਅੰਤ, ਗਲ ਨੂੰ ਜਿਸ ਉਹ ਚਾਏ।
ਕਾਲੇ ਬਗੇ ਹੋਣ ਨਾ, ਮਣਾਂ ਸਬੂਣੀ ਘਾਲ।
ਨਿੰਮ ਸਬੂਰ ਨਹਿੰ ਹੋਂਵਦੀ, ਸਿੰਜੋ ਗੁੜ ਘੇ ਨਾਲ।
ਸਿੰਜੋ ਗੁੜ ਘੇ ਨਾਲ, ਯਤਨ ਭਾਵੇਂ ਅਤਿ ਕਰੀਏ।
ਮੂਰਖ ਹ੍ਰਿਦਯ ਨਾ ਗਿਆਨ ਹੋਏ, ਭਾਵੇਂ ਪਿਟ ਮਰੀਏ।
ਘਟੇ ਵਧੇ ਨਾ ਰਤੀ, ਚਲਣ ਉਲਟੀ ਨਿਤ ਚਾਲੇ।
ਉਜਲ ਕਦੇ ਨਾ ਹੋਣ, ਰਹਿਣ ਕਾਲੇ ਦੇ ਕਾਲੇ।

ਕਮਲ ਨਾਰ ਦੀ ਤਾਰ ਤੇ, ਜਗ ਨੂੰ ਬੰਨਣ ਧਾਇ।
ਫੂਲ ਸਰੀਹਾਂ ਪਕੜ ਕੇ, ਹੀਰਾ ਬਿੰਨਣ ਜਾਇ।
ਹੀਰਾ ਬਿੰਨਣ ਜਾਇ, ਕਰੇ ਕਿਤਨੀ ਚਤਰਾਈ।
ਖਲ ਨੂੰ ਦਸੋ ਗਿਆਨ, ਤਜੇ ਨਾਹੀਂ ਨਿਠੁਰਾਈ।
ਦੇਖੇ ਮੂਰਖ ਲੋਕ, ਹਠੀ ਬਾਂਦੀ ਅਤਿ ਚਬਲ।
ਸੁਣਨ ਕਿਸੇ ਦੀ ਨਾਂਹਿ, ਜਲ ਬਿਨ ਜਯੋਂ ਨੇ ਕੰਮਲ।

[ਵਿਦਿਆ ਰਤਨਾਕਰ

ਸੋ ਜੀਵ ਦੇ ਹਿਰਦੇ ਰੂਪ ਕੋਠੜੀ ਵਿਚ ਗਿਆਨ ਰੂਪੀ ਪਰਕਾਸ਼ ਕਰ ਕੇ ਅਗਿਆਨ ਅਥਵਾ ਅੰਧੇਰੇ ਨੂੰ ਕਟਣ ਵਾਲੀ ਵਿਦਿਆ ਹੈ ਤੇ ਵਿਦਿਆ ਦਾ ਵੀਚਾਰ ਕਰ ਕੇ ਹੀ ਜੀਵ ਪਰਉਪਕਾਰੀ ਹੋ ਸਕਦਾ ਹੈ। ਜੈਸੇ ਗੁਰਵਾਕ ਹੈ :-

ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥

[ਆਸਾ ਮ: ੧ ਪੰ: ੩੫੬

ਤੇ ਹਰ ਇਕ ਕੰਮ ਨੂੰ ਪੂਰਾ ਕਰ ਸਕਦਾ ਹੈ।

ਸੋ ਸਾਨੂੰ ਹਰ ਇਕ ਨੂੰ ਚਾਹੀਦਾ ਹੈ ਕਿ ਕੁਛ ਨਾ ਕੁਛ (ਜਿਤਨੀ ਹੋ ਸਕੇ) ਵਿਦਿਆ ਜ਼ਰੂਰ ਪੜ੍ਹੇ ਅਤੇ ਸਿਖੇ ਅਤੇ ਵਿਦਿਆ ਤੋਂ ਬਿਨਾਂ ਪਸ਼ੂਆਂ ਸਮਾਨ ਨਾ ਰਹੇ।

ਕਬਿੱਤ ॥

ਵਿਦਿਆ ਤੋਂ ਬਿਨਾਂ ਸਭ ਅੰਧਲੇ ਜਹਾਨ ਵਿਚ,
ਵਿਦਿਆ ਦੇ ਨਾਲ ਹੋਵੇ 'ਸਚ' ਦਾ ਗਿਆਨ ਜੀ।
ਵਿਦਿਆ ਤੋਂ ਬਿਨਾਂ ਲੰਙੇ ਲੂਲੇ ਅਤੇ ਪਿੰਗਲੇ ਨੇ,
ਵਿਦਿਆ ਦੇ ਨਾਲ ਹੋਵੇ ਜਗ ਵਿਚ ਸ਼ਾਨ ਜੀ।
ਪੈਰ ਸੋਹਣੀ ਵਿਦਿਆ ਦੇ ਜਿਦੇ ਕੋਲ ਹੋਣ ਭਾਈ,
ਵਾਯੂ ਵਾਂਗ ਪੁਜੇ ਛੇਤੀ ਚੀਨ ਤੇ ਈਰਾਨ ਜੀ।

ਤਾਂਤੇ ਗੁਣ ਵਿਦਿਆ ਦੇ ਦਸਣੇ ਮਹਾਨ ਔਖੇ,
ਤਾਂਤੇ 'ਭਗਤ' ਪੜ੍ਹੋ ਸਦਾ ਚਤਰ ਸੁਜਾਨ ਜੀ।

# ਸੋਲਾਂ ਪ੍ਰਕਾਰ ਦੀ ਪੂਜਾ

ਜੋ ਪ੍ਰੇਮ ਨਾਲ ਆਪਣੇ ਇਸ਼ਟ ਦੇਵ, ਯਾ ਕਿਸੇ ਦੇਵਤੇ ਆਦਿਕ ਦੀ ਸੇਵਾ ਕਰਦਾ ਹੈ, ਅਥਵਾ ਪਤੀ ਦੀ ਆਗਿਆ ਅਨੁਸਾਰ ਪਤੀਬਰਤਾ ਇਸਤ੍ਰੀ ਜੋ ਸੇਵਾ ਕਰਦੀ ਹੈ ਉਸ ਨੂੰ ਪੂਜਾ ਆਖਦੇ ਹਨ।

ਪੂਜਾ ਕੇਵਲ ਆਪਣੀ ਮਨੋਂ ਕਾਮਨਾਂ ਪੂਰਨ ਕਰਨ ਲਈ ਕੀਤੀ ਜਾਂਦੀ ਹੈ, ਚਾਹੇ ਉਹ ਬਿਵਹਾਰਕ ਹੋਵੇ ਚਾਹੇ ਪ੍ਰਮਾਰਥਕ ਹੋਵੇ। ਇਸ ਤਰ੍ਹਾਂ ਪਤੀਬਰਤਾ ਇਸਤ੍ਰੀਆਂ ਸਦਾ ਹੀ ਆਪਣੇ ਪਤੀ ਦੀ ਆਗਿਆ ਅਨੁਸਾਰ ਸੋਲਾਂ ਪਰਕਾਰ ਦੀ ਪੂਜਾ (ਆਪਣੇ ਪਤੀ ਦੀ) ਕਰਦੀਆਂ ਹਨ, ਉਸ ਪੂਜਾ ਦਾ ਵੇਰਵਾ ਇਸ ਪਰਕਾਰ ਹੈ :-

੧. ਅਵਾਹਨ-(ਪ੍ਰਾਤਾਕਾਲ ਆਪਣੇ ਸਵਾਮੀ ਕੋ ਸੁਤਿਆਂ ਉਠਾਨਾ, ਤੇ ਪ੍ਰਣਾਮ ਕਰਨੀ, ਸਵਾਮੀ ਦੇ ਜਗਾਵਨ ਲਈ ਕੋਈ ਪਦ ਯਾਂ ਸਲੋਕ ਆਦਿਕ ਪੜ੍ਹਨੇ ਅਤੇ ਗਾਵਨੇ)

੨. ਆਸਨ-(ਝਾੜੂ ਲੇਪਨ ਆਦਿਕ ਪ੍ਰੇਮ ਸੇ ਕਰ ਕੇ ਸਿੰਘਾਸਨ ਫਰਸ਼ਾਦਿਕ ਅਤਯੰਤ ਪ੍ਰੇਮ ਨਾਲ ਬਿਛਾਵਨੇ)

੩. ਪਾਦਯ-(ਚਰਨ ਧੋ ਕੇ ਕਿਸੇ ਕਪੜੇ ਨਾਲ ਸਾਫ ਕਰਨੇ)

੪. ਅਰਘ-(ਹਾਥ ਮੂੰਹ ਧੁਵਾਉਣਾ)

੫. ਆਚਮਨ-(ਦਾਨ ਕੁਰਲਾ ਕਰਾਣਾ)

੬. ਇਸ਼ਨਾਨ-(ਕਪੜੇ ਨਾਲ ਸਰੀਰ ਪੂੰਝਣਾ ਤੇ ਨਵੇਂ ਬਸਤਰ ਪਹਿਰਾਵਣੇ)

੭. ਬਸਤ੍ਰ-(ਭੂਖਣ ਬਸਤਰ ਅੰਗਾਂ ਮੇਂ ਪਹਿਰਾਵਣੇ)

੮. ਜਨੇਊ*-(ਸਰਵਣ ਯਾਂ ਰੇਸ਼ਮ ਯਾਂ ਸੂਤ ਦਾ ਜਨੇਊ ਸਾਫ ਕਰ ਅਥਵਾ ਹਰਿਆ ਕਰ ਪਹਿਰਾਵਣਾ)

੯. ਸੁਗੰਧ-(ਚੰਦਨ ਕੇਸਰ, ਕਸਤੂਰੀ, ਗੋਰੋਚਨ, ਕਪੂਰ, ਅਤਰ, ਆਦਿਕ ਸੁਗੰਧੀ ਵਾਲੀਆਂ ਚੀਜ਼ਾਂ ਲਗਾਵਣੀਆਂ)।

੧੦. ਪੁਸ਼ਪ-(ਫੂਲ ਮੁਕਤਾਦਿਕੋਂ ਵਿਚ ਗੁੰਦਨੇ, ਔਰ ਮਾਲਾ ਫੁਲਾਂ ਦੀ ਪਹਿਰਾਵਣੀ)

੧੧. ਧੂਪ-(ਅਗਰ ਚੰਦਨਾਦਿਕ ਸੁਗੰਧੀ ਵਾਲੀਆਂ ਚੀਜ਼ਾਂ ਦਾ ਧੂਪ ਦੇਣਾ)

੧੨. ਦੀਪ-(ਘਿਉ ਆਦਿਕ ਦਾ ਦੀਵਾ ਜਗਾਉਣਾ ਤੇ ਪੂਜਾ ਕਰਨੀ) ਜਿਸ ਤਰ੍ਹਾਂ ਕਿ ਆਰਤੀ ਆਦਿਕ ਹਿੰਦੂ ਮੰਦਰਾਂ ਵਿਚ ਕੀਤੀ ਜਾਂਦੀ ਹੈ।

੧੩. ਸਭ ਪ੍ਰਕਾਰ ਦੇ ਭੋਜਨ ਛਕਾਣੇ-(ਆਚਮਨ ਕਰਾਨਾ, ਜਲ ਪਿਲਾਣਾ, ਚੁਲਾ ਕਰਾਣਾ, ਹਥ ਧੁਵਾਉਣੇ ਤੋਲੀਏ ਯਾਂ ਸਾਫੇ ਸੇ ਹਥ ਮੂੰਹ ਸਾਫ ਕਰਾਣਾ, ਪਾਨ ਆਦਿਕ ਤਿਆਰ ਕਰ ਕੇ ਛਕਣ ਲਈ ਦੇਣੇ (ਪਾਨ ਆਦਿਕ ਛਕਣੇ ਪੂਰਬ ਦੇਸ ਦੀ ਆਮ ਰੀਤੀ ਹੈ)

੧੪. ਦਖਣਾ-(ਯਥਾ ਸ਼ਕਤਿ ਮਾਇਆ ਆਦਿਕ ਦੀ

---

* ਹਿੰਦੂ ਮਤ ਅਨੁਸਾਰ ਜਨੇਊ ਲਿਖਿਆ ਹੈ, ਪ੍ਰੰਤੂ ਸਿਖ ਇਸਤ੍ਰੀਆਂ ਨੂੰ ਪਤੀ ਦੀ ਸੇਵਾ ਕਰਦਿਆਂ ਹੋਇਆਂ ਜਨੇਊ ਪਾਉਣਾ ਜ਼ਰੂਰੀ ਨਹੀਂ।

ਭੇਟਾ ਚੜ੍ਹਾਵਣੀ) ਇਸਤਰੀ ਦੀ ਮਾਇਆ ਪਤੀ ਤੋਂ ਵਖਰੀ ਤੇ ਨਹੀਂ ਹੁੰਦੀ, ਸਭ ਕੁਛ ਪਤੀ ਦਾ ਹੀ ਦਿਤਾ ਹੋਇਆ ਹੁੰਦਾ ਹੈ ਪਰ ਤਾਂ ਭੀ ਅਦਬ ਕਰਨ ਲਈ ਚੜ੍ਹਾਈ ਜਾਏ ਤਾਂ ਕੋਈ ਡਰ ਨਹੀਂ ਪ੍ਰੰਤੂ ਇਸ਼ਟ ਦੇਵ ਅਗੇ ਮਾਇਆ ਚੜ੍ਹਾਵਨੀ ਹੀ ਠੀਕ ਹੈ।

੧੫. ਨੀਰਾਜਨ-(ਆਰਤੀ ਕਰਨੀ, ਪ੍ਰਦਛਣਾ ਕਰਨੀ, ਆਪਣੇ ਆਪ ਨੂੰ ਕੁਰਬਾਨ ਕਰਨਾ, ਮੂੰਹੋਂ ਉਸਤਤ ਪੜ੍ਹਨੀ, ਹਾਥ ਵਿਚ ਫੂਲ ਲੈ ਕੇ ਬਰਸਾਉਣੇ)।

੧੬. ਬਿਰਾਜਮਾਨ ਕਰਨਾ-(ਪਲੰਘ ਆਦਿਕ ਡਾਹ ਕੇ ਉਪਰ ਸੇਜਾ ਬਿਛਾਵਣੀ ਤੇ ਸੁਗੰਧੀ ਅਤਰ ਆਦਿਕ ਕੋਲ ਰਖਣੇ ਫੇਰ ਪੈਰ ਦਬਾਣੇ ਆਦਿਕ)

[ਗੁ: ਨਿ: ਸਾ:

ਇਤਿਆਦਿਕ ਸੋਲਾਂ ਪ੍ਰਕਾਰ ਦੀ ਪੂਜਾ ਇਸ਼ਟ ਦੇਵ ਅਥਵਾ ਪਤੀ ਦੀ ਕਰਨੀ ਗ੍ਰੰਥਾਕਾਰਾਂ ਨੇ ਲਿਖੀ ਹੈ ਸੋ ਇਸ ਪ੍ਰਕਾਰ ਦੀ ਸੇਵਾ ਕਰਨ ਵਾਲੇ ਪੁਰਸ਼ ਇਸਤ੍ਰੀਆਂ ਜਗਤ ਵਿਚ ਸਰੇਸ਼ਟ ਸਮਝੇ ਜਾਂਦੇ ਹਨ। (ਜੇਹੜੇ ਕਿ ਆਪੋ ਆਪਣੇ ਧਰਮ ਦੇ ਅਨਕੂਲ ਸੇਵਾ ਕਰਦੇ ਹਨ)।

ਇਸਤ੍ਰੀਆਂ ਲਈ ਸਭ ਤੋਂ ਜ਼ਰੂਰੀ ਪੂਜਾ ਸੇਵਾ ਪਤੀ ਦੀ ਹੀ ਹੈ ਤੇ ਪਤੀ ਦੀ ਪ੍ਰਸੰਨਤਾ ਨਾਲ ਹੀ ਇਸਤ੍ਰੀ ਦਾ ਲੋਕ ਪ੍ਰਲੋਕ ਸੌਰਦਾ ਹੈ।

ਗੁਰਮਤ ਵਿਚ ਕੇਵਲ ਸਾਧ ਸੰਤ ਦੀ ਸੇਵਾ ਹੀ ਮੁਖ ਰਖੀ ਗਈ ਹੈ, ਜਿਸ ਸੇਵਾ ਦੇ ਕੀਤਿਆਂ ਹੋਇਆਂ ਵਾਹਿਗੁਰੂ ਨਿਰੰਕਾਰ ਦੀ ਪ੍ਰਸੰਨਤਾ ਹੋਵੇ, ਸੋ ਇਹ ਸੇਵਾ ਹਰ

ਇਕ ਪੁਰਸ਼ ਇਸਤਰੀ ਨੂੰ ਕਰਨੀ ਯੋਗ ਹੈ, ਨਹੀਂ ਤੇ–

ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ

[ਭਾਈ ਗੁਰਦਾਸ ਜੀ

ਤਾਂਤੇ ਹਰ ਇਕ ਇਸਤ੍ਰੀ ਨੂੰ ਚਾਹੀਏ ਕਿ ਆਪਣੇ ਪਤੀ ਦੀ ਸੇਵਾ ਤੇ ਗੁਰ ਸਾਧ ਸੰਗਤ ਦੀ ਸੇਵਾ ਕਰਕੇ ਆਪਣਾ ਜਨਮ ਸਫਲਾ ਕਰੇ, ਤੇ ਪੁਰਸ਼ ਵੀ ਸੇਵਾ ਕਰਦਾ ਹੋਇਆ ਪੁਰਸ਼ੋਤਮ ਬਣ ਕੇ ਮਾਣਸ ਜਨਮ ਦਾ ਲਾਹਾ ਪ੍ਰਾਪਤ ਕਰੇ।

ਡੇਉਢ ਛੰਦ

ਦਾਰਾ ਲਈ ਹੈ ਪਤਿ ਦੀ ਸੇਵਾ,
ਸਭ ਤੋਂ ਉਚੀ ਸੁਚੀ ਜਾਨ।
ਇਹ ਸੇਵਾ ਨੂੰ ਕਰਦੀ ਹੋਈ,
ਵਿਚ ਜਗਤ ਦੇ ਪਾਵੇ ਮਾਨ।
ਪਾਵੇ ਮਾਨ ਸਦਾ ਦਰਗਾਹਿ,
ਜਨਮ ਮਰਣ ਥੀਂ ਹੋਵੇ ਵੱਖ।
ਜਿਥੇ ਕਿਥੇ ਇਸ ਸੇਵਾ ਦੀ,
ਵਿਚ ਜਗਤ ਦੇ ਚਲੇ ਕੱਥ।
ਕਹਿ 'ਭਗਤ' ਕਵਿ ਦਾਸ,
'ਇਸ਼ਟ' ਦੀ ਸੇਵਾ ਕੀਤੀ।
ਕਰੋ ਪਿਆਰ ਮਨ ਲਾਇ,
ਜਗਤ ਦੀ ਛੋਡਿ ਪ੍ਰੀਤੀ।

## () ਸੋਲਾਂ ਕਲਾਂ ()

ਕਲਾ ਨਾਮ ਸ਼ਕਤੀ ਦਾ ਹੈ, ਅਥਵਾ ਤਾਕਤ ਦਾ ਹੈ।

ਆਪਣੇ ਬਲ ਅਨੁਸਾਰ ਹਰ ਇਕ ਕੰਮ ਨੂੰ ਕਰ ਲੈਣ ਦਾ ਨਾਮ ਸ਼ਕਤੀ ਹੈ।

ਅਵਤਾਰ ਸਾਰੇ ਹੀ ਸ਼ਕਤੀ ਵਾਲੇ ਹੁੰਦੇ ਹਨ ਉਹਨਾਂ ਦੀਆਂ ਕਥਾ ਵਿਚ ਕਈ ਵੇਰ ਪੜ੍ਹਦਿਆਂ ਪੜ੍ਹਦਿਆਂ ਆਉਂਦਾ ਕਿ ਸ੍ਰੀ ਰਾਮ ਚੰਦਰ ਜੀ ਵਿਚ ਐਨੀਆਂ ਕਲਾਂ ਸਨ, ਸ੍ਰੀ ਕ੍ਰਿਸ਼ਨ ਜੀ ਵਿਚ ਐਨੀਆਂ ਕਲਾਂ ਸਨ, ਸ੍ਰੀ ਰਾਮ ਚੰਦਰ ਜੀ ਸੋਲਾਂ ਕਲਾਂ ਸੰਪੂਰਨ ਸਨ। ਪੂਰਨਮਾਸ਼ੀ ਵਾਲੇ ਦਿਨ ਚੰਦਰਮਾਂ ਵੀ ਸੋਲਾਂ ਕਲਾਂ ਸੰਪੂਰਨ ਹੁੰਦਾ ਹੈ। ਇਹਨਾਂ ਸਾਰੀਆਂ ਚੀਜ਼ਾਂ (ਚੰਦਰਮਾਂ ਆਦਿਕ) ਦਾ ਮਾਲਕ ਵਾਹਿਗੁਰੂ ਆਪ ਵੀ ਸੋਲਾਂ ਕਲਾਂ ਸੰਪੂਰਨ ਹੈ, ਜੈਸੇ ਗੁਰੂ ਜੀ ਦਾ ਵਾਕ ਹੈ :-

ਸੋਲਹ ਕਲਾ ਸੰਪੂਰਨ ਫਲਿਆ ॥

[ਮਾਰੂ ਸੋਲਹੇ ਮ: ੫ ਪੰ: ੧੦੮੧

ਵਾਹਿਗੁਰੂ ਨਿਰੰਕਾਰ ਜੋ ਸੋਲਾਂ ਦੇ ਆਦਿ ਵਿਚ ਸਰਬ ਸੁਖਾਂ ਕਾ ਦਾਤਾ :-

ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥

[ਸੋਰਠਿ ਮ: ੫ ਪੰ: ੬੩੦

ਕਿਹਾ ਹੈ, ਅਰ ਜਿਸ ਅਗੇ ਬੇਨਤੀ ਕੀਤੀ, ਉਸ ਨੂੰ ਹੀ ਸਮਾਪਤੀ ਦੇ ਵਕਤ ਚੰਦਰਵਤ ਪੂਰਨ ਬੋਧ ਕਾਰਣ ਵਾਸਤੇ ਸੋਲਾਂ ਦੀ ਸਿਫਤ ਦਿਤੀ। ਜਿਸ ਤਰ੍ਹਾਂ ਕਿ ਸੋਲਾਂ ਆਨੇ ਹੋਣ ਕਰਕੇ ਰੁਪਿਆ ਪੂਰਾ ਹੁੰਦਾ ਹੈ, ਤੈਸੇ ਹੀ ਵਾਹਿਗੁਰੂ ਨਿਰੰਕਾਰ ਪਰੀ ਪੂਰਨ ਸੋਲਾਂ ਕਲਾਂ ਸਮਰਥ ਕਿਹਾ ਹੈ, ਭਾਵ ਸਰਬ ਗੁਣਾਂ ਸਪੰਨ ਕਿਹਾ ਹੈ। ਪਰਮੇਸ਼ਰ ਆਪਣੀ

ਤਾਕਤ ਨਾਲ ਪੂਰੇ ਸੋਲਾਂ ਹਿਸੇ ਸਫਲ ਰਿਹਾ ਹੈ। [ਗੁ: ਨਿ: ਸਾ:

ਸੋਲਾਂ ਕਲਾਂ ਇਸ ਪ੍ਰਕਾਰ ਹਨ :-

੧. ਪ੍ਰਿਥਵੀ, ੨. ਜਲ, ੩. ਅਗਨੀ, ੪. ਵਾਯੂ, ੫. ਅਕਾਸ਼, ੬. ਪਰਾਣ, ੭. ਇੰਦ੍ਰਯ, ੮. ਨਾਮ, ੯. ਕਰਮ, ੧੦. ਸਰਧਾ, ੧੧. ਲੋਕ, ੧੨. ਤਪ, ੧੩. ਮੰਤਰ, ੧੪. ਮਨ, ੧੫. ਬੀਰਜ, ੧੬. ਸਰੀਰ। [ਗੁ: ਨਿ: ਸਾ:

ਸੋ ਇਹ ਸੋਲਾਂ ਕਲਾਂ ਹਨ, ਦੇਖਣਾ ਚਾਹੀਦਾ ਹੈ ਕਿ ਜਿਨ੍ਹਾਂ ਜੀਵਾਂ ਵਿਚ ਥੋੜੀ ਥੋੜੀ ਸ਼ਕਤੀ ਹੈ, ਲੋਕ ਉਹਨਾਂ ਦੀ ਪੂਜਾ ਕਰਦੇ ਹਨ, ਤਾਂਤੇ ਸੋਲਾਂ ਕਲਾਂ ਸੰਪੂਰਨ ਜੋ ਪ੍ਰਮਾਤਮਾਂ ਹੈ ਉਸ ਦੀ ਜ਼ਰੂਰ ਪੂਜਾ ਕਰੀਏ ਤੇ ਸਚਾ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

ਸੋਲਾਂ ਕਲਾਂ ਚੰਦਰਮਾਂ ਦੀਆਂ ਵੀ ਹਨ, ਸੋ ਇਸ ਤਰ੍ਹਾਂ ਗਿਣੀਆਂ ਜਾਂਦੀਆਂ ਹਨ :-

੧. ਪੂਰਵਨੀ, ੨. ਭਦਰਾ, ੩. ਅਤਿਹਾਦਿ, ੪. ਸੁਨੇਵਰੀ, ੫. ਕਮੋਦਨੀ, ੬. ਅਸੁਦਨੀ, ੭. ਮੋਹਨੀ, ੮. ਕ੍ਰਿਤੁਦਨੀ, ੯. ਚਿੰਦਾ, ੧੦. ਕਾਮਨੀ, ੧੧. ਲਖਸ਼ਮੀ, ੧੨. ਵਿਯਾਪਨੀ, ੧੩. ਪਦਲੀਨੀ, ੧੪. ਮਤਨੀ, ੧੫. ਬਕਾਸ਼ੀ, ੧੬, ਉਦਾਕੀ।

ਕਲਾਂ ਸੂਰਜ ਦੀਆਂ ਵੀ ਹਨ, ਪ੍ਰੰਤੂ ਸੋਲਾਂ ਨਹੀਂ ਹਨ, ਬਾਰਾਂ ਹਨ, ਜਿਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :-

੧. ਕਿਰਨੀ, ੨. ਹਾਲਨੀ, ੩. ਦਹਿਨੀ, ੪. ਦੀਪਨੀ, ੫. ਜੋਤਨੀ, ੬. ਤੇਜਨੀ, ੭. ਇੰਦ੍ਰਯ ਤਯੰਨੀ, ੮. ਸ਼ਾਸ਼ਿ ਪ੍ਰਭਾ, ੯. ਸੋਸਨੀ, ੧੦. ਤਾਪਨੀ, ੧੧. ਲੋਹਕੀ, ੧੨. ਦਾਹਕੀ। (ਅਭਿਲਾਖ ਸਾਗਰ)

ਕਬਿਤ ॥

ਪਸਰਿਆ ਆਪ ਹੈ ਅਨੇਕ ਰੰਗ ਰੰਗ ਵਿਚ,
ਪੂਰਾ ਆਪ ਹੋਆ ਦੂਸਰਾ ਨਾ ਜਾਨੀਏ।
ਪ੍ਰਿਥਵੀ ਅਕਾਸ਼ ਤੇਜ ਵਾਯੂ ਵਿਚ ਰਵਿਕਰ,
ਉਦਕ ਪੁਰਾਣ ਅਤੇ ਇੰਦ੍ਰਯ ਮੈਂ ਮਾਨੀਏ।
ਨਾਮ ਕਰਮ ਸਰਧਾ ਤੇ ਲੋਕ ਤਪ ਮੰਤ੍ਰ ਆਦਿ,
ਮਨ ਤੇ ਸਰੀਰ ਬੀਰਯ ਨਾਲ ਇਸੇ ਠਾਨੀਏ।
ਤਾਂਤੇ ਹੇ 'ਭਗਤ' ਕਰਿ ਭਗਤਿ ਕਰਤਾਰ ਸੰਦੀ,
ਲਾਈਏ ਚਰਨ ਚਿਤ ਭਲੀ ਭਾਂਤ ਮਾਨੀਏ।

❋

# ਅਨਤ ਕਲਾ ਭਾਵ ਚੌਹਠ ਕਲਾ

ਵਾਹਿਗੁਰੂ ਨਿਰੰਕਾਰ ਸੋਲਾਂ ਕਲਾਂ ਤੋਂ ਵਧ ਕੇ ਬੇਅੰਤ ਕਲਾਂ ਵਿਚ ਵਰਤਦਾ ਹੈ, ਪਰ ਵਿਦਵਾਨਾਂ ਨੇ ਅਨਤ ਕਲਾ ਦਾ ਭਾਵ ਚੋਹਠ ਦਸਿਆ ਹੈ, ਹੈ ਤਾਂ ਅਨਤ ਕਲਾ ਵਾਲਾ ਪਰੰਤੂ ਚਤਰ ਪੁਰਸ਼ਾਂ ਨੇ ਸੋਲਾਂ ਕਲਾਂ ਦੇ ਚਾਰ ਚਾਰ ਹਿਸੇ ਗਿਣ ਕੇ ਚੌਹਠ ਕਲਾ ਦਸੀਆਂ ਹਨ (ਓਹ ਬਿਅੰਤ ਕਲਾ ਵਾਲਾ ਹੈ) ਜੈਸੇ ਗੁਰੂ ਜੀ ਦਸਦੇ ਹਨ :-

ਅਨਤ ਕਲਾ ਹੋਇ ਠਾਕੁਰੁ ਚੜਿਆ ॥
[ਮਾਰੂ ਸੋਹਲੇ ਮ: ੫ ਪੰ: ੧੦੮੧

ਚੌਹਠ ਕਲਾ ਦਾ ਵੇਰਵਾ ਇਸ ਪਰਕਾਰ ਹੈ। (ਇਹ ਵਿਦਿਆ ਦੇ ਹਿਸੇ ਵੀ ਗਿਣੇ ਜਾ ਸਕਦੇ ਹਨ)।

੧. ਗੀਤ ਰਾਗ ਗਾਵਨਾ।

੨. ਵਾਦਯ-ਬੀਣਾਂ ਮ੍ਰਿਦੰਗਾਦਿਕ ਵਾਜੇ ਵਜਾਣਨੇ, ੩. ਨਿਰਤਕਾਰੀ ਕਰਨੀ, ੪. ਨਾਟਯ-ਸਾਂਗ ਆਦਿਕ ਬਨਾਵਣੇ ੫. ਆਲੇਖਯ-ਤਸਵੀਰਾਂ ਆਦਿਕ ਖਿਚਨੀਆਂ, ੬. ਬਹੁਤੇ ਛੇਕ ਤੇ ਤਿਲਕ ਰਚਣਾ ਦੀ ਰਚਾਈ, ੭. ਤੰਦੁਲ ਕੁਸਮ ਬਲ ਬਿਕਾਰ-ਪੂਜਨ ਵਿਚ ਚਾਵਲ ਫੂਲਾਂ ਦੀ ਨਾਨਾਂ ਪਰਕਾਰ ਦੀ ਰਚਨਾ ਕਰਨੀ, ੮. ਫੂਲਾਂ ਦੀ ਸੇਜ ਬਨਾਵਣੀ, ੯. ਅੰਗਾਂ ਦੰਦਾਂ ਬਸਤਰਾਂ ਵਿਚ ਰੰਗ ਆਦਿਕ ਬਨਾਵਣੇ, ੧੦. ਜੜਾਊ ਕੰਮ ਕਰਨਾ ੧੧. ਸੋਹਣਾ ਪਲੰਘ ਤੇ ਸੋਹਣੀ ਸੇਵਾ ਦੀ ਰਚਨਾ ਕਰਨੀ, ੧੨. ਉਦਕ ਵਾਦਯ-ਜਲ ਤਰੰਗਾਦਿਕ ਜਲ ਦੇ ਵਾਜੇ ਵਜਾਵਨੇ, ੧੩. ਉਦਕਘਾਤ-ਜਲ ਨੂੰ ਡਕ ਲੈਣਾ ਤੇ ਜਲ ਵਿਚ ਤਰਨਾ, ੧੪. ਚਿਤਰਾ ਯੋਗ-ਅਨੇਕ ਚੀਜ਼ਾਂ ਨੂੰ ਦੇਖ ਕੇ ਭਲੇ ਉਪਾਉ ਸੋਚਨੇ, ੧੫. ਮਾਲਯ ਗਰਥਨ-ਵਿਕਲਪ ਹਾਰ ਬਣਾਵਣੇ, ੧੬. ਸੇਖਰਾ ਪੀੜ ਯੋਜਨ-ਸਿਰਮੇ ਮਾਲਾ ਅਤੇ ਹੋਰ ਗਹਿਣੇ ਬਨਾਵਨੇ ਯਾਨੇ ਜੋੜਨੇ, ੧੭. ਨੇਪਥ ਯੋਗ-ਤੰਬੂ ਕਨਾਤਾਂ ਲਗਾਵਣ ਦੀ ਚਤਰਾਈ, ੧੮, ਕਰਣ ਪਤਰ ਭੰਗ-ਕੰਨਾਂ ਦੇ ਗਹਿਣਿਆਂ ਦੀ ਰਚਨਾ, ੧੯. ਗੰਧ ਯੁਕਤਿ-ਅਤਰ ਆਦਿਕ ਬਣਾਵਣੇ ਦੀ ਯੁਕਤਿ, ਅਕਲ, ੨੦. ਭੂਖਣ ਯੋਜਨ-ਗਹਿਣੇ ਪਹਿਰਾਵਨੇ ਦੀ ਅਕਲ, ੨੧. ਇੰਦ੍ਰ ਜਾਲ-ਮਦਾਰੀਆਂ ਵਾਂਗ ਤਮਾਸ਼ੇ ਤੇ ਖੇਲਾਂ ਆਦਿਕ ਕਰਨੀਆਂ, ੨੨. ਕੌਚ ਮਾਰ ਯੋਗ-ਕੁਚੁਮਾਰ ਨਾਮ ਵਾਲੇ ਰਾਖਸ਼ ਨੇ ਜੋ ਨਾਨਾ ਪਰਕਾਰ ਲਿਖਿਆ ਹੈ ਉਸ ਕੋ ਜ਼ਾਹਰ ਕਰਨਾ, ਵਾ ਉਸ ਕੇ ਲਿਖੇ ਹੋਏ ਰੂਪ ਦਸਣੇ, ੨੩. ਹਸਤ ਲਾਘਵੇਂ-ਹਥ ਚਲਾਕੀ ਅਥਵਾ ਹਥ ਫੇਰੀ ਕਰਣੀ, ੨੪. ਚਿਤ੍ਰਕਾ-

ਕਪੂਪ, ਭਖਵਿਕਾਰ ਕਿਰਯਾ-ਭਾਵ ਭੋਜਨ ਬਨਾਵਨ ਦੀ ਮਰਯਾਦਾ ਤੇ ਚਤਰਾਈ, ੨੫. ਪਾਨਕਰ ਸਰਾਗ ਜਵਯੋਜਨੰ-ਲੂਣ ਮਿਰਚ ਵਾਲੇ ਇਮਲੀ ਅਨਾਰਦਾਨੇ ਆਦਿਕੋਂ ਕੇ ਪਾਣੀ ਔਰ ਪਾਰੇ ਆਦਿਕ ਰਸ ਔਰ ਔਖ-ਧੀਆਂ ਦੇ ਸੁੰਦਰ ਰੰਗ ਔਰ ਸ਼ਰਾਬ ਤੇ ਅਰਕਾਂ ਦਾ ਕਢਣਾ, ਭਾਵ ਨਾਮੀ ਮਸ਼ਾਹੂਰ ਵੈਦ ਯਾ ਮਸ਼ਾਹੂਰ ਅਤਾਰ ਹੋਣਾ, ੨੬. ਸੂਚੀ ਵਾਯ ਕਰਮ-ਸੂਈ ਕੁੰਡੀ ਦਾ ਕੰਮ, ੨੭. ਸੂਤਰ ਕਰੀੜਾ-ਸੂਤਰ ਦੀ ਡੋਰ ਨਾਲ ਲਾਟੂ ਤੇ ਪੁਤਲੀਆਂ ਆਦਿਕ ਨਚਾਵਣ ਦੇ ਤਮਾਸ਼ੇ, ੨੮. ਪ੍ਰਹੇਲਦਾ-ਪਹੇਲੀਆਂ ਬੁਝਾਰਤਾਂ ਆਦਿਕ, ੨੯. ਪਤਿਮਾਲਾ-ਸਭ ਚੀਜ਼ਾਂ ਦੀ ਸ਼ਕਲ ਬਨਾਵਣੀ, ੩੦. ਦੁਰਬਚਕ ਯੋਗ-ਜੋ ਜੋ ਚੀਜ਼ ਯਾਂ ਗਲ ਯਾਂ ਸ਼ਬਦ ਕਹਿਣ ਵਿਚ ਔਖਾ ਹੋਵੇ ਤਿਸ ਦੇ ਕਹਿਣ ਦਾ ਉਪਾਉ, ੩੧. ਪੁਸਤਕ ਵਾਚਨ-ਟੁਟੇ ਹੋਏ ਅਖਰ ਮੇਲ ਕੇ ਸੁੰਦਰ ਪਾਠ ਕਰਨਾ ਅਥਵਾ ਕਿਸੇ ਪੁਸਤਕ ਦਾ ਸੁੰਦਰ ਪਾਠ ਕਰਨਾ, ੩੨. ਨਾਟਕਾਖਯਾਯ ਕਾ ਦਰਸ਼ਨ-ਨਾਟਕਾਂ ਵਿਚ ਕਹੀ ਹੋਈ ਕਥਾ ਨੂੰ ਰਚ ਕੇ ਦਿਖਾਵਣਾ, ੩੩. ਕਾਬਯ ਸਮਸਯਾ-ਪੂਰਨ ਕਵਿ ਕੀ ਸਮਰਥ ਪ੍ਰੀਖਯਾ ਹੇਤ ਕਹੇ, ਘਾਟੇ ਵਾਲਾ ਛੰਦ ਪੂਰਨ ਕਰਨਾ-ਜੈਸੇ :-'ਅਕਬਰ ਜੀਤੀ ਚਾਰ ਦਿਸ਼ ਲੈ ਕਰ ਸ਼ਮਸ਼ੇਰ । ਤਹਾਂ ਮੇਰ ਕਿਨ ਜੀਤਿਯੋ ਮਾਲਾ ਕੈਸੋ ਫੇਰ' । ੩੪. ਪਟਿਕਾ ਵੇਤਰ ਬਾਨਿ ਵਿਕਲਪ-ਬੈਂਤ ਤੀਰ ਨਿਵਾਰਾਦਿ ਪਟੀਆਂ ਦਾ ਨਾਨਾਂ ਰੀਤ ਸੇ ਬਨਾਵਨਾ, ੩੫. ਤਰਕੂ ਕਰਮ-ਤਕਲੇ ਫੇਰਨੀ ਆਦਿਕੋਂ ਸੇ ਸੂਤ ਔ ਵਾਣ ਵਟਣੇ ਦੀ ਅਕਲ, ੩੬, ਤਖਣ-ਛਿਲਣ

ਔਰ ਕੱਟਣ ਦੀ ਕਾਰੀਗਰੀ, ੩੭. ਬਾਸੁਤ ਵਿਦਯਾ-ਮੰਦਰ ਰਚਨ ਦੀ ਕਾਰੀਗਰੀ, ੩੮. ਰੂਪ ਰਤਨ ਪ੍ਰੀਖਯਾ-ਜੌਹਰੀ ਹੋਣਾ, ੩੯. ਧਾਤੂ ਬਾਦ ਰਸਾਇਣ-ਰਸਾਇਣ ਵਿਦਿਆ, ੪੦. ਮਣੀ ਰਾਗ ਗਯਾਨੰ-ਹੀਰੇ ਆਦਿਕੋਂ ਸੇ ਰੰਗੋਂ ਕਾ ਬਨਾਣਾ ਜਾਣਨਾ, ੪੧. ਆਕਰ ਗਯਾਨ-ਚੀਜ਼ਾਂ ਦੀਆਂ ਖਾਣਾਂ ਦਾ ਗਯਾਨ, ੪੨. ਬ੍ਰਿਛ ਆਯੁਰ ਵੇਦ ਯੋਗ-ਬਿਰਛਾਂ ਵੇਲਾਂ ਦਾ ਲਗਾਉਣਾ ਤੇ ਪੇਉਂਦ ਕਰਨ ਦੇ ਤਰੀਕੇ ਜਾਣਨੇ, ੪੩. ਮੇਖ ਕੁਕਟ ਲਾਵਕ ਯੁਧਿ ਬਿਧਿ-ਮੀਢੇ ਕੁਕੜ ਬਟੇਰਿਓਂ ਦੀ ਲੜਾਈ ਕਾ ਪ੍ਰਕਾਰ । ੪੪. ਸੁਕ ਸਾਰਿਕਾ ਪ੍ਰਲਾਪਨੰ-ਤੋਤੇ ਮੈਨਾਂ ਪੜ੍ਹਾਵਣ ਕਾ ਪ੍ਰਕਾਰ, ੪੫. ਉਤਸਾਦਨ-ਮੰਤਰ ਮੇਂ ਸ਼ਤਰੂ ਕੋ ਉਚਾਟਨ ਕਰਨਾ, ੪੬. ਕੇਸ ਮਾਰਜਨ-ਕੋਮਲ ਕੇਸਾਂ ਦੇ ਧੋਣ ਤੇ ਸਵਾਰਨ ਦੀ ਚਤਰਾਈ, ੪੭. ਅਖਰ ਮੁਸ਼ਟਕਾ ਕਥਨ-ਅਖਰ ਦੇਖੇ ਤੋਂ ਬਿਨਾਂ ਦਸਣੇ ਤੇ ਮੁਠ ਵਾਲੀ ਚੀਜ਼ ਬਿਨਾਂ ਦੇਖੇ ਤੇ ਦਸਣੀ, ੪੮. ਮਲੇਛਿਤ ਕਵਿ ਕਲਪਯਵਨ-ਵਿਦਿਆ ਜਾਣਨੀ ਤੇ ਕਵਿਤਾ ਬਣਾਵਣੀਆਂ, ੪੯. ਦੇਸ ਭਾਖਾ ਗਯਾਨ-ਦੇਸੋਂ ਦੇਸਾਂਤਰੋਂ ਕੀਆਂ ਬੋਲੀਆਂ ਜ਼ਾਣਨੀਆਂ । ੫੦. ਪੁਸ਼ਪ ਕਸਟ ਦਾ ਨਮਿੱਤ ਗਯਾਨ-ਫੂਲੋਂ ਕੀ ਗਡੀ ਕੇ ਸਬਬ ਕਾ ਜਾਣਨਾ, ੫੧. ਯੰਤ੍ਰਿ ਮਾਤ੍ਰਕਾ, ਅਕਾਰ ਸੇ ਲੇਖਯ ਪ੍ਰਯੰਤ ਅਖਰੋਂ ਕਾ ਨਾਮ ਮਾਤ੍ਰਕਾ ਹੈ, ਤਿਨ ਕੇ ਮੰਤ੍ਰਿ ਮਹੋਦਧਿ ਮੇਂ ਕਹੇ ਯੰਤਰੋਂ ਕਾ ਜਾਣਨਾ, ੫੨, ਧਾਰਣ ਮਾਤ੍ਰਿਕਾ-ਮਾਤਰਕਾ ਦੇ ਧਯਾਨ ਆਦਿਕੋਂ ਕਾ ਪਰਕਾਰ ੫੩. ਸੰਪਾਟਯੰ ਨਾ ਫਾਟ ਸਕਤੇ-ਹੀਰੇ ਕੇ ਟੁਕੜੇ ਕਰਨੇ, ੫੪. ਮਾਨਸੀ ਕਾਬਯ ਕਿਰਯਾ-ਦੂਸਰੇ ਦੇ ਮਨ ਵਿਚ ਥਿਤ

ਵਸਤੂ ਦੇ ਕਹਿਣ ਦਾ ਪ੍ਰਕਾਰ, ੫੫. ਕ੍ਰਿਯਾ ਵਿਕਲਪ-ਇਕ ਕੰਮ ਨੂੰ ਅਨੇਕ ਤਰ੍ਹਾਂ ਸੇ ਬਨਾਉਣਾ, ੫੬. ਛਲਿਤਕ ਯਗ-ਛਲ ਵਿਦਿਆ ਦੇ ਪਰਕਾਰ, ੫੭. ਅਭਿਧਾਨ ਕੋ-ਛੰਦਾਂ ਦਾ ਗਯਾਨ ਲਿੰਗਾਨੁ ਸਾਸਨ ਔਰ ਕੋਸ਼ ਔਰ ਪਿੰਗਲੋਂ ਕਾ ਜਾਨਣਾ, ੫੮. ਬਸਤ੍ਰ ਗੋਪਨ-ਦੁਸ਼ਾਲੇ ਰੇਸ਼ਮ ਆਦਿਕ ਬਸਤਰੋਂ ਕੀ ਰਖਯਾ ਕੇ ਪ੍ਰਕਾਰ, ੫੯. ਦਯੂਤ ਬਿਸ਼ੇਖ-ਸਤਰੰਜ ਚੌਪੜ ਗੰਜਫਾ ਕਾ ਜਾਣਨਾ, ੬੦. ਆਕਰਖ ਕਰੀੜਾ-ਦੂਰ ਦੇਸ ਗਏ ਕੋ ਜੰਤਰ ਮੰਤਰ ਸੇ ਖੀਚ ਲੈਨਾ, ੬੧. ਬਾਲਕ ਕਰੀੜਾ-ਬਾਲਕਾਂ ਦੇ ਬਿਨੋਦ ਹੇਤ ਖੇਲਣ ਆਦਿ, ੬੨. ਬੈਨਾਯਕੀ ਵਿਦਿਆ ਗਯਾਨ-ਗਣੇਸ਼ ਦੇਵਤਾ ਕੀ ਲਿਖਨਾਦਿ ਵਿਦਿਆ ਕਾ ਗਯਾਨ, ੬੩. ਬੈਜਯਿਕੀ ਵਿਦਿਆ ਗਯਾਨ-ਜੈ (ਫਤੇ) ਕਰਨ ਦੀ ਵਿਦਿਆ ਦਾ ਗਯਾਨ, ੬੪. ਬੈਤਾਲ ਕੀ ਵਿਦਿਆ ਕਾ ਗਿਆਨ-ਭੂਤਾਂ ਪ੍ਰੇਤਾਂ ਦੇ ਜੰਤਰਾਂ ਮੰਤਰਾਂ ਦਾ ਜਾਣਨਾ। [ਗੁਰਮਤ ਨਿਰਣਯ ਸਾਗਰ

ਇਹ ਚੌਹਠ ਪਰਕਾਰ ਦੀਆਂ ਵਿਦਿਆ ਹਨ, ਏਹਨਾਂ ਵਿਦਿਆ ਵਿਚ ਤੇ ਹੋਰ ਪ੍ਰਕਾਰ ਦੀ ਵਿਦਿਆ ਵਿਚ ਵਾਹਿਗੁਰੂ ਆਪ ਵਿਆਪਕ ਹੋ ਰਿਹਾ ਹੈ, ਤੇ ਏਹਨਾਂ ਸਭ ਵਿਦਿਆ ਦੇ ਜਾਣਨ ਵਾਲਾ ਤੇ ਕਰਨ ਵਾਲਾ ਵੀ ਆਪ ਹੀ ਹੈ । ਇਸ ਵਾਸਤੇ ਹੀ ਗੁਰੂ ਜੀ ਨੇ ਕਿਹਾ ਹੈ--

ਅਨਤ ਕਲਾ ਹੋਇ ਠਾਕੁਰੁ ਚੜਿਆ ॥ [ਮਾਰੂ ਸੋਹਲੇ ਮ: ੫

ਇਸ ਪਰਕਾਰ ਹੀ ਗੁਰੂ ਜੀ ਦਸਦੇ ਹਨ। ਯਥਾ--

ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥<br>ਜਾਕੈ ਸਿਮਰਨਿ ਉਧਰੀਐ ਨਾਨਕ ਤਿਸ ਬਲਿਹਾਰ ।

[ਸੁਖਮਨੀ ਸਾਹਿਬ ਪੰ: ੨੯੨

ਕਿ ਵਾਹਿਗੁਰੂ ਸਭਨਾਂ ਕਲਾਂ ਵਿਚ ਵਿਆਪਕ ਹੋ ਰਿਹਾ ਹੈ, ਤੇ ਜੀਆਂ ਦੀ ਹਰ ਪ੍ਰਕਾਰ ਦੀ ਬ੍ਰਿਥਾ (ਹਾਲ) ਨੂੰ ਜਾਣਦਾ ਹੈ, ਇਸੀ ਵਾਸਤੇ ਗੁਰੂ ਜੀ ਕਹਿੰਦੇ ਹਨ :-

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥
[ਗੂਜਰੀ ਕੀ ਵਾਰ ੨ ਮ: ੫ ਪੰ: ੫੧੯

ਸੋ ਹਰ ਪਰਕਾਰ ਦੀ ਵਿਦਿਆ ਪਰਾਪਤ ਕਰਨ ਲਈ ਮਨ ਦੇ ਮਨੋਰਥਾਂ ਨੂੰ ਪੂਰਾ ਕਰਨ ਲਈ, ਸਤਿਗੁਰ ਜੀ ਦੇ ਚਰਨਾਂ ਵਿਚ ਸਦਾ ਬੇਨਤੀ ਕਰਨੀ ਯੋਗ ਹੈ। ਜੋ ਕਿ ਹਰ ਇਕ ਕੰਮ ਦੇ ਪੂਰੇ ਕਰਨ ਵਾਲੇ ਹਨ।

ਕਬਿਤ-ਕਲਾਵਾਨ ਆਪ ਜਦ ਕਲਾ ਨੂੰ ਧਰਦਾ ਹੈ,
ਕਲਾ ਸੇ ਬਣਾਏ ਕੰਮ ਕਈ ਪਰਕਾਰ ਦੇ।
ਕਿਧਰੇ ਬਣਾਏ ਖੰਡ ਅਤੇ ਬ੍ਰਹਿਮੰਡ ਸੋਹਣੇ,
ਕਿਧਰੇ ਚਲਾਏ ਨਦ ਵਿਚ ਸੰਸਾਰ ਦੇ।
ਜੀਵ ਜੰਤੂ ਰਚ ਕਰ ਦਿਤੀ ਹੈ ਅਕਲ ਉਹਨਾਂ,
ਕੰਮ ਕਾਰ ਦਸੇ ਉਹਨਾਂ ਕਈ ਪਰਕਾਰ ਦੇ।
ਤਾਂਤੇ ਸਭ ਵਿਦਿਆ ਦਾ ਕਰਤਾ ਹੈ ਆਪ ਹਰਿ,
ਨਾਮ ਜਪੋ ਤਿਸ 'ਭਗਤ' ਲਾਂਦਾ ਬੇੜੇ ਪਾਰ, ਦੇ।

## ਸੋਲਾਂ ਸੀਂਗਾਰ

ਇਸਤ੍ਰੀ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਜੋ ਕਪੜੇ ਗਹਿਣੇ ਆਦਿਕ ਤੇ ਹੋਰ ਕਿਸੀ ਪ੍ਰਕਾਰ ਦੀ ਸਰੀਰ ਤੇ ਸੁਹੱਪਣ ਬਣਾਂਵਦੀ ਹੈ, ਉਸ ਦਾ ਨਾਮ ਸੀਂਗਾਰ ਹੈ।

ਇਹ ਸੀਂਗਾਰ ਸੋਲਾਂ ਪਰਕਾਰ ਦਾ ਗੁਰੂ ਜੀ ਨੇ ਤੇ

ਹੋਰ ਪੁਸਤਕਾਂ ਵਾਲਿਆਂ ਨੇ ਲਿਖਿਆ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :-

੧. ਸਕਲਸੁਚ-ਜਲ ਦਾਤਨਾਦਿਕੋਂ ਸੇ ਸਭਨਾਂ ਅੰਗਾਂ ਦੀ ਪਵਿਤ੍ਰਤਾ ਰਖਣੀ।

੨. ਮੰਜਨ-ਬਟਨਾਂ ਆਦਿਕ ਮਲਨਾਂ, ਤੇ ਸਰੀਰ ਸਵੱਛ ਰਖਣਾ।

੩. ਅਮਲ ਬਸਤ੍ਰ-ਚੰਗੇ ਸਵੱਛ ਕਪੜੇ ਪਹਿਰਨੇ।

੪. ਕਰਪਾਦ ਰਾਗ-ਹਥਾਂ ਪੈਰਾਂ ਵਿਚ ਮਹਿੰਦੀ ਆਦਿਕ ਦਾ ਰੰਗ ਲਗਾਵਨਾ।

੫. ਕੇਸ਼ ਸੋਭਾ-ਕੇਸਾਂ ਦੀਆਂ ਪਟੀਆਂ ਸਵਾਰਨੀਆਂ।

੬. ਅੰਗ ਰਾਗ-ਸਰੀਰ ਦਿਆਂ ਅੰਗਾਂ ਪੁਰ ਚੰਦਨ ਕੇਸਰਾਦਿਕ ਸੁਗੰਧੀ ਵਾਲੀਆਂ ਚੀਜ਼ਾਂ ਦਾ ਮਿਲਾਕੇ ਲੇਪ ਕਰਨਾ।

੭. ਭੂਖਣ-ਅੰਗਾਂ ਮੇਂ ਅਨੇਕ ਪਰਕਾਰ ਦੇ ਸੋਹਣੇ ਸੋਹਣੇ ਗਹਿਣੇ ਪਹਿਰਨੇ।

੮. ਮੁਖ ਬਾਸ-ਲਾਚੀ ਪਾਨਾਦਿਕ ਸੇ ਮੂੰਹ ਸੁਭ ਵਾਸ਼ਨਾਂ ਵਾਲਾ ਬਨਾਉਣਾ।

੯. ਮੁਖ ਰਾਗ-ਬੁਲ੍ਹਾਂ ਅਤੇ ਦੰਦਾਂ ਵਿਚ ਸੋਭਾ ਅਰਥ ਸੁਰਖ ਯਾ ਸਿਆਹ ਮਿਸੀ ਮਲਨੀ।

੧੦. ਲੋਲ ਲੋਚਨ ਦਰਸ਼ਨ-ਚੰਚਲ ਨੇਤਰੋਂ ਸੇ ਕਟਾਖਯ ਕਰਨੇ। ਤਿਰਛਾ ਦੇਖਣ ਦਾ ਨਾਮ ਕਟਾਛ ਹੈ।

੧੧. ਅੰਜਿਤ ਨੇਤਰ-ਸੁਰਮੇ ਕਜਲਾਦਿਕ ਸੇ ਨੇਤਰ ਸੋਭਿਤ ਕਰਨੇ।

੧੨. ਮੰਜੁ ਭਾਖਣ-ਮੂੰਹ ਤੋਂ ਸੁੰਦਰ ਬੋਲਣਾ!

੧੩. ਮੰਜੁਹਾਸ-ਪ੍ਰਸੰਨ ਬਦਨ ਸੇ ਸੁੰਦਰ ਹਸਨਾ।

੧੪. ਚਿਤ ਚਾਤੁਰੀ-ਮਨ ਵਿਚ ਬਹੁਤ ਕਰ ਕੇ ਚਤਰਾਈ ਸੰਯੁਕਤ ਹੋਣਾ।

੧੫. ਚਲਨਚਾਰ- ਹਾਥੀ ਵਾਂਙੂ ਮਸਤ ਤੁਰਨਾ।

੧੬. ਪਤਿਬਰਤ ਪਾਲਨ-ਖਿਨ ਖਿਨ ਵਿਚ ਪਤਿਬਰਤ ਧਰਮ ਦੀ ਰਖਿਆ ਕਰਨੀ। [ਗੁ: ਨਿ: ਸਾ:

ਇਹ ਸੋਲਾਂ ਸੀਂਗਾਰ ਇਸਤ੍ਰੀ ਦੇ ਵਰਨਣ ਕੀਤੇ ਗਏ ਹਨ। ਇਹ ਸੀਂਗਾਰ ਇਸਤਰੀ ਦੇ ਤਦ ਹੀ ਸਫਲੇ ਹੋ ਸਕਦੇ ਹਨ ਜੇਕਰ ਉਸ ਦਾ ਪਤੀ ਉਸ ਦੇ ਕੋਲ ਹੋਵੇ, ਜੇ ਪਤੀ ਕੋਲ ਨਹੀਂ ਹੈ ਤਾਂ ਉਸ ਦੇ ਲਾਏ ਹੋਏ ਸਾਰੇ ਸੀਂਗਾਰ ਨਿਸਫਲ ਚਲੇ ਜਾਂਦੇ ਹਨ, ਜੈਸੇ ਗੁਰੂ ਜੀ ਦਸਦੇ ਹਨ :-

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥(ਫੁਨਹੇ ਮ:੫

ਕੰਤ ਦੇ ਘਰ ਹੋਣ ਕਰ ਕੇ ਸੀਂਗਾਰ ਸਫਲੇ ਹਨ, ਕਿਉਂਕਿ ਇਸਤਰੀ ਦਾ ਆਸਰਾ ਪਰਨਾ ਹੀ ਪਤੀ ਹੈ, ਉਹ ਕੋਲ ਨਹੀਂ, ਤਾਂ ਹਾਰ ਸੀਂਗਾਰ ਕਿਸ ਲਈ ਲਾਵਣੇ ਹਨ, ਜੇ ਲਾਉਂਦੀ ਹੈ ਤਾਂ ਬਿਰਥਾ ਜਾਂਦਾ ਹੈ।

ਇਸੀ ਤਰ੍ਹਾਂ ਦ੍ਰਿਸ਼ਟਾਂਤ ਦੇ ਕੇ ਦ੍ਰਿਸ਼ਟਾਂਤ ਦਵਾਰਾ ਗੁਰੂ ਜੀ ਨੇ ਸਾਨੂੰ ਸਿਖਿਆ ਦਿਤੀ ਹੈ ਤੇ ਕਿਹਾ ਹੈ ਕਿ ਹਰ ਇਕ ਜੀਵ ਦੁਨੀਆਂ ਵਿਚ ਇਸਤਰੀਵਤ ਹੈ ਤੇ ਸਭ ਦਾ ਮਾਲਕ ਪਤੀ ਵਾਹਿਗੁਰੂ ਆਪ ਹੈ। ਯਥਾ ਗੁਰਵਾਕ :-

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥

ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥
ਪੂਰੈ ਗੁਰਿ ਵੇਖਾਲਿਆ ਸਬਦਿ ਸੋਝੀ ਪਾਈ ॥
*ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥
[ਵਡਹੰਸ ਕੀ ਵਾਰ ਮ: ੩ ਪੰ: ੫੯੧

ਯਥਾ-ਠਾਕੁਰੁ ਏਕੁ ਸਬਾਈ ਨਾਰਿ ।
[ਰਾਮ: ਮ: ੧ ਦਖਣੀ ਓਅੰਕਾਰ ਪੰ: ੯੩੩

ਸੋ ਜੀਵਾਂ ਦਾ ਮਾਲਕ ਪਤੀ ਵਾਹਿਗੁਰੂ ਆਪ ਹੈ ਤੇ ਬਾਕੀ ਸਭ ਜੀਵ ਉਸ ਦੀਆਂ ਇਸਤਰੀਆਂ ਵਤ ਹਨ । ਸੋ ਜੀਵਾਂ ਦੇ ਸੀਂਗਾਰ, ਖਾਣ ਪੀਣ ਆਦਿਕ ਤਾਂ ਹੀ ਸਫਲੇ ਹਨ ਜੇ ਪਤੀ ਪਰਮਾਤਮਾਂ ਹਿਰਦੇ ਵਿਚ ਵਸਦਾ ਹੈ ਤੇ ਚਿਤ ਰੂਪੀ ਸੇਜਾ ਤੇ ਦਰਸ਼ਨ ਦੇਂਦਾ ਹੈ, ਜੇ ਐਸਾ ਨਹੀਂ ਤਾਂ ਜੀਉਣਾ ਹੀ ਨਿਕੰਮਾ ਹੈ, ਭਲਾ ਜੀ ਇਸਤਰੀ ਦਾ ਪਤੀ ਤਾਂ ਕਿਤੇ ਘਰੋਂ ਬਾਹਰ ਯਾਂ ਦੂਰ ਕਿਸੇ ਜਗਾ ਗਿਆ ਹੋਵੇ ਯਾਂ ਕੋਲ ਹੀ ਦੂਜੀ ਸੇਜਾ ਤੇ ਹੋਵੇਗਾ, ਪਰ ਪਰਮਾਤਮਾਂ ਪਤੀ ਦੂਰ ਵੀ ਨਹੀਂ ।

ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥
[ਸੋਰਠਿ ਨਾਮਦੇਵ ਜੀ ਪੰ: ੬੫੭

ਬਿਲਕੁਲ ਕੋਲ ਹੈ ਕੋਲ ਹੀ ਨਿਰਾ ਨਹੀਂ ਸੇਜਾ ਉਪਰ ਹੈ ਤੇ ਸੇਜਾ ਉਪਰ ਰਹਿੰਦੇ ਹੋਏ ਦਾ ਵੀ ਮਿਲਾਪ ਨਹੀਂ ਹੁੰਦਾ, ਵਿਛੋੜਾ ਪੈ ਰਿਹਾ ਹੈ । ਯਥਾ ਗੁਰਵਾਕ :-

ਸੇਜ ਏਕ ਪੈ ਮਿਲਨੁ ਦੁਹੇਰਾ ॥ [ਆਸਾ ਕਬੀਰ ਜੀ ਪੰ: ੬੫੭

ਜਿਸ ਸੇਜਾ ਤੇ ਜੀਵ ਰਹਿੰਦਾ ਹੈ, ਉਸੇ ਚਿੱਤ ਰੂਪੀ

---

* ਪੁਰ-ਨਾਮ ਨਰਕਾਂ ਦਾ ਤੇ 'ਖ' ਰਖਿਆ ਕਰਨ ਵਾਲਾ, ਸੋ ਜੋ ਜੀਵ ਨੂੰ ਨਰਕਾਂ ਤੋਂ ਬਚਾਵੇ, ਸੋ ਕਹੀਏ ਪੁਰਖ ਐਸਾ ਪੁਰਖ ਸਤਿਗੁਰੂ ਹੀ ਹੈ ।

ਸੇਜਾ ਤੇ ਪਤੀ ਪ੍ਰਮਾਤਮਾ ਵਸਦਾ ਹੈ ਤੇ ਭਾਂਭੀਰੀ ਕੇ ਪਾਤ (ਖੰਭ) ਜਿਨ੍ਹਾਂ ਵਿਚ ਪੜਦਾ ਹੈ। ਜੈਸੇ ਗੁਰੂ ਜੀ ਦਸਦੇ ਹਨ :-

ਭਾਂਭੀਰੀ ਕੇ ਪਾਤ ਪਾਰਦੋ ਬਿਨ ਪੇਖੈ ਦੂਰਾਇਓ ॥ [ਸੋਰਠਿ ਮ: ੫

ਪਰ ਦਿਸਦਾ ਫੇਰ ਵੀ ਨਹੀਂ ਹੈ।

ਦਿਸੇ ਕਿਸ ਤਰ੍ਹਾਂ ਅਜੇ ਦਿਸਨ ਵਾਲੀਆਂ ਅੱਖਾਂ ਤਿਆਰ ਨਹੀਂ ਹੋਈਆਂ, ਜਿਨ੍ਹਾਂ ਨਾਲ ਕਿ ਪਤੀ ਪਿਆਰੇ ਨੇ ਦਿਸਣਾ ਹੈ। ਯਥਾ ਗੁਰਵਾਕ :-

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾਪਿਰੀ ॥
[ਵਡਹੰਸ ਮ: ੫ ਛੰਤ ਪੰ: ੫੭੭

ਉਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਉਸ ਦਾ ਦਰਸ਼ਨ ਹੁੰਦਾ ਹੈ, ਹਾਂ ਜੀ ਜਿਨ੍ਹਾਂ ਨੂੰ ਦੇਖਣ ਦਾ ਦਿਲ ਵਿਚ ਚਾਉ ਪੈਦਾ ਹੋ ਗਿਆ ਹੈ ਤੇ ਜਿਨ੍ਹਾਂ ਨੂੰ ਲਾਲਸਾ ਲਗ ਰਹੀ ਹੈ ਕਿ ਕੋਲ ਹੁੰਦੇ ਦਾ ਦਰਸ਼ਨ ਕਰਕੇ ਲਾਭ ਉਠਾਈਏ, ਉਹ ਦੇਖਣ ਲਈ ਇਹੋ ਜੇਹੀਆਂ ਅੱਖਾਂ ਬਣਾ ਲੈਂਦੇ ਹਨ, ਜੇਹੀਆਂ ਕਿ ਗੁਰੂ ਜੀ ਨੇ ਦਸੀਆਂ ਹਨ। ਯਥਾ :-

ਅਖੀ ਪ੍ਰੇਮਿ ਕਸਾਈਆਂ ਹਰਿ ਹਰਿ ਨਾਮੁ ਪਿਖੰਨ੍ਹਿ ॥
ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥
[ਕਾਨੜੇ ਕੀ ਵਾਰ ਮ: ੪ ਪੰ: ੧੩੧੭

ਅਤੇ ਦੂਜੇ ਪਾਸੇ (ਵੇਖਣ ਵਾਸਤੇ) ਲਗਣ ਹੀ ਨਹੀਂ ਦਿੰਦੇ, (ਹਾਂ ਜੀ ਜਿਨ੍ਹਾਂ ਦੀਆਂ ਅੱਖਾਂ ਨੀਂਦਰ ਵਾਲੀਆਂ ਹਨ, ਅਗਿਆਨ ਕਰਕੇ ਗਾਫਲ ਹਨ, ਉਨ੍ਹਾਂ ਨੂੰ ਕਿਸ ਤਰ੍ਹਾਂ ਪਤੀ ਪ੍ਰਮਾਤਮਾ ਮਿਲ ਪਵੇ। ਯਥਾ ਗੁਰਵਾਕ :-

ਜਿਨਾ ਨੈਨ ਨੀਂਦਰਾਵਲੇ ਤਿਨਾ ਮਿਲਣੁ ਕਆਉ ॥



ਹਾਂ ਜੀ ਉਹਨਾਂ ਨੇ ਤਾਂ ਕਦੀ ਐਨਾ ਖਿਆਲ ਵੀ ਨਹੀਂ ਕੀਤਾ ਜਿੰਨਾ ਕਿ ਗੁਆਚੇ ਹੋਏ ਬੱਚੇ ਦਾ ਲਭਣ ਲਈ ਕਰਦਾ ਹੈ, ਅਥਵਾ ਜਿੰਨਾ ਦਰਬ ਗੁਆਚੇ ਦੀ ਲਭਣ ਲਈ ਕੋਸ਼ਿਸ਼ ਕਰੀਦੀ ਹੈ ਤੇ ਹਰ ਵਕਤ ਮਿਲਣ ਦੇ ਚਾਉ ਵਿਚ ਹਰ ਇਕ ਜਗਯਾਸੂ ਜਨਾਂ ਅਗੇ ਬੇਨਤੀ ਕਰਦੇ ਹਨ, ਤੇ ਕਹਿੰਦੇ ਹਨ ਕਿ ਉਹ ਪਿਆਰਾ ਕਿਵੇਂ ਮਿਲੇ। ਯਥਾ :-

ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥

[ਗਉੜੀ ਕੀ ਵਾਰ ਮ: ੪ ਪੰ: ੩੦੨

ਇਸ ਤਰ੍ਹਾਂ ਬੇਨਤੀ ਕਰਦੇ ਹੋਏ ਜਗਯਾਸੂ ਜਨਾਂ ਦੇ ਦਸੇ ਹੋਏ ਤਰੀਕੇ ਤੇ ਚਲਦੇ ਹਨ, ਤੇ ਗੁਰਵਾਕ ਅਨੁਸਾਰ :-

ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥ [ਸੋਰਠਿ ਮ: ੫ ਪੰ: ੬੧੨

ਸਭ ਕੁਛ ਪਿਆਰੇ ਪ੍ਰੀਤਮ ਦਾ ਹੀ ਸਮਝਦੇ ਹਨ, ਤੇ ਬਾਰੰਬਾਰ ਬੇਨਤੀਆਂ ਕਰਦੇ ਹਨ। ਯਥਾ ਗੁਰਵਾਕ :-

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ।੧॥ ਮ: ੫ ॥
ਨੀਹੁ ਮਹਿੰਜਾ ਤਊ ਨਾਲਿ ਬਿਆ ਨਹ ਕੂੜਾਵੇ ਡੇਖੁ ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ।।੨॥ ਮ: ੫ ॥
ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ।
ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥

[ਮਾਰੂ ਵਾਰ ਮ: ੫ ਡਖਣੇ ਮ: ੫ ਪੰ: ੧੦੯੪

ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥
ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥

[ਕਾਨੜੇ ਕੀ ਵਾਰ ਮ: ੪ ਪੰ: ੧੩੧੭

ਫੇਰ ਗੁਰੂ ਜੀ ਦੀ ਕ੍ਰਿਪਾ ਨਾਲ ਅੰਦਰੋਂ ਹੀ ਚਿਤ ਰੂਪੀ

ਸੇਜਾ ਤੋਂ ਪਤੀ ਪ੍ਰਮਾਤਮਾਂ ਲਭ ਪੈਂਦਾ ਹੈ, ਤੇ ਫੇਰ ਆਪਣੇ ਆਪ ਵਿਚ ਪ੍ਰਸੰਨ ਹੋ ਕੇ, ਪਤੀ ਪ੍ਰਮਾਤਮਾਂ ਨਾਲ ਚਿਤ ਰੂਪੀ ਸੇਜਾ ਤੇ ਅਨੰਦ ਲੈਂਦੇ ਹੋਏ ਕਹਿੰਦੇ ਹਨ। ਯਥਾ ਗੁਰਵਾਕ :-

ਹਠ ਮੰਝਾਹੂ ਮੈ ਮਾਣਕੁ ਲਧਾ ॥
ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥
ਢੂੰਢ ਵੰਞਾਈ ਥੀਆ ਥਿਤਾ ॥
ਜਨਮੁ ਪਦਾਰਥੁ ਨਾਨਕ ਜਿਤਾ ॥

[ਰਾਮਕਲੀ ਕੀ ਵਾਰ ੨ ਮ: ੫ ਪੰ: ੯੬੪

ਫੇਰ ਤੇ ਉਸ ਇਸਤਰੀ ਵਾਂਗੂੰ ਜੇਹੜੀ ਕਿ ਪਤੀ ਦੇ ਪਿਆਰ ਵਿਚ ਰਤੀ ਹੋਈ, ਸਾਰੇ ਦੁਨਿਆਵੀ ਸੁਖਾਂ ਨੂੰ ਪਰੇ ਕਰਕੇ ਪਤੀ ਦੇ ਨਾਲ ਰਹਿੰਦੀ ਹੋਈ ਆਖਦੀ ਹੈ :-

ਰੁਖੋ ਭੋਜਨੁ ਭੂਮਿਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥

[ਕਾਨੜਾ ਮ: ੫ ਪੰ: ੧੩੦੬

ਇਸ ਤਰ੍ਹਾਂ ਜਗਿਆਸੂ ਜਦ ਦੁਨੀਆਂ ਦੇ ਪਦਾਰਥਾਂ ਨੂੰ ਤੁਛ ਸਮਝਦਾ ਹੋਇਆ ਉਪਰਲੀ ਗੁਰ ਤੁਕਾਂ ਨੁਸਾਰ ਕਹਿੰਦਾ ਹੈ ਕਿ ਮੈਂ ਰੁਖੀ ਰੋਟੀ ਖਾਕੇ, ਭੁੰਞੇ ਸੌਂਕੇ ਪ੍ਰਮਾਤਮਾਂ ਦੇ ਚਰਨਾਂ ਵਿਚ ਅਨੰਦ ਲੈਣਾ ਚੰਗਾ ਸਮਝਦਾ ਹਾਂ।

ਸੋ ਇਸ ਪਰਕਾਰ ਜਗਯਾਸੂ ਜਨ ਸੁਹਾਗਣ ਇਸਤਰੀ ਦੀ ਤਰ੍ਹਾਂ ਅਨੰਦ ਲੈਂਦਾ ਹੋਇਆ, ਪਤੀ ਪ੍ਰਮਾਤਮਾਂ ਦੇ ਚਰਨਾਂ ਨਾਲ ਜੁੜਿਆ ਰਹਿੰਦਾ ਹੈ, ਤੇ ਉਸੇ ਦੇ ਰੂਪ ਵਿਚ ਲੀਨ ਹੋ ਕੇ, ਖੁਸ਼ੀ ਖੁਸ਼ੀ ਇਹ ਸ਼ਬਦ ਪੜ੍ਹਦਾ ਹੈ। ਯਥਾ :-

ਗੁਰ ਮਿਲਿ ਲਧਾ ਜੀ ਰਾਮ ਪਿਆਰਾ ਰਾਮ ॥
ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥
ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਣਿ ਜਮਾਣੀ ॥

ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥
ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥
ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥
[ਵਡਹੰਸੁ ਮ: ੫ ਛੰਤ ਪੰ: ੫੭੬

ਇਸ ਤਰ੍ਹਾਂ ਉਚ ਪਦਵੀ ਤੇ ਪਹੁੰਚਕੇ ਸਦਾ ਸੁਖ ਵਿਚ ਲੀਨ ਹੋ ਜਾਂਦਾ ਹੈ।

ਸੋ ਸਾਨੂੰ ਵੀ ਇਸੀ ਤਰ੍ਹਾਂ ਸਰੇਸ਼ਟ ਗੁਣਾਂ ਰੂਪੀ ਸੀਂਗਾਰ ਕਰਕੇ ਪਤੀ ਪ੍ਰਮਾਤਮਾ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ, ਜੈਸਾ ਕਿ ਇਸਤ੍ਰੀ ਆਪਣੇ ਪਤੀ ਨਾਲ ਕਰਦੀ ਹੈ, ਤੇ ਸਾਡੇ ਹਾਰ ਸੀਂਗਾਰ ਖਾਣਾ ਪੀਣਾ ਪਹਿਰਨਾ ਆਦਿਕ ਤਾਂ ਹੀ ਸਫਲੇ ਹਨ, ਜੇ ਕੰਤ ਵਾਹਿਗੁਰੂ ਦੀ ਪ੍ਰਾਪਤੀ ਕਰੀਏ ਜੇ ਪਰਾਪਤੀ ਨਾ ਕੀਤੀ, ਤਾਂ :-

ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥
[ਫੁਨਹੇ ਮ:

ਸਭ ਕੁਛ ਬਿਰਥਾ ਹੀ ਹੋਵੇਗਾ।

ਕਬਿਤ ॥

ਪਤੀ ਦੇ ਪਿਆਰ ਲਈ ਖੋੜਸ ਸੀਂਗਾਰ ਕਰੇ,
ਹਾਵ ਭਾਵ ਕਰ ਨਾਰ ਪਤੀ ਨੂੰ ਰਿਝਾਂਵਦੀ।
ਹੋਵੇ ਜੇ ਪ੍ਰਸੰਨ ਪਤਿ ਸਾਰੇ ਸੁਖ ਮਾਣਦੀ ਹੈ,
ਖੁਸ਼ੀ ਮੇਂ ਪ੍ਰਸੰਨ ਫੁਲੀ ਰਿਦੇ ਨਾ ਸਮਾਂਵਦੀ।
ਕੰਤ ਦਾ ਵਿਛੋੜਾ ਕਦੇ ਪਾਵੇ ਪਤਿਬ੍ਰਤ ਨਾਰੀ,
ਤਿਸਦੇ ਵਿਯੋਗ ਵਿਚ ਮਰ ਮਰ ਜਾਂਵਦੀ।
ਇਸੀ ਤਰ੍ਹਾਂ ਜੇੜ੍ਹੇ ਨਿਰੰਕਾਰ ਦੇ 'ਭਗਤ' ਪੂਰੇ,
ਹਰਿ ਦੀ ਪਰੀਤ ਓਨ੍ਹਾਂ ਰਿਦੇ 'ਚ ਸਮਾਂਵਦੀ।

# ਵਹਿਗੁਰੂ ਸ਼ਬਦ ਦੇ
# () ਸਤਾਰਾਂ ਅਰਥ ()

ਜੋ ਅਸਚਰਜ ਰੂਪ ਹੋ ਕੇ ਦੁਨੀਆਂ ਵਿਚ ਵਿਆਪਕ ਹੋ ਰਿਹਾ ਹੋਵੇ, ਤੇ ਜੀਵਾਂ ਦੇ ਹਿਰਦੇ ਵਿਚੋਂ 'ਅਗਿਆਨ' ਆਦਿਕ ਦੂਰ ਕਰ ਕੇ 'ਗਿਆਨ' ਰੂਪੀ ਚਾਨਣਾ ਕਰੇ, ਅਥਵਾ ਪ੍ਰਕਾਸ਼ ਕਰ ਦੇਵੇ, ਸੋ ਕਹੀਏ ਵਾਹਿਗੁਰੂ। ਨਿਰੰਕਾਰ ਦਾ ਪਰੀ ਪੂਰਨ ਪ੍ਰਮਾਤਮਾਂ ਦਾ ਨਾਮ ਹੀ ਵਾਹਿਗੁਰੂ ਕਹਿਆ ਜਾਂਦਾ ਹੈ।

ਵਾਹਿਗੁਰੂ ਸ਼ਬਦ ਦੇ ਅਰਥ ਇਕ ਪੰਡਤ ਜੀ ਨੇ (ਜੋ ਕਿ ਗੁਰੂ ਘਰ ਦੇ ਮਾਨਨੀਕ ਸਿਖ ਹੋਏ ਹਨ) ਇਸ ਪਰਕਾਰ ਲਿਖੇ ਹਨ :-

੧. ਗੋ ਨਾਮ ਸ੍ਰਿਸ਼ਟੀ ਦਾ ਹੈ, ਤੇ ਰੂਪ ਨਾਮ ਪਾਲਣਾ ਕਰਨੇ ਵਾਲੇ ਦਾ ਹੈ ਜੋ ਅਸਚਰਜ ਰੂਪ ਹੋ ਕੇ ਸ੍ਰਿਸ਼ਟੀ ਦੀ ਪਾਲਣਾ ਕਰ ਰਿਹਾ ਹੋਵੇ, ਸੋ ਕਹੀਏ ਵਾਹਿਗੁਰੂ।

੨. ਈਸ਼ਵਰ ਦਾ ਅਕਿਰਤਮ ਤੇ ਕਿਰਤਮ ਨਾਮ ਦੋਨੋਂ ਹੀ ਵਾਹਿਗੁਰੂ ਸ਼ਬਦ ਦਾ ਅਰਥ ਹਨ।

'ਵ' ਵਾਸਦੇਵ 'ਹ' ਹਰਿ 'ਗ' ਗੋਬਿੰਦ 'ਰ' ਰਾਮ। ਇਹਨਾਂ ਚਵਾਂ ਜੁਗਾਂ ਦੇ ਜਾਪ ਨੂੰ ਮਿਲ ਕੇ ਗੁਰੂ ਜੀ ਨੇ 'ਵਾਹਿਗੁਰੂ' ਸ਼ਬਦ ਬਣਾ ਦਿਤਾ ਜਿਸ ਦੀ ਬਨਾਵਟ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਇਸ ਪਰਕਾਰ ਲਿਖੀ ਹੈ। ਯਥਾ :-

ਸਤਿਜੁਗ ਸਤਿਗੁਰ ਵਾਸਦੇਵ ਵਵਾ ਵਿਸ਼ਨਾਂ ਨਾਮ

ਜਪਾਵੈ ॥ ਦੁਆਪੁਰ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮ ਜਪਾਵੈ ॥ ਤ੍ਰੇਤੇ ਸਤਿਗੁਰ ਰਾਮ ਜੀ ਰਾਮ ਰਾਮ ਜਪੈ ਸੁਖ ਪਾਵੈ ॥ ਕਲਿਜੁਗ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮ ਅਲਾਵੈ ॥ ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ ॥ ਚਾਰੋਂ ਅਛਰ ਇਕ ਕਰ 'ਵਹਿਗੁਰੂ' ਜਪ ਮੰਤ੍ਰ ਸੁਣਾਵੈ ॥ ਜਹਾਂ ਤੇ ਉਪਜਿਆ ਫਿਰ ਤਹਾਂ ਸਮਾਵੈ ॥

[ਵਾਰ ਭਾਈ ਗੁਰਦਾਸ ਜੀ ਦੀ ੧ ਪਉੜੀ ੫੦

ਤੇ ਦਸਿਆ ਹੈ ਕਿ ਜੈਸੀ ਹਾਥੀ ਦੇ ਪੈਰ ਵਿਚ ਕੁਲ ਦੁਨਿਆਵੀ ਪੈਰ ਗਿਣੇ ਜਾਂਦੇ ਹਨ, (ਭਾਵ ਕਿ ਹੋਰ ਸਭ ਪੈਰ ਉਸ ਦੇ ਪੈਰਾਂ ਨਾਲੋਂ ਛੋਟੇ ਹੁੰਦੇ ਹਨ) ਤੈਸੇ ਹੀ ਕੁਲ ਦੁਨੀਆਂ ਵਿਚ ਜੋ ਚਾਰ ਜੁਗਾਂ ਦਾ ਜਾਪ ਉਚਾਰਨ ਕੀਤਾ ਜਾਂਦਾ ਸੀ ਸੋ ਵਾਹਿਗੁਰੂ* ਸ਼ਬਦ ਵਿਚ ਹੀ ਆ ਜਾਂਦਾ ਹੈ, ਭਾਵ ਕਿ ਵਾਹਿਗੁਰੂ ਸ਼ਬਦ ਦਾ ਜਾਪ ਕੀਤਿਆਂ ਹੋਇਆਂ ਚਵਾਂ ਜੁਗਾਂ ਦੇ ਜਾਪ ਵਿਚ ਆ ਜਾਂਦੇ ਹਨ। ਕਿਉਂਕਿ ਉਹਨਾਂ ਚਵਾਂ ਜੁਗਾਂ ਦੇ ਜਾਪਾਂ ਦਾ ਮੁਢਲਾ ਅਖਰ ਲੈ ਕੇ ਵਾਹਿਗੁਰੂ ਮੰਤਰ ਬਣਾ-ਇਆ ਹੈ ਤੇ ਫੇਰ ਦਸਿਆ ਹੈ ਕਿ ਜੈਸੇ ਉਹਨਾਂ ਸਾਰਿਆਂ ਦੇ ਜਪਣ ਦਾ ਮਹਾਤਮ ਹੈ, ਤੈਸੈ ਇਸ ਨਾਮ ਦੇ ਜਪਣ ਨਾਲ ਕੁਲ ਮਹਾਤਮ ਵਿਚੇ ਆ ਜਾਂਦੇ ਹਨ, 'ਵਾਸ' ਕਹੀਏ ਜੋ ਸਰਬ ਮੈਂ ਨਿਵਾਸ ਕਰਨੇ ਵਾਲਾ ਹੋਵੇ ਅਤੇ ਜੋਤੀ ਸਰੂਪ

*ਕਈ ਕੁ ਸਜਣ ਸ਼ੰਕਾ ਕਰਦੇ ਹੁੰਦੇ ਹਨ ਕਿ ਇਸ(ਭਾਈ ਗੁਰਦਾਸ ਜੀ ਦੀ) ਪਉੜੀ ਦੇ ਲਿਖੇ ਦਾ ਮਤਲਬ 'ਵਾਹਗੋਰਾ' ਸ਼ਬਦ ਬਣਦਾ ਹੈ, ਇਸ ਦਾ ਉਤਰ ਗੁਰਮਤ ਨਿਰਣਯ ਸਾਗਰ ਵਿਚ ਦੇਖੋ।

ਹੋਵੇ, ਅਥਵਾ ਬਿਆਪਕ ਈਸ਼ਵਰ 'ਦੇਵ' ਕਾ ਅਰਥ ਹੈ, ਜੋਤੀ ਸਰੂਪ ਜਿਸ ਦੇ ਚਾਨਣ ਨਾਲ ਸਭਨਾਂ ਜੀਵਾਂ ਵਿਚ ਚਾਨਣ ਹੋਵੇ।

'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥'

[ਕੀਰਤਨ ਸੋਹਿਲਾ ਪੰ: ੧੩

ਐਸਾ ਪ੍ਰਕਾਸ਼ ਕਰਨੇ ਵਾਲਾ, ਅਰਥ ਹੈ। 'ਹਰਿ' ਪਦ ਦਾ ਅਰਥ ਹੈ, ਭਗਤਾਂ ਦੇ ਪਾਪ ਹਰਨੇ ਵਾਲਾ, ਅਰ ਮੁਕਤੀ ਦੀ ਇਛਾ ਵਾਲਿਓਂ ਕਾ ਅਗਿਆਨ ਹਰਨੇ ਵਾਲਾ ਅਰਥ ਹੈ, "ਗੋਬਿੰਦ" ਦਾ ਅਰਥ ਗੁਰ ਕੀ ਬਾਣੀ ਰੂਪ ਉਪਦੇਸ਼ ਸੇ ਜਿਸ ਦਾ ਬਿੰਦ ਲਾਭ ਹੋਵੇ, ਸਿਖਾਂ ਕ ਸੋ ਕਹੀਏ ਗੋਬਿੰਦ, ਹੋਰ 'ਗੋ' ਨਾਮ ਜ਼ਮੀਨ ਦਾ ਹੈ, ਜੋ ਜ਼ਮੀਨ ਆਦਿਕ ਸਭ ਜਗਾ ਵਿਚ ਸਤਰੂਪ ਹੋਵੇ, ਸੋ ਕਹੀਏ ਗੋਬਿੰਦ "ਰਾਮ" ਦਾ ਅਰਥ, ਜਿਸ ਮੇਂ ਯੋਗੀ ਜਨ ਰਮਣੇ ਕਰੇਂ ਸੋ ਕਹੀਏ ਹੈ, ਰਾਮ ਸਭ ਮੈਂ ਜੋ ਰਮ (ਵਯਾਪਕ) ਹੋ ਰਿਹਾ ਹੋਵੇ, ਸੋ ਕਹੀਏ 'ਰਾਮ'। ਯਥਾ ਸ੍ਰੁਤੀ :-

ਰਾਮ ਜਨਾਂ ਰਮੰਤੀ ਸਾ ਰਾਮਾ ॥

ਕਿਉਂਕਿ ਵਯਾਕਰਣ ਦੀ ਰੀਤੀ ਅਨੁਸਾਰ ਰਮਣ ਕਾ ਅਰਥ ਫੈਲਣਾ ਨਹੀਂ ਹੈ, ਕਰੀੜਾ ਮਾਤਰ ਅਰਥ ਹੈ। ਸੋ ਅਰਥ ਪੂਰਾ ਬਣਦਾ ਹੈ, ਕਿਉਂਕਿ ਯੋਗੀ ਜਨਾਂ ਦਾ ਚਿਤ ਪਰਮੇਸ਼ਰ ਮੇਂ ਲਗੇਂ ਹੈਂ, ਯਾਂ ਤੇ ਯੋਗੀ ਜਨ ਉਸ ਮੇਂ ਧਯਾਨਾਦਿਕ ਕਰੀੜਾ ਰੂਪ ਰਮਣ ਕਰੇ ਹੈਂ, ਚਿਤ ਕੋ ਸਭ ਤਰਫੋਂ ਸੇ ਰੋਕ ਕਰ ਪਰਮੇਸ਼ਰ ਮੇਂ ਲਗਾਵਨੇ ਵਾਲਿਓਂ ਦਾ ਨਾਮ ਯੋਗੀ ਹੈ (ਕੰਨ ਪਾਟਿਓਂ ਕਾ ਨਾਮ ਯੋਗੀ ਨਹੀਂ ਹੈ) ਸੋ ਇਨ ਚਾਰੋਂ ਨਾਮੋਂ ਕੋ ਮਿਲਾ ਕੇ

ਇਹ ਅਰਥ ਨਿਕਲੇ ਹੈਂ । ਜੋ ਸਰਬ ਬਯਾਪੀ ਹੈ, ਜੋਤੀ ਸਵਰੂਪ ਹੈ, ਸਰਬ ਪਾਪੋਂ ਅਤੇ ਅਗਿਆਨ ਕੇ ਹਰਨੇ ਵਾਲਾ ਹੈ, ਗੁਰ ਕੇ ਉਪਦੇਸ਼ ਸੇ ਮਿਲੇ ਹੈ, ਯੋਗੀ ਜਨ ਜਿਸ ਮੈਂ ਚਿਤ ਜੋੜ ਕਰ ਰਮਣ ਕਰਤੇ ਹੈਂ ਐਸਾ ਸਤਿ ਚਿਤ ਆਨੰਦ ਸਵਰੂਪ ਸਰਬ ਕੀ ਰਖਿਆ ਕਰਨੇ ਵਾਲਾ ਪਾਰਬ੍ਰਹਮ ਵਾਹਿਗੁਰੂ ਹੈ, ਇਹ ਵਹਿਗੁਰੂ ਸ਼ਬਦ ਦਾ ਦੂਜਾ ਅਰਥ ਹੈ।

ਅਥਵਾ ਆਪਣੇ ਆਪਣੇ ਭਗਤੋਂ ਕੋ ਬਾਂਛਿਤ ਫਲ ਦੇਨੇ ਵਾਲੇ ਬ੍ਰਹਮਾਦਿਕ ਦੇਵਨ ਕਾ ਨਾਮ 'ਵਾਹ' ਹੈ, ਤਿਨ 'ਵਾਹੋਂ' ਕਾ ਕਹੀਏ ਬ੍ਰਹਮਾਦਿਕ ਦੇਵਨ ਕਾ ਜੋ ਹੋਵੇ, 'ਗੁਰ' ਨਾਮ ਹਿਤ ਕਾ ਉਪਦੇਸ਼ ਕਰਨੇ ਵਾਲਾ, ਸੋ ਕਹਾਵੇ 'ਵਾਹਗੁਰੁ' ਬ੍ਰਹਮਾਦਿਕ ਦੇਵਨ ਕੋ ਪਰਮੇਸ਼ੂਰ ਨੇ ਉਪਦੇਸ਼ ਦਿਤਾ, ਯਹਿ ਵੇਦ ਮੇਂ ਸਪਸ਼ਟ ਲਿਖਿਆ ਹੈ, ਜਿਸ ਨੇ ਬ੍ਰਹਮਾ ਕੋ ਉਤਪੰਨ ਕੀਆ ਹੈ, ਜਿਸ ਨੇ ਬ੍ਰਹਮਾ ਕੋ ਵੇਦ ਪੜ੍ਹਾਏ ਹੈਂ ਅਰ ਭਾਗਵਤ ਕੇ ਪਹਿਲੇ ਸਲੋਕ ਵਿਚ ਲਿਖਿਆ ਹੈ ਕਿ ਆਪ ਨੇ ਚਿਤ ਸੇ ਜਿਸ ਨੇ ਬ੍ਰਹਮਾ ਕੋ ਵੇਦ ਕਾ ਹਿਤ ਹੇਤ ਬਿਸਤਾਰ ਕੀਆ ਹੈ, ਯਾਂ ਤੇ ਸਿਧ ਹੋਇਆ 'ਵਾਹ' ਜੋ ਬ੍ਰਹਮਾਦਿਕ ਦੇਵਤਾ ਹੈਂ, ਤਿੰਨ ਕੋ ਉਪਦੇਸ਼ ਕਰਨੇ ਵਾਲੇ ਪਰਮੇਸ਼ਰ ਕਾ ਨਾਮ 'ਵਾਹਗੁਰੂ' ਹੈ ਇਹ ਭੀ 'ਵਾਹਿਗੁਰੂ' ਸ਼ਬਦ ਦਾ ਦੂਜਾ ਅਰਥ ਹੈ।

੩. ਅਥਵਾ ਜਿਸ ਕੋ ਵਾਹੀਐ, ਜਿਸ ਪੈ ਸਵਾਰ ਹੋਈਐ ਤਿਸ ਸਵਾਰੀ ਕਾ ਨਾਮ 'ਵਾਹ' ਹੈ, ਵਾਹ, ਨਾਮ

ਚੜ੍ਹਨੇ ਵਾਲੀ ਚੀਜ਼ ਕਾ ਹੈ, 'ਗੋ' ਨਾਮ ਬੈਲ ਜਿਸ ਕੀ ਸੋ ਕਹਾਵੇ 'ਵਾਹਗੁ' ਵਾਹਗੁ, ਨਾਮ ਮਹਾਂ ਦੇਵ ਕਾ ਹੈ, ਜਿਸ ਵਾਹਗੁ, ਨਾਮ ਮਹਾਂ ਦੇਵ ਕੋ 'ਰੁ' ਨਾਮ ਪ੍ਰਕਾਸ਼, ਭਾਵ ਸਰਬ ਕਾ ਗਿਆਨ ਜਿਸ ਸੇ ਹੋਵੇ, ਸੋ ਕਹਾਵੇ ਵਾਹਗੁਰੁ ਇਹ ਤੀਸਰਾ ਅਰਥ ਹੈ।

੪. ਅਥਵਾ ਅਸਚਰਜ ਰੂਪ ਕੰਮ ਕਰਨੇ ਵਾਲੇ ਪੁਰਸ਼ ਕਾ ਅਸਚਰਜ ਰੂਪ ਬੁਧਿ ਬਲ ਦੇਖ ਕਰ ਲੋਕ ਵਾਹ ਵਾਹ ਕਹਿੰਦੇ ਹਨ, ਯਾਂ ਤੇ ਲੋਕ ਮੇਂ ਵਾਹ ਸ਼ਬਦ ਅਦਭੁਤ ਵਾਚਕ ਹੈ, ਅਜੇਹੇ ਤਿਲਖਛਣਾ ਮੇਂ ਅਦ੍ਭੁਤ ਕੰਮ ਕਰਨੇ ਵਾਲੇ ਦਾ ਨਾਮ ਭੀ 'ਵਾਹ' ਹੈ, ਵਾਹ ਪਦ ਦਾ ਅਰਥ ਗੁਰ ਪਦ ਕੇ ਅਰਥ ਮੇਂ ਬਿਸੇਖਣ ਰੂਪ ਹੈ, ਯਾਂ ਤੇ ਅਸਚਰਯ ਰੂਪ ਕਰਾਯੋਂ ਕੇ ਪੈਦਾ ਕਰਨੇ ਯੋਗ ਅਦ੍ਭੁਤ ਸ਼ਕਤੀ ਵਾਲਾ ਜੋ ਹੋਵੇ ਗੁਰ, ਸੋ ਕਹਾਵੇ 'ਵਾਹਗੁਰ' ਅਦ੍ਭੁਤ ਕਾਰਯ ਏਥੇ ਆਤਮ ਗਿਆਨ ਹੈ, ਕਾਹੇ ਤੇ ਆਤਮ ਗਿਆਨ ਆਪ ਮਾਇਆ ਕਾ ਕਾਰਯ ਹੈ, ਅਰ ਮਾਇਆ ਤੇ ਅਤੀਤ ਸ੍ਵਰੂਪ ਕੋ ਵਿਖਯ ਕਰੇ ਹੈਂ। ਯਹੀ ਤਿਸ ਵਿਚ ਅਦ੍ਭੁਤਤਾ ਹੈ, ਐਸੇ ਕਾਰਜ ਕੋ ਪੈਦਾ ਕਰਨ ਵਾਲੀ ਅਸਚਰਜ ਰੂਪ ਸ਼ਕਤੀ ਗੁਰ ਮੈਂ ਹੀ ਹੈ, ਹੋਰ ਕਿਸੇ ਵਿਚ ਨਹੀਂ, ਇਹੋ ਹੀ ਗੁਰੂ ਜੀ ਕੇ ਬਲ ਵਿਚ ਅਰ ਐਸੇ ਬਲ ਵਾਲੇ ਗੁਰੂ ਜੀ ਅਦ੍ਭੁਤ ਪਨਾਂ ਹੈ, ਯਾਂ ਤੇ ਯਥਾਰਥ ਕਹਿਆ ਅਸਚਰਯ ਰੂਪ ਕਾਰਯ ਕੋ ਪੈਦਾ ਕਰਨੇ ਯੋਗ ਅਦ੍ਭੁਤ ਸ਼ਕਤੀ ਵਾਲਾ ਜੋ ਹੋਵੇ 'ਗੁਰੂ' ਸੋ ਕਹਾਵੈ 'ਵਾਹਗੁਰੂ' ਯਹਿ ਗੁਰੂ ਕੀ ਪ੍ਰਸੰਸਾ ਪਰ 'ਵਾਹਿਗੁਰੂ' ਸ਼ਬਦ ਦਾ ਚੌਥਾ ਅਰਥ ਹੈ।

੫. ਅਥਵਾ 'ਵਾ' ਪਦਿ ਦਾ ਅਰਥ ਅਸਚਰਜ ਹੈ, 'ਹ' ਕਾ ਅਰਥ ਸਫੁਟ ਹੈ, ਯਾਂ ਤੇ ਜੋ ਸ੍ਰੀ ਗੁਰ ਮੈਂ ਪਿਛਲੇ ਅਰਥ ਵਿਚ ਕਹਿਆ, ਅਦਿਭੁਤ ਕਾਰਯ ਕੋ ਪੈਦਾ ਕਰਨੇ ਕੀ ਅਦਿਭੁਤ ਸ਼ਕਤੀ ਰੂਪ ਆਸਚਰਯ ਹੈ, ਸੋ ਉਤਮ ਅਧਿਕਾਰੀਆਂ ਨੇ ਪ੍ਰਸਿਧ ਦੇਖਿਆ ਹੈ, ਯਾਂ ਤੇ ਪ੍ਰਸਿਧ ਅਸਚਰਯ ਵਾਲਾ ਜੋ ਹੋਵੇ 'ਗੁਰ' ਸੋ ਕਹਾਵੇ 'ਵਾਹਗੁਰੂ' ਯਹਿ ਗੁਰ ਕੀ ਉਸਤਤ ਪੂਰ ਵਾਹਿਗੁਰੂ ਸ਼ਬਦ ਦਾ ਪੰਜਵਾਂ ਅਰਥ ਹੈ।

੬. ਅਥਵਾ 'ਵਾ' ਸ਼ਬਦ ਦਾ ਅਰਥ ਕੋਸ਼ ਵਿਚ ਉਪਮਾਂ ਅਤੇ ਵਿਕਲਪ ਹੈ, 'ਹ' ਸ਼ਬਦ ਦਾ ਅਰਥ ਅਦਿਭੁਤਤਾ ਹੈ, ਯਾਂ ਤੇ ਗੁਰ ਮੇਂ ਕਹੀ ਜੋ ਪੂਰਬ ਅਦਿਭੁਤ ਕਾਰਯ ਕੋ ਪੈਦਾ ਕਰਨੇ ਕੀ ਅਦਿਭੁਤ ਸ਼ਕਤੀ ਸੇ ਵਿਕਲਪ ਕਰ ਕੇ 'ਗੁਰ' ਮੈਂ ਹੋਵੇ ਹੈਂ, ਕਾਹੇ ਤੇ ਨਿਸਕਾਮ ਕਰਮ ਕਰਨੇ ਵਾਲੇ ਅਧਿਕਾਰੀ ਪੁਰਖਾਂ ਵਿਚ ਗਿਆਨ ਰੂਪ ਚਮਤਕਾਰ ਕੋ ਪੈਦਾ ਕਰਨੇ ਵਾਲੀ ਸ਼ਕਤੀ ਦੇਖੀ ਹੈ, ਮੰਦ ਮਤਿ ਵਾਲੇ ਵਿਸ਼ਈ ਪੁਰਖਾਂ ਵਿਚ ਨਹੀਂ ਦੇਖੀ, ਯਾਂ ਤੇ ਵਿਕਲਪ ਕਰ ਤੈਸੀ ਸ਼ਕਤੀ ਵਾਲਾ ਜੋ ਹੋਵੇ ਗੁਰ ਸੋ ਕਹਾਵੇ 'ਵਾਹਗੁਰ' ਇਹ ਅਧਿਕਾਰੀਯੋਂ ਵਿਖੇ ਗੁਰੂ ਕੀ ਸ਼ਕਤੀ ਕੋ ਪ੍ਰਗਟ ਕਰਨੇ ਵਾਲਾ ਵਾਹਿਗੁਰੂ ਸ਼ਬਦ ਦਾ ਛੇਵਾਂ ਅਰਥ ਹੈ।

੭. ਅਥਵਾ ਵਯਾਕਰਣ ਦੀ ਰੀਤ ਸੇ ਗੰਧ ਕੋ ਗ੍ਰਹਿਣ ਕਰਨੇ ਵਾਲੇ ਘ੍ਰਾਣ ਇੰਦ੍ਰਯ ਕਾ ਨਾਮ 'ਵਾ' ਹੈ, ਯਹਿ ਘ੍ਰਾਣ ਇੰਦ੍ਰਯੋਂ ਕੇ ਗਰਹਿਣ ਸੇ ਨਿਸ਼ਾਨੀ ਹੈ,

ਯਾਂ ਤੇ ਸਭੀ ਗਯਾਨ ਇੰਦ੍ਰਯ 'ਵਾ' ਸ਼ਬਦ ਸੇ ਜਾਨ ਲੈਨੇ, 'ਹ' ਸ਼ਬਦ ਦਾ ਅਰਥ ਵਯਾਕਰਣ ਕੀ ਰੀਤ ਸੇ ਤਯਾਗ ਹੈ, ਯਾਂ ਤੇ ਸੰਪੂਰਨ ਗਯਾਨ ਇੰਦ੍ਰਯਾਂ ਕੇ ਵਿਖਯ ਭਾਵ ਕੋ ਜੋ ਤਿਆਗੇ, ਭਾਵ ਇਹ ਕਿ ਤਿਨ ਕਾ ਵਿਖਯ ਨਾ ਹੋਵੇ ਐਸਾ ਜੋ ਪਰਮਾਤਮਾਂ ਗੁਰ, ਸੋ ਕਹਾਵੇ 'ਵਾਹਗੁਰ' ਯਹਿ ਇੰਦ੍ਰਯਾਦਿਕੋਂ ਕੇ ਅਗੋਚਰ ਸਰੂਪ ਕਾ ਬੋਧਕ 'ਵਾਹਿਗੁਰੂ' ਸ਼ਬਦ ਦਾ ਸਤਵਾਂ ਅਰਥ ਹੈ।

੮. ਅਥਵਾ ਵਯਾਕਰਣ ਸੇ 'ਵਹ' ਸ਼ਬਦ ਦਾ ਅਰਥ ਪ੍ਰਾਪਤ ਹੋਣਾ ਹੈ, ਯਾਂ ਤੇ ਜੋ ਕਰਮੋਂ ਸੇ ਵਸ ਹੋਕਰ ਸਵਰਗ ਨਰਕਾਦਿਕ ਲੋਕੋਂ ਕੋ ਪਰਾਪਤ ਹੋਵੇ, ਤਿੰਨ ਜੀਵੋਂ ਕਾ ਨਾਮ 'ਵਾਰ', ਹੈ, 'ਗੁਰ' ਵੇਦਾਦਿ ਰੂਪ ਹਿਤ ਕਾ ਉਪਦੇਸ਼ ਕਰਨੇ ਵਾਲੇ ਈਸ਼ਵਰ ਕਾ ਹੈ, 'ਵਾਹਗੁਰ' ਸ਼ਬਦ ਮੇਂ 'ਤਤ੍ਵਮਸੀ' ਆਦਿਕ ਵਾਕਨ ਕੇ ਸਮਾਨ, 'ਵਾਹ' ਹੀ ਹੋਵੇ ਸੋ 'ਗੁਰ' ਸੋ ਕਹੀਏ 'ਵਾਹਗੁਰ' ਐਸਾ ਅਭੇਦ ਪ੍ਰਤੀਤ ਹੋਵੇ ਹੈ, ਸੋ ਸ੍ਰਬਗਯਤਾ ਅਲਪਗਯਤਾ ਆਦਿਕ ਧਰਮੋਂ ਕੇ ਵਿਰੋਧ ਵਾਲੇ ਜੀਵ ਈਸ਼ਵਰ ਕਾ ਜਲ ਅਗਨੀ ਵਤ ਬਨੇ ਨਹੀਂ ਯਾਂ ਤੇ ਮਹਾਂ ਵਾਕਨ ਕੇ ਸਮਾਨ, ਏਥੇ ਭੀ ਲਖਣਾ ਕਰ ਕੇ ਜੋ ਅਖੰਡ ਆਦ੍ਵਿਤੀ ਸਵਰੂਪ ਪਰਮਾਤਮਾਂ ਹੈ, ਸੋ 'ਵਾਹਿਗੁਰੂ' ਸ਼ਬਦ ਦਾ ਅਰਥ ਹੈ। ਇਹ ਅਠਵਾਂ ਅਭੇਦ ਪ੍ਰਤਿਪਾਦਿਕ ਅਰਥ ਹੈ।

੯. ਅਥਵਾ ਵਾਮਨ-ਹਰਿ-ਗੁਰ-ਰੁਦਰ-ਇਨ ਨਾਮੋਂ ਕੇ ਆਦਿ ਕਾ ਏਕ ਅਖਰ ਲੇਕਰ ਸ੍ਰੀ ਗੁਰੂ ਜੀ ਨੇ ਅਨੇਕ ਨਾਮੋਂ ਕੇ ਜਾਪ ਤੁਲ ਮਹਾਤਮ ਵਾਲਾ ਮੰਤਰ 'ਵਾਹਗੁਰੂ' ਕਹਿਆ ਹੈ, ਯਾਂ ਤੇ ਜਿਨ ਨਾਮੋਂ ਮੇਂ ਯਹਿ ਬਨਾਇਆ ਹੈ,

ਉਨ ਨਾਮੋਂ ਕੇ ਅਰਥੋਂ ਵਾਲਾ ਅਰ ਮਹਾਤਮ ਵਾਲਾ ਯਹਿ ਏਕ ਨਾਮ ਹੈ, ਯਹਿ ਅਨੇਕ ਨਾਮੋਂ ਕੇ ਤੁਲਯ 'ਵਾਹਿਗੁਰੂ' ਸ਼ਬਦ ਦਾ ਨੌਵਾਂ ਅਰਥ ਹੈ। (ਗੁਰ ਨਾਮ ਖਜ਼ਾਨਨ ਕਾ ਹੈ)।

੧੦. ਅਥਵਾ ਮੰਤਰ ਸ਼ਾਸਤਰ ਕੇ ਕੋਸ਼ੋਂ ਕੇ ਅਨੁਸਾਰ 'ਵ' ਬ੍ਰਹਮਾਂ ਕਾ ਵਾਚਕ ਹੈ, ਵਵੇ ਕਾ ਕੰਨਾਂ ਅਕਾਰ ਵਿਸ਼ਨੂੰ ਕਾ ਵਾਚਕ ਹੈ, 'ਹ' ਪਦ ਸ਼ਿਵ ਕਾ ਵਾਚਕ ਹੈ, ਯਾਂ ਤੇ ਜੋ ਪਰਮੇਸ਼੍ਵਰ ਸੰਸਾਰ ਕੀ ਰਚਨਾਂ ਹੇਤ ਰਜੋ ਗੁਣ ਸੰਯੁਕਤ ਹੋਯਾ ਬ੍ਰਹਮ ਰੂਪ ਹੈ, ਪੁਨਾ ਜੋ ਪਰਮੇਸ਼੍ਵਰ ਤਿਸ ਕੀ ਰਖਿਆ ਹੇਤ ਸਤੋਗੁਣਾਂ ਸੰਯੁਕਤ ਹੋਇਆ, ਬਿਸ਼ਨੂੰ ਰੂਪ ਹੈ, ਪੁਨਾ ਜੋ ਪਰਮੇਸ਼ਰ ਜਗਤ ਤੇ ਪ੍ਰਲਯ ਕਰਨੇ ਹੇਤ ਤਮੋਗੁਣ ਸੰਯੁਕਤ ਹੋਯਾ ਰੁਦਰ ਰੂਪ ਹੈ ਵਹੀ ਜਗਤ ਕੇ ਜਨਮਾਦਿਕ ਕਰਨੇ ਵਾਲਾ ਵਾਹ ਹੈ, ਜਿਸ 'ਵਾਹੁ' ਕਾ ਅਨੇਕ ਸਥਾਨੋਂ ਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਬਹੁਤ ਵਰਣਨ ਹੈ, 'ਵਾਹ' ਹੀ ਹੋਵੇ ਜੋ 'ਗੁਰ' ਸੋ ਕਹਾਵੇ, 'ਵਾਹਗੁਰ'।

ਇਸ ਅਰਥ ਵਿਚ ਲੋਕੋਂ ਕੇ ਸੰਦੇਹ ਦੂਰ ਕਰਨੇ ਹੇਤ ਗੁਰ ਨਾਨਕ ਜੀ ਕਾ ਗੁਰ ਭੀ ਇਸ ਰੀਤ ਦੇ ਦਿਖਾਇਆ ਗਿਆ (ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦ ਪਰਮ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਕੇ ਉਧਾਰ ਕਰਨੇ ਹੇਤ ਅਵਤਾਰ ਲੇਕਰ ਸੁਲਤਾਨ ਪੁਰ ਨਗਰ ਵਿਚ ਕੁਛ ਦਿਨ ਨਿਵਾਸ ਕਰ ਕੇ ਵੇਈਂ ਨਦੀ ਮੈਂ ਪ੍ਰਵੇਸ਼ ਕਰ (ਅਰਜਨ, ਕ੍ਰਿਸ਼ਨ, ਅਭਰਿਗੂ ਆਦਿਕ ਰਿਖਯੋਂ ਕੇ ਸਮਾਨ) ਖੀਰ ਸਾਗਰ ਮੇਂ ਸ਼ੇਖ ਸਾਈਂ ਬਿਸ਼ਨ ਭਗਵਾਨ ਕੇ ਧਾਮ ਮੈਂ ਗਏ, ਤਹਾਂ ਅਤਯੰਤ ਪਰਕਾਸ਼ ਕੇ ਮਧਯਥਿਤ

ਭਗਵਾਨ ਕੋ ਪ੍ਰਨਾਮ ਕਰਕੇ, ਹਥ ਜੋੜ ਭਗਵਾਨ ਕੋ ਪੂਛਤੇ ਭਏ, ਹੇ ਗੁਰੋ ! ਜਿਸ ਵਾਸਤੇ ਆਪ ਨੇ ਮੈਨੂੰ ਪ੍ਰਿਥਵੀ ਲੋਕ ਸੇ ਬੁਲਾਇਆ ਹੈ, ਸੋ ਆਗਿਆ ਕਰੀਏ । ਸੁਣ ਕਰ ਪਰਮ ਕਿਰਪਾਲੂ ਭਗਵਾਨ ਚਰਨ ਜਲ ਦੇਨੇ ਕੇ ਸਹਿਤ 'ਸਤਿਨਾਮ' ਇਤਿਆਦਿ ਮੰਤਰ ਕਾ ਉਪਦੇਸ਼ ਕਰਤੇ ਭਏ, ਅਰ ਇਸੀ ਉਪਦੇਸ਼ ਸੇ ਸਪਸ਼ੱਟ ਬੋਧਨ ਕੀਆ ਜੋ ਪਰਮੇਸ੍ਵਰ ਬਿਨਾਂ ਜੀਵੋਂ ਕੀ ਰਖਯਾ ਹੇਤ ਅਨ ਠਿਕਾਨਾ ਕੋਈ ਨਹੀਂ, ਉਸੀ ਕਥਨ ਕੀ ਖਬਰ ਗੁਰੂ ਜੀ ਨੇ ਸ੍ਰੀ ਰਾਗ ਦੇ ਪਹਿਲੇ ਸ਼ਬਦ ਵਿਚ ਦਸੀ ਹੈ, ਜੈਸੇ 'ਮੈ' ਆਪਣਾ ਗੁਰ ਪੂਛ ਦੇਖਿਆ ਅਵਰ ਨਾਹੀਂ ਥਾਉ' ਇਤਆਦਿ । ਇਸ ਤੁਕ ਤੋਂ ਸਿਧ ਹੋਇਆ ਕਿ ਗੁਰੂ ਜੀ ਕੇ ਗੁਰ ਪਰਮੇਸ਼ਰ ਹੈਂ । *ਇਸ ਵਾਰਤਾ ਕਾ ਗੁਰਮਤਿ ਨਿਰਣੇ ਮੇਂ ਬਹੁਤ ਨਿਰਣੇ ਕੀਆ ਹੈ, ਖੁਆਜੇ ਵਾ ਸੰਤਰੇਣ ਕੋ ਤਥਾ ਕਬੀਰ ਜੀ ਕੋ ਹੀ ਬਹੁਤ ਅਨਜਾਨੋਂ ਕੋ ਅਨਜਾਨ 'ਗੁਰ' ਸੁਨਾ ਦੇਤੇ ਹੈਂ । ਸੁਨੇਣ ਵਾਲੇ ਇਸ ਵਾਸਤੇ ਅਨਜਾਣ ਹਨ, ਕਿਉਂਕਿ ਉਹਨਾਂ ਨੂੰ ਇਹ ਭਰਮ ਹੈ, ਸਾਖੀ ਵਿਚ ਬਰਨ, ਔਰ 'ਸੰਤਰੇਣ' ਕਾ ਮੇਲ ਠੀਕ ਲਿਖਿਆ ਹੈ, ਔਰ ਕਬੀਰ ਸਾਹਿਬ ਜੀ ਕੇ ਮੇਲ ਕਿ ਵੀ ਸੰਭਾਵਨਾ ਹੈ। ਕਿਸ ਵਾਸਤੇ ? ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ

---

*ਇਸ ਤੁਕ ਦੀ ਪੁਸ਼ਟੀ ਲਈ ਹੀ ਸਾਹਿਬ ਕਲਗੀਧਰ ਜੀ ਨੇ ੩੩ ਸਵੈਯਾਂ ਵਿਚ ਉਚਾਰਨ ਕਰਕੇ ਦਸਿਆ ਹੈ। ਯਥਾ ਗੁਰਵਾਕ–

ਕੋਟਿਕ ਇੰਦ੍ਰ ਕਰੇ ਜਿਹਕੇ ਕਈ ਕੋਟ ਉਪਿੰਦ੍ਰ ਬਨਾਇ ਖਪਾਯੋ ॥
ਦਾਨਵ ਦੇਵ ਫਨਿੰਦ ਧਰਾ ਧਰ ਪਛ ਪਸੂ ਨਹਿ ਜਾਤ ਗਿਨਾਯੋ ॥
ਆਜ ਲਗੇ ਤਪ ਸਾਧਤ ਹੈਂ ਸ਼ਿਵਊ ਬ੍ਰਹਮਾਂ ਕਛੁ ਪਾਰ ਨਾ ਪਾਇਓ॥
ਬੇਦ ਕਤੇਬ ਨ ਭੇਦ ਲਖਿਯੋ ਯਹਿ ਸੋਈ'ਗੁਰ'ਗੁਰ ਮੋਹਿ ਬਤਾਇਓ॥

ਪੂਰਬ ਨੂੰ ਗਏ, ਉਸ ਸਮੇਂ ਸ੍ਰੀ ਕਬੀਰ ਭਗਤ ਜੀਵਤ ਥੇ ਉਹਨਾਂ ਨਾਲ ਉਹਨਾਂ ਦਾ ਮੇਲ ਹੋਇਆ ਹੈ, ਦੇਖੋ ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਬਨਾਰਸ ਵਿਚ ਗਏ, ਓਥੇ ਹੋਰ ਭਗਤ ਰਾਮਾਨੰਦ ਸ੍ਰੀ ਰਵਿਦਾਸ ਆਦਿਕ ਤਾਂ ਮਿਲ ਪਏ, ਪਰੰਤੂ ਸ੍ਰੀ ਕਬੀਰ ਸਾਹਿਬ ਜੀ ਦੇ ਦਰਸ਼ਨ ਨਾ ਹੋਏ ਕਿਉਂਕਿ ਉਹ ਇਕ ਸੇਵਕ ਨੂੰ ਮਿਲਣ ਲਈ ਕਿਸੀ ਹੋਰ ਜਗਾ ਗਏ ਸਨ, ਏਧਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਉਹਨਾਂ ਨੂੰ ਮਿਲਣ ਲਈ ਜਾ ਰਹੇ ਸਨ, ਤੇ ਓਧਰੋਂ ਸ੍ਰੀ ਕਬੀਰ ਜੀ ਬਨਾਰਸ ਨੂੰ ਆ ਰਹੇ ਸਨ, ਤਾਂ ਰਸਤੇ ਵਿਚ ਪੂਲੇ ਪਿੰਡ ਪਾਸ ਮਿਲਾਪ ਹੋਇਆ। ਤੇ ਪ੍ਰਸਪਰ ਬਹੁਤ ਸਾਰੇ ਬਚਨ ਬਿਲਾਸ ਹੋਏ। ਇਸੀ ਵਾਸਤੇ ਉਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਚੜ੍ਹਾਈ ਗਈ ਹੈ, ਅਰ ਅੌਰ ਕੋਈ ਗੁਰ ਗੁਰੂ ਜੀ ਦਾ ਸੁਣਿਆ ਨਹੀਂ। ਇਸੀ ਵਾਸਤੇ ਪ੍ਰਤੀਤ ਹੁੰਦਾ ਹੈ ਕਿ ਸ਼ਾਇਦ ਕਬੀਰ ਸਾਹਿਬ ਜੀ ਹੀ ਉਹਨਾਂ ਦੇ ਗੁਰੂ ਹੋਵਣ।

ਨੋਟ-ਇਹ ਗੁਰ ਕਹਿਣ ਵਾਲੀ ਬਾਤ ਕਿ ਕਬੀਰ ਸਾਹਿਬ ਜੀ ਹੀ ਸ਼ਾਇਦ ਗੁਰੂ ਹੋਣ, ਗੁਰੂ ਕਹਿਣ ਵਾਲਿਆਂ ਨੂੰ ਭਰਮ ਹੈ, ਭਰਮ ਇਸ ਲਈ ਹੈ, ਕਿ ਜਦ ਗੁਰੂ ਜੀ ਪੂਰਬ (ਬਨਾਰਸ) ਕੋ ਗਏ ਉਸ ਵਕਤ ਸ੍ਰੀ ਰਾਮਾ ਨੰਦ ਜੀ ਵੀ ਦੇਹ ਕਰ ਕੇ ਜੀਂਵਦੇ ਸਨ ਅਤੇ ਬਾਣੀ ਉਹਨਾਂ ਦੀ ਭੀ ਲਿਖੀ ਹੈ, ਉਪਰ ਲਿਖੇ ਖਿਆਲਾਂ ਅਨੁਸਾਰ ਸ੍ਰੀ ਰਾਮਾ ਨੰਦ ਜੀ ਕੋ ਕਿਉਂ ਨਾ ਗੁਰੂ ਕਹਿ ਦੇਵੇਂ ? ਅਰ ਸਾਖੀ ਵਿਚ ਸੁਮੇਰ ਪਰਬਤ ਦੀ ਯਾਤਰਾ ਵਿਖੇ ਵੀ ਕਬੀਰ ਸਾਹਿਬ ਜੀ ਦਾ

ਮਿਲਾਪ ਲਿਖਿਆ ਹੈ, ਸੋ ਭਗਤਾਂ ਦਾ ਮਿਲਾਪ ਤਾਂ ਇਸ ਪਰਕਾਰ ਹੋਇਆ ਲਿਖਿਆ ਹੈ, ਪਰੰਤੂ ਹਰੀ ਪਰਮਾਤਮਾਂ ਦਾ ਉਪਦੇਸ਼ ਗੁਰੂ ਜੀ ਕੋ ਪਹਿਲੇ ਹੀ ਹੋ ਚੁਕਿਆ ਸੀ, ਪਿਛੋਂ ਉਪਦੇਸ਼ ਲੈਣ ਦਾ ਕੋਈ ਪਰਯੋਜਨ ਨਹੀਂ ਸੀ ਕਿ ਫਿਰ ਦੂਜੀ ਵਾਰ ਉਪਦੇਸ਼ ਲੈਂਦੇ। ਬਾਕੀ ਰਿਹਾ ਬਾਣੀ ਦਾ ਲਿਖਣਾ, ਸੋ ਗੁਰੂ ਨਾਨਕ ਦੇਵ ਜੀ ਨੇ ਪਹਿਲੇ ਸਵਰੂਪ ਵਿਚ ਕਿਸੀ ਭਗਤ ਦੀ ਬਾਣੀ ਨਹੀਂ ਚੜ੍ਹਾਈ, ਪੰਚਮ ਸਵਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖੀ ਹੈ, ਸੋ ਕੇਵਲ ਹੀਨ ਜਾਤ ਵਾਲਿਓਂ ਕੀ* ਬਾਣੀ ਲਿਖਣੇ ਸੇ ਪ੍ਰਮੇਸ਼ਵਰ ਕੀ ਭਗਤੀ ਕਾ ਮਹਾਤਮ ਸੂਚਨ ਕੀਤਾ ਹੈ, ਤੇ ਦੂਸਰਾ ਦਸਿਆ ਹੈ ਕਿ ਗੁਰੂ ਘਰ ਦਾ ਬਿਰਦ ਹੈ ਕਿ ਜੋ ਸਤਿਵਾਦੀ :–

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥

[ਬਿਹਾਗੜਾ ਛੰਤ ਮ: ੫ ਪੰ: ੫੪੪

ਪੁਰਸ਼ ਗੁਰੂ ਘਰ ਵਲ ਆ ਜਾਵੇ, ਗਲ ਨਾਲ ਲਾ ਲੈਣਾ, ਹੋਰਨਾਂ ਵਾਂਙੂ ਧਕੇ ਨਹੀਂ ਮਾਰਨੇ, ਇਕ ਤੇ ਇਸ ਕਰ ਕੇ ਬਾਣੀ ਲਿਖੀ ਹੈ, ਦੂਜੇ ਬਾਣੀ ਗੁਰਬਾਣੀ ਦੇ ਨਾਲ ਮਿਲਦੀ ਚੜ੍ਹਾਈ ਹੈ, ਤੇ ਜੇਹੜੀ ਭਗਤਾਂ ਕੀ ਬਾਣੀ ਇਸ ਦੇ ਵਿਰੁਧ ਸੀ, ਉਹ ਨਹੀਂ ਚੜ੍ਹਾਈ। ਪਰੰਤੂ ਗੁਰੂ ਕਰ ਕੇ ਨਹੀਂ ਚੜ੍ਹਾਈ।

ਉਹਨਾਂ ਭਰਮੀਆਂ ਦੇ ਭਰਮ ਨੂੰ ਦੂਰ ਕਰਨ ਲਈ ਲਿਖਦੇ ਹਾਂ ਕਿ ਰਾਮਾ ਨੰਦ ਗੁਰੂ ਇਸ ਕਰ ਕੇ ਨਹੀਂ ਹੋ

---

* ਨਿਰੀ ਹੀਨ ਜਾਤਿ ਵਾਲਿਆਂ ਦੀ ਹੀ ਨਹੀਂ ਲਿਖੀ ਬਲਕਿ ਉਤਮ ਜਾਤਿ ਵਾਲਿਆਂ ਦੀ ਵੀ ਲਿਖੀ ਹੈ, ਜੈਸੇ ਤ੍ਰਿਲੋਚਨ ਭਗਤਿ ਅਤੇ ਜੈ ਦੇਵ ਜੀ ਆਦਿਕ। [ਕਰਤਾ

ਸਕਦਾ ਗੁਰੂ ਕਲਗੀਧਰ ਜੀ ਬਚਿਤ੍ਰ ਨਾਟਕ ਵਿਚ ਇਸ ਪਰਕਾਰ ਰਾਮਾ ਨੰਦ ਜੀ ਦੀ ਬਾਬਤ ਲਿਖਦੇ ਹਨ ਕਿ ਪ੍ਰਮੇਸ੍ਰ ਨੇ ਰਾਮਾ ਨੰਦ ਕੋ ਬਨਾਇਆ, ਜਿਸ ਨੇ ਕਾਠ ਕੀ ਕੰਠੀ ਵਾਲਾ ਬੈਰਾਗੀਯੋਂ ਕਾ ਭੇਖ ਚਲਾਇਆ, ਪਰਮੇਸ੍ਰ ਕੀ ਆਗਿਆ ਜੋ ਗਿਆਨ ਸਹਿਤ ਭਗਤੀ ਕਰਾਵਨੇ ਕੀ ਥੀ, ਸੋ ਨਾ ਅੰਗੀਕਾਰ ਕਰੀ। ਯਥਾ ਗੁਰਵਾਕ :-

ਪੁਨ ਹਰਿ ਰਾਮਾ ਨੰਦ ਕੋ ਕਰਾ॥
ਭੇਸ ਬੈਰਾਗੀ ਜਿਨ ਕੋ ਧਰਾ॥
ਕੰਠੀ ਕੰਠ ਕਾਠ ਚੀ ਡਾਰੀ॥
ਪ੍ਰਭ ਕੀ ਪ੍ਰੀਤ ਰੀਤ ਨਾ ਬਿਚਾਰੀ॥

[ਬਚਿਤ੍ਰ ਨਾਟਕ ਅ: ੬ ਪਾ: ੧੦

ਸੋ ਜੇਕਰ ਗੁਰੂ ਨਾਨਕ ਦੇਵ ਜੀ ਕੇ ਕਬੀਰ ਸਾਹਿਬ ਅਥਵਾ ਰਾਮਾ ਨੰਦ ਜੀ ਗੁਰੂ ਹੁੰਦੇ, ਤਾਂ ਇਸ ਤਰ੍ਹਾਂ ਕਿਉਂ ਲਿਖਦੇ। ਲਿਖਿਆ ਜ਼ਰੂਰ ਹੈ, ਇਸ ਤੋਂ ਸਹੀ ਹੋਇਆ ਕਿ ਗੁਰੂ ਜੀ ਕਾ ਗੁਰੂ ਕਬੀਰ ਜੀ ਕੋ ਸੁਨਾਵਣੇ ਵਾਲੇ ਇਤਿਹਾਸ ਤਿਮਰ ਨਾਸਕ‡ ਕੇ ਕਰਤਾ ਸ਼ਿਵ ਪ੍ਰਸ਼ਾਦ ਸੇ

‡ਤਿਮਰ ਨਾਸਕ ਦੇ ਪਹਿਲ ਖੰਡ ਕੇ ੩੨ ਪਾਸੇ ਪੈ ਸਿਕੰਦਰ ਲੋਦੀ ਕੇ ਹਾਲ ਮੈਂ ਲਿਖਿਆ ਹੈ ਕਿ ਕਬੀਰ ਸਾਹਿਬ ਜੀ ਇਸੀ ਕੇ ਸਮੇਂ ਹੋਯਾ। ੭੩ ਪਾਸੇ ਵਿਚ ਲਿਖਿਆ ਹੈ ਕਿ ਬਹਾਦਰ ਸ਼ਾਹ ਕੇ ਵਕਤ ਪੰਦਰਵੀਂ ਸਦੀ ਵਿਚ ਕਬੀਰ ਸਾਹਿਬ ਕੇ ਚੇਲਿਓਂ ਮੇਂ ਸੇ (ਸ੍ਰੀ ਗੁਰੂ) ਨਾਨਕ ਸ਼ਾਹ ਨੇ ਸਿਖੋਂ ਕਾ ਏਕ ਨਯਾ ਮਜ਼ਹਬ ਨਿਕਾਲਾ ਹੈ।

ਨੋਟ-ਕਬੀਰ ਸਾਹਿਬ ਜੀ ਕੀ ਜਨਮ ਸਾਖੀ ਵਿਚ ਲਿਖਿਆ ਹੈ:-
'ਚੋਦਾਂ ਸੈ ਪੰਚਪਨ ਮੈ ਭਾਈ॥ ਪ੍ਰਗਟੇ ਪ੍ਰਭੂ ਕਬੀਰ ਗੁਸਾਈ॥'
ਇਸ ਤੋਂ ਵੀ ਪੰਦ੍ਰਵੀ ਸਦੀ ਹੀ ਅਵਤਾਰ ਸਿਧ ਹੁੰਦਾ ਹੈ, ਪਰ ਗੁਰੂ ਕੇ ਗੁਰੂ ਨਹੀਂ ਹੋਏ।

ਸਿਰਫ ਅਨਜਾਨ ਅਰ ਦੇਖ ਭਾਰੀ ਮਿਥਯਾ ਵਾਦੀ ਭਰਮੀ ਪ੍ਰਤੀਤ ਹੋਵੇ ਹੈਂ, ਉਹਨਾਂ ਦੇ ਭਰਮ ਵਿਚ ਏਹ ਨਮਿਤ ਹੈ :–

ਸਾਰੇ ਪੰਥਾਂ ਵਾਲਿਆਂ ਨੇ ਆਪਣੀ ਆਪਣੀ ਸੰਪ੍ਰਦਾਯ ਕੋ ਅਨਾਦੀ ਸਿਧ ਕਰਨੇ ਵਾਸਤੇ ਆਪਣੇ ਗੁਰੂ ਤੋਂ ਲੈਕਰ ਬਿਸ਼ਨ ਭਗਵਾਨ ਪ੍ਰਯੰਤ ਗੁਰੂ ਪ੍ਰਨਾਲੀਆਂ ਪਹੁੰਚਾਈਆਂ ਹਨ। ਜੈਸੇ ਸੰਨਯਾਸੀ ਲੋਕਾਂ ਨੇ ੧. ਸ਼ੰਕਰਾਚਾਰਯ, ੨. ਗੋਬਿੰਦ, ੩. ਗੌੜਪਦ, ੪. ਸੁਕਦੇਵ, ੫. ਬਯਾਸ, ੬. ਪਰਾਸਰ, ੭. ਵਸ਼ਿਸ਼ਟ ੮. ਬ੍ਰਹਮਾ, ੯. ਬਿਸ਼ਨ, ਇਸ ਤਰ੍ਹਾਂ ਪੁਚਾਈ ਹੈ। ਇਸੀ ਤਰ੍ਹਾਂ ਬੈਰਾਗੀਆਂ ਦੇ ਚਾਰ ਮਾਰਗ ਹਨ, ਉਹਨਾਂ ਨੇ ਆਪਣੀ ਆਪਣੀ ਪਹੁੰਚਾਈ ਹੈ, ਅਰ ਜਿਹਨਾਂ ਲੋਕਾਂ ਦੇ ਨਾਮ ਸੇ ਮਤ ਪ੍ਰਸਿਧ ਹੋਏ ਹਨ, ਉਹਨਾਂ ਤੋਂ ਪਹਿਲੇ ਲੋਕ ਪਰਸਿਧ ਨਹੀਂ ਸਨ। ਜੈਸੇ ਸ਼ੰਕਰਾਚਾਰਯ ਸੇ ਵਾ ਦਤ੍ਾਤਰੇਹ ਸੇ ਪਹਿਲੇ ਗੋਬਿੰਦਾਕਿਦ ਸੰਨਯਾਸੀ ਨਾਮ ਸੇ ਪ੍ਰਸਿਧ ਨਹੀਂ ਸਨ, ਪ੍ਰੰਤੂ ਸੰਪ੍ਰਦਾਯ ਕੋ ਅਨਾਦੀ ਬਨਾਵਨੇ ਹੇਤ ਉਨ ਅਪ੍ਰਸਿਧੋਂ ਦੇ ਭੀ ਨਾਮ ਲਿਖ ਦਿਤੇ, ਐਸੇ ਹੀ ਗੁਰ ਸੰਪਰਦਾਯ ਕੋ ਅਨਾਦਿ ਸਿਧ ਕਰਨੇ ਵਾਸਤੇ ਕਈਆਂ ਨੇ ਇਸ ਮਤ ਕੋ ਪਰਸਿਧ ਕਰਨੇ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਗੁਰੂ ਸੰਤਰੇਣ ਮੰਨਿਆ, ਸੋ ਮੰਨਣਾ ਨਿਰਾਰਥਕ ਹੈ, ਕਿਸ ਵਾਸਤੇ ? ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਪਣਾ ਗੁਰੂ ਬਿਸ਼ਨ (ਅਕਾਲ ਪੁਰਖ) ਦਸਦੇ ਹਨ। ਯਥਾ ਗੁਰਵਾਕ :–

ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥
[ਵਡਹੰਸ ਕੀ ਵਾਰ ਮ: ੧ ਪੰ: ੫੯੦



ਹੋਰ-੧ ਓ ਸਤਿਨਾਮ ਆਦਿਕ ॥
ਹੋਰ-ਵਵਾ ਬਾਰ ਬਾਰ ਬਿਸਨ ਸਮਾਰਿ ॥
ਬਿਸਨ ਸੰਮਾਰਿ ਨ ਆਵੈ ਹਾਰਿ ॥
ਬਲਿ ਬਲਿ ਜੇ ਬਿਸਨ ਤਨਾ ਜਸੁ ਗਾਵੈ ॥
ਵਿਸਨ ਮਿਲੇ ਸਭ ਹੀ ਸਚੁ ਪਾਵੈ ॥
[ਗਉੜੀ ਕਬੀਰ ਜੀ ਬਾਵਨ ਅੱਖਰੀ ਪੰ: ੩੪੨

ਇਤਿਆਦਕ ਹੋਰ ਬੇਅੰਤ ਪ੍ਰਮਾਣ ਹਨ, ਜੇਹੜੇ ਕਿ ਵਿਸ਼ਨੂੰ ਭਗਵਾਨ ਸਿਧ ਕਰਦੇ ਹਨ, ਏਹ ਮਹਾਂ ਬਿਸ਼ਨ ਹੀ ਸ੍ਰਿਸ਼ਟੀ ਦਾ ਕਰਤਾ ਹਰਤਾ ਹੈ, ਤੇ ਇਹੋ ਹੀ ਆਪਣੀ ਸ਼ਕਤੀ ਨਾਲ ਸਭਨਾਂ ਗੁਣਾਂ ਰਜੋ ਤਮੋ ਸਤੋ ਨੂੰ ਆਦਿਕ ਹਰਦਾ ਜਿਸ ਦੀ ਕਿ ਬਿਅੰਤ ਲੀਲ੍ਹਾ ਹੈ। ਯਥਾ ਗੁਰਵਾਕ-

ਕੋਟਿ ਮਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ਕੋਟਿ ਬ੍ਰਹਮੇ ਜਗੁ ਸਾਜਣ ਲਾਏ॥੧॥
ਐਸੋ ਧਣੀ ਗੋਵਿੰਦੁ ਹਮਾਰਾ ॥ ਬਰਨਿ ਨ ਸਕਉ ਗੁਣ ਬਿਸਥਾਰ॥
[ਭੈਰਉ ਮ: ੫ ਪੰ: ੧੧੫੬

ਇਤਿਆਦਿਕ ਸਾਰੇ ਸ਼ਬਦ ਤੋਂ ਸਿਧ ਹੁੰਦਾ ਹੈ, ਕਿ ਜੋ ਸਭਨਾਂ ਦੇ ਪੈਦਾ ਕਰਨ ਵਾਲਾ ਅਕਾਲ ਪੁਰਖ ਹੈ, ਉਸੀ ਦਾ ਨਾਮ ਗੁਰੂ ਜੀ ਨੇ ਏਥੇ ਬਿਸ਼ਨ ਦਸਿਆ ਹੈ। ਬਿਸਵ-ਨਾਮ ਸੰਸਾਰ ਦਾ ਹੈ, ਤੇ ਆਇਨ-ਨਾਮ ਘਰ ਦਾ ਹੈ ਜੋ ਸਾਰੇ ਸੰਸਾਰ ਵਿਚ ਘਰ ਕਰ ਰਿਹਾ ਹੋਵੇ, ਯਾਨੇ ਵਿਆਪਕ ਹੋਵੇ, ਸੋ ਕਹੀਏ ਬਿਸ਼ਨ। ਦਸਮ ਗੁਰੂ ਜੀ ਦਾ ਪ੍ਰਮਾਣ :-

'ਬਿਸ਼ਨ ਭਗਤ ਕੀ ਏਹ ਫਲ ਹੋਈ ॥
ਆਧਿ ਬਿਆਧਿ ਛ੍ਵੈ ਸਕੈ ਨ ਕੋਈ ॥' [ਰਹਿਰਾਸ

ਤਬ ਅਨਾਦਿ ਬਿਸ਼ਨ ਸੇ ਚਲੇ ਮਤਿ ਕੀ ਅਨਾਦਤਾ ਵਿਚ ਕੀ ਸੰਦੇਹ ਹੋ ਸਕਦਾ ਹੈ, ਜਿਸ ਵਾਸਤੇ ਉਸ ਸਾਧੂ ਕੋ ਗੁਰੂ ਕਾ ਗੁਰੂ ਕਹਿਨਾ ਅਰੰਭ ਕਰ ਦਿਤਾ, ਉਹ ਬੈਰਾਗੀ ਹੋਗਾ, ਕਾਹੇ ਤੇ ਉਸ ਸਮੇਂ ਵਿਚ ਐਸੇ ਨਾਮਾਂ ਵਾਲੇ ਸਾਧੂ ਨਹੀਂ ਸਨ। ਅਬ ਹੋਰ ਭੀ ਕਈ ਦਾਦੂ ਪੰਥੀਏ ਤੇ ਗਰੀਬ ਦਾਸੀਏ ਆਦਿਕ ਪ੍ਰਸਿਧ ਹਨ। ਇਸ ਤਰ੍ਹਾਂ ਕਈ ਅਨਜਾਨ ਖਵਾਜੇ ਨੂੰ ਗੁਰੂ ਕਹਿੰਦੇ ਹਨ। ਪ੍ਰਸ਼ਾਦਿ ਵਰਤਾਉਣ ਲਗੇ ਕਹਿੰਦੇ ਹਨ ਕਿ ਗੁਰ ਦਰਿਆਏ ਦਾ ਪ੍ਰਸ਼ਾਦਿ ਕਢ ਲਵੋ ਇਸ ਦੀ ਬਾਬਤ ਕਈ ਵਿਚਾਰਾਂ ਹਨ ਜੈਸਾ ਕਿ ਲਿਖਿਆ ਹੈ ਕਿ ਇਕ ਸਮੇਂ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰ ਦਾਸ ਜੀ ਦੇ ਸਮੇਤ ਬਿਆਸਾ ਦਰਿਆ ਦੇ ਕਿਨਾਰੇ ਜਾ ਬੈਠੇ ਤੇ ਖਵਾਜਾ ਖਿਜਰ ਨੇ ਗੁਰੂ ਜੀ ਦੇ ਅਦਬ ਲਈ ਕੁਛ ਚੀਜ਼ ਲਿਆ ਕੇ ਭੇਟਾ ਕੀਤੀ, ਤੇ ਮਹਾਰਾਜ ਖੁਸ਼ ਹੋਏ, ਤੇ ਉਸ ਵਕਤ ਕਿਹਾ ਕਿ ਇਸ ਨੂੰ ਪ੍ਰਸ਼ਾਦਿ ਵਰਤਨ ਸਮੇਂ ਪ੍ਰਸ਼ਾਦਿ ਮਿਲਿਆ ਕਰੇ. ਇਹ ਕਥਾ ਗੁਰ ਪਰਤਾਪ ਸੂਰਜ ਵਿਖੇ ਹੈ, ਏਸ ਕਥਾ ਦਾ ਇਹ ਭਾਵ ਨਹੀਂ ਕਿ ਖਵਾਜਾ ਖਿਜਰ ਗੁਰੂ ਬਣ ਗਿਆ, ਯਾਂ ਖਵਾਜੇ ਖਿਜਰ ਨੂੰ ਪਹਿਲੋਂ ਪ੍ਰਸ਼ਾਦਿ ਦਿਤਾ ਜਾਵੇ, ਗੁਰੂ ਜੀ ਦੀ ਸੰਗਤ ਗੁਰੂ ਜੀ ਦਾ ਗੁਰੂ ਅਕਾਲ ਪੁਰਖ ਨੂੰ ਮੰਨਦੀ ਹੈ, ਤੇ ਖ੍ਵਾਜਾ ਖਿਜਰ ਵਰਗੇ ਲਖਾਂ ਗੁਰੂ ਜੀ ਦੇ ਚਰਨਾਂ ਵਿਚ ਹਥ ਜੋੜੀ ਖੜੋਤੇ ਹਨ, ਸੋ ਸੰਗਤ ਦੀ ਤਰ੍ਹਾਂ ਹਾਜ਼ਰ ਹੋ ਕੇ ਪ੍ਰਸ਼ਾਦਿ ਲੈ ਸਕਦੇ ਹਨ, ਖੂਹ ਵਿਚ ਯਾਂ ਕਿਸੇ ਹੋਰ ਜਲ ਵਿਚ ਪ੍ਰਸ਼ਾਦਿ ਸਿਟ ਕੇ ਬਿਅਦਬੀ ਕਰਨੀ ਠੀਕ ਨਹੀਂ, ਗੁਰਬਾਣੀ ਗੁਰੂ ਜੀ ਨੂੰ ਹੀ ਪਵਿਤ੍ਰ ਦਰਿਆਇ ਆਦਿਕ ਦਸਦੀ ਹੈ, ਯਥਾ ਗੁਰਵਾਕ :-

ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥

[ਪ੍ਰਭਾਤੀ ਮ: ੧ ਪੰ: ੧੩੨੯

ਦੂਸਰੇ ਜੇ ਇਹਨਾਂ ਸਭਨਾਂ ਵਿਚੋਂ ਕੋਈ ਵੀ ਗੁਰੂ ਜੀ ਦਾ ਗੁਰੂ ਹੁੰਦਾ ਤਾਂ ਗੁਰੂ ਜੀ (ਭਗਉਤੀ ਅਕਾਲ ਪੁਰਖ ਦਾ ਨਾਮ) 'ਪ੍ਰਿਥਮ ਭਗਉਤੀ ਸਿਮਰਕੈ ਗੁਰ ਨਾਨਕ ਲਈ ਧਿਆਇ' ਕਿਉਂ ਲਿਖਦੇ ਇਸ ਦੇ ਥਾਂ ਜੋ ਗੁਰੂ ਨਾਨਕ ਦੇਵ ਜੀ ਦਾ ਗੁਰੂ ਹੁੰਦਾ, ਸੋ ਲਿਖ ਦੇਂਦੇ, ਪਰੰਤੂ ਲਿਖਿਆ ਨਹੀਂ। ਇਸ ਵਾਸਤੇ ਦਸਮ ਗੁਰੂ ਜੀ ਨੇ 'ਭਗਉਤੀ' ਵਾ ਗੁਰੂ ਜੀ ਦਾ ਗੁਰੂ ਅਗਲੀ ਪਉੜੀ ਵਿਚ ਦਸਿਆ ਹੈ। ਯਥਾ ਗੁਰਵਾਕ :-

ਖੰਡਾ ਪ੍ਰਿਥਮੈ ਸਾਜਕੈ ਜਿਨ ਸਭ ਸੈਸਾਰੁ ਉਪਾਇਆ ॥ ਬ੍ਰਹਮਾਂ ਬਿਸ਼ਨ ਮਹੇਸ਼ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ॥ ਸਿੰਧ ਪਰਬਤ ਮੇਦਨੀ ਬਿਨੁ ਥੰਮਾਂ ਗਗਨ ਰਹਾਇਆ ॥ ਸਿਰਜੇ ਦਾਨੋਂ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥ ਤੈਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸ ਕਰਾਇਆ ॥ ਤੈਥੋਂ ਹੀ ਬਲ ਰਾਮ ਲੈ ਨਾਲ ਬਾਣਾਂ ਦਹਿਸਿਰੁ ਘਾਇਆ ॥ ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸ ਕੇਸੀਂ ਪਕੜਿ ਗਿਰਾਇਆ ॥ ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ ਅੰਤੁ ਨ ਪਾਇਆ ॥

[ਚੰਡੀ ਦੀ ਵਾਰ ਪਾ: ੧੦

ਸੋ ਉਹ ਬਿਅੰਤ ਐਸੇ ਕੌਤਕ ਕਰਨ ਵਾਲਾ ਈਸ਼ਵਰ

ਗੁਰੂ ਜੀ ਦਾ ਗੁਰੂ ਹੈ, ਜਿਹੜੇ ਅਨਜਾਨ ਪੁਰਸ਼ਾਂ ਗੁਰੂ ਉਹਨਾਂ ਨੂੰ ਕਹਿੰਦੇ ਹਨ, ਉਹ ਆਪ ਅਗਿਆਤ ਹਨ, ਐਸੇ ਅਨਜਾਨੋਂ ਸੇ ਸੁਣ ਕੇ ਅਨਜਾਨੋਂ ਕੋ ਮਤ ਭਰਮ ਰਹੇ ਇਸ ਵਾਸਤੇ ਗੁਰੂ ਜੀ ਕਾ ਗੁਰੂ ਭੀ 'ਵਾਹਗੁਰ ਮੰਤਰ' ਸੇ ਜਗਤ ਕੀ ਉਤਪਤੀ, ਥਿਤੀ ਸੰਹਾਰ, ਕਰਤਾ ਵਾਹ' ਸਪਸ਼ਟ ਕੀਤਾ। ਇਹ ਈਸ਼ਵਰ ਕੋ ਗੁਰ ਕਾ ਗੁਰ ਬੋਧਕ ਦਸਵਾਂ ਅਰਥ ਹੈ।

੧੧. ਅਥਵਾ ਉਪਾਸ਼ਕੋਂ ਕੀ ਭਾਵਨਾ ਕੇ ਅਨੁਸਾਰ ਬਿਸ਼ਨ ਭਗਵਾਨ ਵਤ ਦੁਰਗਾ, ਗਣੇਸ਼, ਸੂਰਜ, ਮਹਾਂਦੇਵ, ਇਹ ਭੀ 'ਵਾਹਗੁਰ' ਦੇ ਅਰਥ ਹਨ, ਸੋ ਇਸ ਪਰਕਾਰ ਹਨ 'ੳ' ਨਾਮ ਸਰਬਗੁਣ ਬ੍ਰਹਮ ਕਾ ਹੈ ਤਿਸ ਕੋ ਸਰਬ ਜਗਤ ਕਾ ਉਤਪਾਦਨ ਰੂਪ ਕਰ 'ਆਹ' ਨਾਮ ਜੋ ਬਿਆਪੇ ਪਰਧਾਨ ਸੋ ਕਹਾਵੇ 'ਵਾਹ' ਜਿਸ ਕੋ ਸਾਂਖ ਸ਼ਾਸਤਰ ਵਾਲੇ ਪਰਧਾਨ ਕਹਿੰਦੇ ਹਨ, ਵੇਦਾਂਤੀ ਅਗਿਆਨ ਕਹਿੰਦੇ ਹਨ, ਵਹੀ ਸਰਬ ਜਗਤ ਕਾ ਆਦਿ ਕਾਰਣ ਮਾਯਾ ਸ਼ਕਤੀ. ਸਰਬ ਜਗਤ ਕਾ ਪ੍ਰਣਾਮੀ ਉਪਾਦਾਨ ਹੋਕਰ ਬ੍ਰਹਮ ਮੈਂ ਬਿਵਰਤੀ ਉਪਾਦਾਨਤਾ ਸਿਧ ਕਰਨੇ ਹੇਤ ਵਯਾਪੀ ਹੋਈ ਆਦਿ ਦੁਰਗਾ 'ਵਾਹ' ਪਦ ਦਾ ਅਰਥ ਹੈ। ਵਾਹ ਹੀ ਹੋਵੇ ਜੋ ਗੁਰ ਸੋ ਕਹਾਵੇ 'ਵਾਹਗੁਰ' ਇਹ ਦੇਵੀ ਪਖ ਮੈਂ ਵਾਹਗੁਰ ਪਦ ਦਾ ਅਰਥ ਹੈ।

੧੨. ਅਥਵਾ 'ੳ' ਨਾਮ ਮਹਾਦੇਵ ਕੋ ਰਿਧੀ ਸਿਧੀ ਆਦਿਕੋਂ ਕੇ ਲਾਭ ਹਿਤ 'ਆਹ' ਨਾਮ ਪਰਾਪਤ ਹੋਵੇ, ਜੋ ਗਣੇਸ਼ ਸੋ ਕਹੀਏ 'ਵਾਹ' ਵੁਹ 'ਵਾਹ' ਹੀ ਜੋ ਹੋਵੇ, ਗੁਰ ਸੋ ਕਹ ਵੇ 'ਵਾਹਗੁਰ' ਇਹ ਗਣੇਸ਼ ਪਖ ਵਿਚ ਬਾਰ੍ਹਵਾਂ ਅਰਥ ਹੈ।

੧੩. ਅਥਵਾ 'ਵੰ' ਨਾਮ ਜਲ ਕਾ ਹੈ, ਤਿਸ ਕੋ ਵਰਖਾ ਕੇ ਸਮੇਂ ਵਿਖੇ 'ਆ' ਨਾਮ ਸਰਬ ਓਰ ਸੇ 'ਹ' ਨਾਮ ਤਿਆਗੇ ਆਪਣੀ ਕਿਰਨੋਂ ਸੇ ਸੂਰਜ ਕਹਾਵੇ 'ਵਾਹ' ਵੁਹ ਧਰਮ ਕਾ ਸਾਖੀ ਸਰਬ ਜਗਤ ਕਾ ਅੰਧਕਾਰ ਦੂਰ ਕਰਨ ਵਾਲਾ ਵਾਹ ਹੀ ਹੋਵੇ ਜੋ ਗੁਰੂ ਸੋ ਕਹਾਵੇ 'ਵਾਹਗੁਰ' ਇਹ ਸੂਰਯ ਪਖ ਵਿਖੇ ਤੇਰੁਵਾਂ ਅਰਥ ਹੈ।

੧੪. ਅਥਵਾ 'ਉ' ਨਾਮ ਮਹਾਂਦੇਵ ਕਾ ਹੈ, 'ਆਹ' ਨਾਮ ਸਰਬ ਓਰ ਤੇ ਬਯਾਪਕ ਬਿਸ਼ਨੂੰ ਕਾ ਹੈ, ਊੜੇ ਕੋ ਵਾਵਾ ਹੋਕਰ ਆਹ ਮੈਂ ਮਿਲ ਕੇ 'ਵਾਹ' ਬਨੇ ਹੈਂ, ਸੋ ਵਾਹ ਸ਼ਬਦ ਕਾ ਅਰਥ ਸ਼ਿਵ ਬਿਸ਼ਨ ਦੋਵੇਂ ਹੈਨ, ਯਾਂ ਤੇ ਸ਼ਿਵ ਬਿਸ਼ਨ ਸਰੂਪ ਜੋ ਹੋਵ ਗੁਰ (ਗੁਰ ਈਸਰ ਗੁਰ ਗੋਰਖ) ਸੋ ਕਹਾਵੇ 'ਵਾਹਗੁਰ' ਇਹ ਸ਼ਿਵ ਔਰ ਬਿਸ਼ਨ ਪੱਖ ਮੈਂ 'ਵਾਹਗੁਰ' ਸ਼ਬਦ ਦਾ ਚੌਧਵਾਂ ਅਰਥ ਹੈ।

ਇਨ ਦੇਵਨ ਪੈ ਵਾਹਗੁਰ ਸ਼ਬਦ ਕਾ ਅਰਥ ਲਗਾ-ਵਨੇ ਕਾ ਯਹ ਤਾਤ ਪਰਯ ਹੈ ਕਿ ਪਰਮੇਸ਼ਰ ਕੇ ਮਾਨਨੇ ਵਾਲੇ ਸਭ ਲੋਗੋਂ ਕੇ ਮਤ ਮੈਂ ਪਰਮੇਸ਼ਰ ਏਕ ਹੈ, ਕੇਵਲ ਨਾਮੋਂ ਕਾ ਭੇਦ ਹੈ, ਜੋ ਪੁਰਖ ਦੁਰਗਾ ਕੋ ਸਰਬ ਜਗਤ ਕਾ ਕਾਰਣ ਕਹਿੰਦੇ ਹਨ, ਉਹ ਦੁਰਗਾ ਤੋਂ ਬਿਨਾਂ ਹੋਰ ਕਿਸੇ ਨੂੰ ਈਸ਼ਵਰ ਨਹੀਂ ਮੰਨਦੇ, ਸੰਪੂਰਨ ਸ਼ਿਵ, ਬਿਸ਼ਨ ਆਦਿ ਦੇਵਨ ਕੋ ਔਰ ਅਵਤਾਰਨ ਕੋ ਦੁਰਗਾ ਕੀ ਬਿਭੂਤੀ ਮਨੇ ਹੈਂ, ਇਸੀ ਵਾਸਤੇ ਚਰਿਤ੍ਰਾਂ ਦੇ ਆਦਿ ਵਿਚ ਦੁਰਗਾ ਦੀ ਉਸਤਤ ਵਿਚ ਗੁਰੂ ਕਲਗੀਧਰ ਜੀ ਨੇ ਦੁਰਗਾ ਕੋ ਸਰਬ ਰੂਪ ਲਿਖਿਆ ਹੈ, ਇਸੀ ਤਰ੍ਹਾਂ ਹਨੂੰਮਾਨ ਨਾਟਕ ਦੇ ਪਹਿਲੇ ਸਵੈਯੇ ਵਿਚ

ਲਿਖਿਆ ਹੈ। ਯਥਾ–

ਸ਼ੈਵ ਕਹੈ ਸ਼ਿਵ ਮੂਰਤ ਸਾਹਸ ਬ੍ਰਹਮ ਕਹੈ ਸਭ ਵੇਦ ਪੜਈਆ॥

ਇਤਿ ਆਦਿ ਪਾਠ ਵਿਚ ਕਹੀ ਰੀਤ ਸੇ ਈਸ਼ਵਰ ਕੇ ਨਾਨਾਂ ਨਾਮ ਮਾਨ ਕੇ ਜਿਸ ਨਾਮ ਵਾਲੇ ਦੀ ਜੋ ਉਪਾਸ਼ਨਾਂ ਕਰਤਾ ਹੈ, ਉਸ ਨਾਮ ਵਾਲਾ ਦੇਵਤਾ ਵਾਹਿਗੁਰੂ ਸ਼ਬਦ ਦਾ ਅਰਥ ਹੈ। ਇਸ ਵਾਸਤੇ ਉਹ ਵਾਹਿਗੁਰੂ ਦੀ ਹੀ ਉਪਾਸ਼ਨਾਂ ਕਰਦਾ ਹੈ, ਯਾਂ ਤੇ ਵਾਹਿਗੁਰੂ ਦਾ ਹੀ ਸਿਖਯ ਹੈ, ਹੁਣ ਉਹਨਾਂ ਨੂੰ ਚਾਹੀਦਾ ਹੈ ਕਿ ਜਿਸ ਜਗ੍ਹਾ ਦੁਰਗਾ ਦਾ ਨਾਮ ਲੈ ਕੇ ਕਹਿੰਦਾ ਹੈ ਕਿ ਤੇਰੀ ਜੈ ਹੋ, ਉਸ ਜਗ੍ਹਾ ਕਹੇ ਕਿ ਵਾਹਿਗੁਰੂ ਤੇਰੀ ਜੈ ਹੋ (ਜੈਸੇ ਸਿਖ ਕਹਿੰਦੇ ਹਨ, 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤੇ' 'ਫਤੇ' ਦਾ ਅਰਥ ਜੈ ਹੀ ਹੈ, ਇਸ ਤਰ੍ਹਾਂ ਜ਼ਰੂਰ ਉਚਾਰਨ ਕਰੇ ਕਿਉਂਕਿ ਵਾਹਿਗੁਰੂ ਕਹਿਣ ਨਾਲ ਹੋਰ ਸਭਨਾਂ ਦੀ ਪੂਜਾ, ਭਜਨ, ਸੇਵਾ ਆਦਿ ਵਿਚ ਹੀ ਆ ਜਾਂਦੀ ਹੈ)

੧੫. ਅਥਵਾ ਮੰਤ੍ਰ ਸ਼ਾਸਤ੍ਰ ਕੀ ਰੀਤ ਸੇ 'ਵ' ਨਾਮ ਅੰਮ੍ਰਿਤ ਕਾ ਹੈ, ਅੰਮ੍ਰਿਤ ਏਥੇ ਮੁਕਤੀ ਲੈਣੀ, ਤਿਸ ਮੁਕਤੀ ਕੋ ਜੋ 'ਆਹ' ਨਾਮ ਆਪਣੇ ਸਰੂਪ ਕੇ ਸਾਖਯਾਤ ਕਾਰ ਸੇ ਅਧਿਕਾਰੀ ਕੋ ਪ੍ਰਾਪਤ ਕਰੇ, ਤਿਸ ਅਖੰਡ ਸਚਿ ਦਾ ਨੰਦ ਬ੍ਰਹਮ ਕਾ ਨਾਮ 'ਵਾ' ਹੈ, ਵਹੀ ਜੋ ਹੋਵੇ ਉਪਦੇਸ਼ ਕਰਤਾ ਕੀ ਮੂਰਤ ਮੈਂ ਥਿਤ ਹੋਯਾ ਗੁਰ, ਸੋ ਕਹਾਵੇ 'ਵਾਹਗੁਰ' ਯਹਿ ਨਿਰਗੁਣ ਬ੍ਰਹਮ ਪੱਖਯ ਮੇਂ ਪੰਦਰਵਾਂ ਅਰਥ ਹੈ।

੧੬. ਜਿਥੇ ਕਿਸੀ ਜਗ੍ਹਾ ਹਾਹੇ ਨੂੰ ਸਿਹਾਰੀ ਹੋਵੇ,

ਉਸ ਜਗਾ ਇਸ ਮੰਤਰ ਦਾ ਇਹ ਅਰਥ ਹੈ, 'ਵਾ' ਸ਼ਬਦ ਦਾ ਅਰਥ ਵਿਕਲਪ ਹੈ, ਸੋ ਵਿਕਲਪ ਏਥੇ ਜਾਤਿ ਗੁਣ ਕਿਰਿਆ ਲੈਨੇ, 'ਵਾ' ਸ਼ਬਦ ਸੇ ਆਗੇ ਦੂਰ ਅਰਥ ਵਿਖੇ ਆਹਿ ਪ੍ਰਤੱਖਯ ਹੋਵੇ ਹੈ, ਯਾਂ ਤੇ 'ਵਾਹ' ਸ਼ਬਦ ਦੇ ਅਰਥ ਤੇ ਜਾਤੀ ਆਦਿਕ ਵਿਕਲਪ ਸੇ ਦੂਰ ਹੋਵੇ, ਜਿਸ ਸੇ ਭਾਵ ਬ੍ਰਾਹਮਣ ਪੁਣੇ ਆਦਿਕ ਜਾਤੀਯੋਂ ਸੇ ਔਰ ਨੀਲ ਪੀਤਾਦਿਕ ਗੁਣੋਂ ਸੇ ਔਰ ਚਲਨ ਬੈਠਨ ਆਦਿਕ ਕਿਰਿਆ ਸੇ ਰਹਿਤ ਜੋ ਹੋਵੇ ਗੁਰ, ਸੋ ਕਹਾਵੇ 'ਵਾਹਿਗੁਰੁ' ਇਹ ਸਿਹਾਰੀ ਵਾਲੇ ਵਾਹਿਗੁਰੂ ਕਾ ਸੋਲਵਾਂ ਅਰਥ ਹੈ।

੧੭. ਅਥਵਾ 'ਵਾ' ਸ਼ਬਦ ਦਾ ਅਰਥ ਤੁਲਯਤਾ (ਬਰਾਬਰੀ) ਹੈ, ਆਹਿ ਸ਼ਬਦ ਕੀ 'ਅਹਿ' ਪੈਸੈਨ ਕਰਨੇ ਵਾਲੇ ਪਰਮੇਸ਼ਰ ਮੇਂ ਅਜਹਤੀ ਲਖਛਣਾ ਹੈ, ਗੁਰ ਸ਼ਬਦ ਦਾ ਅਰਥ ਸ੍ਰੀ ਗੁਰੂ ਨਾਨਕ ਜੀ ਹੈ, ਯਾਂ ਤੇ ਸੇਖ ਸਾਂਈਂ ਪਰਮੇਸ਼ਰ ਕੀ ਤੁਲਯਤਾ ਵਾਲਾ ਜੋ ਹੋਵੇ ਗੁਰ ਸੋ ਕਹਾਵੇ 'ਵਾਹਿਗੁਰ' ਤੁਲਯਤਾ ਏਥੇ ਭਗਤਾਂ ਕੇ ਉਪਦਰਵ ਦੂਰ ਕਰ ਕੇ ਤਿਨ ਕੋ ਨਿਜ ਸਥਾਨ ਕੀ ਪਰਾਪਤੀ ਕਰਨਾ ਰੂਪ ਲੈਣੀ, ਜੈਸੇ ਵਾਹੁ ਸੇਖ ਸਾਈਂ ਪਰਮੇਸ਼ਵਰ ਆਪਣੇ ਭਗਤੋਂ ਕੇ ਉਪਦ੍ਰਵ ਰੂਪ ਜੋ ਰਾਖਸ਼ ਹੈਂ, ਤਿਨ ਕੋ ਮਾਰ ਕਰ ਕੇ ਆਪਣੇ ਭਗਤ ਇੰਦਰਾਦਿਕੋਂ ਕੇ ਬਡੇ ਰਾਜਯ ਮੇਂ ਸਥਾਪਨ ਕਰੇ ਹੈਂ। ਤੈਸੇ ਸ੍ਰੀ ਗੁਰ ਵੀ ਸਰਬ ਉਪਦਰਵੋਂ ਕਾ ਬੀਜ ਰੂਪ ਜੋ ਅਗਿਆਨ ਹੈ, ਤਿਸ ਕੋ ਹਰਨ ਕਰ ਕੇ ਸੰਪੂਰਣ ਆਪਣੇ ਸਿਖਨ ਕੋ ਨਿਜ ਸਰੂਪ ਭੂਤ ਵਡੇ ਰਾਜ ਮੇਂ ਸਥਾਪਨ ਕਰੇ ਹੈਂ ਯਾਂ ਤੇ ਸੇਖ ਸਾਈਂ ਪਰਮੇਸ਼ਵਰ ਜੀ ਕੀ ਸਮਾਨਤਾ ਸ੍ਰੀ ਗੁਰੂ ਜੀ ਮੇਂ ਸੰਭਵੇ ਹੈ,

ਇਹ ਸਿਹਾਰੀ ਵਾਲੇ 'ਵਾਹਿਗੁਰੂ ਪਦ ਕਾ ਸਤਾਰਵਾਂ ਅਰਥ ਹੈ।

[ਗੁਰਮਤ ਨਿਰਣਯ ਸਾਗਰ

ਤਾਂਤੇ ਇਹ ਸਤਾਰਾਂ ਅਰਥ ਵਾਹਿਗੁਰੂ ਸ਼ਬਦ ਦੇ ਹਨ, ਵਾਹਿਗੁਰੂ ਮੰਤਰ ਸਭ ਤੋਂ ਵਡਾ ਮੰਤਰ ਹੈ। ਹਰ ਇਕ ਪ੍ਰਾਣੀ ਨੂੰ ਇਸੀ ਮੰਤਰ ਦਾ ਜਾਪ ਕਰਨਾ ਚਾਹੀਦਾ ਹੈ, ਗੁਰੂ ਜੀ ਇਸ ਮੰਤ੍ਰ ਦੇ ਜਪਣ ਲਈ ਬਾਣੀ ਵਿਚ ਇਸ ਪ੍ਰਕਾਰ ਹੁਕਮ ਦੇਂਦੇ ਹਨ। ਯਥਾ ਗੁਰਵਾਕ--

ਵਾਹੁ ਵਾਹੁ ਗੁਰ ਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥ ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ॥ [ਗੂਜਰੀ ਵਾਰ ੧ ਮ: ੩ ਪੰ: ੫੧੭

ਸੋ ਇਸ ਮੰਤਰ ਦਾ ਜਾਪ ਕਰ ਕੇ ਸਾਨੂੰ ਸੰਸਾਰ ਸਾਗਰ ਵਿਚੋਂ ਪਾਰ ਹੋਣਾ ਚਾਹੀਦਾ ਹੈ ਤਾਂਕਿ ਜਨਮ ਮਰਨ ਦੇ ਗੇੜ ਤੋਂ ਸਦਾ ਹੀ ਬਚੇ ਰਹੀਏ।

ਕਬਿਤ ॥

ਵਾਹਿਗੁਰੂ ਬਿਅੰਤ ਤੇਰੀ ਰਚਨਾਂ ਦੀ ਸਾਰ ਨਹੀਂ,<br>
ਵਡੇ ਵਡੇ ਦੇਵ ਮੁਨਿ ਅੰਤ ਨਾਹੀਂ ਪਾਂਵਦੇ।<br>
ਵੇਦਾਂ ਦੀ ਵਿਚਾਰ ਕੀਤੀ ਬ੍ਰਹਮਾਂ ਨੇ ਧਿਆਨ ਨਾਲ,<br>
ਨੇਤਿ ਨੇਤਿ ਨੇਤਿ ਸਾਰੇ ਵੇਦਿ ਆਦਿ ਗਾਂਵਦੇ।<br>
ਭਗਤਾਂ ਦੇ ਦਿਲ ਤੇਰੇ ਨਾਮ ਦਾ ਪਿਆਰ ਸਦ,<br>
ਰਾਤ ਦਿਨੇ ਚਿਤ ਤੇਰੀ ਜੋਤਿ ਨੂੰ ਜਗਾਂਵਦੇ।<br>
ਕ੍ਰੋੜਾਂ ਪਾਪ ਓਨ੍ਹਾਂ ਜੀਵਾਂ ਸੰਦੇ ਸਦਾ ਦੂਰ ਹੋਏ,<br>
ਕਰਦੇ 'ਭਗਤਿ' ਜੇਹੜੇ ਨਾਮ ਨੂੰ ਧਿਆਂਵਦੇ।

†

# () ਅਠਾਰਾਂ ਪੁਰਾਣ ()

ਜਿਨ੍ਹਾਂ ਪੁਰਾਤਨ ਪੁਸਤਕਾਂ ਵਿਚ ਰਾਜਿਆਂ ਮਹਾਰਾਜਿਆਂ ਅਵਤਾਰਾਂ (ਜੋ ਕਿ ਪੁਰਾਣੇ ਸਮੇਂ ਅਥਵਾ ਪਿਛਲੇ ਜੁਗਾਂ ਵਿਚ ਹੋਏ ਹਨ) ਦੀਆਂ ਲੜਾਈਆਂ ਦੇ ਹਾਲ ਯਾਂ ਕੁਛ ਹੋਰ ਹਾਲ ਹਨ, ਉਹਨਾਂ ਨੂੰ ਪੁਰਾਣ ਆਖਦੇ ਹਨ :-

ਇਹ ਪੁਰਾਣ ਗਿਣਤੀ ਵਿਚ ਅਠਾਰਾਂ ਹਨ, ਜਿਹਨਾਂ ਦੇ ਨਾਮ ਇਸ ਪਰਕਾਰ ਹਨ, ਤੇ ਸਲੋਕ ਇਤਨੇ ਇਤਨੇ ਕੁਲ ਹਨ।

੧. ਮਤਸਯ ਪੁਰਾਣ-(ਇਸ ਦੇ ਵਿਚ ਚੌਦਾਂ ਹਜ਼ਾਰ ਸਲੋਕ ਹਨ) ੨. ਮਾਰ ਕੰਡੇਯ ਪੁਰਾਣ-(ਇਸ ਵਿਚ ਨਉਂ ਹਜ਼ਾਰ ਸਲੋਕ ਹਨ) ੩. ਭਵਿਖ੍ਯਤ ਪੁਰਾਣ-(ਇਸ ਵਿਚ ਸਾਢੇ ਚੌਦਾਂ ਹਜ਼ਾਰ ਸਲੋਕ ਹਨ) ੪. ਭਾਗਵਤ ਪੁਰਾਣ--(ਇਸ ਵਿਚ ਅਠਾਰਾਂ ਹਜ਼ਾਰ ਸਲੋਕ ਹਨ) ੫. ਬ੍ਰਹਮ ਪੁਰਾਣ--(ਇਸ ਵਿਚ ਦਸ ਹਜ਼ਾਰ ਸਲੋਕ ਹਨ) ੬. ਬ੍ਰਹਮਾਂਡ ਪੁਰਾਣ--(ਇਸ ਵਿਚ ਬਾਰਾਂ ਹਜ਼ਾਰ ਇਕ ਸੌ ਸਲੋਕ ਹਨ) ੭. ਬ੍ਰਹਮ ਵਰਤ ਪੁਰਾਣ-(ਇਸ ਵਿਚ ਅਠ ਹਜ਼ਾਰ ਸਲੋਕ ਹਨ) ੮. ਵਾਮਨ ਪੁਰਾਣ--(ਇਸ ਦੇ ਵਿਚ ਦਸ ਹਜ਼ਾਰ ਸਲੋਕ ਹਨ) ੯. ਵਾਯੂ ਪੁਰਾਣ--(ਇਸ ਵਿਚ ਚਵੀ ਹਜ਼ਾਰ ਅਠ ਸੌ ਸਲੋਕ ਹਨ) ੧੦. ਵਿਸ਼ਨੂੰ ਪੁਰਾਣ--(ਇਸ ਵਿਚ ਤੇਈ ਹਜ਼ਾਰ ਸਲੋਕ ਹਨ) ੧੧. ਵਰਾਹ ਪੁਰਾਣ--(ਇਸ ਵਿਚ ਚਵੀ ਹਜ਼ਾਰ ਸਲੋਕ ਹਨ) ੧੨. ਅਗਨਿ ਪੁਰਾਣ--(ਇਸ ਵਿਚ ਸੋਲਾਂ ਹਜ਼ਾਰ ਸਲੋਕ ਹਨ) ੧੩. ਨਾਰਦ ਪੁਰਾਣ--ਇਸ ਵਿਚ ਪੰਝੀ ਹਜ਼ਾਰ ਸਲੋਕ ਹਨ)

੧੪. ਪਦਮ ਪੁਰਾਣ–(ਇਸ ਵਿਚ ਪਚਵੰਜਾ ਹਜ਼ਾਰ ਸਲੋਕ ਹਨ)
੧੫. ਲਿੰਗ ਪੁਰਾਣ--(ਇਸ ਵਿਚ ਯਾਰਾਂ ਹਜ਼ਾਰ ਸਲੋਕ ਹਨ)
੧੬. ਗਰੜ ਪੁਰਾਣ--(ਇਸ ਵਿਚ ੧੯ ਹਜ਼ਾਰ ਸਲੋਕ ਹਨ)
੧੭. ਕੂਰਮ ਪੁਰਾਣ--(ਇਸ ਵਿਚ ਸਤਾਰਾਂ ਹਜ਼ਾਰ ਸਲੋਕ ਹਨ)
੧੮. ਸਕੰਦ ਪੁਰਾਣ--(ਇਸ ਵਿਚ ਇਕੀ ਹਜ਼ਾਰ ਸਲੋਕ ਹਨ)
ਕੁਲ ੧੮ ਪੁਰਾਣਾਂ ਦੇ ਸਲੋਕ ੩੯੧੨੦੦ ਹਨ।

[ਅ: ਸ:

ਇਹਨਾਂ ਤੋਂ ਬਿਨਾਂ ਅਠਾਰਾਂ ਉਪ ਪੁਰਾਣ ਹਨ, ਜਿਹਨਾਂ ਦਾ ਸਿਧਾਂਤ, ਅਥਵਾ ਕਥਾ ਆਦਿਕ ਪੁਰਾਣਾਂ ਦੇ ਨਾਲ ਹੀ ਮਿਲਦੀ ਜੁਲਦੀ ਹੈ, ਸੋ ਇਹਨਾਂ ਦੇ ਨਾਮ ਇਸ ਪ੍ਰਕਾਰ ਹੈ--

੧. ਸਨਤ ਕੁਮਾਰ, ੨. ਨਾਰ ਸਿੰਘ, ੩. ਨਾਰਦੀਯ, ੪. ਸ਼ਿਵ, ੫. ਦੁਰਬਾਸ਼ਾ, ੬. ਕਪਿਲ, ੭, ਮਾਨਵ, ੮. ਉਸ਼ਾਨਸ, ੯. ਵਰਣ, ੧੦. ਸ਼ਾਂਬ, ੧੧. ਨੰਦ ਕੇਸ਼ਵਰ, ੧੨. ਸ਼ੌਰ, ੧੩. ਪਾਰਾਸੁਰ, ੧੪. ਆਦਿਤਯ, ੧੫. ਮਾਹੇਸ੍ਵਰ, ੧੬. ਭਾਗਵਤ, ੧੭. ਵਸ਼ਿਸ਼ਟ, ੧੮. ਕਾਲੀ। [ਗੁ: ਪ੍ਰ:

ਇਹ ਹਨ ਸਾਰੇ ਪੁਰਾਣ ਤੇ ਉਪ ਪੁਰਾਣ, ਇਹਨਾਂ ਪੁਰਾਣਾਂ ਨੂੰ ਹਿੰਦੂ ਮਤ ਵਿਚ ਚੰਗੀ ਨਿਗਾਹ ਨਾਲ ਦੇਖਿਆ ਜਾਂਦਾ ਹੈ, ਤੇ ਆਮ ਜਗ੍ਹਾ ਇਹਨਾਂ ਦੀ ਕਥਾ ਬਾਰਤਾ ਹੁੰਦੀ ਹੈ, ਪ੍ਰੰਤੂ ਗੁਰੂ ਸਾਹਿਬ ਜੀ ਨੇ ਪੁਰਾਣਾਂ ਆਦਿਕਾਂ ਵਿਚੋਂ ਵੀ ਕੇਵਲ ਵਾਹਿਗੁਰੂ ਦਾ ਨਾਮ ਹੀ ਮੁਖ ਦਸਿਆ ਹੈ, ਤੇ ਕਿਹਾ ਹੈ ਕਿ ਕਲਿਜੁਗ ਵਿਚ ਨਾਮ ਜਪਣ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ। ਯਥਾ ਗੁਰਵਾਕ--

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥

ਨਾਮ ਬਿਨਾ ਸਭਿ ਕੂੜ ਗਾਲੀ ਹੋਛੀਆ ॥
[ਸੂਹੀ ਮ: ੫ ਅ: ਪ: ਪੰ: ੭੬੧

ਦਸ ਅਠ ਲੀਖੇ ਹੋਵਹਿ ਪਾਸਿ ॥
ਚਾਰੇ ਬੇਦ ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥
ਵਰਤ ਹੋਮ ਕਰੇ ਦਿਨ ਰਾਤਿ ॥ ੨ ॥
ਕਾਜੀ ਮੁਲਾਂ ਹੋਵਹਿ ਸੇਖ ॥
ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾਂ ਕੀ ਸੰਧਿ ॥
ਬਿਨੁ ਬੂਝੇ ਸਭਿ ਖੜੀਅਸਿ ਬੰਧਿ ॥ ੩ ॥
ਜੇਤੇ ਜੀਅ ਲਿਖੀ ਸਿਰਿਕਾਰ ॥
ਕਰਣੀ ਉਪਰਿ ਹੋਵਗਿ ਸਾਰ ॥ [ਬਸੰਤ ਮ: ੧ ਪੰ: ੧੧੬੯

ਸੋ ਇਹਨਾਂ ਗੁਰ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਭਾਵੇਂ ਜੀਵ ਕਿਤਨੇ ਪੁਰਾਣ ਪੜ੍ਹਨ, ਤੇ ਕਿਤਨੇ ਹੋਰ ਕਰਮ ਕਰਨ, ਪਰ ਬਿਨਾਂ ਸਮਝੇ ਅਥਵਾ ਵਾਹਿਗੁਰੂ ਦੇ ਨਾਮ ਜਪਣ ਤੋਂ ਬਿਨਾਂ (ਬਧੇ ਜਮ ਪੁਰ ਜਾਹਿ) ਸਭੇ ਜਮਾਂ ਦੇ ਵਸ ਪੈਣਗੇ, ਤੇ ਜਮ ਪੁਰੀ ਨੂੰ ਜਾਣਗੇ, ਸੋ ਨਾਮ ਜਪਣ ਕਰ ਕੇ ਕਲਿਆਣ ਦੀ ਪ੍ਰਾਪਤੀ ਹੁੰਦੀ ਹੈ।

ਸੋ ਹਰ ਇਕ ਪ੍ਰਾਣੀ ਮਾਤਰ ਦਾ ਫਰਜ਼ ਹੈ ਕਿ ਪੁਰਾਣ ਆਦਿਕ ਪੜ੍ਹਕੇ ਅਸਲੀ ਸਿਧਾਂਤ (ਵਾਹਿਗੁਰੂ ਦਾ ਸਿਧਾਂਤ) ਪਰ ਪੁਜੇ, ਤੇ ਆਪਣਾ ਮਨੁਖਾ ਜਨਮ ਸਵਾਰੇ।

ਕਬਿਤ

ਪੜ੍ਹਨ ਗੁੜ੍ਹਨ ਗੁਰਾਂ ਦੁਨੀਆਂ ਦੀ ਕਾਰ ਦਸੀ,
ਬਿਨਾਂ ਹੈ ਵਿਚਾਰ ਕੁਛ ਹਥ ਵੀ ਨਾ ਆਂਵਦਾ।

ਪੜ੍ਹਨ ਹੈ ਸੋਈ ਜਿਸ ਪੜ੍ਹਿਆ ਗਿਆਨ ਹੋਵੇ,
ਮਿਥਿਆ ਭਰਮ ਸਭ ਦੂਰ ਚਲਾ ਜਾਂਵਦਾ।
ਜਿਥੇ ਕਿਥੇ ਦਿਸੇ ਜੋਤ ਜਗ ਰਹੀ ਹਰੀ ਸੰਦੀ,
ਦਵੈਤਾ ਦਾ ਖਿਆਲ ਕਿਤੇ ਟਿਕਣਾ ਨਾ ਪਾਂਵਦਾ।
ਤਾਂਤੇ ਹੇ 'ਭਗਤ' ਪੜ੍ਹ ਪਹੁੰਚੀਏ ਸਿਧਾਂਤ ਉਚ,
ਇਹੋ ਜਿਹਾ ਪੜ੍ਹਨ ਆਵਾਗੌਣ ਨੂੰ ਮਿਟਾਂਵਦਾ।

# ਵੀਹਾਂ ਦੀ ਗਿਣਤੀ

੧. ਅਕਾਲ ਪੁਰਖ ਸਿਰਜਨਹਾਰ ਵਾਹਿਗੁਰੂ ਪਰੀਪੂਰਨ ਪ੍ਰਮਾਤਮਾਂ।

੨. ਚੰਦਰਮਾਂ ਤੇ ਸੂਰਜ, ਦਿਨ ਤੇ ਰਾਤ, ਸੁਖ ਤੇ ਦੁਖ, ਹਰਖ ਤੇ ਸੋਗ, ਨਰਕ ਤੇ ਸੁਰਗ, ਪੁੰਨ ਤੇ ਪਾਪ; ਜਨਮ ਤੇ ਮਰਣ, ਜੀਵਣ ਤੇ ਮੁਕਤ, ਭਲਾ ਤੇ ਬੁਰਾ, ਮਿਤਰ ਤੇ ਸਤਰ, ਰਾਜ ਤੇ ਜੋਗ, ਜਿਤਣਾ ਤੇ ਹਾਰਨਾ, ਸੰਜੋਗ ਤੇ ਵਿਯੋਗ, ਨੀਂਦਰ ਤੇ ਭੁਖ, ਆਸਾ ਤੇ ਮਨਸਾ, ਉਸਤਤ ਤੇ ਨਿੰਦਿਆ, ਹਿੰਦੂ ਤੇ ਮੁਸਲਮਾਨ, ਇਸਤ੍ਰੀ ਤੇ ਪੁਰਸ਼, ਜ਼ਿਮੀ ਤੇ ਅਸਮਾਨ।

੩. ਤਿੰਨ ਗੁਣ–ਰਜੋ, ਤਮੋ, ਸਤੋ, ਅਰਥਾਤ ਬ੍ਰਹਮਾਂ, ਬਿਸ਼ਨ, ਮਹੇਸ਼, ਤਿੰਨ ਲੋਕ-(ਮਾਤ ਲੋਕ, ਅਕਾਸ਼ ਲੋਕ ਤੇ ਪਤਾਲ ਲੋਕ) ਤਿੰਨ ਕਾਲ-ਭੂਤ, ਵਰਤਮਾਨ, ਭਵਿਖਤ, ਤਿੰਨ ਤਰ੍ਹਾਂ ਦੀ ਸੇਵਾ–ਮਨ, ਬਚ, ਕਰਮ, ਜੰਮਣਾ ਮਰਨਾ, ਜੀਵਣਾ, ਤਿੰਨ ਪਰਕਾਰ ਦੇ ਦੁਖ–ਆਧਿ, ਬਿਆਧਿ, ਉਪਾਧਿ, ਤਿੰਨ ਤਰ੍ਹਾਂ ਦੇ ਪੁਰਖ–ਉਤਮ, ਮਧਮ. ਨੀਚ, ਤਿੰਨ ਤਰਾਂ ਦੀ ਅਵਸਥਾ-ਬਾਲਕ, ਜੋਬਨ ਤੇ ਬਿਰਧ, ਇੜਾ, ਪਿੰਗਲਾ,

ਸੁਖਮਨਾ, ਤ੍ਰਿਕੁਟੀ ਚਕਰ, ਤ੍ਰਿਬੇਣੀ।

੪. ਚਾਰ ਖਾਣੀਆਂ-ਅੰਡਜ, ਜੇਰਜ, ਉਤਭੁਜ, ਸੇਤਜ, ਚਾਰ ਕੂਟਾਂ, ਚਾਰ ਜੁਗ, ਚਾਰ ਵਰਨ, ਚਾਰ ਵੇਦ, ਚਾਰ ਪਦਾਰਥ, ਚਾਰ ਅਵਸਥਾ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਚਾਰ ਆਸ਼ਰਮ, ਚਾਰ ਵੀਰ ਚਉਂਪੜ, ਚਉਸਾਰ, ਪਾਨ, ਕਥ, ਸਪਾਰੀ, ਚੂਨਾ ਚਵਾਂ ਦਾ ਮਿਲਾਪ।

੫. ਪੰਜ ਤੱਤ-ਕਾਮ ਕਰੋਧ, ਲੋਭ, ਮੋਹ, ਅਹੰਕਾਰਾ-ਚਿਕ, ਸਨ, ਸੰਤੋਖ, ਦਇਆ, ਧਰਮ, ਅਰਥ, ਖੇਚਰੀ, ਭੂਚਰੀ, ਚਾਚਰੀ, ਉਨਮਨੀ, ਅਗੋਚਰ, ਸਵਾਦ-ਫਿਕਾ, ਖਟਾ, ਚਰਪਰਾ, ਖਾਰਾ, ਮਧੁਰ, ਕਿਰਯਾ-(ਤਯਾਗ, ਸਾਖੀ ਪ੍ਰਲਯ, ਪਾਲਨ, ਉਤਪਤਿ) ਅਹੰਕਾਰ (ਨਰਾਹਮ-ਸਵਾਹਮ ਮੋਹੰਮ-ਕੋਹੰਮ-ਅਹੰਮ) ਮੁਕਤੀ (ਨਿਰਗੁਣ, ਸਾਯੁਜਸ ਸਾਰੂਪ, ਸਾਮੀਪ, ਸਾਲੋਕ ਆਨੰਦ (ਬ੍ਰਹਮਾਨੰਦ, ਪਰਮਾਨੰਦ, ਅਦ੍ਵੈਤਾ ਨੰਦ, ਯੋਗਾ ਨੰਦ, ਵਿਖਯਾ ਨੰਦ) ਸਾਰੀਰ (ਕਵਲ, ਮਹਾਂ ਕਾਰਣ, ਕਾਰਣ, ਸੂਖਮ, ਅਸਥੂਲ) ਗੁਣ (ਨਿਰਗੁਣ ਸਰਗੁਣ, ਰਜੋ ਗੁਣ, ਤਮੋ ਗੁਣ, ਸਤੋ ਗੁਣ) ਅਵਸਥਾ (ਉਨਮਨੀ, ਤੁਰੀਆ, ਸਖੋਪਤਿ, ਸਵਪਨ, ਜਾਗ੍ਰਤ) ਸਥਾਨ (ਬ੍ਰਹਮ, ਰੰਧਰ, ਭਵਰ ਗੁਫਾ, ਗੁਲਾਟ, ਸ੍ਰੀਹਾਟ, ਤ੍ਰਿਕੂਟ) ਸਵਰੂਪ (ਕਰਤਾ, ਮਹਤਤਵ ਸਵਯੰ, ਜੋਤੀ ਹਿਰਣਯ, ਗਰਭ, ਵੈਰਾਟ) ਵਾਹਨ (ਗਰੜ, ਸਿੰਹ, ਬਿਰਖਭ, ਹੰਸ, ਹਸਤਿ) ਚਾਲ ਸ਼ੇਖ, ਮੀਨ, ਕਪ, ਬਿਹੰਗਮ, ਪਿਪਲ ਲੋਕ (ਲੋਕਾ ਲੋਕ, ਸਤਯ ਲੋਕ, ਕੈਲਾਸ਼ ਲੋਕ, ਵੈਕੁੰਠ ਲੋਕ, ਮ੍ਰਿਤਯੂ ਲੋਕ) ਪ੍ਰਮਾਣ (ਬਿੰਦੂ, ਅਰਧ ਚੰਦਰ, ਕੁੰਡਲ, ਦੰਡਕ, ਤਾੜਕ) ਪੰਜ ਪਿਆਰੇ-(ਭਾਈ ਦਯਾ ਸਿੰਘ,

ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ, ਭਾਈ ਸਾਹਿਬ ਸਿੰਘ) ਪੰਚਾਗਨੀ (ਚਾਰ ਧੂਣੀਆਂ ਤੇ ਇਕ ਸੂਰਜ) ਪੰਜ ਪਾਂਡੋ-(ਯੁਧਿਸ਼ਟਰ, ਅਰਜਨ, ਨੁਕਲ, ਸਹਿਦੇਵ, ਭੀਮਸੈਨ)।

੬. ਛੇ ਰੁਤਾਂ (ਬਸੰਤ, ਗਰੀਖਮ. ਵਰਖਾ, ਸਰਦ, ਹੇਮੰਤ, ਸਿਸਰ) ਛੇ ਦਰਸ਼ਨ (ਪੂਰਵ ਮੀਮਾਂਸਾ ਤੋਂ ਵੇਦਾਂਤ ਤਕ) ਛਿਅ ਰਸ, ਛੇ ਰਾਗ, ਛੇ ਚਿਰਜੀਵੀ (ਕਾਕ ਭਸੁੰਡ ਤੇ ਲੋਮਸ ਮਾਰਕੰਡੇਯ ਆਦਿਕ ਰਿਖੀ ਛੇ ਚਕਰ ਛੇ ਕਰਮ* (੧. ਜਪ, ੨. ਹੋਮ, ੩. ਸੰਧਯਾ, ੪. ਸ਼ਨਾਨ, ੫. ਅਤਿਥਿ ਪੂਜਾ, ੬. ਦੇਵ ਅਰਚਾ) ਛੇ ਵਰਤਾਏ ਯੋਗ ਦੇ, ਛੇ ਉਰਮੀਆਂ (੧. ਜਾਯਤੇ, ੨. ਸਥੀਲਤੇ ੩. ਵਰਧਤੇ, ੪. ਪ੍ਰਣਮਤੇ, ੫. ਖੀਯਤੇ, ੬. ਵਿਨਸਤੇ) ਛੇ ਰੰਗ (ਪੀਤ, ਰਕਤ, ਨੀਲ, ਕਿਰਖਣ, ਸਵੇਤ, ਸਯਾਮ) ਛੇ ਦੇਵਤੇ (ਗਣੇਸ਼, ਬ੍ਰਹਮਾਂ, ਵਿਸ਼ਨੂੰ, ਰੁਦਰ, ਜੀਵ, ਪਰਮਹੰਸ) ਛੇ ਪ੍ਰਕਾਰ ਦੀ ਸ਼ਕਤੀ (ਸੁਦਿਬੁਧ, ਮਾਵਿਤ੍ਰੀ, ਕਮਲ, ਉਮਾਂ, ਵਿਦਿਆ, ਇੰਗਲਾ, ਪਿੰਗਲਾ, ਸੁਖਮਨਾ) ਛੇ ਰਿਖੀ (ਈਸ਼ਰ, ਸੂਰਯ, ਪਵਨ, ਇੰਦਰ, ਅਗਨਿ, ਹੰਸ) ਛੇ ਕਲਾ (ਕੁਰੰਮ, ਉਰਮੇ, ਜੋਤੀ, ਘੁਮਰਾ, ਜਵਾਲਾ, ਸਤਰਾਵੀ) ਛੇ ਮਾਤਰਾ (ਅਕਾਰ, ਹਰਖਿ, ਦੀਰਘ, ਪੁਲਤਾ, ਅਰਥ, ਅਨਰਾਚ) ਛੇ ਸਰੀਰ (ਵਿਰਤ ਤਥਾ ਸਥੂਲ, ਲਿੰਗ ਤਥਾ ਸੂਖਮ, ਕਾਰਨ, ਮਹਾਂ ਕਾਰਨ, ਕੇਵਲ, ਗਿਆਨ) ਛੇ ਵਾਕ (ਵੈਖਰੀ ਜਿਹਬਾ ਮੇਂ ਮਧਮਾਂ ਕੰਠ ਮੇਂ, ਪਸੰਤੀ ਹਿਰਦਯ ਮੇਂ,

---

* ਇਹਨਾਂ ਬਹੁਤਿਆਂ ਦੇ ਨਾਮ ਇਨ੍ਹਾਂ ਦੇ ਲੇਖ ਵਿਚ ਹਨ ਇਸ ਕਰ ਕੇ ਏਥੇ ਵੇਰਵਾ ਨਹੀਂ ਦਿਤਾ।

ਪਰਾ ਨਾਭੀ ਮੇਂ, ਪਰਮਪਰਾ ਲਿੰਗ ਮੇਂ, ਅਨੁਰਾਚ,)

[ਕੁਛਕੁ ਅਭਿਲਾਖ ਸਾਗਰ ਵਿਚੋਂ

੧. ਸਤ ਸਮੁੰਦਰ, ਸਤ ਦੀਪ, ਸਤ ਸੂਤ, ਸਤ ਸਤੀ, (੧ ਹਰੀ ਚੰਦ, ੨. ਦਸਰਥ, ੩. ਧਰਮ ਪੁਤਰ ਯੁਧਿਸ਼ਟਰ, ੪. ਰਾਮ ਚੰਦਰ ਜੀ, ੫. ਪਰਸ ਰਾਮ, ੬. ਬਲਰਾਮ. ੭. ਸੇਵੀ) ਸਤ ਸੁਰਾਂ । ਸਤ ਰਿਖੀ (੧ ਗੋਤਮ ੨ ਨਾਰਦ ੩ ਭਰਿਗੂ ੪ ਵਸ਼ਿਸ਼ਟ ੫ ਅਤਰੀ ੬ ਅੰਗੁਰਾ ੭ ਪੁਲਸਤ) ਕਈ ਇਸ ਪਰਕਾਰ ਵੀ ਸਤ ਰਿਖੀ ਗਿਣਦੇ ਹਨ, (੧ ਪੁਲਾਦ ੨ ਪੁਲਸਤ ੩ ਭਰਦਵਾਜ ੪ ਵਸ਼ਿਸ਼ਟ, ੫ ਅੰਗੁਰਾ, ੬ ਭਰਿਗੂ, ੭ (ਮਰੀਚ) ਸਤ ਅਕਾਸ, ਸਤ ਪਤਾਲ, ਸਤ ਭੂਮਕਾ ਸਤ ਸੁਹਾਗਣਾਂ (ਸਤਾਂ ਰਿਖੀਆਂ ਦੀਆਂ ਇਸਤਰੀਆਂ) ਸਤ ਵਾਰ ।

੮. ਅਠ ਸਿੱਧੀਆਂ–ਅਠ ਕੁਲਾਂ ਨਾਗਾਂ ਦੀਆਂ, ਅਠ ਪਸੇਰੀਆਂ (੧ ਮਣ) ਅਠ ਖੰਭੀਆਂ ਚਰਖੇ ਦੀਆਂ, ਅਠ ਪਹਿਰ, ਅਠ ਅੰਗ ਯੋਗ ਦੇ, ਅਠ ਰਤੀ ਦਾ ੧ ਮਾਸਾ, ਅਠ ਧਾਂਤਾ, ਅਠ ਚਾਵਲ ਦੀ ੧ ਰਤੀ, ਅਠਾਂ ਧਾਤਾਂ ਦਾ ਮਨ (੫ ਭੂਤਾਂ ਦੀ ਸਤੋ ਅੰਸ ਤੇ ੩ ਰਜੋ, ਤਮੋ ਸਤੋ ਮਿਲ ਕੇ ਅਠਾਂ ਧਾਤਾਂ ਦਾ ਮਨ ਹੈ) ਅਠ ਵਯਾਕਰਣ ।

੯. ਨਉਂ ਨਾਥ, ਨਉਂ ਨਿਧਾਂ, ਨੌ ਪਰਕਾਰ ਕੀ ਭਗਤੀ, ਨੌਂ ਗ੍ਰਹਿ, ਨੌਂ ਦਰਵਾਜ਼ੇ ਅਥਵਾ ਗੋਲਕਾਂ, ਨਉਂ ਖੰਡ ਨੌਂ ਅੰਗ।

੧੦ ਦਸ ਨਾਂਵ ਦੇ ਸੰਨਯਾਸੀ, ਦਸ ਅਵਤਾਰ, ਦਸ ਪੂਰਬ, ੧੦ ਦਾਹੇ ੧੦ ਯਗ ਹਿੰਦੂਆਂ ਦੇ (੧ ਅਸਵਮੇਧ

੨ ਗਜਮੇਧ ੩ ਗੋਮੇਧ ੪ ਅਜ ੫ ਨਰ ੬ ਰਾਜਸੂ ੭ ਬ੍ਰਹਮ ਯਗ ੮ ਅੰਨ ਯਗ ੯ ਹੋਤ੍ਰ ੧੦ ਚਾਤਰ) ਦਸ ਇੰਦਰੀਆਂ।

[ਟੀਕਾ ਭਾ: ਗੁ: ਜੀ ਦੀਆਂ ਵਾਰਾਂ ਵਿਚੋਂ

੧੧ ਇਕਾਦਸ਼ੀ, ਯਾਰਾਂ ਰੁਦਰ, ਯਾਰਾਂ ਗੁਣ, (ਯਾਰਾਂ ਦਾਉ) ੧ ਸਤ ੨ ਸੰਤੋਖ ੩ ਦਯਾ ੪ ਧਰਮ ੫ ਧੀਰਜ ੬ ਸਮ ੭ ਦਮ ੮ ਉਪਰਤਿ ੯ ਤਿਤਿਖਾ ੧੦ ਸਰਧਾ ੧੧ ਸਮਾਧਾਨਤਾ।

੧੨ ਬਾਰਾਂ ਪੰਥ ਜੋਗੀਆਂ ਦੇ, ਬਾਰਾਂ ਮਹੀਨੇ, ਬਾਰਾਂ ਰਾਸਾਂ, ਬਾਰਾਂ ਵੰਨੀਆਂ ਸੋਨੇ ਦੀਆਂ, ਬਾਰਾਂ ਮਾਸੇ।

੧੩ ਤੇਰਾਂ ਤਾਲ, ਤੇਰਾਂ ਰਤਨ†।

੧੪ ਚੌਦਾਂ ਰਤਨ, ਚੌਦਾਂ ਵਿਦਿਆ, ਚਉਦਹ ਭਵਨ।

੧੫ ਪੰਦਰਾਂ ਥਿਤਾਂ।

੧੬ ਸੋਲਹ ਕਲਾਂ, ਸੋਲਾਂ ਸੀਗਾਰ, ਸੋਲਾਂ ਨਾਰਦਾਂ, ਸੋਲਾਂ ਪ੍ਰਕਾਰ ਦੀ ਪੂਜਾ।

੧੭ ਸਤਾਰਾਂ ਤੱਤ (ਪੰਜ ਗਯਾਨ ਇੰਦਰਯ, ਪੰਜ ਕਰਮ ਇੰਦ੍ਰਯ, ਪੰਜ ਪ੍ਰਾਨ ਇੰਦ੍ਰਯ, ਮਨ ਤੇ ਬੁਧੀ)।

੧੮ ਅਠਾਰਾਂ ਵਰਣ, ਅਠਾਰਾਂ ਪੁਰਾਣ।

੧੯ ਦਸ ਦਿਸਾਂ ਤੇ ਨੌ ਖੰਡ।

੨੦ ਕੁਲ ਦੁਨੀਆਂਦਾਰਾਂ ਦੀ ਗਿਣਤੀ ਅਥਵਾ ਕੰਮ ਉਨੀਂ ਤਕ ਹੀ ਰਹਿੰਦੇ ਹਨ ਪ੍ਰੰਤੂ ਗੁਰੂ ਜੀ ਦੇ ਪਿਆਰੇ

---

†ਇਕ ਵਿਖ ਨੂੰ ਗਿਣਤੀ ਚੋਂ ਕੱਢਕੇ ਤੇਰਾਂ ਰਤਨ ਗਿਣਦੇ ਹਨ। ਯਥਾ-'ਲਛਮੀ, ਰੰਭਾ, ਵੇਦ ਵਿਖ ਸੁਰਾਸੁਧਾ ਦ੍ਰੁਮਬਾਜ ॥ ਸੰਖ ਧਨੁਖ ਚੌਦਾਂ ਰਤਨ ਗੋ ਗਜ ਮਣ ਦ੍ਵਿਜਰਾਜ ॥' ਪ੍ਰੰਤੂ ਗੁਰਬਾਣੀ ਵਿਚ ਚੌਦਾਂ ਹੀ ਮੰਨੇ ਗਏ ਹਨ। ਦੇਖੋ ਲੇਖ ਚੌਦਾਂ ਰਤਨ।

ਗੁਰਸਿਖ ਇਹਨਾਂ ਗਿਣਤੀਆਂ ਤੋਂ ਉਪਰ ਲੰਘ ਕੇ ਵੀਹ ਵਿਸਵੇ ਜੋ ਗੁਰੂ ਜੀ ਹਨ, ਤਿਨ੍ਹਾਂ ਦੇ ਚਰਨਾਂ ਵਿਚ ਲੀਨ ਹੋ ਜਾਂਦੇ ਹਨ ਤੇ ਆਪਣਾ ਜਨਮ ਮਰਨ ਆਦਿਕ ਦਾ ਦੁਖ ਨਵਿਰਤ ਕਰ ਕੇ ਸਦਾ ਸੁਖ ਨੂੰ ਭੋਗਦੇ ਹਨ। (ਕੁਲ ਵਿਦਿਆ ਤੇ ਕੁਲ ਵਰਨਾਂ ਕੰਮਾਂ ਆਦਿਕ ਦੇ ਗਯਾਤਾ ਹੋ ਜਾਂਦੇ ਹਨ)।

ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਹਰ ਇਕ ਤਰ੍ਹਾਂ ਦੇ ਬੰਧਨਾਂ ਤੋਂ ਰਹਿਤ ਹੋ ਕੇ ਭਰਮ ਆਦਿਕਾਂ ਨੂੰ ਦੂਰ ਕਰ ਕੇ ਪ੍ਰਮਾਤਮਾਂ ਦੇ ਚਰਨਾਂ ਦਾ ਪਿਆਰਾ ਬਣ ਕੇ ਸਦਾ ਸੁਖ ਨੂੰ ਭੋਗੇ।

ਕਬਿੱਤ ॥

ਜਿਨ੍ਹਾਂ ਉਤੇ ਮੇਹਰ ਹੋਈ ਆਪ ਨਿਰੰਕਾਰ ਸੰਦੀ
ਤੋੜ ਸਾਰੇ ਬੰਧਨਾਂ ਅਬੰਧਨ ਹੋ ਜਾਂਵਦੇ।
ਦੁਨੀਆਂ ਦੀ ਪ੍ਰੀਤ ਝੂਠੀ ਜਾਣ ਕੇ ਤਿਆਗ ਦਿਤੀ
ਮਨ ਦੀ ਪ੍ਰੀਤ ਰੱਬ ਸਚੇ ਨਾਲ ਲਾਂਵਦੇ।
ਇਕ ਦੇ ਪਿਆਰੇ ਹੋ ਕੇ ਦਸ ਨੌਂ ਉਲੰਘ ਜਾਂਦੇ
ਗੁਰੂ ਦੇ ਚਰਨ ਵਿਚ ਸੁਖ ਸਦਾ ਪਾਂਵਦੇ।
ਤਾਂਤੇ ਹੇ 'ਭਗਤ' ਜਿਨ੍ਹਾਂ ਕੀਤੀ ਹਰਿ ਭਗਤੀ ਹੈ
ਜਨਮ ਮਰਨ ਕੱਟ ਪ੍ਰੇਮ ਗਤਿ ਪਾਂਵਦੇ।



# () ਚੌਵੀ ਅਵਤਾਰ ()

ਜਿਸ ਵਕਤ ਪ੍ਰਿਥਵੀ ਤੇ ਬਹੁਤ ਪਾਪ ਹੋਣ ਲਗ ਜਾਂਦੇ ਹਨ, ਤੇ ਆਮ ਕੁਕਰਮ ਦੁਨੀਆਂ ਵਿਚ ਪਰਵਿਰਤ ਹੋ ਜਾਂਦੇ ਹਨ ਤੇ ਧਰਤੀ ਪਾਪਾਂ ਕਰ ਕੇ ਡੋਲਣ ਲਗ ਜਾਂਦੀ ਹੈ, ਤੇ ਪਾਪਾਂ ਆਦਿਕਾਂ ਦੇ ਦੁਖ ਨੂੰ ਨਾ ਸਹਾਰਦੀ ਹੋਈ ਵਾਹਿਗੁਰੂ ਦੇ ਚਰਨਾਂ ਵਿਚ ਪੁਕਾਰ ਕਰਦੀ ਹੈ, ਤਿਸ ਦੀ ਪੁਕਾਰ ਸੁਣ ਕੇ ਧਰਮ ਨੂੰ ਬਚਾਵਣ ਦੀ ਖਾਤਰ ਵਾਹਿਗੁਰੂ ਨਿਰੰਕਾਰ ਆਪਣਾ ਸਰਗੁਣ ਸਵਰੂਪ ਧਾਰ ਕੇ ਦੁਨੀਆਂ ਵਿਚ ਪਰਗਟ ਹੁੰਦਾ ਹੈ, ਤਿਸ ਪਰਗਟ ਹੋਣ ਦਾ ਨਾਮ ਅਵਤਾਰ ਕਿਹਾ ਜਾਂਦਾ ਹੈ।

ਇਹ ਅਵਤਾਰ ਭਿੰਨ ਭਿੰਨ ਸਮੇਂ ਵਿਚ ਚਵੀ (ਦਸਾਂ ਅਵਤਾਰਾਂ ਸਮੇਤ) ਹੋਏ ਹਨ, ਤੇ ਇਹਨਾਂ ਦੇ ਨਾਮ ਇਸ ਪ੍ਰਕਾਰ ਹਨ :-੧. ਮਛ, ੨. ਕਛ, ੩. ਸੂਕਰ, ੪. ਨਰਸਿੰਹ, ੫. ਵਾਮਨ, ੬. ਪਰਸਰਾਮ, ੭. ਰਾਮ ਚੰਦਰ ਜੀ, ੮. ਕ੍ਰਿਸ਼ਨ ਮਹਾਰਾਜ, ੯. ਬੁਧ, ੧੦. ਨਿਹਕਲੰਕ, ੧੧. ਸਵਯੰਭੂ ਮੁਨਿ, ੧੨. ਨਾਰਦ, ੧੩. ਸਨਕਾਦਿਕ, ੧੪. ਮੋਹਨੀ ਰੂਪ, ੧੫. ਬਿਸ਼ਨੂੰ, ੧੬. ਕਪਲ ਦੇਵ, ੧੭. ਬਿਆਸ, ੧੮. ਦਤਾਤ੍ਰੇਯ, ੧੯. ਪ੍ਰਿਥੂ, ੨੦. ਬਦਰੀ, ੨੧. ਹਯਗ੍ਰੀਵ, ੨੨. ਹੰਸਾ, ੨੩. ਰਿਖਭ, ੨੪. ਧਨੰਤਰ।

ਇਹਨਾਂ ਅਵਤਾਰਾਂ ਦੇ ਹਾਲ ਕੁਛ ਕੁ ਲਿਖੇ ਜਾਂਦੇ ਹਨ, ਅਤੇ ਨਾਲ ਹੀ ਗ੍ਰੰਥਕਾਰ ਜੀ ਨੇ ਅਵਤਾਰ ਬਾਬਤ ਜੋ

ਦੂਸਰਾ ਅੰਤਰੀਵ ਖਿਆਲ ਲਿਖਿਆ ਹੈ ਉਹ ਭੀ ਨਾਲੋ ਨਾਲ ਲਿਖਿਆ ਜਾਵੇਗਾ :-

੧. ਮਛ-ਪਹਿਲਾ ਅਵਤਾਰ ਮਛ ਹੈ ਇਹ ਅਵਤਾਰ, ਇਸ ਤਰ੍ਹਾਂ ਉਤਪੰਨ ਹੂਆ ਹੈ। ਚੇਤਰ ਕਰਿਸ਼ਨ ਪੰਚਮੀ ਕੋ ਰਾਜਾ ਮਨੁਕੇ ਕਮੰਡਲ ਸੇ ਉਤਪਤ ਹੋ ਕਰ ਸੰਖਾਸੁਰ ਦੈਂਤ ਕੋ ਮਾਰਿਆ। ਸਤ ਲਖ ਪੈਂਤੀ ਹਜ਼ਾਰ ਬਰਖ ਰਾਜ ਕੀਤਾ, ਚਾਰੋਂ ਵੇਦ ਜੋ ਚੋਰ ਲੈ ਗਿਆ ਸੀ, ਪਰਗਟ ਕਰ ਦਿਤੇ, ਇਹ ਮਛ ਪੁਰਾਣ ਦੀ ਕਥਾ ਹੈ। ਇਸ ਦਾ ਅੰਤਰੀਵ ਸਿਧਾਂਤ ਇਸ ਪ੍ਰਕਾਰ ਹੈ :-ਬੀਜ ਰੂਪੀ ਬ੍ਰਹਮ, ਜਿਸ ਕੋ ਮਛ ਵੀ ਕਹਿੰਦੇ ਹਨ ਲਿੰਗ ਰੂਪੀ ਮਛ ਸਰੀਰ ਧਾਰ ਕੇ ਭਗ ਰੂਪੀ ਸੰਖ ਕੋ ਛੇਦਨ ਕਰਦਾ ਹੈ, ਔਰ ਸਵਾਸ ਜਿਸ ਕੋ ਵੇਦ ਕਹਿੰਦੇ ਹਨ, ਉਹ ਪਰਗਟ ਹੁੰਦਾ ਹੈ। ਸਰੀਰ ਵਿਚ ਸਵਾਸ ਚਾਰ ਹਨ ਮੁਖ, ਨਾਸਕਾ, ਗੁਦਾ, ਲਿੰਗ-ਇਹ ਪਹਿਲਾ ਅਵਤਾਰ ਹੋਇਆ ਹੈ।

੨. ਕੱਛ-ਵਿਸ਼ਨੂੰ ਕੀ ਇਛਿਆ ਸੇ ਜਯੇਸ਼ਟ ਕ੍ਰਿਸ਼ਨ ਪੰਚਮੀ ਕੋ ਖੀਰ ਸਾਗਰ ਵਿਚ ਕਛ ਰੂਪ ਹੋਇਆ, ਅਤੇ ਮਹਿਖਾਸਰ ਦੈਂਤ ਕੋ ਮਾਰ ਕਰਕੇ ਤੀਨ ਲਾਖ ਤੇਰ੍ਹਾਂ ਹਜ਼ਾਰ ਬਰਸ ਰਾਜ ਕੀਆ ਅਤੇ ਖੀਰ ਸਾਗਰ ਨੂੰ ਰਿੜਕ ਕਰ ਕੇ ਚੋਦਾਂ ਰਤਨ ਕੱਢੇ। ਇਸ ਦਾ ਸਿਧਾਂਤ ਇਸ ਪਰਕਾਰ ਹੈ, ਵਹੀ ਬੀਜ ਰੂਪੀ ਬ੍ਰਹਮ, ਪੇਟ ਕੋ ਮਥਨ ਕਰ ਕੇ, ਪਿੰਡ ਹੋ ਜਾਂਦਾ ਹੈ, ਕਛਪ ਕੇ ਸਮਾਨ ਪੰਚ ਕੋਸ਼ ਕੇ ਅੰਤਰ ਮੇਂ ਰਹਿੰਦਾ ਹੈ ਅਤੇ ਚੌਦਾਂ ਇੰਦਰਯ ਰਤਨਾਂ ਸਮਾਨ ਪੈਦਾ ਕੀਤੇ ਹਨ। ਚਾਰ ਅੰਤਸ਼ਕਰਣ, ਪੰਜ ਗਿਆਨ ਇੰਦ੍ਰਯ ਤੇ ਪੰਜ ਕਰਮ

ਇੰਦ੍ਰਜ, ਇਹ ਚੌਦਾਂ ਰਤਨ ਇਸ ਦੇ ਬਣਾਏ ਹੋਏ ਹਨ।

੩. ਬ੍ਰਾਹ-(ਸੂਰ ਅਵਤਾਰ) ਇਹ ਅਵਤਾਰ ਬ੍ਰਹਮਾਂ ਜੀ ਦੇ ਛਿਕ (ਨਿਛ) ਲੈਣ ਤੋਂ ਉਤਪੰਨ ਹੂਆ, ਚੇਤ੍ਰ ਕਰਿਸ਼ਨ ਤੇਰਸ ਕੋ ਅਵਤਾਰ ਧਾਰਿਆ, ਇਕੀ ਹਜ਼ਾਰ ਬਰਸ ਰਾਜ ਕੀਤਾ। ਹਿਰਣਯਾਖ ਦੈਂਤ ਕੋ ਫਾੜ ਕਰਕੇ ਮਾਰਿਆ, ਅਤੇ ਪ੍ਰਿਥਵੀ ਕੋ ਵਿਸ਼ਟਾ ਵਿਚ ਛਿਪਾਇਆ ਹੋਇਆ ਸੀ ਉਸ ਨੂੰ ਦੰਦਾਂ ਪਰ ਧਰਕੇ ਲੈ ਆਇਆ, (ਪੁਰਾਣਕ ਕਥਾ) ਇਸ ਦਾ ਸਿਧਾਂਤ ਇਸ ਪ੍ਰਕਾਰ ਹੈ ਕਿ ਗਰਭ ਬੰਧਨ ਰੂਪੀ ਹਿਰਣਯਾਖ ਕੋ ਫਾੜ ਕਰਕੇ ਵਹੀ ਬ੍ਰਹਮ ਸਰੀਰ ਰੂਪੀ ਪ੍ਰਿਥਵੀ ਕੋ ਮਲ ਔਰ ਮੂਤਰ ਸੇ ਬਾਹਰ ਲਿਆਉਂਦਾ ਹੈ, ਜੋ ਇਸਤਰੀ ਤਥਾ ਦੇ ਪੇਟ ਵਿਚ ਪਿਆ ਰਹਿੰਦਾ ਹੈ। ਗਰਭ ਤਿਆਗ ਰੂਪੀ ਸ਼ਕਤੀ ਬ੍ਰਾਹ ਮਲ ਮੂਤਰ ਸੰਗ ਸੇ ਸੂਕਰ ਨਾਮ ਪਰਗਟ ਹੋਇਆ।

੪. ਨਰਸਿੰਹ-ਇਹ ਅਵਤਾਰ ਪ੍ਰਹਿਲਾਦ ਭਗਤ ਦੇ ਵਕਤ ਪ੍ਰਹਿਲਾਦ ਭਗਤ ਦੀ ਰਖਯਾ ਕਰਨ ਲਈ ਥੰਭ ਫੋੜਕੇ ਪਰਗਟ ਹੋਇਆ, ਵੈਸਾਖ ਸ਼ੁਕਲ ਚੌਦਸ ਕੋ ਪਰਗਟ ਹੋਕਰ ਸਤਾਈ ਹਜ਼ਾਰ ਬਰਸ ਰਾਜ ਕੀਤਾ ਅਤੇ ਹਿਰਣਯਕਸ਼ਪ ਦੈਂਤ ਕੋ ਫਾੜ ਕਰ ਕੇ ਰੁਧਰ ਉਸ ਦਾ ਪਾਨ ਕਰ ਲਿਆ, ਇਸ ਦਾ ਸਿਧਾਂਤ ਇਸ ਪ੍ਰਕਾਰ ਹੈ :-

ਜੰਘਾਂ ਰੂਪੀ ਥੰਮ ਪਾਂਵ ਔਰਤ ਕਾ ਫੋੜ ਬਾਲਕ ਪੈਦਾ ਹੁੰਦਾ ਹੈ, ਬੁਧ ਸਿੰਹ ਕੀ ਰੂਪ, ਨਰ ਕਾ ਸ਼ਤ੍ਰ ਰੂਪੀ ਮਾਤਾ ਕੋ ਜੀਵ ਕੋ ਬਾਂਧਾ, ਉਸ ਕੀ ਛਾਤੀ ਪਰ ਚੜ੍ਹ ਕਰ ਦੂਧ ਪਾਨ ਕਰਤਾ ਹੈ। ਇਹ ਚੌਥਾ ਅਵਤਾਰ ਭਗਤ ਦੀ ਰਖਿਆ ਲਈ ਹੋਇਆ।

ਇਹਨਾਂ ਚਵਾਂ ਅਵਸਥਾਂ ਨੂੰ ਸਤਜੁਗ ਦੇ ਚਾਰ ਪਾਵ ਕਹਿੰਦੇ ਹਨ, ਸਤਿਜੁਗ ਕਾ ਪ੍ਰਮਾਣ-ਸੱਤਰ ਲੱਖ ਅਠਾਈ ਹਜ਼ਾਰ ਵਰ੍ਹਾ ਸੀ, ਇਕ ਲੱਖ ਬਰਸ ਤਕ ਪਰਾਣੀ ਦੀ ਉਮਰ ਸੀ, ਅਸਥਿਗਿਤ ਪ੍ਰਾਣ-ਇਕੀਸ ਤਾੜ ਉਚੇ ਪੁਰਖ, ਬੀਸ ਹਜ਼ਾਰ ਗ੍ਰਿਹਿਣ ਕਾਰਤਕ ਸ਼ੁਕਲ ਨਵਮੀ ਗੁਰਵਾਰ ਸਰਵਣ ਨਛੱਤਰ ਵਿਜਕੰਭ ਯੋਗ ਤੁਲਾ ਲਗਨ ਵਿਚ ਉਤਪੰਨ ਹੋਇਆ, ਚਾਰੋਂ ਵਸਥਾ ਵਿਚ ਪਾਪ ਪੁੰਨ ਨਹੀਂ ਹੈ।

੫. ਵਾਮਨ ਅਵਤਾਰ-ਕਸ਼ਪ ਔਰ ਅਦਿਤੀ ਸੇ ਭਾਦਰੋਂ ਸ਼ੁਕਲ ਬਾਰਸ ਕੋ ਪੈਦਾ ਹੋਕਰ ਦੋ ਲਖ ਅਠਾਈ ਹਜ਼ਾਰ ਬਰਸ ਰਾਜ ਕੀਆ। ਰਾਜਾ ਬਲ ਕੀ (ਉਹ ਹਰ ਇਕ ਨੂੰ ਮਨ ਮੰਗਿਆ ਦਾਨ ਦੇਂਦਾ ਹੁੰਦਾ ਸੀ) ਪ੍ਰੀਖਿਆ ਲੈਣ ਹਿਤ ਬਾਵਨ (ਛੋਟਾ ਜਿਹਾ) ਰੂਪ (ਬ੍ਰਾਹਮਣ ਦਾ) ਧਾਰ ਕੇ ਜਾ ਸਦਾ ਕੀਤੀ, ਬਲ ਰਾਜਾ ਆਦਰ ਮਾਨ ਕੀਤਾ, ਤੇ ਪੁਛਿਆ ਕਿ ਮਹਾਰਾਜ ਆਪ ਦੀ ਕੀ ਇਛਿਆ ਹੈ, ਜੋ ਇਛਿਆ ਹੈ, ਸੋ ਹੁਕਮ ਕਰੋ ? ਤਾਂ ਢਾਈ ਕਦਮ (ਕਰਮ) ਜ਼ਮੀਨ ਮੰਗੀ, ਤੇ ਕਿਹਾ ਕਿ ਤੇਰੇ ਬੂਹੇ ਅਗੇ ਕੁਟੀਆ ਪਾ ਕੇ ਭਜਨ ਕਰਾਂਗੇ, ਤਾਂ ਉਹਨਾਂ ਕਿਹਾ ਮਹਾਰਾਜ ਸਤ ਬਚਨ, ਤਾਂ ਬਾਵਨ ਜੀ ਕਹਿਣ ਲਗੇ ਕਿ ਸੰਕਲਪ ਕਰ ਦੇ, ਜਦ ਲੋਟੇ ਅਥਵਾ ਗੰਗਾ ਸਾਗਰ ਵਿਚ ਜਲ ਪਾ ਕੇ ਰਾਜਾ ਸੰਕਲਪ ਕਰਨ ਲਗਾ, ਤਾਂ ਸ਼ੁਕਰ ਪ੍ਰੋਹਤ ਨੇ ਕਿਹਾ ਕਿ ਰਾਜਾ ! ਇਹ ਤਾਂ ਵਿਸ਼ਨੂੰ ਜੀ ਤੇਰੇ ਨਾਲ ਛਲ ਕਰ ਰਹੇ ਹਨ, ਤਾਂ ਰਾਜੇ ਨੇ ਕਿਹਾ ਕਿ ਵਿਸ਼ਨੂੰ ਜੀ ਐਸਾ ਕਰਦੇ ਹਨ, ਤਾਂ ਬੜੀ ਖੁਸ਼ੀ ਹੈ, ਸ਼ੁਕਰ ਨੇ ਟੂਟੀ ਪਾਣੀ ਆਉਣ ਵਾਲੀ (ਗੰਗਾ ਸਾਗਰ ਦੀ) ਵਿਚ ਵੜ ਕੇ ਬੰਦ ਕਰ ਦਿਤੀ, ਪਰ ਰਾਜੇ ਨੇ ਟੂਟੀ ਵਿਚ ਕੋਈ

ਚੀਜ਼ ਪਾਈ ਤੇ ਸ਼ੁਕਰ ਕਾਣਾ ਹੋ ਕੇ ਚਲਦਾ ਭਇਆ, ਤੇ ਰਾਜੇ ਨੇ ਢਾਈ ਕਰਮਾਂ ਜ਼ਮੀਨ ਸੰਕਲਪ ਕਰ ਦਿਤੀ, ਜਿਸ ਵੇਲੇ ਸੰਕਲਪ ਕਰ ਚੁਕੇ ਤਾਂ ਕਿਹਾ ਮਹਾਰਾਜ ਮਿਣ ਲਵੋ, ਤਾਂ ਬਾਵਨ ਜੀ ਨੇ ਵਡਾ ਲੰਮਾਂ ਚੋੜਾ ਸਰੀਰ (ਲਤਾਂ ਪਤਾਲ ਤਕ ਤੇ ਚੋਟੀ ਅਕਾਸ਼ ਤਕ ਕਰ ਦਿਤੀ) ਬਣਾ ਲਿਆ, ਬਲ ਰਾਜੇ ਦਾ ਸਾਰਾ ਰਾਜ ਦੋ ਕਰਮਾਂ ਕੀਤਾ, ਤੇ ਬਾਕੀ ਦੀ ਬਾਬਤ ਕਿਹਾ ਕਿ ਹੁਣ ਤੂੰ ਪੂਰੀ ਕਰ. ਤਾਂ ਬਲ ਨੇ ਅਧੀ ਕਰਮ ਲਈ ਆਪਣਾ ਸਰੀਰ ਦੇ ਦਿਤਾ, ਸੋ ਸਰੀਰ ਦੇ ਉਪਰ ਜਦ ਪੈਰ ਰਖਿਓ ਨੇ, ਤਾਂ ਪੈਰ ਰਖਦਿਆਂ ਹੀ ਪਤਾਲ ਵਿਚ ਧਸਾ ਦਿਤਾ, ਤੇ ਪਤਾਲ ਦਾ (ਖੁਸ਼ ਹੋ ਕੇ) ਰਾਜ ਦੇ ਦਿਤਾ, ਜਦ ਰਾਜ ਦੇ ਕੇ (ਬਾਵਨ ਰੂਪ) ਵਾਪਸ ਆਉਣ ਲਗਾ, ਤਾਂ ਬਲ ਰਾਜਾ ਨੇ ਕਿਹਾ ਮਹਾਰਾਜ ਆਪ ਦਾ ਇਕਰਾਰ ਹੈ ਕਿ ਤੇਰੇ ਦਰ ਤੇ ਬੈਠ ਕੇ ਭਜਨ ਕਰਾਂਗੇ। ਸੋ ਹੁਣ ਆਪਣਾ ਇਕਰਾਰ ਪੂਰਾ ਕਰੋ, ਤੇ ਏਥੇ ਰਹੋ, ਸੋ ਆਪਣੇ ਇਕਰਾਰ ਨੂੰ ਪੂਰਾ ਕਰਨ ਲਈ ਬਲ ਦੇ ਦਰਵਾਜੇ ਵਿਚ ਸ੍ਰੀ ਵਿਸ਼ਨੂੰ ਜੀ ਨੂੰ (ਹੋਰਨਾਂ ਦੇਵਤਿਆਂ ਦੀ ਮਦਦ ਲੈ ਕੇ) ਪਹਿਰਾ ਦੇਣਾ ਪਿਆ,ਉਸ ਕਦਮ ਵਾਲੀ ਜਗਾ ਦਾ ਨਾਮ ਧੋਵਨ ਗੰਗਾਹੈ। ਬ੍ਰਹਮਾਂ ਨੇ ਬ੍ਰਹਮ ਲੋਕ ਮੇਂ ਧੋਯਾ ਥਾ, ਇਸ ਉਪਰਲੀ ਕਥਾ ਬਾਬਤ ਗੁਰੂ ਜੀ ਨੇ ਵੀ ਇਸ ਪਰਕਾਰ ਲਿਖਿਆ ਹੈ :-

ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੇ ॥
ਕਿਉ ਪਇਆਲਿ ਜਾਇ ਕਿਉ ਛਲੀਐ ਬੇ ਬਲਿ ਰੂਪੁ ਪਛਾਨੈ ॥

[ਪ੍ਰਭਾਤੀ ਅ: ਪ: ਮ: ੧ ਪੰਨਾ ੧੩੪੪

ਭਾਈ ਗੁਰਦਾਸ ਜੀ ਇਸ ਕਥਾ ਦਾ ਹਾਲ ਇਸ ਪ੍ਰਕਾਰ ਲਿਖਦੇ ਹਨ :-

ਬਲ ਰਾਜਾ ਘਰ ਆਪਣੇ ਅੰਦਰ ਬੈਠਾ ਜਗ ਕਰਾਵੈ ॥
ਬਾਵਨ ਰੂਪੀ ਆਇਆ ਚਾਰ ਵੇਦ ਮੁਖ ਪਾਠ ਸੁਣਾਵੈ ॥
ਰਾਜੇ ਅੰਦਰ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ ॥
ਅਛਲ ਛਲਣ ਤੁਧ ਆਇਆ ਸ਼ੁਕ੍ਰ ਪਰੋਹਤ ਕਹਿ ਸਮਝਾਵੈ ॥
ਕਰੋਂ ਅਢਾਈ ਧਰਤ ਮੰਗ ਪਿਛਹੁੰ ਦੇ ਤ੍ਰਿਹੁ ਲੋਅ ਨਾ ਮਾਵੈ ॥
ਦੋਇ ਕਰਵਾਂ ਕਰ ਤਿੰਨ ਲੋਅ ਬਲਰਾਜਾ ਲੈ ਮਗਰੁ ਮਿਣਾਵੈ ॥
ਛਲਬਲ ਆਪ ਛਲਾਇਅਨੁ ਹੋਇ ਦਿਆਲ ਮਿਲੇ ਗਲ ਲਾਵੈ ॥
ਦਿਤਾ ਰਾਜ ਪਤਾਲ ਦਾ ਹੋਇ ਅਧੀਨ ਭਗਤ ਜਸ ਗਾਵੈ ॥
ਹੋਇ ਦਰਬਾਨ ਮਹਾਂ ਸੁਖ ਪਾਵੈ ॥

[ਵਾਰ ੧੦ ਵੀਂ ਪਉੜੀ ੩

ਇਸ ਦਾ ਅਰਥ (ਅੰਤ੍ਰੀਵ ਭਾਵ) ਇਸ ਪ੍ਰਕਾਰ ਹੈ ਕਿ ਲੜਕ ਪਨ ਬਾਲ ਚਰਯਾ ਕੀ ਅਵਸਥਾ ਕੋ ਬਾਵਨ ਕਹਿੰਦੇ ਹਨ, ਉਸ ਦੀਆਂ ਗਲਾਂ ਪਰ ਬੜੇ ਬੜੇ ਬਲਵਾਨ ਛਲੇ ਜਾਂਦੇ ਹਨ, ਜਗਯੋਪਵੀਤ ਯਾਂ ਆਪਣਾ ਧਰਮ (ਜੇਹੜਾ ਕਿਸੇ ਦਾ ਧਰਮ ਹੋਵੇ) ਧਾਰਨ ਕਰਨ ਸਮੇਂ ਜੋ ਕੁਛ ਮੰਗਦਾ ਹੈ ਸੋ ਲੈ ਲੈਂਦਾ ਹੈ, ਬਲਕਿ ਬੰਧਨ ਜਨੇਊ ਪਹਿਰਨਾ ਇਕ ਹੈ, ਬ੍ਰਹਮ ਫਾਸ ਸੇ ਕੈਦ ਹੋ ਗਿਆ, ਬੜੇ ਆਦਮੀ ਬਾਲਕ ਦੇ ਸਾਥ ਬਾਲਕ ਹੋ ਜਾਂਦੇ ਹਨ, ਸੋ ਸਮਝੋ ਪਾਤਾਲ ਜਾਂਦੇ ਹਨ, ਇਹ ਪੰਜਵਾਂ ਅਵਤਾਰ ਹੋਇਆ ਹੈ।

੬. ਪ੍ਰਸਰਾਮ—ਛੇਵਾਂ ਅਵਤਾਰ ਪ੍ਰਸਰਾਮ ਜੀ ਦਾ ਹੈ, ਜਮਦਗਨ ਰਿਖੀ, ਵਾ ਰੇਣਕਾ ਸੇ ਵੈਸਾਖ ਸ਼ੁਕਲ ਤੀਜ ਕੋ

ਅਵਤਾਰ ਧਾਰਿਆ, ਸਤਾਈ ਹਜਾਰ ਬਰਸ ਰਾਜ ਕੀਤਾ, ਸਹੰਸ੍ਰਬਾਹੂ ਦੈਂਤ ਕੋ ਮਾਰਿਆ, ਇਕੀ ਵਾਰ ਛਤਰੀਆਂ ਨੂੰ ਜਿਤ ਕਰ ਪਿਤਾ ਦਾ ਵੈਰ ਲਿਆ ਤੇ ਬ੍ਰਾਹਮਣਾਂ ਕੋ ਦਾਨ ਦਿਤਾ, ਪਿਤਾ ਕੀ ਆਗਿਆ ਸੇ ਮਾਤਾ ਕਾ ਸਿਰ ਕਾਟ ਲਿਆ, (ਪੁਰਾਣਕ ਕਥਾ) ਇਸਦਾ ਅਰਥ-ਭਾਵ ਇਸ ਪਰਕਾਰ ਕਰਦੇ ਹਨ ਕਿ ਬ੍ਰਹਮ ਚਰਯ ਕੀ ਅਵਸਥਾ ਕੋ ਪਰਸ ਰਾਮ ਕਹਿੰਦੇ ਹਨ, ਭੋਗ ਰੂਪੀ ਦੈਂਤ ਜਿਸ ਕੋ ਹਜ਼ਾਰਾਂ ਵਯਵ ਹਾਰ ਭੋਗਦੇ ਹਨ ਉਸ ਨੂੰ ਸਹੰਸਰਬਾਹੂ ਆਖਦੇ ਹਨ, ਬ੍ਰਹਮ ਚਰਯ ਸਮੇਂ ਹਜ਼ਾਰਾਂ ਭੋਗਾਂ ਦਾ ਖੰਡਨ ਕਰਨਾ ਪੈਂਦਾ ਹੈ ਸਰਬ ਭੋਗ ਤਿਆਗ ਕਰਨਾ ਹੁੰਦਾ ਹੈ, ਇਸ ਅਵਸਥਾ ਵਿਚ ਮਾਤਾ ਦਾ ਮੁਖ ਨਹੀਂ ਦੇਖਨਾ ਚਾਹੀਏ, ਕਿਉਂਕਿ ਦੇਖਨੇ ਕਰ ਬ੍ਰਹਮਚਰਯ ਖੰਡਨ ਹੋ ਜਾਂਦਾ ਹੈ, ਇਹੋ ਹੀ ਅਰਥ ਸਿਰ ਕਟਣ ਦਾ ਹੋਇਆ ਔਰ ਇਕੀ ਵਾਰ ਪ੍ਰਿਥਵੀ ਦੀ ਪਰਕਰਮਾਂ ਕਰ ਕੇ ਪੁੰਨ ਉਸ ਕਾ ਬ੍ਰਹਮ ਕੇ ਅਰਪਣ ਕਰਨਾ ਚਾਹੀਏ, ਇਹ ਪ੍ਰਿਥਵੀ ਜੀਤ ਕਰ ਦਾਨ ਦੇਣਾ ਸਿਧ ਹੋਇਆ ਇਹ ਛੇਵਾਂ ਅਵਤਾਰ ਹੈ, ਜਿਸ ਦੀ ਬਾਬਤ ਗੁਰੂ ਜੀ ਨੇ ਦਸਿਆ ਹੈ :-

'ਪਰਸ ਰਾਮ ਰੋਵੈ ਘਰ ਆਇਆ ॥'

੭. ਸਤਵਾਂ ਅਵਤਾਰ ਸ੍ਰੀ ਰਾਮ ਚੰਦਰ ਜੀ ਸਨ-ਰਾਜਾ ਦਸਰਥ ਅਤੇ ਕੌਸ਼ਲਿਆ ਕੇ ਗ੍ਰਹਿ ਵਿਖੇ ਚੇਤਰ ਸੁਦੀ ਨਵਮੀ ਕੋ ਅਯੁਧਿਆ ਪੁਰੀ ਵਿਚ ਦਰਸ਼ਨ ਦਿਤੇ, ਯਾਰਾਂ ਹਜ਼ਾਰ ਬਰਸ ਰਾਜ ਕੀਤਾ ਰਾਵਣ ਅਤੇ ਬਾਲੀ ਆਦਿਕਾਂ ਕੋ ਮਾਰਿਆ (ਪੁਰਾਣਕ ਕਥਾ) ਇਸ ਦਾ ਅਰਥ ਭਾਵ ਇਸ

ਪਰਕਾਰ ਹੈ ਕਿ ਗ੍ਰਹਿਸਥ ਅਵਸਥਾ ਮੈਂ ਦਸ ਇੰਦ੍ਰ ਕਾ ਭੋਗ ਹੈ, ਇਸ ਤੋਂ ਸੁਖ ਉਤਪੰਨ ਹੁੰਦਾ ਹੈ ਅਤੇ ਅਰਾਮ ਪ੍ਰਾਪਤ ਹੁੰਦਾ ਹੈ, ਇਸੀ ਅਰਾਮ ਨੂੰ ਰਾਮ ਕਹਿੰਦੇ ਹਨ, ਅਤੇ ਕਾਰਣ ਰੂਪੀ ਮਦ ਔਰ ਕਲਹਿ ਰੂਪੀ ਕਰੋਧ ਉਤਪੰਨ ਹੋ ਜਾਂਦਾ ਹੈ, ਇਸ ਅਵਸਥਾ ਮੇਂ ਮਾਰਨਾ ਚਾਹੀਏ, ਤੀਨ ਤਰ੍ਹਾਂ ਰਹਿਣਾ ਚਾਹੀਏ, ਅਥਵਾ ਦੀਨ ਬ੍ਰਿਤੀ ਸੇ ਰਹਿਣਾ ਚਾਹੀਏ । ਇਹ ਸਤਵਾਂ ਅਵਤਾਰ ਹੋਇਆ ਹੈ ।

ਇਨ ਤੀਨੋਂ ਅਵਸਥਾਂ ਕੋ ਤੀਨ ਪਰਮਾਣ ਤਰੇਤਾ ਦੇ ਕਹਿੰਦੇ ਹਨ, ਤਰੇਤਾ ਕਾ ਪ੍ਰਮਾਣ ੧੨ ਲਖ ਛਿਆਨਵੇਂ ਹਜ਼ਾਰ ਬਰਖ ਸੀ, ਦਸ ਹਜ਼ਾਰ ਬਰਖ (ਪਰਾਣੀਆਂ ਦੀ) ਅਵਸਥਾ ਸੀ, ਮਾਸ ਗਤ ਪਰਾਣ ਚੌਦ੍ਹ ਤਾੜ ਉਚਾਈ ਗ੍ਰਹਿਣ ਸੰਖਯਾ ਛਤੀਸ ਹਜ਼ਾਰ ਹੈ, ਵੈਸਾਖ ਸੁਕਲ ਪਖ ਤੀਜ ਤਿਥ ਸੋਮਵਾਰ ਰੋਹਨੀ ਨਛੱਤਰ, ਸ਼ੁਕਲ ਯੋਗ ਕਰਕ ਲਗਨ ਤਰੇਤਾ ਉਤਪੰਨ ਹੂਆ ।

੮. ਅਠਵਾਂ ਅਵਤਾਰ-ਇਹ ਅਵਤਾਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦਾ ਹੋਇਆ, ਵਾਸਦੇਵ ਜੀ ਔਰ ਦੇਵਕੀ ਕੇ ਗ੍ਰਿਹਿ ਵਿਖੇ ਭਾਦਰੋਂ ਵਦੀ ਅਸ਼ਟਮੀ ਕੋ ਅਵਤਾਰ ਧਾਰਿਆ। ਕਈ ਬਰਸ ਰਾਜ ਕੀਤਾ, ਸਿਸੂਪਾਲ, ਔਰ ਦੰਤਵਤਰ ਅਤੇ ਕੰਸ ਕੋ ਮਾਰਿਆ, ਸੋਲਾਂ ਹਜ਼ਾਰ ਗੋਪੀ ਦਵਾਰਕਾ ਮੇਂ ਅਤੇ ੧੬੦ ਪਟਰਾਣੀ ਸੇ ਭੋਗ ਕੀਤਾ, ਬਾਲ ਬ੍ਰਹਮਚਾਰੀ ਤੇ ਅਚੁਤ ਪਦਵੀ ਵੀ ਬਣੀ ਰਹੀ, (ਪੁਰਾਣਕ ਕਥਾ)

ਇਸ ਦਾ ਅਰਥ ਇਸ ਪ੍ਰਕਾਰ ਭੀ ਕਰਦੇ ਹਨ, ਇਹ

ਅਵਸਥਾ ਬਾਨ ਪ੍ਰਸਤੀ ਕੀ ਹੈ, ਇਸ ਅਵਸਥਾ ਮੇਂ ਇਸਤਰੀ ਸੰਗ ਰਹਿੰਦੀ ਹੈ, ਤੇ ਵਿਖਯ ਕਰਨਾ ਦੋਖ ਹੈ, ਰਾਤ੍ਰ ਕੋ ਵਸਤਰ ਪਰ ਅਰਧ ਬਿਛੌਨੇ ਸੇ ਭਿੰਨ ਕਾ ਰੱਖਣਾ ਹੁੰਦਾ ਹੈ ਔਰ ਕਾਮ ਰੂਪੀ ਸ਼ਿਸ਼ਪਾਲ ਲੋਭ ਰੂਪੀ ਦੰਤਵਤ੍ਰ ਮੋਹ ਰੂਪੀ ਕੰਸ ਕੋ ਮਾਰਨਾ ਪੈਂਦਾ ਹੈ, ਔਰ ਸਰਵ ਪ੍ਰਕਾਰ ਕੀ ਤਪਸਯਾ ਇਸ ਆਸ਼ਰਮ ਮੇਂ ਕਰਨੀ ਚਾਹੀਦੀ ਹੈ । ਇਹ ਅਠਵਾਂ ਅਵਤਾਰ ਹੈ, ਜੋ ਕਿ ਦਵਾਪਰ ਯੁਗ ਵਿਚ ਹੋਇਆ ਹੈ।

੯. ਨਾਵਾਂ ਅਵਤਾਰ-ਬੁਧ ਜੀ ਦਾ ਹੋਇਆ ਹੈ, ਰਾਜਾ ਇੰਦਰ ਦਮਨ ਦੇ ਵਾਸਤੇ ਔਰ ਪਾਰਬਤੀ ਦਾ ਸਰਾਪ ਪੂਰਨ ਹੋਣੇ ਵਾਸਤੇ ਉੜੀਸਾ ਵਿਚ ਅਵਤਾਰ ਧਾਰਿਆ, ਤਥਾ ਵਹੀ ਪਿੰਡ ਕ੍ਰਿਸ਼ਨ ਸਰੀਰ ਕਾ ਸਮੁੰਦਰ ਵਿਚ ਵਹਿ ਕਰ ਦਵਾਰਕਾ ਸੇ ਆਇਆ ਅਵਤਾਰ ਅਗਹਨ ਸ਼ੁਕਲ ਤੀਜ ਕੋ ਹੋਇਆ ਤੀਨ ਲਖ ਤੇਈ ਹਜ਼ਾਰ ਬਰਸ ਰਾਜ ਕੀਤਾ, ਰਕਤ ਬੀਜ ਦੈਂਤ ਨੂੰ ਮਾਰਿਆ, ਇਸ ਅਵਤਾਰ ਦੇ ਹਥ ਪੈਰ ਨਹੀਂ ਸਨ, ਜਾਤ ਦਾ ਵੀ ਕੋਈ ਭੇਦ ਨਹੀਂ ਸੀ ਤੇ ਨਾ ਇਸ ਨੇ ਮੰਨਿਆ, (ਬਲਕਿ ਬੁਧ ਦੇ ਉਪਾਸ਼ਕਾਂ ਵਿਚ ਕੋਈ ਊਚ ਨੀਚਤਾ ਦਾ ਖਿਆਲ ਨਹੀਂ ਹੈ, ਸਭ ਇਕੇ ਜਗਾ ਬੈਠ ਕੇ ਪ੍ਰਸ਼ਾਦ ਛਕ ਲੈਂਦੇ ਹਨ, ਜੈਸੇ ਚੀਨ ਸਿਆਮ ਬ੍ਰਹਮਾਂ ਦੇ ਲੋਗ ਛਕ ਲੈਂਦੇ ਹਨ) ਮੋਨ ਧਾਰਨ ਕੀਤਾ।

ਇਸ ਦਾ ਭਾਵ ਅਰਥ ਇਸ ਪਰਕਾਰ ਕਰਦੇ ਹਨ ਕਿ

ਇਹ ਅਵਤਾਰ ਸੰਨਿਆਸ ਅਵਸਥਾ ਹੈ, ਰਕਤ ਔਰ ਬੀਰਜ ਜੋ ਸਰੀਰ ਮੇਂ ਹੈ, ਉਸ ਕੋ ਮਾਰਨਾ ਚਾਹੀਏ, ਹਾਥ ਪੈਰ ਨਾ

ਹੋਣ ਦਾ ਇਹ ਮਤਲਬ ਹੈ, ਤਿਸਕਾ ਨਿਸਕਾਮ ਰਹਿਣਾ ਤੇ ਨਿਸ-ਕਰਮ ਹੋਣਾ, ਇੰਦ੍ਰਯ ਦਮਨ ਦਾ ਮਤਲਬ ਕਿ ਆਪਣੇ ਸਰੀਰ ਦੇ ਇੰਦ੍ਰਿਆਂ ਨੂੰ ਦਮਨ ਕਰਨਾ ਸਰਵ ਨਾਸ ਤਥਾ ਅਦਵੈਤ ਮਤ ਸੰਨਿਆਸ ਹੈ। ਇਹ ਨਾਵਾਂ ਅਵਤਾਰ ਹੋਇਆ ਹੈ।

'ਜਦ ਬੁਧ ਜੀ ਦੁਨੀਆਂ ਵਿਚ ਆਏ ਤੇ ਅਵਤਾਰ ਧਾਰ ਕੇ ਇਹਨਾਂ ਆਪਣਾ ਨਵਾਂ ਮਤ ਦੁਨੀਆਂ ਵਿਚ ਚਲਾਇਆ ਤਾਂ ਬਹੁਤ ਸਾਰੀ ਦੁਨੀਆਂ ਇਹਨਾਂ ਦੇ ਮਤ ਦੀ ਪੈਰੋਕਾਰ ਹੋ ਗਈ ਸਭ ਇਹਨਾਂ ਦੀ ਪੂਜਾ ਕਰਨ ਲਗੇ, ਫਿਰ ਭਾਰਤ ਵਰਸ਼ ਵਿਚ ਸ਼ੰਕਰਾ ਚਾਰਯ ਜੀ ਨੇ ਵੇਦਾਂਤ ਮਤ ਦਾ ਪਰਚਾਰ ਕੀਤਾ ਤੇ ਪ੍ਰਚਾਰ ਕਰ ਕੇ ਦੁਨੀਆਂ ਨੂੰ ਆਪਣੇ ਮਗਰ ਲਾ ਲਿਆ, ਤੇ ਜਿਹੜੇ ਲੋਕ ਇਸ ਦੇਸ ਤੋਂ ਬਾਹਰ ਰਹੇ ਉਹ ਸਭ ਬੁਧ ਜੀ ਦੇ ਮਤ ਵਿਚ ਹੀ ਰਹੇ, ਜੋ ਅਜ ਕਲ ਵੀ ਆਮ ਹਨ (ਬ੍ਰਹਮਾਂ, ਸਿਆਮ ਤੇ ਚੀਨ ਦੇ ਇਲਾਕੇ ਵਿਚ) ਤੇ ਬੁਧ ਦੇਵ ਦੀ ਪੂਜਾ ਕਰਦੇ ਹਨ, ਭਖ ਅਭਖ ਸਭ ਚੀਜ਼ਾਂ ਵਰਤ ਲੈਂਦੇ ਹਨ।'

੧੦. ਦਸਵਾਂ ਅਵਤਾਰ–ਇਹ ਅਵਤਾਰ ਨਿਹਕਲੰਕੀ ਅਗੇ ਹੋਵੇਗਾ, (ਪੁਰਾਣ) ਸੰਬਲ ਜਗਾ ਮੁਰਾਦਾ ਬਾਦ ਕੇ ਪਾਸ ਨੈਮਖਾਰਯ ਤੀਰਥ ਮੇਂ ਵੈਸ਼ਨਵ ਬ੍ਰਾਹਮਣ ਕੀ ਕੁਆਰੀ ਕੰਨਿਆਂ ਸੇ ਪਰਗਟ ਹੋਵੇਗਾ, ਭਾਦਰੋਂ ਮਹੀਨਾ ਕ੍ਰਿਸਨ ਪੱਖ ਤੇਰਸ ਥਿਤ ਵੀਰਵਾਰ ਆਕਲੇਖਾ ਨਖਛਤਰ ਵਡਤੀਪਾਤ ਯੋਗ ਮਿਥਨ ਲਗਨ ਮੇਂ ਪਰਗਟ ਹੋਵੇਗਾ, ਕਲਿੰਜਰ ਦੈਂਤ ਕੋ ਮਾਰੇਗਾ, ਇਸ ਦਾ ਅਰਥ ਭਾਵ ਇਸ ਪਰਕਾਰ ਵੀ ਕਰਦੇ ਹਨ, ਜਬ ਕਲੰਕ ਰੂਪੀ ਸਰੀਰ ਕੋ ਛੋਡ ਦੇਵੇਗਾ, ਤਬ ਨਿਹਕਲੰਕ

ਹੋ ਜਾਏਗਾ, ਦਸਵਾਂ ਅਵਤਾਰ ਸਭ ਕਾ ਹੋਣਾ ਬਾਕੀ ਹੈ ਇਸ ਅਵਤਾਰ ਕੋ ਏਕ ਪਾਂਵ ਕਲਜੁਗ ਕਾ ਕਹਿਤੇ ਹੈਂ, ਸੌ ਬਰਸ ਦੀ ਉਮਰ ਮਨੁੱਖਾਂ ਦੀ ਹੈ, ਅੰਤਰਗਤਿ ਪ੍ਰਾਣ, ਇਕ ਭਾੜ ਉਚਾਈ, ਚਾਰ ਲਖ ਬਤੀ ਹਜ਼ਾਰ ਪ੍ਰਮਾਣ ਯਗ ਕਾ ਹੈ, ਜੁਗ ਕਾਲ ਕੋ ਕਲਿੰਜਰ ਕਹਿਤੇ ਹੈਂ, ਇਹ ਦਸ ਅਵਤਾਰ ਚਾਰੋਂ ਯੁਗੋਂ ਕੇ ਹੈਂ, ਅਥਵਾ ਇਕ ਜਨਮ ਮੇਂ ਦਸ ਅਵਸਥਾ ਹੁੰਦੀਆਂ ਹਨ।

੧੧. ਯਾਰਵਾਂ ਅਵਤਾਰ–ਸੰਭੂਮੁਨਿ ਬ੍ਰਹਮਾਂ ਕੇ ਪੁਤਰ ਨੇ ਸ੍ਰਿਸ਼ਟੀ ਦੇ ਦੇਖਣ ਲਈ ਧਾਰਿਆ, ਦੂਜੇ ਅਰਥਾਂ ਵਿਚ ਮਨ ਇੰਦ੍ਰਯ ਕਰਕੇ ਕਿਹਾ ਜਾਂਦਾ ਹੈ।

੧੨. ਬਾਰਵਾਂ ਅਵਤਾਰ ਨਾਰਦ ਜੀ ਨੇ ਧਾਰਣ ਕੀਤਾ, ਇਹਨਾਂ ਨੇ ਬਹੁਤ ਸਾਰਾ ਭਗਤੀ ਭਾਵ ਦੁਨੀਆਂ ਵਿਚ ਫਿਰ ਕੇ ਪਰਚਲਤ ਕੀਤਾ, ਇਹ ਬ੍ਰਹਮਾਂ ਜੀ ਦੇ ਪੁਤਰ ਹੋਏ ਹਨ, ਦੂਸਰੇ ਅਰਥਾਂ ਵਿਚ ਇਸ ਦਾ ਅਰਥ ਚਿਤ ਇੰਦ੍ਰਯ ਹੈ।

੧੩. ਤੇਰਵਾਂ ਅਵਤਾਰ–ਵਿਸ਼ਨੂੰ ਸੰਤੋਖੀ ਦ੍ਰਿਸ਼ਟ ਨਿਰਾਕਾਰ ਸੇ ਬ੍ਰਹਮਾਂ ਜੀ ਦੇ ਪੁਤਰ ਹੋਏ ਦੂਸਰੇ ਅਰਥਾਂ ਵਿਚ ਇਸ ਦਾ ਅਰਥ ਬੁਧਿ ਇੰਦ੍ਰਯ ਹੈ।

੧੪. ਚੌਦਵਾਂ ਅਵਤਾਰ ਸਨਕਾਦਿਕ ਜੀ ਬ੍ਰਹਮਾਂ ਦੇ ਪੁਤਰ ਹੋਏ ਹਨ ਜਿਨ੍ਹਾਂ ਦੀ ਅਵਸਥਾ ਕੇਵਲ ਪੰਜ ਬਰਸ ਦੀ ਹੀ ਸਦਾ ਰਹਿੰਦੀ ਸੀ ਭਾਵ ਕਿ ਬਾਲਕ ਰੂਪ ਵਿਚ ਹੀ ਸਦਾ ਰਹੇ। ਇਹਨਾਂ ਨੇ ਵੀ ਦੁਨੀਆਂ ਵਿਚ ਆ ਕੇ ਭਗਤੀ ਦਾ ਪ੍ਰਚਾਰ ਕੀਤਾ, ਦੂਸਰੇ ਅਰਥਾਂ ਵਿਚ ਅਹੰਕਾਰ ਇੰਦ੍ਰਯ ਕਹਿੰਦੇ ਹਨ।

੧੫. ਪੰਦਰਵਾਂ ਅਵਤਾਰ ਮੋਹਨੀ ਸਰੂਪ, ਉਸ ਵਕਤ ਧਾਰਨ ਕੀਤਾ, ਜਿਸ ਵਕਤ ਖੀਰ ਸਮੁੰਦਰ ਦੇਵਤੇ ਤੇ ਦੈਂਤ ਇਕਠੇ ਹੋ ਕੇ ਚੀਜ਼ਾਂ ਦੀ ਵੰਡ ਕਰ ਰਹੇ ਸਨ, ਤੇ ਰਾਖਸ਼ ਅੰਮ੍ਰਿਤ ਲੈ ਗਏ ਸਨ ਉਸ ਵਕਤ ਮੋਹਨੀ ਰੂਪ ਧਾਰ ਕਰ, ਦੈਂਤਾਂ ਪਾਸੋਂ ਅੰਮ੍ਰਿਤ ਲੈ ਲਿਆ। ਦੂਸਰੇ ਅਰਥਾਂ ਵਿਚ ਅੱਖ ਵੀ ਕਹਿੰਦੇ ਹਨ।

੧੬. ਸੋਲਵਾਂ ਅਵਤਾਰ ਕਲਪ ਰਿਖੀ ਨੇ ਧਾਰਿਆ ਅਤੇ ਕਰਦਮ ਰਿਖੀ ਔਰ ਦੇਵ ਹੂਤੀ ਸੇ ਪੈਦਾ ਹੋਇ, ਇਹਨਾਂ ਨੇ ਪੈਦਾ ਹੋ ਕੇ ਦੁਨੀਆਂ ਦੇ ਖਿਆਲਾਂ ਨੂੰ ਰੱਬ ਵਲੋਂ ਹਟਾਇਆ ਤੇ ਆਪਣਾ ਸਾਂਖ ਸ਼ਾਸਤਰ ਦੁਨੀਆਂ ਵਿਚ ਪਰਚਲਤ ਕੀਤਾ, ਜਿਸ ਵਿਚ ਕਈ ਪ੍ਰਮਾਣ ਈਸ਼ਵਰ ਦੇ ਖੰਡਨ ਦੇ ਦਸੇ, ਤੇ ਸਰੁਤੀ ਵਿਚ ਲਿਖਿਆ, 'ਈਸ਼ਰਆਸਿਧ' ਅਰਥਾਤ ਈਸ਼ਵਰ ਪ੍ਰਮਾਤਮਾ ਦੇ ਹੋਣ ਵਿਚ ਕੋਈ ਸਿਧੀ ਨਹੀਂ, ਹਰ ਇਕ ਚੀਜ਼ ਅਨਾਦੀ ਕਾਲ ਤੋਂ ਹੀ ਆਉਂਦੀ ਹੈ, ਘਾਸ ਤੋਂ ਘਾਸ, ਮਾਨੁਖ ਤੋਂ ਮਾਨੁਖ, ਪਸੂ ਤੋਂ ਪਸੂ, ਇਸੀ ਤਰ੍ਹਾਂ ਸਭ ਚੀਜ਼ਾਂ ਪਹਿਲੇ ਤੋਂ ਹੀ ਚਲੀਆਂ ਆਉਂਦੀਆਂ ਹਨ, ਇਸ ਤਰ੍ਹਾਂ ਦਾ ਇਹਨਾਂ ਆਪਣੇ ਮਤ ਦਾ ਪਰਚਾਰ ਕੀਤਾ, ਤਾਂ ਕਿ ਸਾਰੀ ਦੁਨੀਆਂ ਭਲੇ ਪਾਸੇ ਲਗਕੇ ਤਰ ਨਾ ਜਾਵੇ। ਦੂਸਰੇ ਅਰਥਾਂ ਵਿਚ ਨਾਕ ਇੰਦ੍ਰਜ ਵੀ ਕਹਿੰਦੇ ਹਨ।

੧੭. ਸਤਾਰਵਾਂ ਅਵਤਾਰ ਸ੍ਰੀ ਬਯਾਸ ਜੀ ਨੇ ਧਾਰਨ ਕੀਤਾ ਹੈ। ਪਰਾਸਰ ਰਿਖੀ ਤੇ ਮਛੋਦਰੀ (ਜੋ ਕਿ ਇਕ ਮਲਾਹ ਦੀ ਲੜਕੀ ਸੀ) ਸੇ ਇਹਨਾਂ ਦੀ ਉਤਪਤੀ ਹੋਈ, ਇਹਨਾਂ ਨੇ ਪਰਗਟ ਹੋ ਕੇ ਇਹ ਵਡਾ ਕੰਮ ਕੀਤਾ ਕਿ ਅਠਾਰਾਂ ਪੁਰਾਣ

(ਜਿਨ੍ਹਾਂ ਦੀ ਤਰਤੀਬ ਪਹਿਲੇ ਠੀਕ ਨਹੀਂ ਸੀ) ਵਡੀ ਅਛੀ ਤਰਤੀਬ ਵਾਰ ਕੀਤੇ, ਤੇ ਐਨ ਸਲੋਕ ਟਿਕਾਣੇ ਟਿਕਾਣੇ ਲਿਖੇ ਭਾਗਵਤ ਗਰੰਥ ਵੀ ਰਚਿਆ ਅਤੇ ਹਿੰਦੂ ਕੌਮ ਵਿਚ ਵਡੇ ਭਾਰੇ ਮਾਨਨੀਕ ਵਿਦਵਾਨ ਹੋਏ, ਕਿਉਂਕਿ ਹਰ ਇਕ ਗਰੰਥ ਨੂੰ ਜਿਨ੍ਹਾਂ ਚੰਗੀ ਤਰ੍ਹਾਂ ਸੋਧ ਕੇ ਲਿਖਿਆ, ਦੂਸਰੇ ਅਰਥਾਂ ਵਿਚ ਜਿਹਬਾ ਕਹਿੰਦੇ ਹਨ ਕਿਉਂਕਿ ਸਲੋਕ ਆਦਿਕ ਉਚਾਰਨ ਕਰਨੇ ਜਿਹਬਾ ਦਾ ਕੰਮ ਹੈ।

੧੮. ਅਠਾਰਵਾਂ ਅਵਤਾਰ ਦਤਾਤਰੇਯ ਜੀ ਦਾ ਹੋਇਆ ਅਤ੍ਰਾ ਰਿਖੀ ਤੇ ਅਨਸੂਯਾ ਰਾਣੀ ਸੇ ਇਹਨਾਂ ਦੀ ਉਤਪਤੀ ਹੋਈ ਤੇ ਇਹਨਾਂ ਵਡੇ ਹੋ ਕੇ ਆਪ ੨੪ ਗੁਰੂ ਧਾਰਨ ਕੀਤੇ, (ਚਵੀ ਜਗਾ ਤੋਂ ਦੇਖ ਕੇ ਉਹਨਾਂ ਚੀਜ਼ਾਂ ਤੋਂ ਆਪੇ ਸਿਖਿਆ ਧਾਰਨ ਕਰ ਲਈ) ਫਿਰ ਆਪਣਾ ਸੰਨਯਾਸ ਪੰਥ ਦੁਨੀਆਂ ਵਿਚ ਚਲਾਇਆ। ਜੈਸੇ ਸਾਹਿਬ ਕਲਗੀਧਰ ਜੀ ਨੇ ਵੀ ਬਚਿਤ੍ਰ ਨਾਟਕ ਵਿਚ ਲਿਖਿਆ ਹੈ :–

"ਤਬ ਹਰਿ ਬਹੁਤ ਦਤਿ ਉਪਜਾਇਓ ॥
ਤਿਨ ਭੀ ਆਪਣਾ ਪੰਥ ਚਲਾਇਓ ॥
ਕਰ ਮੌਂ ਨਖ ਸਿਰ ਜਟਾ ਸਵਾਰੀ ॥
ਪ੍ਰਭ ਕੀ ਪ੍ਰੀਤ ਰੀਤ ਨਾ ਬਿਚਾਰੀ ॥"

ਸੋ ਇਸ ਪ੍ਰਕਾਰ ਦਤਾ ਤਰੇਯ ਜੀ ਨੇ ਅਵਤਾਰ ਧਾਰ ਕੇ ਕੰਮ ਕੀਤਾ, ਦੂਸਰਾ ਅਰਥ ਇਸ ਦਾ ਕਾਨ ਇੰਦ੍ਰਯ ਕਰਦੇ ਹਨ।

੧੯. ਇਹ ਅਵਤਾਰ ਰਾਜਾ ਪ੍ਰਿਥੂ ਦਾ ਹੋਇਆ, ਇਸ ਦੀ ਉਤਪਤੀ ਵੇਨਕੇ ਦੀਆਂ ਜੰਘਾਂ ਤੋਂ ਹੋਈ ਲਿਖੀ ਹੈ, ਇਸ ਨੇ ਪ੍ਰਿਥਵੀ ਕੋ ਗਊ ਬਣਾ ਕਰ ਦਵਾਈ ਨਿਕਾਲੀ ਸੀ। ਦੂਸਰੇ ਅਰਥਾਂ ਵਿਚ ਤਵਚਾ ਇੰਦ੍ਰਯ ਕਹਿੰਦੇ ਹਨ।

੨੦. ਇਹ ਅਵਤਾਰ ਹਯੰ ਗ੍ਰੀਵ ਨੇ ਧਾਰਿਆ ਗੁਪਤ ਤੌਰ ਤੇ ਅਵਤਾਰ ਧਾਰ ਕੇ ਪ੍ਰਗਟ ਹੋ ਕੇ ਮਧੈਕੈਟਭ ਦੈਂਤ ਕੋ ਮਾਰਿਆ। ਦੂਸਰੇ ਅਰਥਾਂ ਵਿਚ ਹਥ ਕਹਿੰਦੇ ਹਨ।

੨੧. ਇਹ ਅਵਤਾਰ ਬਦਰੀ ਨਾਰਾਇਣ ਜੀ ਦਾ ਹੋਇਆ ਹੈ, ਜੋ ਕਿ ਧਰਮ ਭਾਰਜ ਸੇ ਪੈਦਾ ਹੋਏ, ਤੇ ਤਪ ਕਰਨ ਵਾਸਤੇ ਅਵਤਾਰ ਧਾਰਿਆ, ਦੂਸਰੇ ਅਰਥਾਂ ਵਿਚ ਇਸ ਦਾ ਅਰਥ ਪੈਰ ਕਰਦੇ ਹਨ।

੨੨. ਇਹ ਅਵਤਾਰ 'ਹੰਸ' ਉਤਰ ਦੇਣੇ ਕੇ ਵਾਸਤੇ ਪੈਦਾ ਹੋਇਆ, ਜਦੋਂ ਕਿ ਸਨਕਾਦਿਕ ਜੀ ਨੇ ਬਹੁਤ ਸਾਰੇ ਪ੍ਰਸ਼ਨ ਕੀਤੇ ਸਨ। ਦੂਸਰੇ ਅਰਥਾਂ ਵਿਚ ਲਿੰਗ ਕਹਿੰਦੇ ਹਨ।

੨੩. ਇਹ ਅਵਤਾਰ ਧਨੰਤਰ ਜੀ ਦਾ ਹੋਇਆ ਹੈ, ਖੀਰ ਸਮੁੰਦਰ ਸੇ ਇਨ੍ਹਾਂ ਨੇ ਪੈਦਾ ਹੋ ਕੇ, ਦੁਨੀਆਂ ਦੀ ਹਰ ਇਕ ਚੀਜ਼ ਦੀ ਪਛਾਨ ਕੀਤੀ, ਤੇ ਜੀਵਾਂ ਦੇ ਸਰੀਰ ਦੇ ਰੋਗ ਮੁਤਾਬਕ ਜੋ ਜ ਬੂਟੀ ਫਾਇਦਾ ਕਰਦੀ ਸੀ, ਲਿਖ ਕੇ ਸਮਝਾਈ, ਜਿਸ ਤੋਂ ਹਕੀਮੀ ਦਾ ਸਿਲਸਿਲਾ ਦੁਨੀਆਂ ਵਿਚ ਜਾਰੀ ਹੋਇਆ, ਇਸੇ ਦਵਾਈ ਦੀ ਪ੍ਰਵਿਰਤੀ ਲਈ ਆਯੁਰ ਵੇਦ ਤੇ ਵਾਗਭੱਟ ਤੇ ਹੋਰ ਵਡੇ ਵਡੇ ਹਕੀਮੀ ਦੇ ਗਰੰਥ ਬਣੇ ਤੇ ਫਿਰ ਯੂਨਾਨੀ ਹਕੀਮੀ ਦੇ ਗਰੰਥ ਬਣੇ, ਪਰ ਇਹਨਾਂ ਸਾਰਿਆ ਦਾ ਮੁਢ ਧਨੰਤਰ ਜੀ ਹੀ ਹਨ, ਦੂਸਰੇ ਅਰਥਾਂ ਵਿਚ ਗੁਦਾ ਅਰਥ ਕਰਦੇ ਹਨ।

੨੪. ਇਹ ਅਵਤਾਰ ਯਗ ਰਿਖਭ ਜੀ ਦਾ ਹੋਇਆ ਹੈ, ਜਿਨ੍ਹਾਂ ਨੇ ਵਡੇ ਹੋ ਕੇ, ਯਾਂ ਉਸੀ ਵਕਤ ਇੰਦ੍ਰਯ ਦੀ ਕੰਨਿਆਂ ਸਾਥ ਯਗ ਸੰਪੂਰਨ ਕੀਤਾ, ਦੂਸਰੇ ਅਰਥਾਂ ਵਿਚ

ਇਸ ਦਾ ਅਰਥ ਮੂੰਹ ਕਰਦੇ ਹਨ।

[ਅਭਿਲਾਖ ਸਾਗਰ

ਸੋ ਇਹਨਾਂ ਉਪਰਲਿਆਂ ਚਵੀਆਂ ਅਵਤਾਰਾਂ ਵਿਚੋਂ ਪਹਿਲੇ ਦਸ ਅਵਤਾਰ ਵਡੇ ਗਿਣੇ ਗਏ ਹਨ, ਜਿਨ੍ਹਾਂ ਦੀ ਬਾਬਤ ਗੁਰੂ ਜੀ ਦੀ ਤੁਕ ਆਉਂਦੀ ਹੈ ਯਥਾ–'ਦਸ ਅਵਤਾਰ ਰਾਜੇ ਹੋਏ ਵਰਤੇ ਮਹਾਂਦੇਵ ਅਵਧੂਤਾ' ਅਤੇ ਬਾਕੀ ਦੇ ਚੌਦਾਂ ਅਵਤਾਰ ਸੂਛਮ ਗਿਣੇ ਗਏ ਹਨ । ਇਸੀ ਤਰ੍ਹਾਂ ਇਹ ਚਵੀ ਅਵਤਾਰ ਬ੍ਰਹਮਾਂ ਦੇ ਗਿਣੇ ਗਏ ਹਨ, ਇਸ ਤਰ੍ਹਾਂ ਜੀਵ ਦੇ ਚਵੀ ਅਵਤਾਰ (ਹਾਲਾਤ ਹੁੰਦੇ ਹਨ) ਚੌਦਾਂ ਇੰਦਰਯ ਦਸ ਅਵਸਥਾ ਸ਼ਕਤੀ ਹੁੰਦੀ ਹੈ।

ਹੋਰ ਇਹਨਾਂ ਅਵਤਾਰਾਂ ਬਾਬਤ ਲੋਕਾਂ ਦੇ ਕਈ ਖਿਆਲ ਹਨ, ਕਈ ਕਹਿੰਦੇ ਹਨ ਕਿ ਇਹ ਸਾਰੇ ਈਸ਼ਵਰ ਸ੍ਰੂਪ ਹੋਏ ਹਨ, ਤੇ ਕਈ ਕਹਿੰਦੇ ਹਨ, ਕਿ ਈਸ਼ਵਰ ਆਪਣੀ ਸ਼ਕਤੀ ਨਾਲ ਸਭ ਕੁਝ ਕਰ ਸਕਦਾ ਹੈ ਉਸ ਨੇ ਮੱਛ, ਕੱਛ, ਬਰਾਹ ਆਦਿਕ ਅਵਤਾਰ ਕਿਉਂ ਧਾਰਨੇ ਸਨ ? ਸੋ ਦੁਨੀਆਂ ਦੇ ਲੋਕ ਗਰੰਥਾਂ ਮੂਜਬ ਆਪੋ ਆਪਣੇ ਖਿਆਲਾਂ ਨੂੰ ਸਦਾ ਦ੍ਰਿੜਾਂਵਦੇ ਰਹਿੰਦੇ ਹਨ ਪਰੰਤੂ ਵਾਹਿਗੁਰੂ ਵਡਾ ਬੇਅੰਤ ਹੈ, ਉਸ ਦੀ ਰਚਨਾ ਕੁਛ ਜਾਣੀ ਨਹੀਂ ਜਾਂਦੀ, ਆਪਣੇ ਕੀਤੇ ਹੋਏ ਕੰਮਾਂ ਨੂੰ ਉਹ ਆਪ ਹੀ ਜਾਣਦਾ ਹੈ। ਜਿਸ ਜਿਸ ਤਰੀਕੇ ਨਾਲ ਉਸਦੀ ਕੰਮ ਕਰਨ ਦੀ ਇਛਿਆ ਹੁੰਦੀ ਹੈ ਉਸੇ ਉਸੇ ਤਰੀਕੇ ਅਨੁਸਾਰ ਉਹ ਕਰ ਲੈਂਦਾ ਹੈ, ਤੇ ਦੂਸਰਾ ਕੁਛ ਨਹੀਂ ਸਮਝ ਸਕਦਾ।

ਗੁਰਬਾਣੀ ਵਿਚ ਗੁਰੂ ਜੀ ਨੇ ਨਿਰੰਕਾਰ ਦੀ

ਸਰਬਗਯਤਾ ਦਸੀ ਹੈ, ਤੇ ਵਾਹਿਗੁਰੂ ਦੇ ਪਿਆਰਿਆਂ ਨੂੰ ਹਰ ਰੰਗ ਵਿਚ ਓਹੀਓ ਨਜ਼ਰ ਆਂਵਦਾ ਹੈ, ਇਸੀ ਵਾਸਤੇ ਭੱਟਾਂ ਦੇ ਸਵਈਆਂ ਵਿਚ ਇਸ ਪ੍ਰਕਾਰ ਦੀ ਉਸਤਤ ਭੱਟਾਂ ਨੇ ਲਿਖੀ ਹੈ ਯਥਾ :-

ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ ॥
ਬਲਿਹਿ ਛਲਨ ਸਬਲ ਮਲਨ ਭਗਿਤ ਫਲਨ ਕਾਨ
ਕੁਅਰ ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥
ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ
ਸਰਬ ਭੂਤ ਆਪਿ ਹੀ ਦੇਵਾਧਿਦੇਵ ਸਹਸ ਮੁਖਫਨਿੰਦਜੀਉ॥
ਜਰਮ ਕਰਮ ਮਛ ਕਛ ਹੁਆ ਬਰਾਹ
ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥
ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ
ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ ॥

[ਸਵੈਯੇ ਮ: ੪ ਕੇ ਪੰਨਾ ੧੪੦੩

ਸੋ ਭਗਤ ਹਰ ਜਗ੍ਹਾ ਵਾਹਿਗੁਰੂ ਨੂੰ ਵਿਆਪਕ ਸਮਝ ਕੇ ਸਦਾ ਉਸ ਦੀ ਉਸਤਤ ਕਰਦੇ ਹਨ।

ਸੋ ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਵਾਹਿਗੁਰੂ ਨੂੰ ਪਰੀ ਪੂਰਨ ਸਮਝੀਏ, ਅਤੇ ਜਾਣੀਏ ਕਿ ਵਾਹਿਗੁਰੂ ਆਪਣੇ ਪਿਆਰਿਆਂ ਦੀ ਦੁਖ ਦੇ ਵੇਲੇ ਅਤੇ ਸੁਖ ਦੇ ਵੇਲੇ ਹਰ ਸਮੇਂ ਸਦਾ ਸਹਾਇਤਾ ਕਰਦਾ ਹੈ ਇਸ ਵਾਸਤੇ ਸਦਾ ਉਸੇ ਦਾ ਨਾਮ ਜਪੀਏ, ਅਤੇ ਸਫਲ ਹੋਵੀਏ।

ਕਬਿੱਤ ॥

ਜਦੋਂ ਦੁਖ ਹੋਂਵਦਾ ਹੈ ਦੁਨੀਆਂ ਦੇ ਲੋਕਾਂ ਤਾਈਂ,
ਧਾਰ ਅਵਤਾਰ ਜਗ ਆਪ ਹਰਿ ਆਂਵਦਾ।

ਦਾਸਾਂ ਨੂੰ ਬਚਾਇ ਸਦਾ ਦੁਸ਼ਟਾਂ ਨੂੰ ਦੰਡ ਦੇਵੇ,
ਪਾਪੀ ਤੇ ਪਖੰਡੀਆਂ ਨੂੰ ਮਾਰ ਕੇ ਖਪਾਂਵਦਾ।
ਜੇਹੜੇ ਹੋਇ ਸਦਾ ਲਈ ਰਬ ਦੇ ਪਿਆਰੇ ਭ੍ਰਿਤ,
ਅੰਗ ਸੰਗ ਓਨ੍ਹਾਂ ਸਦਾ ਆਪ ਹੈ ਵਸਾਂਵਦਾ।
ਤਾਂਤੇ ਹੇ 'ਭਗਤ' ਸਦਾ ਉਸ ਸੰਦੇ ਦਾਸ ਹੋਈਏ,
ਇਸ ਸਿੰਧ ਵਿਚੋਂ ਜੇਹੜਾ ਪਾਰ ਹੈ ਲੰਘਾਂਵਦਾ।

-o-

# ਪੰਝੀ ਪਰਕਿਰਤੀਆਂ

ਪੰਚਾਂ ਭੂਤਾਂ ਦੇ ਜੋ ਪੰਚ ਪ੍ਰਕਾਰ ਦੇ ਗੁਣ, ਅਥਵਾ ਹਿਸੇ ਹਨ (੧. ਅਕਾਸ਼ ਦੇ ਪੰਜ ਹਿਸੇ-ਕਾਮ, ਕ੍ਰੋਧ, ਲੋਭ, ਮੋਹ, ਮਦ। ੨. ਵਾਯੂ ਦੇ ਪੰਜ ਹਿਸੇ-ਚਲਣਾ, ਦੌੜਨਾ, ਕੂਦਨਾ, ਫੈਲਨਾ, ਸੁਕੜਨਾ। ੩. ਅਗ ਦੇ ਪੰਜ ਹਿਸੇ-ਤੇਜ, ਛੁਧਾ, ਤ੍ਰਿਖਾ, ਨੀਂਦ, ਆਲਸ। ੪. ਜਲ ਦੇ ਪੰਜ ਹਿਸੇ-ਬੀਰਜ, ਰੁਧਿਰ, ਚਰਬੀ, ਪਸੀਨਾ, ਲਾਰਾਂ। ੫. ਪ੍ਰਿਥਵੀ ਦੇ ਪੰਜ ਹਿਸੇ-ਰੋਮ, ਚਰਮ, ਨਾੜੀ, ਮਾਸ, ਅਸਥਿ) ਉਨ੍ਹਾਂ ਨੂੰ ਪ੍ਰਕਿਰਤੀਆਂ ਆਖਦੇ ਹਨ। ਸੋ ਪੰਜਾਂ ਤਤਾਂ ਦੇ ਪੰਜ ਪੰਜ ਗੁਣ ਵਾ ਹਿਸੇ ਹੋਣ ਕਰਕੇ ਕੁਲ ਪੰਝੀ ਹੋ ਗਈਆਂ ਹਨ।

ਇਨ੍ਹਾਂ ਦੀ ਉਤਪਤੀ ਇਸ ਪ੍ਰਕਾਰ ਲਿਖੀ ਹੈ, ਸੂਛਮ ਸ੍ਰਿਸ਼ਟੀ ਕੀ ਉਤਪਤੀ ਮੇਂ ਅਨੰਤਰ ਈਸ਼੍ਵਰ ਕੀ ਇੱਛਾ ਤੇ ਸਥੂਲ ਸ੍ਰਿਸ਼ਟੀ ਕੇ ਨਮਿਤ ਭੂਤਨ ਕਾ ਪੰਚੀ ਕਰਣ ਹੋਤਾ

ਭਇਆ, ਪੰਚੀ ਕਰਣ ਦੋ ਭਾਂਤ ਸੇ ਕਿਹਾ ਹੈ।

੧. ਇਕ ਇਕ ਤਤ ਦੇ ਦੋ ਦੋ ਹਿਸੇ ਇਕੋ ਜਿਹੇ ਹੋ ਕੇ ਫਿਰ ਇਕ ਇਕ ਹਿਸੇ ਦੇ ਚਾਰ ਚਾਰ ਹਿਸੇ ਹੋਏ ਇਹਨਾਂ ਪੰਜਾਂ ਦਾ ਪਹਿਲਾ ਅਧਾ ਅਧਾ ਹਿਸਾ ਜਿਉਂ ਕਾ ਤਿਉਂ ਹੀ ਰਿਹਾ ਹੈ ਅਧੇ ਅਧੇ ਹਿਸੇ ਦੇ ਜੋ ਚਾਰ ਚਾਰ ਹਿਸੇ ਹਨ, ਉਹ ਵਖ ਰਹੇ ਵਡੇ ਅਧਿਆਂ ਹਿਸਿਆਂ ਮੇਂ ਆਪਣੇ ਆਪਣੇ ਹਿਸੇ ਨੂੰ ਛਡ ਕੇ ਮਿਲੇ, ਅਧਾ ਹਿਸਾ ਸਭਨਾਂ ਤਤਾਂ ਵਿਚ ਆਪਣਾ ਔਰ ਅੱਧਾ ਹਿਸਾ ਦੂਸਰਿਆਂ ਤਤਾਂ ਦਾ ਮਿਲਾ ਕੇ, ਅਥਵਾ ਮਿਲ ਕੇ ਪੰਚਮੀ ਕਰਣ ਕਹਾਉਂਦਾ ਹੈ।

ਦੂਸਰਾ ਇਸ ਪ੍ਰਕਾਰ ਹੈ, ਜੈਸੇ ਪੰਜਾਂ ਆਦਮੀਆਂ ਕੋਲ ਪੰਜ ਪੰਜ ਰੋਟੀਆਂ ਹੋਵਨ ਇਕ ਆਦਮੀ ਨਾਲਦਿਆਂ ਨੂੰ ਇਕ ਇਕ ਰੋਟੀ ਦੇਂਦਾ ਹੈ, ਤੇ ਉਸ ਦੇ ਕੋਲ ਇਕ ਰਹਿ ਜਾਂਦੀ ਹੈ ਇਸ ਤਰ੍ਹਾਂ ਫਿਰ ਦੂਜੇ ਕਰਦੇ ਹਨ ਤੇ ਫਿਰ ਸਭਨਾਂ ਕੋਲ ਇਕ ਇਕ ਰੋਟੀ ਆਪਣੀ ਰਹਿ ਜਾਂਦੀ ਹੈ ਤੇ ਇਕ ਇਕ ਦੂਜਿਆਂ ਕੋਲੋਂ ਲੈ ਕੇ ਪੂਰੀਆਂ ਪੰਜ ਪੰਜ ਹੋ ਜਾਂਦੀਆਂ ਹਨ, ਇਸੀ ਤਰ੍ਹਾਂ ਇਕ ਤਤ ਦਾ ਇਕ ਗੁਣ ਕੋਲ ਰਖਣਾ, ਤੇ ਇਕ ਇਕ ਦੂਜਿਆਂ ਨੂੰ ਦੇਣਾ। ਇਸੀ ਤਰ੍ਹਾਂ ਪੰਜਾਂ ਤਤਾਂ ਦੇ ਸਾਰੇ ਗੁਣ ਮਿਲ ਜਾਂਦੇ ਹਨ, ਇਕ ਇਕ ਅੰਸ ਆਪਣੀ ਤੇ ਇਕ ਇਕ ਦੂਜਿਆਂ ਦੀ ਸਭਨਾਂ ਕੋਲ ਆ ਜਾਂਦੀ ਹੈ, ਤੇ ਸਭ ਇਕੋ ਜਿਹੇ ਰਹਿੰਦੇ ਹਨ ਇਸ ਦਾ ਨਾਮ ਪੰਚੀ ਕਰਨ ਯਾਂ ਪੰਝੀ ਪ੍ਰਕਿਰਤੀਆਂ ਕਹੀਆਂ ਜਾਂਦੀਆਂ ਹਨ।

ਇਹ ਉਪਰ ਲਿਖਿਆ ਹਾਲ ਸਥੂਲ ਸਰੀਰ ਦਾ ਹੈ, ਤੇ ਦੂਸਰਾ ਸੂਛਮ ਸਰੀਰ ਹੁੰਦਾ ਹੈ, ਜਿਸ ਵਿਚ ਤਤ ਨਹੀਂ

ਹੁੰਦੇ, ਪਰੰਤੂ ਤਤਾਂ ਦੀਆਂ ਪ੍ਰਕਿਰਤੀਆਂ ਹੁੰਦੀਆਂ ਹਨ। ੧. ਅਕਾਸ਼ ਦੇ ਪੰਜ ਹਿਸੇ–ਅੰਤਸ਼ਕਰਣ, ਮਨ, ਚਿਤ ਬੁਧਿ, ਅਹੰਕਾਰ, ਅੰਤਰ ਇੰਦ੍ਰਯ। ੨. ਵਾਯੂ ਦੇ ਪੰਜ ਹਿਸੇ–ਵਯਾਨ, ਸਮਾਨ, ਪ੍ਰਾਣ, ਉਦਾਨ, ਅਪਾਨ, ਪੰਚ ਪ੍ਰਾਣ, ੩. ਅਗ ਦੇ ਪੰਜ ਹਿਸੇ ਅੱਖਾਂ, ਨੱਕ, ਕੰਨ, ਜੀਭ, ਤਵਚਾ, ਗਿਆਨ ਇੰਦ੍ਰਯ। ੪. ਜਲ ਦੇ ਪੰਜ ਹਿਸੇ–ਹਥ, ਪੈਰ, ਮੂੰਹ, ਗੁਦਾ, ਲਿੰਗ ਕਰਮ ਇੰਦ੍ਰਯ। ੫. ਪ੍ਰਿਥਵੀ ਦੇ ਪੰਜ ਹਿਸੇ–ਸ਼ਬਦ, ਸਪਰਸ, ਰੂਪ, ਰਸ, ਗੰਧ, ਪੰਜ ਵਿਖਯ । ਇਸ ਨੂੰ ਹੀ ਸੂਛਮ ਸਰੀਰ ਤਥਾ ਲਿੰਗ ਸਰੀਰ ਕਹਿੰਦੇ ਹਨ। ਹਰ ਇਕ ਬਿਵਹਾਰ ਲਿੰਗ ਮੇਂ ਹੁੰਦਾ ਹੈ। ਇਹ ਸਰੀਰ ਅੰਗੁਸ਼ਟ ਪ੍ਰਮਾਣ ਸ਼ਾਸਤ੍ਰ ਕਾਰਾਂ ਨੇ ਲਿਖਿਆ ਹੈ।

ਇਸੀ ਤਰ੍ਹਾਂ ਇਕ ਕਾਰਨ ਸਰੀਰ ਹੈ, ਜੋ ਲਿੰਗ ਸਰੀਰ ਕਾ ਬੀਜ ਹੈ ਔਰ ਸਥੂਲ ਸਰੀਰ ਪੰਜ ਤਤ ਕਾ ਬੀਜ ਹੈ ਇਕ ਕੇਵਲ ਸਰੀਰ ਹੈ, ਜਿਸ ਸਮੇਂ ਕਿ ਗਿਆਨ ਹੁੰਦਾ ਹੈ ਸੋ ਸਰੀਰ ਚਾਰ ਪ੍ਰਕਾਰ ਦਾ ਹੈ, ਤੇ ਏਥੇ ਵਿਸਥਾਰ ਹੋਣ ਦੇ ਭਯ ਕਰ ਕੇ ਨਹੀਂ ਲਿਖਿਆ।

[ਦੇਖੋ ਅਭਲਾਖ ਸਾਗਰ ਪੰਨਾ ੧੮੮ ਤੋਂ ੧੯੧ ਤਕ

ਇਹ ਸਭ ਸਰੀਰ ਪ੍ਰਕਿਰਤੀਆਂ ਤੋਂ ਹੀ ਚਲ ਰਹੇ ਹਨ, ਆਦਿ ਆਦਿ।

ਭਾਈ ਗੁਰਦਾਸ ਜੀ ਸੰਸਾਰ ਦੀ ਉਤਪਤੀ ਅਥਵਾ ਮਨੁੱਖਾ ਦੇਹ ਦੀ ਉਤਪਤੀ ਇਨ੍ਹਾਂ ਤੋਂ ਹੋਈ ਹੀ ਲਿਖਦੇ ਹਨ, ਯਥਾ :–

ਪ੍ਰਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ॥

ਰਕਤ ਬਿੰਦ ਦੀ ਦੇਹ ਕਰ ਪ੍ਰਾਂਚ ਤਤ ਕੀ ਜੜਤ ਜੜਾਈ ॥
ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ ॥
ਪੰਚਮ ਵਿਚ ਅਕਾਸ ਕਰ ਕਰਤਾ ਛਠਮ ਅਦ੍ਰਿਸ਼ਟ ਸਮਾਈ ॥
ਪਾਂਚ ਤਤ ਪਚੀਸ ਗੁਣ ਸਤ੍ਰ ਮਿਤ੍ਰ ਮਿਲ ਦੇਹ ਬਣਾਈ ॥
ਪਾਣੀ ਬਾਣੀ ਚਲਿਤ ਕਰ ਆਵਾ ਗੌਣ ਸਰਿਤ ਦਿਖਾਈ ॥
ਚਉਰਾਸੀਹ ਲਖ ਜੋਨ ਉਪਾਈ ॥

[ਵਾਰ ੧ ਪਉੜੀ ੨

ਇਸ ਪਰਕਾਰ ਵਾਹਿਗੁਰੂ ਨੇ ਪੰਚਾਂ ਤਤਾਂ ਤੇ ਪੰਝੀ ਪ੍ਰਕਿਰਤੀਆਂ ਦਵਾਰਾ ਸ੍ਰਿਸ਼ਟੀ ਦੀ ਰਚਨਾਂ ਕੀਤੀ, ਇਹ ਤਤ ਇਕ ਦੂਜੇ ਦੇ ਵਿਰੋਧੀ ਹਨ (ਜੈਸੇ ਅਗ ਤੇ ਪਾਣੀ ਇਕਠੇ ਨਹੀਂ ਰਹਿ ਸਕਦੇ) ਤੇ ਇਸੇ ਕਰਕੇ ਵਡੀ ਤਾਕਤ ਦੇ ਮਾਲਕ ਨੇ ਇਹਨਾਂ ਪੰਜਾਂ ਤਤਾਂ ਨੂੰ ਇਕੱਠੇ ਕਰ ਕੇ ਪੰਚੀ ਕਰਣ ਦਵਾਰਾ ਇਕੱਠੇ ਰਹਿਣ ਦਾ ਯਤਨ ਬਣਾ ਦਿਤਾ, ਤੇ ਫਿਰ ਇਹਨਾਂ ਤੋਂ ਹੀ ਖਾਣੀਆਂ ਆਦਿਕ ਬਣ ਕੇ ਸਰੀਰਾਂ ਦੀ ਰਚਨਾਂ ਹੁੰਦੀ ਹੈ। ਸੋ ਹੁਣ ਇਹ ਤਤ ਸਦਾ ਇਕੱਠੇ ਰਹਿੰਦੇ ਹਨ।

ਇਸੀ ਵਾਸਤੇ ਸਾਨੂੰ ਇਹਨਾਂ ਤੋਂ ਸਿਖਿਆ ਮਿਲਦੀ ਹੈ ਕਿ ਜਿਸ ਤਰ੍ਹਾਂ ਇਹ ਤਤ ਵਾਹਿਗੁਰੂ ਦੇ ਹੁਕਮ ਨਾਲ ਇਕ ਦੂਜੇ ਦੇ ਵਿਰੋਧੀ ਹੁੰਦੇ ਹੋਏ ਭੀ ਇਕੱਠੇ ਮਿਲ ਕੇ ਰਹਿੰਦੇ ਹਨ, ਇਸ ਤਰ੍ਹਾਂ ਅਸੀਂ ਵੀ ਦੁਨੀਆਂ ਵਿਚ ਮਿਲ ਕੇ ਭ੍ਰਾਤਰੀ ਭਾਵ ਨਾਲ ਰਹੀਏ, ਤਾਂ ਹੀ ਵਾਹਿਗੁਰੂ ਦੀ ਪ੍ਰਾਪਤੀ ਕਰ ਸਕਦੇ ਹਾਂ, ਜੈਸੇ ਕਿ ਗੁਰੂ ਜੀ ਦਸਦੇ ਹਨ :-

ਅਪੁ, ਤੇਜ, ਬਾਇ, ਪ੍ਰਿਥਮੀ, ਅਕਾਸਾ ॥
ਐਸੀ ਰਹਤ ਰਹਉ ਹਰਿ ਪਾਸਾ ॥ [ਗਉੜੀ ਕਬੀਰ ਜੀ ਪੰ:੩੨੭

ਸੋ ਸਾਨੂੰ ਇਹਨਾਂ ਤੋਂ ਸਿਖਿਆ ਲੈ ਕੇ ਜਥੇਬੰਦ ਹੋ ਕੇ ਹਰ ਇਕ ਕੰਮ ਕਰਨਾ ਚਾਹੀਦਾ ਹੈ।

ਕਬਿੱਤ

ਵਾਹਵਾ ਹੈ ਬਿਅੰਤ ਹਰਿ ਰਚਨਾਂ ਬੇਅੰਤ ਕੀਤੀ,
ਪੰਚਾਂ ਤਤਾਂ ਰਚ ਸੋਹਣਾ ਸਰੀਰ ਹੈ ਬਣਾਇਆ।
ਪੰਚਾਂ ਦਾ ਵਿਰੋਧ ਭਾਵ ਮੇਟ ਕੇ ਤੇ ਇਕ ਕੀਤੇ,
ਇਕ ਦੂਜੇ ਸੰਦਾ ਚੰਗਾ ਮੇਲ ਹੈ ਕਰਾਇਆ।
ਪਾਏ ਤੱਤ ਸਾਰੇ ਜੀਵ ਵਿਚ ਤਰਕੀਬ ਨਾਲ,
ਮਿਟੀ ਸੰਦਾ ਪੁਤਲਾ ਹੈ ਖੂਬ ਹੀ ਸਜਾਇਆ।
ਤਾਂ ਤੇ ਧੰਨਵਾਦ ਸਦ ਕਰੀਏ 'ਭਗਤ' ਉਸ,
ਜਿਨ ਕੁਲ ਜੀਵਾਂ ਤਾਂਈਂ ਦਾਨ ਹੈ ਦਿਵਾਇਆ।



# ਸਤਾਈ ਨਛੱਤ੍ਰ

ਚਹੁੰ ਅਖਰਾਂ ਦਾ (ਜੋਤਿਸ਼ ਦੇ ਹਿਸਾਬ ਵਿਚ) ਇਕ ਨਛੱਤ੍ਰ ਹੁੰਦਾ ਹੈ ਤੇ ਸਤਾ ਦੋ ਨਛਤਰਾਂ ਦੀ ਇਕ ਰਾਸ਼ ਹੁੰਦੀ ਹੈ, ਹਰ ਇਕ ਨਛੱਤਰ ਦੇ ਅੱਖਰ ਵਖੋ ਵਖਰੇ ਹੁੰਦੇ ਹਨ।

ਇਹ ਨਛੱਤਰ ਗਿਣਤੀ ਦੇ ਸਤਾਈ ਹਨ, ਪਰ ਅਬਜਾਤ ਨਛੱਤਰ (ਜਿਸ ਨੂੰ ਕਿ ਵਿਚ ਨਹੀਂ ਗਿਣਦੇ) ਵਿਚ ਲਈਏ ਤਾਂ ਅਠਾਈ ਹੋ ਜਾਂਦੇ ਹਨ। ਇਹਨਾਂ ਦੇ ਨਾਮ ਇਸ ਪਰਕਾਰ ਹਨ-

੧. ਅਸ੍ਵਨੀ, ੨. ਭਰਨੀ, ੩. ਕਿਰਤਕਾ, ੪. ਰੋਹਨੀ, ੫. ਮਿਰਗਛਰ, ੬. ਆਰਦਰਾ. ੭, ਪੁਨਰਵਸੂ, ੮. ਪੁਖ, ੯. ਅਸਲੇਖਾ, ੧੦. ਮਘਾਂਹ, ੧੧. ਪੂਰਬਾ ਫਲਗੁਨੀ, ੧੨, ਉਤਰਾ ਫਲਗੁਨੀ, ੧੩. ਹਸਤ ੧੪. ਚਿਤਰਾ, ੧੫. ਸਵਾਂਤੀ, ੧੬. ਵਿਸਾਖਾ, ੧੭. ਅਨੁਰਾਧਾ, ੧੮. ਜੇਸ਼ਟਾ, ੧੯. ਮੂਲਾ, ੨੦. ਪੂਰਬਾ ਖਾੜਾ, ੨੧. ਉਤਰਾ ਖਾੜਾ, ੨੨. ਅਬਿਜਾਤ, ੨੩. ਸਰਾਵਨ, ੨੪. ਧਨੇਸ਼ਟਾ, ੨੫. ਛਤ ਭਿਖਾ, ੨੬. ਪੂਰਬਾ ਭਾਦਰਪਦਾ, ੨੭. ਉਤ੍ਰ ਭਾਦ੍ਰਪਦਾ, ੨੮. ਰੇਵਤੀ।

ਇਹਨਾਂ ਨਛੱਤਰਾਂ ਨੂੰ ਜਯੋਤਸ਼ੀ ਹਰ ਸਮੇਂ ਵਰਤਦੇ ਹਨ, ਕਿਉਂਕਿ ਰਾਸਾਂ ਨਛੱਤਰ ਗ੍ਰਿਹ ਯੋਗਨੀਆਂ ਆਦਿਕ ਸਾਰੇ ਮੇਲ ਕੇ ਹਿਸਾਬ ਕਰਦੇ ਹਨ, ਤੇ ਲੋਕਾਂ ਨੂੰ ਗਲਾਂ ਬਾਤਾਂ ਦਸਦੇ ਹਨ।



ਪਰੰਤੂ ਗੁਰੂ ਜੀ ਦੇ ਸਿਖ ਨਛੱਤਰਾਂ ਨੂੰ ਨਹੀਂ ਮੰਨਦੇ ਕਿਉਂਕਿ ਇਹ ਇਕ ਵਾਹਿਗੁਰੂ ਦੇ ਉਪਾਸ਼ਕ ਹਨ ਤੇ ਨਛੱਤਰ ਆਦਿਕ ਸਾਰੇ ਵਾਹਿਗੁਰੂ ਦੇ ਹੁਕਮ ਵਿਚ ਚਲਣ ਵਾਲੇ ਹਨ ਤੇ ਉਸ ਤੋਂ ਡਰਦੇ ਹਨ, ਜੈਸੇ ਗੁਰੂ ਜੀ ਦਸਦੇ ਹਨ :-

ਡਰਪੈ ਧਰਤਿ ਅਕਾਸੁ ਨਖਤ੍ਰਾ ਸਿਰ ਊਪਰਿ ਅਮਰੁ ਕਰਾਰਾ ॥
ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਵਿਚਾਰਾ ॥੧॥
ਏਕਾ ਨਿਰਭਉ ਬਾਤ ਸੁਨੀ ॥
ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰਮਿਲਿ ਗਾਇਗੁਨੀ । ੧।ਰਹਾਉ।
ਦੇਹ ਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥
ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰ ਜੋਨੀ ਜੋਇਆ॥੨।
ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥
ਛਲੁ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ॥੩।
ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈ ਹਾਰਾ ॥
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥

[ਮਾਰੂ ਮਃ ੫ ਪੰਨਾ ੯੯੯

ਸੋ ਗੁਰੂ ਜੀ ਦੇ ਸਿਖਾਂ ਨੇ ਸਾਰਿਆਂ ਨੂੰ ਡਰਨ ਵਾਲਾ ਜਾਣ ਕੇ ਨਿਡਰ (ਵਾਹਿਗੁਰੂ) ਨਾਲ ਪਿਆਰ ਕੀਤਾ ਹੈ, ਤੇ ਉਸ ਦਾ ਪਿਆਰ ਹੋਣ ਕਰ ਕੇ ਹੋਰ ਕਿਸੀ ਦੀ ਪੂਜਾ ਨਹੀਂ ਕਰਦੇ, ਤੇ ਨਾ ਹੋਰ ਕਿਸੇ ਤਰ੍ਹਾਂ ਦੀ ਦਿਲ ਤੇ ਸ਼ੰਕਾ ਲਿਆਂਵਦੇ ਹਨ ਜੈਸੇ ਭਾਈ ਗੁਰਦਾਸ ਜੀ ਲਿਖਦੇ ਹਨ :-

ਗੁਰ ਸਿਖ ਸੰਗਤਾ ਮਿਲਾਪ ਕੋ ਪ੍ਰਤਾਪ ਐਸੋ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ॥ ਪੂਛਤ ਨ ਜੋਤਕ ਔ ਬੇਦ ਤਿਥ ਵਾਰ ਕਛੂ ਗ੍ਰਹਿ ਔ 'ਨਛਤ੍ਰ' ਕੀ ਨ ਸੰਕਾ ਉਰਧਾਰੀ ਹੈ ॥ ਜਾਨਤ ਨ ਸਗਲਿ ਲਗਨ ਆਨ ਦੇਵ ਸੇਵ ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ॥

ਸਿਖ ਸੰਤ ਬਾਲਕ ਸ੍ਰੀ ਗੁਰੂ ਪ੍ਰਤਿ ਪਾਲਕ ਹੋਇ,
ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ।

ਸੋ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਨਛਤਰਾਂ ਆਦਿਕਾਂ ਦੇ ਭਰਮ ਛਡ ਦੇਵੇ, ਤੇ ਹਰ ਸਮੇਂ ਉਸ ਨਿਰੰਕਾਰ ਨੂੰ ਯਾਦ ਕਰੇ, ਜਿਸ ਦੇ ਯਾਦ ਕੀਤਿਆਂ ਸਭ ਪੂਜਾ ਆਦਿਕ ਹੋ ਜਾਂਦੀਆਂ ਹਨ। ਐਸਾ ਕਰਨ ਨਾਲ ਵਾਹਿਗੁਰੂ ਆਪਣੇ ਪਿਆਰਿਆਂ ਦੇ ਆਪ ਕੰਮ ਸਵਾਰਦਾ ਹੈ। ਜੈਸੇ ਗੁਰੂ ਜੀ ਦਸਦੇ ਹਨ-

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠ ਧਾਵੈ॥
[ਆਸਾ ਮ: ੫ ਪੰਨਾ ੪੦੩

ਕਬਿਤ

ਦੇਵੀ ਦੇਵ ਸੰਦੀ ਕਦੀ ਪੂਜਾ ਨਾਹੀਂ ਸਿੱਖ ਕਰੇ,
ਗ੍ਰਹਿ ਔ ਨਛਤ੍ਰਾਂ ਨ ਚਿਤ ਵਿਚ ਲਿਆਂਵਦੇ।
ਪੁਛਦੇ ਨ ਜੋਤਸ਼ੀ ਤੇ ਸਗਨ ਵਿਚਾਰਦੇ ਨਾ,
ਸਦਾ ਦਿਨ ਰੈਨ ਇਕ ਹਰੀ ਨੂੰ ਧਿਆਂਵਦੇ।
ਜੇਹੜੇ ਹੋਏ ਰਹੇ ਸਦਾ ਰਬ ਦੇ ਹੀ ਬੰਦੇ ਜਗ,
ਆਪ ਨਿਰੰਕਾਰ ਉਹਨਾਂ ਕਾਰਜ ਚਲਾਂਵਦੇ।
ਉਹੋ ਬੰਦੇ ਸੋਹਣੇ ਸਦਾ ਜੱਗ ਵਿਚ ਜਾਣ ਲਵੋ,
ਕਰਦੇ 'ਭਗਤ' ਰਾਤ ਦਿਨ ਜੋ ਧਿਆਂਵਦੇ।

-੦-

# () ਸਤਾਈ ਸਿਮ੍ਰਤੀਆਂ ()

ਜਿਨ੍ਹਾਂ ਪੁਸਤਕਾਂ ਵਿਚ ਰਿਖੀਆਂ ਮੁਨੀਆਂ ਦੇ ਉਪਦੇਸ਼ ਹਨ, ਤੇ ਉਹਨਾਂ ਦੇ ਖਿਆਲ ਜ਼ਾਹਰ ਹੁੰਦੇ ਹਨ, ਉਹਨਾਂ ਨੂੰ ਸਿਮ੍ਰਤੀਆਂ ਆਖਦੇ ਹਨ। ਆਮ ਕਰ ਕੇ ਸਿਮ੍ਰਤੀਆਂ ਸਤਾਈ ਹਨ ਤੇ ੩੧ ਵੀ ਗਿਣਦੇ ਹਨ।

ਇਹਨਾਂ ਦੇ ਨਾਮ ਇਸ ਪ੍ਰਕਾਰ ਹਨ :- ੧. ਮਨੂੰ ਸਿਮ੍ਰਤੀ, ੨. ਯਗਵਲਕਯ, ੩. ਲਘੁਅਤਿ, ੪. ਅਤਰੀ, ੫. ਵਿਧਅਤਿ, ੬. ਵਿਸ਼ਨੂੰ, ੭. ਲਘੁਹਾਰੀਤ, ੮. ਵ੍ਰਿਧ ਹਾਰੀਤ, ੯. ਔਸ਼ਨਸ, ੧੦, ਔਸ਼ਨਸ ਸਿਮ੍ਰਤੀ, ੧੧. ਆਗਿਰਸ, ੧੨. ਯਮ, ੧੩. ਆਪਸਤੰਬ, ੧੪. ਸੰਵਰਤ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਪਾਰਾਸੁਰ; ੧੮. ਵ੍ਰਿਹਤ ਪਾਪਾਸੁਰੀ, ੧੯. ਬਿਆਸ, ੨੦. ਅਘੁਵਾਸਕ, ੨੧. ਸੰਖ, ੨੨. ਲਿਖਲ, ੨੩. ਦੂਖ, ੨੪. ਗੌਤਮ, ੨੫. ਵਿਵਧ ਗੌਤਮ, ੨੬. ਸ਼ਾਂਤਾਤਪ, ੨੭. ਵਸ਼ਿਸ਼ਟ, ੨੮. ਪੁਲਸਤ, ੨੯. ਬੁਧ, ੩੦. ਕਸ਼ਪ, ੩੧. ਨਾਰਦ।

[ਗੁ: ਪ੍ਰ:

ਇਹ ਸਿਮ੍ਰਤੀਆਂ ਹਨ, ਇਨ੍ਹਾਂ ਨੂੰ ਲੋਕ ਬਹੁਤ ਪੜ੍ਹਦੇ ਹਨ, ਪਰ ਸਭਨਾਂ ਵਿਚੋਂ ਮਨੂੰ ਸਿਮ੍ਰਤੀ ਨੂੰ ਜ਼ਿਆਦਾ ਪੜ੍ਹਦੇ ਹਨ, ਕਿਉਂਕਿ ਇਹ ਹਿੰਦੂ ਮਤ ਦਾ ਧਰਮ ਸ਼ਾਸਤ੍ਰ ਸਮਝਿਆ ਜਾਂਦਾ ਹੈ, ਜਿਸ ਤਰ੍ਹਾਂ ਅਜ ਕਲ 'ਤਾਜੀਰਾਤ ਹਿੰਦ'

ਕਾਨੂੰਨ ਦੀ ਕਿਤਾਬ ਛਪੀ ਹੋਈ ਹੈ, ਉਸੀ ਤਰ੍ਹਾਂ ਇਹ ਵੀ ਕਾਨੂੰਨ ਕੀ ਕਿਤਾਬ ਹੈ, ਇਹਨਾਂ ਕਾਨੂੰਨਾਂ ਉਪਰ ਹਿੰਦੂ ਲੋਕ ਚਲਦੇ ਹਨ, ਭਾਵੇਂ ਇਸ ਦੇ ਸਾਰੇ ਕਾਨੂੰਨ ਤਾਂ ਨਹੀਂ ਮੰਨ ਸਕਦੇ, ਪਰ ਤਾਂ ਭੀ ਜਿਤਨੇ ਮੰਨ ਸਕਣ ਮੰਨਦੇ ਹਨ। ਇਸ ਨੂੰ ਆਰਯਾ ਸਮਾਜੀ ਵੀ ਮੰਨਦੇ ਹਨ (ਹੋਰ ਕਿਸੇ ਸਿਮਰਤੀ ਪੁਰਾਣ ਆਦਿਕ ਨੂੰ ਵੇਦਾਂ ਤੋਂ ਬਿਨਾਂ ਨਹੀਂ ਮੰਨਦੇ) ਹੋਰ ਪੁਰਾਤਨ (ਸਨਾਤਨੀ) ਖਿਆਲਾਂ ਦੇ ਲੋਕ ਸਭਨਾਂ ਨੂੰ ਪੜ੍ਹਦੇ ਹਨ। ਇਹਨਾਂ ਪੁਸਤਕਾਂ ਵਿਚ ਭਾਵੇਂ ਈਸ਼ਵਰ ਦੇ ਨਾਮ ਦੀ ਕੁਛ ਕੁ ਮਹਿਮਾ ਹੈ, ਜੈਸੇ ਗੁਰੂ ਜੀ ਨੇ ਦਸਿਆ ਹੈ।

ਯਥਾ–ਸ੍ਰਿਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ
ਸਿਧ ਸਾਧਿਕ ਮੁਨਿ ਜਨ ਧਿਆਇਆ ॥[ਸੂਹੀ ਮ:੫ ਛੰਤ ਪੰ:੭੮੫

ਪਰ ਤਾਂ ਭੀ ਇਹਨਾਂ ਵਿਚ ਕਰਮ ਕਾਂਡ ਬਹੁਤ ਸਾਰਾ ਭਰਿਆ ਹੋਇਆ ਹੈ ਇਸੀ ਵਾਸਤੇ ਗੁਰੂ ਜੀ ਨੇ ਇਹਨਾਂ ਦੀ ਬਾਬਤ ਐਉਂ ਲਿਖਿਆ ਹੈ। ਯਥਾ–

ਬੇਦ ਕੀ ਪੁਤ੍ਰੀ ਸਿਮ੍ਰਿਤਿ ਭਾਈ ॥
ਸਾਂਕਲ ਜੇਵਰੀ ਲੈ ਹੈ ਆਈ ॥ [ਗਉੜੀ ਕਬੀਰ ਜੀਉ ਪੰ: ੩੨੯

ਭਾਵ [ਕਿ ਕਰਮਕਾਂਡ ਰੂਪ ਸੰਗਲ ਅਮਰ ਸੇ ਲੈ ਕੇ ਯਗ ਹੋਮ ਦੇ ਪ੍ਰੇਮੀਆਂ ਨੂੰ ਪਸ਼ੂਆਂ ਵਤ ਬੰਨ੍ਹਣ ਆਈ ਹੈ, ਅਥਵਾ ਆਈਆਂ ਹਨ। ਸੋ ਇਹਨਾਂ ਦੇ ਪੜ੍ਹਨ ਕਰ ਕੇ ਪੁਰਸ਼ ਐਸੇ ਕਰਮ ਕਰਨ ਲਗ ਜਾਂਦਾ ਹੈ, ਜਿਨ੍ਹਾਂ ਦੇ ਕਰਨ ਕਰ ਕੇ ਸਦਾ ਭਰਮ ਵਿਚ ਹੀ ਫਸਿਆ ਰਹੇ।

ਤਾਂਤੇ ਹਰ ਇਕ ਪੁਰਸ਼ ਨੂੰ ਚਾਹੀਦਾ ਹੈ, ਕਿ ਭਾਵੇਂ ਸਿਮ੍ਰਤੀਆਂ ਆਦਿਕ ਪੜ੍ਹੇ, ਪਰੰਤੂ ਪੜ੍ਹ ਕਰ ਕੇ, ਜੋ ਖਿਆਲ

ਈਸ਼ਵਰ ਦੇ ਨਾਲ ਪਿਆਰ ਕਰਨ ਵਾਲੇ ਮਿਲਣ, ਉਹਨਾਂ ਨੂੰ ਗ੍ਰਹਿਣ ਕਰ ਲਏ ਤੇ ਇਸ ਸਭ ਤੋਂ ਵਡੇ ਸਿਧਾਂਤ ਪਰ ਪੁਜੇ, ਜਿਸ ਸਿਧਾਂਤ ਨੂੰ ਵੇਦਾਂ ਤੇ ਪੁਰਾਣਾਂ ਤੇ ਸਿਮ੍ਰਤੀਆਂ ਨੇ ਸਭ ਤੋਂ ਉਚਾ ਦਸਿਆ, ਅਥਵਾ ਸਮਝਿਆ ਹੈ। ਯਥਾ ਗੁਰਵਾਕ :-

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲੀ ਹੋਛੀਆ ॥

[ਰਾਗ ਸੂਹੀ ਮ: ੫ ਅ: ਪ: ਪੰ: ੭੬੧

ਤਾਂਤੇ ਭਰਮ ਰੂਪੀ ਕਰਮਾਂ ਕਾਂਡਾਂ ਤੋਂ ਬਚ ਕੇ ਗੁਰਮੁਖ ਬਣ ਕੇ, ਪ੍ਰਮਾਤਮਾਂ ਦੇ ਚਰਨਾਂ ਨਾਲ ਲਿਵ ਲਾਵੇ, ਤਾਂਹੀ ਕਲਿਆਨ ਦੀ ਪ੍ਰਾਪਤੀ ਹੋਵੇਗੀ।

ਬੈਂਤ

ਕੀ ਹੋਇਆ ਜੇ ਸਿਮ੍ਰਤੀਆਂ ਪੜ੍ਹ ਲਈਆਂ,
ਇਕ ਹਰੀ ਨਾ ਮਨ ਵਸਾਇਆ ਜੀ।
ਰਿਹਾ ਵਿਚ ਫਸਿਆ ਕਰਮ ਕਾਂਡ ਸਦਾ,
ਸੰਗਲ ਭਰਮਾਂ ਦਾ ਗਲ ਪਵਾਇਆ ਜੀ।
ਪੜ੍ਹਨ ਗੁੜ੍ਹਨ ਸੰਸਾਰ ਦੀ ਕਾਰ ਤਾਹੀਓਂ
ਸੋਰਠਿ ਰਾਗ ਵਿਚ* ਗੁਰਾਂ ਫੁਰਮਾਇਆ ਜੀ।

---

* ਪੜ੍ਹਣਾ ਗੁੜਨਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ।
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥
ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰ ਵੀਚਾਰੁ ॥
ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥
[ਸੋਰਠਿ ਕੀ ਵਾਰ ਮ: ੩ ਪੰਨਾ ੬੫੦

ਪੜ੍ਹਨਾ ਸਫਲ ਤਾਂਹੀਓ ਜੇਕਰ 'ਭਗਤ' ਕਰਦਾ,
ਬਿਨਾਂ ਨਾਮ ਸਭ ਬਾਦ ਗਵਾਇਆ ਜੀ।



# () ਢਾਢੀ ()

ਜੋ ਪੁਰਸ਼ ਢੱਢ ਵਜਾ ਕੇ ਅਥਵਾ ਕਿਸੇ ਹੋਰ ਸਾਜ ਨੂੰ ਵਜਾ ਕੇ ਸੂਰਮਿਆਂ ਦਾ ਜੱਸ ਗਾਉਂਦਾ ਹੈ, ਉਸ ਦਾ ਨਾਉਂ ਢਾਢੀ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬ ਜੀ ਨਿਰੰਕਾਰ ਦਾ ਜੱਸ ਗਾਉਣ ਵਾਲਿਆਂ ਦਾ ਨਾਮ ਢਾਢੀ ਦਸਦੇ ਹਨ।

ਸਾਡੇ ਦੇਸ਼ ਵਿਚ ਇਹ ਆਮ ਰਿਵਾਜ ਸੀ ਕਿ ਜਦ ਕੋਈ ਸੂਰਮਾਂ ਸੂਰਮਗਤੀ ਦਾ ਕੋਈ ਕੰਮ ਵਧ ਕੇ ਕਰਦਾ, ਜਾਂ ਲੜਾਈ ਵਿਚ ਕਿਸੇ ਬਲੀ ਨੂੰ ਜਿਤ ਲੈਂਦਾ, ਤੇ ਜਿਤ ਕੇ ਉਸ ਦੀ ਚੀਜ਼ ਉਸ ਨੂੰ ਵਾਪਸ ਕਰ ਦੇਂਦਾ, ਤਾਂ ਢਾਢੀ ਉਸ ਦੇ ਜੱਸ ਦੀ ਵਾਰ ਬਣਾ ਕੇ ਉਸ ਨੂੰ ਸੁਣਾਉਂਦੇ, ਤੇ ਉਸ ਤੋਂ ਇਨਾਮ ਲੈਂਦੇ ਇਸੇ ਤਰ੍ਹਾਂ ਹੀ ਸਭ ਵਾਰਾਂ ਬਣੀਆਂ ਜਿਨ੍ਹਾਂ ਵਾਰਾਂ ਨੂੰ ਅਜ ਕਲ ਢਾਢੀ ਲੋਕ ਢੱਢ ਸਾਰੰਗੇ ਨਾਲ ਗਾਉਂਕੇ ਲੋਕਾਂ ਨੂੰ ਸੁਣਾਉਂਦੇ ਹਨ, ਉਨ੍ਹਾਂ ਸੂਰਮਿਆਂ ਦੀਆਂ ਵਾਰਾਂ ਦੀਆਂ ਧੁੰਨਾਂ ਗੁਰੂ ਜੀ ਨੇ ਵਾਰਾਂ ਦੇ

ਨਾਲ ਚੜ੍ਹਾਈਆਂ, ਕਿਉਂਕਿ ਉਹਨਾਂ ਨੇ ਵਡੇ ਵਡੇ ਸੂਰਮਤਾਈ ਦੇ ਤੇ ਧਰਮ ਦੇ ਕੰਮ ਕੀਤੇ ਹਨ, ਜੈਸੇ ਬ੍ਰਹਮਿ ਤੇ ਮੂਸੇ ਨੇ ਕੀਤਾ ਸੀ, ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਢਾਢੀਆਂ ਤੋਂ ਗੁਰ ਸਿੱਖਾਂ ਨੂੰ ਸੂਰਮਿਆਂ ਦੀਆਂ ਵਾਰਾਂ ਸੁਣਵਾਈਆਂ, ਜਿਨ੍ਹਾਂ ਨੂੰ ਸੁਣ ਕੇ ਸਿੰਘਾਂ ਦੇ ਹਿਰਦੇ ਵਿਚ ਬੀਰ ਰਸ ਉਤਪੰਨ ਹੋਇਆ ਤੇ ਗੁਰਸਿਖਾਂ ਨੇ ਵਡੇ ਵਡੇ ਭਾਰੇ ਜੰਗ ਕਰ ਕੇ ਬਹਾਦਰੀਆਂ ਪ੍ਰਾਪਤ ਕੀਤੀਆਂ।

ਫਿਰ ਦਸਮ ਪਾਤਸ਼ਾਹ ਜੀ ਦੇ ਵਕਤ ਵੀ ਢਾਢੀ ਗੁਰਸਿੱਖਾਂ ਦੀਆਂ (ਭਾਈ ਬਿਧੀ ਚੰਦ, ਰਾਜਾ ਜੋਧ ਰਾਇ, ਮਲਕ ਜਾਤੀ, ਸਲੇਮ ਸ਼ਾਹ ਵਰਗੇ ਸੂਰਮਿਆਂ ਦੇ ਹਾਲ ਸੁਣਾ ਕੇ ਬੀਰ ਰਸ ਭਰਦੇ ਰਹੇ, ਤੇ ਹੁਣ ਤਕ ਗੁਰੂ ਜੀ ਦੇ ਸਿਖ ਸੁਣਦੇ ਰਹੇ) ਵਾਰਾਂ ਵਡੇ ਸੋਹਣੇ ਢੰਗ ਨਾਲ ਸੁਣਾਉਂਦੇ ਰਹੇ, ਤੇ ਸੂਰਮਿਆਂ ਵਿਚ ਬੀਰ ਰਸ ਭਰਦੇ ਰਹੇ, ਪਰੰਤੂ ਹੁਣ ਢਾਢੀਆਂ ਦੀਆਂ ਵਾਰਾਂ ਦੇ ਸਰੋਤੇ ਘਟ ਹੋਣ ਕਰ ਕੇ ਅਜ ਕਲ ਸਿੱਖ ਢਾਢੀ ਘਟ ਵਧੂ ਹੀ ਨਜ਼ਰ ਆਉਂਦੇ ਹਨ. (ਭਾਵੇਂ ਅਜ ਕਲ ਕਈ ਜਥੇ ਖੜੇ ਕੇ ਢਾਢੀਆਂ ਦੀ ਤਰ੍ਹਾਂ ਪ੍ਰਸੰਗ ਸੁਣਾਉਂਦੇ ਹਨ, ਪਰ ਉਹਨਾਂ ਪੁਰਾਣੇ ਢਾਢੀਆਂ ਵਰਗਾ ਰਸ ਨਹੀਂ ਬਝਦਾ ਕਿਉਂਕਿ ਉਹ ਬੈਠਕੇ ਤੰਬੂਰੇ ਜੋੜੀ ਨਾਲ ਵਾਰਾਂ ਗਾਉਂਦੇ ਹੁੰਦੇ ਸਨ) ਤੇ ਇਸੇ ਕਰ ਕੇ ਸਿਖਾਂ ਵਿਚੋਂ ਇਸ ਤਰ੍ਹਾਂ ਦੀਆਂ ਵਾਰਾਂ ਸੁਣਨ ਤੇ ਗਾਉਣ ਦਾ ਰਿਵਾਜ ਬਿਲਕੁਲ ਘਟ ਗਿਆ ਹੈ, ਤੇ ਉਹੋ ਜਿਹਾ ਬੀਰ ਰਸ ਵੀ ਪੈਦਾ ਹੋਣਾ ਮੁਸ਼ਕਲ ਹੈ।

ਇਸ ਤਰ੍ਹਾਂ ਗੁਰਬਾਣੀ ਵਿਚ ਨਿਰੰਕਾਰ ਦਾ ਜੱਸ

ਗਾਉਣ ਵਾਲੇ ਦਾ ਨਾਮ ਢਾਢੀ ਦਸਿਆ ਹੈ, ਇਸ ਤਰ੍ਹਾਂ ਅਸੀਂ ਆਸਾ ਦੀ ਵਾਰ ਲਾਉਣ ਵਾਲੇ ਰਾਗੀ ਸਿੰਘਾਂ ਅਥਵਾ ਹੋਰ ਕਿਸੇ ਵਾਰ ਗਾਵਣ ਵਾਲੇ ਯਾ ਕੀਰਤਨ ਕਰਨ ਵਾਲੇ ਸਿੰਘਾਂ ਨੂੰ ਢਾਢੀ ਆਖ ਸਕਦੇ ਹਾਂ, ਜੇਹੜਾ ਹਰੀ ਜਸ ਕਰਦਾ ਹੋਵੇ, ਉਹੋ ਹੀ ਢਾਢੀ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਬਾਣੀ ਵਿਚ ਢਾਢੀ ਹੀ ਦਸਿਆ ਹੈ। ਯਥਾ ਗੁਰਵਾਕ–

ਹਉ ਢਾਢੀ ਕਾ ਨੀਚ ਜਾਤਿ ਹੋਰ ਉਤਮ ਜਾਤਿ ਸਦਾਇਦੇ ॥

[ਆਸਾ ਦੀ ਵਾਰ ਮ: ੧ ਪੰ: ੪੬੮

ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿਕੈ ਦਰਿ ਆਇਆ ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿਕੈ ਕਿਤੁ ਅਰਥਿ ਤੂ ਆਇਆ ॥

(ਢਾਢੀ ਬੇਨਤੀ ਕਰਦਾ ਹੈ)

ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥

[ਸ੍ਰੀ ਰਾਗ ਕੀ ਵਾਰ ਮ: ੩ ਪੰ: ੯੧

ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥

[ਸੂਹੀ ਦੀ ਵਾਰ ਮ: ੩ ਪੰ: ੭੯੦

ਇਸ ਹੇਠ ਲਿਖੇ ਸ਼ਬਦ ਵਿਚ ਗੁਰੂ ਜੀ ਢਾਢੀ ਦੇ ਲਛਣ ਦਸਦੇ ਹਨ। ਯਥਾ ਗੁਰਵਾਕ–

ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥
ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥
ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰਧਾਰਿ ॥
ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥
ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥

[ਵਾਰ ਗੂਜਰੀ ਮ: ੩, ਪੰਨਾ ੫੧੬

ਇਹਨਾਂ ਲਛਣਾਂ ਵਾਲਾ ਪੁਰਸ਼ ਢਾਢੀ ਹੁੰਦਾ ਹੈ, ਜੈਸੇ ਹਰ ਇਕ ਪੁਰਸ਼ ਲਈ ਖਾਣਾ, ਪੀਣਾ. ਚਲਣਾ, ਫਿਰਨਾ, ਸੌਣਾ ਉਠਣਾ ਤੇ ਕਾਰੋ ਵਿਹਾਰ ਕਰਨਾ ਜ਼ਰੂਰੀ ਹੈ, ਤੈਸੇ ਹਰ ਇਕ ਲਈ ਢਾਢੀ ਬਣਨਾ ਵੀ ਜ਼ਰੂਰੀ ਹੈ। ਤਾਂ ਤੇ ਜਿਸ ਪੁਰਸ਼ ਨੂੰ ਮਾਨਸ ਜਨਮ ਦੀ ਸਫਲਤਾ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਦੀ ਇੱਛਾ ਹੈ, ਉਹ ਜ਼ਰੂਰ ਹੀ ਢਾਢੀ ਬਣ ਕੇ ਨਿਰੰਕਾਰ ਦਾ ਜੱਸ ਗਾਵੇ। ਬਲਕਿ ਜੱਸ ਇਸ ਪ੍ਰਕਾਰ ਗਾਵੇ। ਜੈਸੇ ਕਿ ਮੀਰਾਂ ਬਾਈ ਨੇ ਪ੍ਰਾਣਾਂ ਦੀ ਨਾ ਪ੍ਰਵਾਹ ਕਰਦਿਆਂ ਹੋਇਆਂ ਗਾਂਵਿਆ ਤੇ ਸਤਿਗੁਰ ਜੀ ਦੇ ਪਿਆਰੇ ਭਗਤਾਂ ਤੇ ਗੁਰਸਿਖਾਂ ਨੇ ਕੁਰਬਾਨੀਆਂ ਕਰ ਕੇ ਗਾਂਵਿਆ।

ਐਸਾ ਹੋ ਕੇ ਹੀ ਹਰ ਇਕ ਪੁਰਸ਼ ਇਸਤ੍ਰੀ ਨੂੰ ਉਸ ਦਾ ਜੱਸ ਗਾਉਣਾ ਚਾਹੀਦਾ ਹੈ, ਤਾਂ ਹੀ ਅਸੀਂ ਵਾਹਿਗੁਰੂ ਨਿਰੰਕਾਰ ਦੇ ਚਰਨਾਂ ਵਿਚ ਨਿਵਾਸ ਕਰ ਸਕਦੇ ਹਾਂ :

### ਕਬਿਤ

ਜੇਹੜਾ ਜਸ ਗਾਵੇ ਅਤੇ ਵਾਰਾਂ ਨੂੰ ਬਣਾਵੇ ਸਦਾ,
ਓਹਨੂੰ ਲੋਕ ਢਾਢੀ ਸਦਾ ਆਖ ਕੇ ਪੁਕਾਰਦੇ।

ਢਾਢੀ ਸੰਦਾ ਕੰਮ ਸਦਾ ਵਾਰਾਂ ਨੂੰ ਬਣਾਵਣੇ ਦਾ,
ਅਤੇ ਜੱਸ ਗਾਣਾ ਸਦਾ ਨਾਲ ਸਤਿਕਾਰਦੇ।

ਢਾਢੀਆਂ ਤੋਂ ਵਾਰਾਂ ਸੁਣ ਬੀਰ ਰਸ ਪੈਦਾ ਹੋਵੇ,
ਮਾਲਕ ਤੋਂ ਸੂਰੇ ਸਦਾ ਤਨ ਮਨ ਵਾਰਦੇ।

ਇਸੀ ਤਰ੍ਹਾਂ ਜੇਹੜੇ ਜੱਸ ਗਾਵੇਂ ਪ੍ਰਮਾਤਮਾਂ ਦਾ,
ਸਚੇ ਢਾਢੀ 'ਭਗਤ' ਗੁਰ ਉਹਨਾਂ ਨੂੰ ਉਚਾਰਦੇ।

-੦-



# ਬੈਕੁੰਠ

(ਆਮ ਦੁਨੀਆਂ ਦੇ ਖਿਆਲਾਂ ਮੂਜਬ) ਜਿਥੇ ਕਿ ਬਹੁਤ ਫਲ ਫੁਲ ਮੇਵੇ ਪ੍ਰਾਪਤ ਹੋਵਣ ਤੇ ਹਰ ਇਕ ਤਰ੍ਹਾਂ ਦਾ ਅਰਾਮ ਪ੍ਰਾਣੀ ਨੂੰ ਮਿਲ ਜਾਂਦਾ ਹੋਵੇ, ਉਸ ਜਗ੍ਹਾ ਨੂੰ (ਜਿਥੇ ਜੀਵ ਮਰ ਕੇ ਪੁਜਦਾ ਹੈ) ਬੈਕੁੰਠ ਆਖਦੇ ਰਨ।

ਜਦ ਜੀਵ ਜਨਮ ਲੈ ਕੇ ਦੁਨੀਆਂ ਵਿਚ ਆਉਂਦਾ ਹੈ, ਤਾਂ ਉਸ ਵਕਤ ਵਡੇ ਪਵਿਤਰ ਖਿਆਲ ਲੈ ਕੇ ਇਥੇ ਆਉਂਦਾ ਹੈ, ਪਰ ਇਥੇ ਦੁਨੀਆਂ ਵਿਚ ਪ੍ਰਭੂ ਦੀ ਮਾਇਆ ਇਸ ਤੇ ਐਸਾ ਜ਼ੋਰ ਪਾਉਂਦੀ ਹੈ ਕਿ ਦਾਤਾਰ ਨਿਰੰਕਾਰ ਇਸ ਨੂੰ ਭੁਲ ਹੀ ਜਾਂਦਾ ਹੈ ਤੇ ਉਸ ਦਾਤਾਰ ਦੀਆਂ ਦਿਤੀਆਂ ਹੋਈਆਂ ਚੀਜ਼ਾਂ ਇਸਤ੍ਰੀ ਪੁਤਰ ਧਨ ਆਦਿਕ ਵਿਚ ਹੀ ਰੁਝ ਜਾਂਦਾ ਹੈ। ਯਥਾ ਗੁਰਵਾਕ—

ਦਾਤਿ ਪਿਆਰੀ ਵਿਸਰਿਆ ਦਾਤਾਰਾ॥

[ਧਨਾਸਰੀ ਮ: ੫ ਪੰਨਾ ੬੭੬

ਕਿਉਂਕਿ ਈਸ਼ਵਰ ਦੀ ਮਾਇਆ ਬੜੀ ਪ੍ਰਬਲ ਹੈ ਤੇ ਆਪਣਾ ਜ਼ੋਰ ਪਾ ਦੇਂਦੀ ਹੈ, ਇਸੀ ਵਾਸਤੇ ਗੁਰੂ ਜੀ ਨੇ ਬਾਣੀ ਵਿਚ ਲਿਖਿਆ ਹੈ, ਯਥਾ—

ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥

[ਬਿਲਾਵਲ ਕਬੀਰ ਜੀ ਪੰਨਾ ੮੫੭

ਸੋ ਇਹ ਮਾਇਆ ਜੀਵ ਨੂੰ ਬਿਲਕੁਲ ਪਰਮਾਤਮਾਂ ਦੇ ਚਰਨਾਂ ਨਾਲ ਨਹੀਂ ਲਗਣ ਦੇਂਦੀ, ਪ੍ਰੰਤੂ ਫਿਰ ਵੀ ਮਹਾਂ ਪੁਰਸ਼ਾਂ ਦੀ ਪ੍ਰੇਰਨਾ ਅਨੁਸਾਰ ਜਿਨ੍ਹਾਂ ਪੁਰਸ਼ਾਂ ਤੇ ਵਾਹਿਗੁਰੂ ਦੀ ਕਿਰਪਾ ਹੋ ਜਾਵੇ, ਉਹਨਾਂ ਦਾ ਇਹ ਖਿਆਲ ਹੁੰਦਾ ਹੈ, ਕਿ ਮਾਨਸ ਜਨਮ ਪਾ ਕੇ, ਸਰੇਸ਼ਟ ਕਰਮ ਕਰੀਏ, ਤੇ ਸਰੇਸ਼ਟ ਕਰਮਾਂ ਦਵਾਰਾ ਸਵਰਗ ਯਾਂ ਬੈਕੁੰਠ ਦੀ ਪ੍ਰਾਪਤੀ ਕਰ ਲਈਏ।

ਕਈਆਂ ਮਤਾਂ ਦਿਆਂ ਗ੍ਰੰਥਾਂਕਾਰਾਂ ਨੇ ਆਪੋ ਆਪਣੇ ਖਿਆਲਾਂ ਅਨੁਸਾਰ ਬੈਕੁੰਠ ਦੇ ਕਈ ਪਰਕਾਰ ਦੇ ਨਕਸ਼ੇ ਖਿਚੇ ਹਨ, ਹਿੰਦੂ ਮਤ ਵਾਲਿਆਂ ਨੇ ਸਵਰਗਾਂ ਦੇ ਵਿਚ ਕਈ ਪਰਕਾਰ ਦੇ ਅੰਗੂਰ ਤੇ ਫਲ ਮੇਵੇ ਆਦਿਕ ਤੇ ਸੋਹਣੀਆਂ ਇਸਤਰੀਆਂ ਦਸੀਆਂ ਹਨ, ਮਤਲਬ ਕੀ ਕਿ ਸਰੀਰ ਲਈ ਸਾਰੇ ਹੀ ਸੁਖ ਦੇ ਸਾਧਨ ਦਸੇ ਹਨ, ਮੁਸਲਮਾਨਾਂ ਨੇ ਬਹਿਸ਼ਤ (ਬੈਕੁੰਠ) ਵਿਚ ਸੋਹਣੇ ਸੋਹਣੇ ਗੁਲਾਮ ਤੇ ਹੂਰਾਂ ਆਦਿਕਾਂ ਦੀ ਪ੍ਰਾਪਤੀ ਦਸੀ ਹੈ ਤੇ ਕਈਆਂ ਮਤਾਂ ਵਾਲਿਆਂ ਨੇ ਓਥੇ ਸੋਹਣੀਆਂ ਸੋਹਣੀਆਂ ਪੀਂਘਾਂ ਝੂਲਣ ਨੂੰ ਤੇ ਰਤਨ ਜੜ੍ਹਾਊ ਮਛੀਆਂ ਤੇ ਜਲ ਦੇ ਸੁੰਦਰ ਫੁਹਾਰੇ ਆਦਿਕ ਕਈ ਚੀਜ਼ਾਂ ਦਸੀਆਂ ਹਨ, ਇਸ ਵਾਸਤੇ ਬਹੁਤ ਸਾਰੇ ਲੋਕ ਸਵਰਗਾਂ ਅਥਵਾ ਬਹਿਸ਼ਤਾਂ ਦੀ ਪ੍ਰਾਪਤੀ ਦੇ ਚਾਹਵਾਨ ਹੋਏ ਤੇ ਸਰੇਸ਼ਟ ਕਰਮ ਕਰਨ ਲਗੇ।

ਸਵਰਗਾਂ ਦਾ ਨਾਮ ਹੀ ਲੋਕ ਬੈਕੁੰਠ ਆਖਦੇ ਹਨ ਤੇ ਇਹਨਾਂ ਦੀ ਪਰਾਪਤੀ ਲਈ ਹੀ ਸਦਾ ਯਤਨ ਕਰਦੇ ਹਨ, ਇਹਨਾਂ ਦੀ ਪ੍ਰਾਪਤੀ ਲਈ ਸਰੇਸ਼ਟ ਕਰਮ ਕਰਨੇ ਚੰਗੇ ਹਨ ਪਰ ਸਚੇ ਬੈਕੁੰਠ (ਅਸਲੀ ਬੈਕੁੰਠ) ਹੀ ਪਰਾਪਤੀ ਇਹਨਾਂ

ਕਰਮਾਂ ਦਵਾਰਾ ਹੋਣੀ ਮੁਸ਼ਕਲ ਹੈ। ਕਿਉਂਕਿ ਗੁਰੂ ਜੀ ਨੇ ਬਾਣੀ ਵਿਚ ਹੋਰ ਹੀ ਬੈਕੁੰਠ ਦਸਿਆ ਹੈ। ਯਥਾ ਗੁਰਵਾਕ :-
ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥ [ਸੂਹੀ ਮ: ੫ ਪੰ: ੭੪੨

ਜਿਥੇ ਸਾਧ ਸੰਗਤ ਦੀ ਇਕੱਤਰਤਾ ਹੋਵੇ ਤੇ ਵਾਹਿਗੁਰੂ ਨਾਮ ਦਾ ਉਚਾਰਨ ਹੁੰਦਾ ਹੋਵੇ ਅਤੇ ਹਿਰਦਾ ਤਿਸ ਨਾਮ ਨੂੰ ਸੁਣ ਕੇ ਪ੍ਰਫੁਲਤ ਹੋ ਰਿਹਾ ਹੋਵੇ, ਉਸ ਦਾ ਨਾਮ ਬੈਕੁੰਠ ਹੈ। ਯਥਾ ਗੁਰਵਾਕ-

ਨਾ ਜਾਨਾ ਬੈਕੁੰਠ ਕਹਾਹੀ ॥
ਜਾਨੁ ਜਾਨੁ ਸਭ ਕਹਹਿ ਤਹਾਹੀ ॥੧॥ਰਹਾਉ॥
ਕਹਨ ਕਹਾਵਨ ਨਹ ਪਤੀਅਈ ਹੈ ॥
ਤਉ ਮਨੁ ਮਾਨੈ ਜਾਤ ਹਉਮੈ ਜਈ ਹੈ ॥ ੨ ॥
ਜਬ ਲਗੁ ਮਨਿ ਬੈਕੁੰਠ ਕੀ ਆਸ ॥
ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥ ੩ ॥
ਕਹੁ ਕਬੀਰ ਇਹ ਕਹੀਐ ਕਾਹਿ ॥
ਸਾਧ ਸੰਗਤਿ ਬੈਕੁੰਠੇ ਆਹਿ ॥ ੪ ॥
[ਗਉੜੀ ਕਬੀਰ ਜੀ ਪੰ: ੩੨੫

ਇਹਨਾਂ ਤੁਕਾਂ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਜਿਥੇ ਸਾਧ ਸੰਗਤ ਦੀ ਇਕੱਤ੍ਰਤਾ ਹੋਵੇ, ਓਹੋ ਹੀ ਬੈਕੁੰਠ ਹੈ, ਪਰ ਜੇ ਕੋਈ ਸਵਰਗਾਂ ਦਾ ਚਾਹਵਾਨ ਹੋਵੇ, ਤਾਂ ਵਾਹਿਗੁਰੂ ਦੇ ਚਰਨਾਂ ਦੀ ਪ੍ਰਾਪਤੀ ਨਹੀਂ ਕਰ ਸਕਦਾ। ਇਸੀ ਵਾਸਤੇ ਗੁਰਸਿਖਾਂ ਨੇ ਇਸ ਸਚੇ ਬੈਕੁੰਠ (ਵਾਹਿਗੁਰੂ ਦੇ ਚਰਨਾਂ ਦੀ ਪਰਾਪਤੀ) ਦੀ ਖਾਤਰ ਸਭ ਦਾ ਤਿਆਗ ਕਰ ਦਿਤਾ ਹੈ। ਜੈਸੇ ਕਿ ਇਤਿਹਾਸ ਵਿਚ ਲਿਖਿਆ ਹੈ :-ਜਦ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਗੁਰ ਗੱਦੀ ਤੇ ਬਿਰਾਜਮਾਨ ਸਨ, ਤਾਂ ਉਸ ਵਕਤ ਗੁਰ

ਚਰਮਾਂ ਦੀ ਪਿਆਰੀ, ਸ੍ਰੀ ਨਗਰ (ਕਸ਼ਮੀਰ) ਵਿਚ ਰਹਿਣ ਵਾਲੀ ਇਕ ਬ੍ਰਿਧ ਮਾਤਾ ਗੁਰੂ ਜੀ ਨੂੰ ਸਦਾ ਯਾਦ ਕਰਦੀ, ਕਿ ਕਿਵੇਂ ਇਕ ਵੇਰ ਅੰਤ ਦੇ ਵੇਲੇ (ਕਿਉਂਕਿ ਉਸ ਦੇ ਚਲਾਣੇ ਦਾ ਸਮਾਂ ਬਹੁਤ ਨੇੜੇ ਸੀ) ਗੁਰੂ ਜੀ ਦਾ ਦੀਦਾਰ ਹੋਵੇ ਉਂਵ ਤਾਂ ਮਨ ਵਿਚ ਗੁਰੂ ਜੀ ਸਦਾ ਵਸਦੇ ਹਨ ਤੇ ਆਪਣੇ ਹਥਾਂ ਦੇ ਕਤੇ ਹੋਇ ਸੂਤਰ (ਖੱਦਰ) ਦੇ ਕਪੜੇ ਪੁਸ਼ਾਕਾਂ ਮਹਾਰਾਜ ਦੀ ਭੇਟਾ ਕਰਾਂ, ਤਾਂ ਠੀਕ ਹੈ। ਸੋ ਉਸ ਮਾਈ ਦੇ ਪ੍ਰੇਮ ਨੇ (ਕਿ ਏਕੈ ਅਧੀਨੈ) ਗੁਰੂ ਜੀ ਨੂੰ ਖਿਚ ਪਈ, ਤੇ ਸਤਿਗੁਰੂ ਜੀ ਸ੍ਰੀ ਅੰਮ੍ਰਿਤਸਰ ਜੀ ਤੋਂ ਤਿਆਰ ਹੋ ਕੇ ਕਸ਼ਮੀਰ ਨੂੰ ਤੁਰ ਪਏ।

ਗੁਰੂ ਜੀ ਦੇ ਪੁਜਣ ਤੋਂ ਪਹਿਲਾਂ (ਮਾਈ ਦਾ ਅੰਤ ਸਮਾਂ ਨੇੜੇ ਆਇਆ ਜਾਣ ਕਰ ਕੇ) ਇੰਦ੍ਰ ਦੇਵਤਾ ਮਾਈ ਦੇ ਪਾਸ ਆਇਆ, ਤੇ ਕਿਹਾ ਕਿ ਮਾਤਾ ਚਲ, ਤੈਨੂੰ ਇੰਦ੍ਰ ਪੁਰੀ ਵਿਚ ਲੈ ਚਲੀਏ, ਓਥੇ ਚਲ ਕੇ ਅਨੰਦ ਲੈ ਤਾਂ ਮਾਤਾ ਨੇ ਕਿਹਾ ਕਿ ਮੇਰੇ ਸਤਿਗੁਰਾਂ ਦਾ ਵਾਕ -- 'ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥' ਸੋ ਐਸੀ ਨਾਸ ਹੋਣ ਵਾਲੀ ਪੁਰੀ ਵਿਚ ਮੈਂ ਨਹੀਂ ਜਾਂਦੀ, ਜਿਥੇ ਕਿ ਜਨਮ ਮਰਨ ਦਾ ਭਯ ਦੂਰ ਨਹੀਂ ਹੋ ਸਕਦਾ, ਤੇ ਜਨਮ ਮਰਨ ਵਿਚ ਹੀ ਫਿਰਨਾ ਪੈਂਦਾ ਹੈ, ਤਾਂ ਇਤਨੀ ਗਲ ਸੁਣ ਕੇ ਇੰਦਰ ਜੀ ਚਲੇ ਗਏ। ਫਿਰ ਬ੍ਰਹਮਾ ਜੀ ਅਰਜ਼ ਕਰਦੇ ਹਨ, ਤਾਂ ਮਾਤਾ ਉਹਨਾਂ ਨੂੰ ਵੀ ਤੁਕ ਸੁਣਾਉਂਦੀ ਹੈ "ਬ੍ਰਹਮਪੁਰੀ ਨਿਹਚਲ ਨਹੀ ਰਹਿਣਾ॥" ਕਿ ਬ੍ਰਹਮਪੁਰੀ ਆਪ ਨਾਸਵਾਨ ਹੈ, ਤੇ ਅਸਥਿਰ ਰਹਿਣ ਵਾਲੀ ਨਹੀਂ ਹੈ ਮੈਨੂੰ ਓਥੇ ਜਾਣ ਦੀ ਕੋਈ ਲੋੜ ਨਹੀਂ ਹੈ।

ਫੇਰ ਸ਼ਿਵ ਜੀ ਆਉਂਦੇ ਹਨ, ਤੇ ਕਹਿੰਦੇ ਹਨ, ਚਲ ਮਾਤਾ ਮੇਰੀ ਸ਼ਿਵ ਪੁਰੀ ਨਿਵਾਸ ਕਰ, ਤਾਂ ਮਾਤਾ ਉਸ ਨੂੰ ਵੀ ਤੁਕ ਸੁਣਾਉਂਦੀ ਹੈ ਕਿ :-

ਸਿਵ ਪੁਰੀ ਕਾ ਹੋਇਗਾ ਕਾਲਾ ॥
ਤ੍ਰੈਗੁਣ ਮਾਇਆ ਬਿਨਸਿ ਬਿਤਾਲਾ ॥
[ਗਉੜੀ ਮ: ੫ ਪੰ: ੨੩੭

ਤਾਂ ਸ਼ਿਵਜੀ ਵੀ ਚੁਪ ਕਰਕੇ ਚਲੇ ਜਾਂਦੇ ਹਨ,ਮਾਈ ਨੇ ਕਿਸੇ ਸਵਰਗ ਆਦਿਕ ਦੀ ਪਰਵਾਹ ਨਾ ਕੀਤੀ ਤੇ ਆਪਣੇ ਮਨ ਦੇ ਆਸ਼ਯ ਨੂੰ ਪੱਕਾ ਰਖਿਆ।

ਇਸ ਦੇ ਦ੍ਰਿੜ ਆਸ਼ਯ ਦੇ ਵੱਸ ਹੋ ਕਰ ਸਤਿਗੁਰ ਜੀ ਸ੍ਰੀ ਨਗਰ ਪੁਜਦੇ ਹਨ, ਤੇ ਘੋੜੇ ਤੇ ਚੜ੍ਹੇ ਚੜ੍ਹਾਏ ਮਾਈ ਦੇ ਦਰਵਾਜ਼ੇ ਅਗੇ ਜਾ ਖੜੇ ਹੁੰਦੇ ਹਨ ਤੇ ਆਵਾਜ਼ ਮਾਰਦੇ ਹਨ। ਮਾਤਾ ਸਾਡਾ ਪੁਸ਼ਾਕਾ ਲਿਆ, ਤੇ ਪ੍ਰਸ਼ਾਦੇ ਲਿਆ, ਮਾਤਾ ਮਹਾਰਾਜ ਜੀ ਨੂੰ ਦੇਖ ਕੇ ਗੱਦ ਗੱਦ ਹੁੰਦੀ ਹੈ ਤੇ ਕਹਿੰਦੀ ਹੈ ਕਿ :-

ਧੰਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥
ਹਉ ਬਲਿਹਾਰੀ ਸਤਿਗੁਰ ਚਰਣਾ ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥ [ਵਡਹੰਸ ਮ: ੫ ਪੰ: ੫੬੨

ਆਪ ਨੇ ਬੜੀ ਅਨੁਗ੍ਰਹਿ ਕੀਤੀ ਹੈ ਕਿ ਨਿਮਾਣੀ ਨੂੰ ਆਣ ਕੇ ਦੀਦਾਰ ਦਿਤਾ ਹੈ, ਝਟ ਪਟ ਨਮਸ਼ਕਾਰ ਕਰਕੇ ਅੰਦਰ ਦੌੜ ਜਾਂਦੀ ਹੈ ਤੇ ਪੁਸ਼ਾਕਾ ਤੇ ਪ੍ਰਸ਼ਾਦੇ ਲਿਆ ਕੇ ਭੇਟਾ ਕਰਦੀ ਹੈ। ਤਾਂ ਮਹਾਰਾਜ ਜੀ ਨੇ ਪ੍ਰਸ਼ਾਦੇ ਛਕ ਲਏ, ਤੇ ਪੁਸ਼ਾਕਾ ਪਹਿਨ ਲਿਆ। ਭਾਵੇਂ ਸਾਹਿਬ ਵਧ ਤੋਂ ਵਧ

ਕੀਮਤ ਦੇ ਕਪੜੇ ਪਹਿਨਦੇ ਸਨ, ਪਰ ਪ੍ਰੇਮ ਨਾਲੋਂ ਵਧ ਕੀਮਤ ਦੀ ਹੋਰ ਕਈ ਚੀਜ਼ ਨਹੀਂ, ਬੜੀ ਖੁਸ਼ੀ ਨਾਲ ਪੁਸ਼ਾਕਾ ਪਹਿਨਿਆ।

ਮਾਈ ਘਰ ਵਿਚ ਆਸਨ ਬਿਛਾਕੇ, ਚੌਂਕੜਾ ਲਗਾਕੇ ਸਤਿਗੁਰੂ ਜੀ ਦੇ ਚਰਨਾਂ ਨਾਲ ਅਭੇਦ ਹੋ ਜਾਂਦੀ ਹੈ ਤੇ ਸਪ ਦੇ ਕੁੰਜ ਤਿਆਗਣ ਵਾਂਗੂੰ ਦੇਹ ਤਿਆਗ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਲੀਨ ਹੋ ਗਈ। ਜੈਸੇ :-

ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥

[ਆਸਾ ਸ੍ਰੀ ਨਾਮਦੇਵ ਜੀ ਪੰ: ੪੮੫

ਐਸੇ ਮਹਾਰਾਜ ਦੇ ਚਰਨਾਂ ਨਾਲ ਜੁੜ ਕੇ ਬੈਕੁੰਠ ਵਾਸੀ ਹੋ ਗਈ।

ਸੋ ਇਸ ਸਾਖੀ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਦੇ ਪਿਆਰੇ ਦੁਨੀਆਂ ਦੇ ਬੈਕੁੰਠਾਂ ਦੀ ਕੋਈ ਪਰਵਾਹ ਨਹੀਂ ਕਰਦੇ, ਤੇ ਸਚੇ ਬੈਕੁੰਠ (ਸਾਧ ਸੰਗਤ) ਵਿਚ ਨਿਵਾਸ ਕਰਦੇ ਹਨ, ਤੇ ਗੁਰੂ ਜੀ ਦੇ ਚਰਨ ਕਮਲਾਂ ਦੇ ਭਉਰੇ ਹੋ ਕੇ ਕਹਿੰਦੇ ਹਨ :-

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥

[ਰਾਮਕਲੀ ਬਾਣੀ ਕਬੀਰ ਜੀ ਪੰ: ੯੬੯

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥
ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥

[ਸਲੋਕ ਸ੍ਰੀ ਕਬੀਰ ਜੀ ਕੇ ਪੰ: ੧੩੭੦

ਸੋ ਇਹ ਵਾਹਿਗੁਰੂ ਦੇ ਚਰਨ ਹੀ ਸਚਾ ਬੈਕੁੰਠ ਹੈ, ਤੇ ਗੁਰੂ ਜੀ ਦੇ ਪਿਆਰੇ ਗੁਰਸਿਖ ਇਸ ਦੀ ਪ੍ਰਾਪਤੀ ਕਰ ਕੇ ਇਸੇ ਵਿਚ ਹੀ ਨਿਵਾਸ ਕਰਦੇ ਹਨ, ਬਲਕਿ ਨਿਵਾਸ ਹੀ ਨਹੀਂ ਕਰਦੇ ਸਗੋਂ ਵਾਹਿਗੁਰੂ ਦੇ ਚਰਨਾਂ ਨਾਲ ਅਭੇਦ ਹੋ ਜਾਂਦੇ ਹਨ। ਜੈਸੇ ਗੁਰੂ ਜੀ ਦਾ ਵਾਕ ਹੈ :-

ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ॥

[ਬਚਿਤ੍ਰ ਨਾਟਕ ਪਾ: ੧੦

ਤਾਂ ਤੇ ਇਸ ਬੈਕੁੰਠ ਦੀ ਪ੍ਰਾਪਤੀ ਲਈ ਹਰ ਇਕ ਜੀਵ ਨੂੰ ਯਤਨ ਕਰਨਾ ਚਾਹੀਦਾ ਹੈ।

ਬੈਂਤ

ਸਿੱਖ ਗੁਰੂ ਦੇ ਗੁਰੂ ਦੀਦਾਰ ਕਰਦੇ,
ਕਿਤੇ ਹੋਰਥੇ ਮਨ ਭਰਮਾਂਵਦੇ ਨਾ।
ਸਵਰਗਾਂ ਵਿਚ ਜੇਹੜੇ ਕਈ ਸੁਖ ਮਿਲਦੇ,
'ਭਗਤ' ਉਨ੍ਹਾਂ ਲਈ ਮਨ ਲਲਚਾਂਵਦੇ ਨਾ।
ਇੰਦ੍ਰ ਬ੍ਰਹਮਾ ਸ਼ਿਵਪੁਰੀ ਤਿਆਗ ਦੇਂਦੇ,
'ਨਾਸ' ਸਮਝ ਕੇ ਚਿਤ ਲਗਾਂਵਦੇ ਨਾ।
ਸਦਾ ਮਉਜ ਲੈਂਦੇ ਗੁਰੂ ਚਰਨ ਅੰਦਰ,
ਜਨਮ ਮਰਨ ਦੇ ਗੇੜ ਵਿਚ ਆਂਵਦੇ ਨਾ।

-੦-

# ਤਪ ਤੇ ਤਪਸੀ

ਕਿਸੀ ਜਗ੍ਹਾ ਨਵੇਕਲੇ ਬੈਠ ਕੇ ਕਿਸੀ ਪਰਕਾਰ ਦੀ ਤਪਸਿਆ ਕਰਨ ਨੂੰ ਤਾਂ ਤਪ ਆਖਦੇ ਹਨ ਅਰਥਾਤ ਚਿਤ ਦੀ ਇਕਾਗਰਤਾ ਨੂੰ ਤਪ ਆਖਦੇ ਹਨ।

ਇਹ ਤਪ ਕਈ ਪਰਕਾਰ ਦੇ ਲੋਕ ਕਰਦੇ ਹਨ, ਕਈ ਸਾਧੂ ਇਕਾਂਤ ਜੰਗਲ ਵਿਚ ਬੈਠ ਕੇ ਤਪ ਕਰਦੇ ਹਨ, ਤੇ ਫਲ ਫੂਲ ਖਾ ਕੇ ਗੁਜ਼ਾਰਾ ਕਰਦੇ ਹਨ, ਕਈ ਸਾਧੂ ਧੂਣੀ ਤਪਾ ਕੇ ਅਥਵਾ ਚਾਰ ਚਾਰ ਧੂਣੀਆਂ ਬਾਲ ਕੇ ਵਿਚ ਬੈਠ ਕੇ ਤਪ ਕਰਦੇ ਹਨ, ਕਈ ਰੁਖਾਂ ਨਾਲ ਸੰਗਲ ਬੰਨ੍ਹ ਕੇ ਉਸ ਨਾਲ ਲਟਕੇ ਰਹਿੰਦੇ ਹਨ। ਕਈ ਆਪਣੇ ਬੈਠਣ ਵਾਲੇ ਥਾਂ (ਤਖਤ ਪੋਸ਼ ਜਾਂ ਹੋਰ ਚੌਂਕੀਆਂ ਆਦਿਕ) ਪਰ ਮੇਖਾਂ ਠੋਕ ਕੇ ਬੈਠੇ ਹਨ, ਇਸੀ ਪਰਕਾਰ ਕਈ ਤਰ੍ਹਾਂ ਦੇ ਤਪ ਲੋਕ ਕਰਦੇ ਹਨ।

ਇਹ ਤਪ ਇਸ ਵਾਸਤੇ ਕਰਦੇ ਹਨ ਕਿ ਮਨ ਪਵਿਤ੍ਰ ਹੋ ਜਾਵੇ, ਅਥਵਾ ਸ਼ੁਧ ਹੋ ਜਾਵੇ, ਜੈਸੇ ਕੰਚਨ ਨੂੰ ਤਾ ਕੇ ਸ਼ੁਧ ਕਰ ਲਈਦਾ ਹੈ ਤੈਸੇ ਮਨ ਨੂੰ ਤਾ ਕੇ ਸ਼ੁਧ ਕਰਨ ਦੀ ਲਾਲਸਾ ਕਰਦੇ ਹਨ, ਤੇ ਇਛਿਆ ਇਹ ਹੁੰਦੀ ਹੈ ਕਿ ਕਿਵੇਂ ਕਾਮ, ਕ੍ਰੋਧ, ਲੋਭ, ਮੋਹ; ਅਹੰਕਾਰਾਦਿਕ ਦੂਰ ਹੋ ਜਾਵਣ ਤੇ ਮਨ ਨਿਰਮਲ ਹੋ ਕੇ ਵਾਹਿਗੁਰੂ ਦੀ ਪ੍ਰਾਪਤੀ ਹੋਵੇ, ਪ੍ਰੰਤੂ ਤਪ ਕਰਨ ਨਾਲ ਵੀ ਇਹ ਮਨ ਕਾਬੂ ਨਹੀਂ ਹੁੰਦਾ ਤੇ ਨਾ ਹੀ ਪੰਜੇ ਦੂਤ ਦੂਰ ਹੁੰਦੇ ਹਨ। ਕਿਉਂਕਿ ਕਈ ਪੁਰਸ਼

ਘਰ ਦੇ ਕੰਮਾਂ ਤੋਂ ਅੱਕ ਕੇ ਸਾਧੂ ਬਣਕੇ ਬਾਹਰ ਨਿਕਲ ਆਉਂਦੇ ਹਨ ਤੇ ਸਾਧੂ ਬਣ ਕੇ ਧੂਣੀਆਂ ਲਗਾ ਕੇ ਪਾਖੰਡੀ ਬਣ ਕੇ ਬੈਠ ਜਾਂਦੇ ਹਨ, ਐਸੇ ਪਾਖੰਡੀਆਂ ਬਾਬਤ ਹੀ ਗੁਰੂ ਜੀ ਨੇ ਇਹ ਵਾਕ ਉਚਾਰਨ ਕੀਤੇ ਹਨ। ਯਥਾ ਗੁਰਵਾਕ :-

*ਧੂੰਅਰਤਾਪ ਗੇਰੀ ਕੇ ਬਸਤ੍ਰਾ ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥
ਪੰਚ ਚੰਡਾਲ ਨਾਲੇ ਲੈ ਆਇਆ ॥

[ਪ੍ਰਭਾਤੀ ਮ: ੫ ਅ: ਪ: ਪੰ: ੧੩੪੮

ਸੋ ਇਹ ਪੰਜੇ ਚੰਡਾਲ ਨਾਲ ਹੀ ਰਹਿੰਦੇ ਹਨ, ਤਪ ਤਾਂ ਸਫਲਾ ਹੋਵੇ, ਜੇ ਇਨ੍ਹਾਂ ਤੋਂ ਬਚਿਆ ਰਹੇ, ਪਰੰਤੂ ਗੁਰੂ ਜੀ ਦੇ ਮਤ ਵਿਚ ਐਸਾ (ਜਿਸ ਤਪ ਵਿਚ ਸਰੀਰ ਨੂੰ ਬ੍ਰਿਥਾ ਹੀ ਕਲੇਸ਼ ਦਿਤਾ ਜਾਵੇ) ਯਥਾਰਥ ਨਹੀਂ ਹੈ, ਤੇ ਨਾ ਹੀ ਗੁਰੂ ਜੀ ਨੇ ਇਨ੍ਹਾਂ ਤਪਾਂ ਦੀ ਮਹਿਮਾ ਕੀਤੀ ਹੈ, ਸਗੋਂ ਇਸ ਪਰਕਾਰ ਬਾਣੀ ਵਿਚ ਦਸਿਆ ਹੈ। ਯਥਾ ਗੁਰਵਾਕ :-

ਕਾਂਇਆ ਸਾਧੈ ਊਰਧ ਤਪੁ ਕਰੈ ਵਿਚਹੁ ਹਉਮੈ ਨ ਜਾਈ ॥

[ਸ੍ਰੀ ਰਾਗ ਮ: ੩ ਪੰ: ੩੩

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥

[ਸਲੋਕ ਫਰੀਦ ਜੀ ਕੇ ਪੰ: ੧੩੮੪

ਏਥੇ ਦਸਿਆ ਹੈ, ਜਿਸ ਕੰਮ ਨੂੰ ਸਰੀਰ ਦੀ ਤਕਲੀਫ ਤੋਂ ਬਿਨਾਂ ਹੀ ਕਰ ਸਕੀਏ, ਤਾਂ ਸਰੀਰ ਤੇ ਬਿਰਥਾ ਕਲੇਸ਼ ਦੇਣ ਦੀ ਕੀ ਲੋੜ ਹੈ, ਕਿਉਂਕਿ ਨਾਮ ਜਪਕੇ ਸੇਵਾ ਕਰਕੇ

---

*ਧੂਣੀ।

ਕਲਿਆਣ ਦੀ ਪ੍ਰਾਪਤੀ ਕਰ ਸਕੀਦੀ ਹੈ । ਭਾਵੇਂ ਵਿਦਿਆ ਪੜ੍ਹਨੀ, ਹੋਰ ਕਈ ਸਰੇਸ਼ਟ ਕੰਮ ਕਰਨੇ ਵੀ ਇਕ ਤਰ੍ਹਾਂ ਦਾ ਹੀ ਹੈ, ਪ੍ਰੰਤੂ ਸਰੀਰ ਨੂੰ ਸਫਲਾ ਕਰਨ ਲਈ ਗੁਰੂ ਜੀ ਨੇ ਇਹ ਧੂਣੀ ਦਸੀ ਹੈ । ਯਥਾ ਗੁਰਵਾਕ :-

ਖਿੰਥਾ ਗਿਆਨ ਧਿਆਨ ਕਰਿ ਸੂਈ
ਸਬਦੁ ਤਾਗਾ ਮਥਿ ਘਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੇ ਮਾਰਗਿ ਚਾਲੇ ॥੨॥
ਦਇਆ ਫਾਹੁਰੀ ਕਾਇਆ ਕਰਿ ਧੂਈ
ਦ੍ਰਿਸਟਿ ਕੀ ਅਗਨਿ ਜਲਾਵੈ ॥
ਤਿਸਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥੩॥
ਸਭ ਜਗਤਣ ਰਾਮ ਨਾਮੁ ਹੈ ਜਿਸਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥

[ਆਸਾ ਕਬੀਰ ਜੀ ਪੰ: ੪੭੭

ਇਸ ਪ੍ਰਕਾਰ ਦੀ ਧੂਣੀ ਤਪਦਿਆਂ ਹੋਇਆਂ ਤਪਸੀ ਬਣਨਾ ਦਸਿਆ ਹੈ, ਤੇ ਅਗੇ ਗੁਰੂ ਜੀ ਅਸਲੀ ਤਪ ਕਰਨਾ ਦਸਦੇ ਹਨ। ਜਿਸ ਤਪ ਦੇ ਕੀਤਿਆਂ ਜਨਮ ਮਰਨ ਦਾ ਗੇੜ ਕਟਿਆ ਜਾਵੇ, ਤੇ ਜੀਵ ਮੁਖ ਉਜਲਾ ਲੈ ਕੇ ਵਾਹਿਗੁਰੂ ਦੀ ਦਰਗਾਹ ਵਿਚ ਪਹੁੰਚ ਜਾਵੇ, ਯਥਾ ਗੁਰਵਾਕ-

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣ ਹਾਰੁ ॥
ਦਰਿ ਸਾਚੈ ਦੀਸੈ ਸਚਿਆਰੁ ॥ [ਆਸਾ ਮ: ੫ ਪੰ: ੪੨੩

ਸੋ ਜੀਵ ਨੂੰ ਚਾਹੀਏ ਕਿ ਮਨ ਅਰ ਸਰੀਰ ਦੇ ਇੰਦ੍ਰਿਆਂ ਨੂੰ ਵਿਸ਼ੇ ਵਿਕਾਰਾਂ ਤੋਂ ਰੋਕ ਕੇ ਇਸ ਤਪ ਨੂੰ ਕਮਾਏ, ਤੇ ਸਚਾ ਤਪਸਵੀ ਬਣੇ, ਜੇਕਰ ਏਵੇਂ ਹੀ ਇੰਦ੍ਰਿਆਂ ਦੇ ਰੋਕਣ ਤੋਂ ਬਿਨਾਂ ਧੂਣੀਆਂ ਤਪਾਂਦਾ ਰਿਹਾ, ਪਖੰਡ ਕਰਦਾ

ਰਿਹਾ ਤਾਂ ਐਸਾ ਹਾਲ ਹੋਵੇਗਾ, ਜੈਸਾ ਕਿ ਗੁਰੂ ਜੀ ਦਸਦੇ ਹਨ। ਯਥਾ-

ਮਨ ਕਾ ਝੂਠਾ ਝੂਠੁ ਕਮਾਵੈ ॥ ਮਾਇਆ ਨੋ ਫਿਰੈ ਤਪਾ ਸਦਾਵੈ ॥
ਭਰਮੇ ਭੂਲਾ ਸਭਿ ਤੀਰਥ ਗਹੈ ॥ ਓਹੁ ਤਪਾ ਕੈਸੇ ਪਰਮਗਤਿ ਲਹੈ॥
[ਵਾਰ ਰਾਮਕਲੀ ਮ: ੩ ਪੰਨਾ ੯੪੯

ਤੇ ਏਹੋ ਜਹੇ ਤਪ ਕਰਨ ਵਾਲੇ ਤਪਸੀ ਨੂੰ ਕੁਛ ਵੀ ਪ੍ਰਾਪਤ ਨਹੀਂ ਹੋਣਾ, ਪਰ ਜੇ ਨੀਯਤ ਰਾਸ ਕਰਕੇ ਗੁਰੂ ਜੀ ਦੀ ਸੇਵਾ ਕਰੇ ਤੇ ਸੁਧ ਹੋ ਕੇ ਮਨ ਨੂੰ ਗੁਰੂ ਜੀ ਦੇ ਚਰਨਾਂ ਨਾਲ ਟਿਕਾਵੇ ਤਾਂ ਸੱਚ ਦਾ ਖੋਜੀ ਹੋ ਕੇ ਗੁਰੂ ਜੀ ਦੀ ਕਿਰਪਾ ਨਾਲ ਮੁਕਤੀ ਪ੍ਰਾਪਤ ਕਰ ਸਕਦਾ ਹੈ। ਜੈਸੇ ਕਿ ਗੁਰੂ ਜੀ ਦਸਦੇ ਹਨ। ਯਥਾ :-

ਗੁਰਪਰਸਾਦੀ ਕੋ ਸਚੁ ਕਮਾਵੈ ॥ ਨਾਨਕ ਸੋ ਤਪਾ ਮੋਖੰਤਰੁ ਪਾਵੈ ॥
[ਵਾਰ ਰਾਮ ਮ: ੩ ਪੰਨਾ ੯੮੫

ਜਿਸ ਉਪਰ ਗੁਰੂ ਜੀ ਦੀ ਕਿਰਪਾ ਹੋ ਜਾਵੇ, ਤਾਂ ਉਹ ਤਪੱਸੀ ਬਾਹਰ ਦਾ ਭਰਮਣਾ ਛਡ ਕੇ ਅੰਦਰ ਹੀ ਮੁਕਤੀ ਲਭ ਲੈਂਦਾ ਹੈ, ਅਥਵਾ ਪ੍ਰਾਪਤ ਕਰ ਲੈਂਦਾ ਹੈ ਤੇ ਸਾਧ ਸੰਗਤ ਦਾ ਵਾਸੀ ਸਦਾ ਲਈ ਹੋ ਜਾਂਦਾ ਹੈ ਤੇ ਤਪੱਸੀ ਕਹਾਉਣ ਦੇ ਯੋਗ ਹੋ ਜਾਂਦਾ ਹੈ। ਯਥਾ ਗੁਰਵਾਕ-

ਸੋ ਤਪਸੀ ਜਿਸੁ ਸਾਧ ਸੰਗੁ ॥ ਸਦਾ ਧਿਆਨੀ ਜਿਸੁ ਗੁਰਹਿ ਰੰਗੁ ॥
[ਬਸੰਤ ਮ: ੫ ਪੰਨਾ ੧੧੮੦

ਤੇ ਕਹਿਣ ਲਗ ਜਾਂਦਾ ਹੈ ਕਿ-

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ।
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ
ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥ [ਮਾਰੂ ਮ: ੫ ਪੰ: ੧੦੦੨

ਬਸ ਐਹੋ ਜਿਹਾ ਤਪ ਕਰਨ ਵਾਲੇ ਤਪਸੀ ਦਾ ਤਪ

ਸਫਲ ਹੋ ਜਾਂਦਾ ਹੈ, ਤੇ ਰਾਤ ਦਿਨ ਨਾਮ ਦੇ ਰੰਗ ਵਿਚ ਰੱਤਾ ਰਹਿੰਦਾ ਹੈ, ਤੇ ਜਿਥੇ ਕਿਥੇ ਵਾਹਿਗੁਰੂ ਦੀ ਹੀ ਵਿਆਪਕਤਾ ਦਿਸਦੀ ਹੈ। ਤਾਂਤੇ ਹਰ ਇਕ ਜੀਵ ਨੂੰ ਇਹੋ ਜਿਹਾ (ਤਪੱਸੀ ਹੋਕੇ) ਤਪ ਕਰਨਾ ਯੋਗ ਹੈ।

ਕਬਿਤ ॥

ਪਾਵਨ ਪਰਮ ਰੂਪ ਸ੍ਰੀ ਪ੍ਰਮਾਤਮਾ ਜੀ,
ਤਿਸਦੇ ਦਰਸ ਲਈ ਤਪ ਕਈ ਕਰਦੇ।
ਧੂਣੀਆਂ ਮੈਂ ਬੈਠ ਸਦਾ ਦੇਹ ਨੂੰ ਕਲੇਸ਼ ਦੇਂਦੇ,
ਕਈ ਖੜੇ ਹੋ ਕੇ ਸਦਾ ਬਾਹਾਂ ਉਤਾਂਹ ਕਰਦੇ।
ਮੇਖਾਂ ਤਾਈਂ ਠੋਕ ਕਈ ਬੈਠਦੇ ਫਰਸ਼ ਉਤੇ,
ਇਹੋ ਜਹੇ ਸਾਧਨ ਬਿਅੰਤ ਹੋਰ ਕਰਦੇ।
ਸਭ ਤੋਂ ਉਤਮ ਸੇਵਾ ਤੇ 'ਭਗਤ' ਗੁਰ,
ਸਚੇ ਹੈ ਤਪਸੀ ਜੇਹੜੇ ਐਸਾ 'ਤਪ' ਕਰਦੇ।

-੦-

# () ਸ੍ਰਵਣ ()

ਵਾਹਿਗੁਰੂ ਨਿਰੰਕਾਰ ਨੇ ਸ੍ਰਵਣ ਇੰਦ੍ਰਾ ਸੁਣਨ ਲਈ ਦਿਤਾ ਹੈ, ਤਾਂ ਤੇ ਕੰਨਾਂ ਦਵਾਰਾ ਜਿਸ ਗੱਲ ਨੂੰ ਸੁਣ ਕੇ ਸਮਝਿਆ ਜਾਵੇ ਉਸ ਦਾ ਨਾਮ 'ਸਰਵਣ' ਹੈ।

ਜੀਵ ਨੂੰ ਹਰ ਪ੍ਰਕਾਰ ਦਾ ਬੋਲਣਾ, ਚਾਲਣਾ, ਕੰਮਾਂ ਕਾਰਾਂ ਦਾ ਸਿਖਣਾ, ਤੇ ਉਠਣ ਦੇ ਢੰਗ ਸੰਸਾਰਕ ਕੰਮਾਂ ਦੀ ਸੋਝੀ ਆਦਿਕ ਸਭ ਕੁਛ ਸ੍ਰਵਣ ਤੋਂ ਹੀ ਪ੍ਰਾਪਤ ਹੁੰਦਾ ਹੈ। ਜੇਕਰ ਭਲੇ ਪ੍ਰਕਾਰ ਦੇ ਪ੍ਰਮਾਰਥ ਸੰਬੰਧੀ ਉਪਦੇਸ਼ ਸਰਵਣ ਕਰੇ, ਤਾਂ ਜੀਵ ਭਲੇ ਪਾਸੇ ਲਗ ਜਾਂਦਾ ਹੈ, ਤੇ ਜੇ ਬੁਰੇ ਗੀਤ ਸੁਣੇ, ਤਾਂ ਬੁਰੇ ਖਿਆਲ ਹਿਰਦੇ ਵਿਚ ਉਤਪੰਨ ਹੋ ਕੇ ਜੀਵ ਬੁਰੇ ਪਾਸੇ ਲਗ ਜਾਂਦਾ ਹੈ, ਸੋ ਸਾਨੂੰ ਇਹ ਭਲੀ ਪਰਕਾਰ ਸਿੱਧ ਹੋਇਆ ਕਿ ਜੋ ਕੁਛ ਸਾਡੇ ਹਿਰਦੇ ਵਿਚ ਪ੍ਰਾਪਤ ਹੁੰਦਾ ਹੈ (ਭਲੇ ਅਥਵਾ ਬੁਰੇ ਖਿਆਲ) ਸਭ ਸੁਣਨ ਤੋਂ ਹੀ ਪ੍ਰਾਪਤ ਹੁੰਦਾ ਹੈ।

ਪ੍ਰਮਾਤਮਾਂ ਨੇ ਜੀਵ ਨੂੰ ਸਰਵਣ ਇੰਦ੍ਰਾ ਇਸ ਕਰ ਕੇ ਦਿਤਾ ਹੈ ਕਿ ਇਹ ਜੀਵ ਸਭ ਕੁਛ ਸੁਣ ਕੇ ਆਪਣੇ ਹਿਰਦੇ ਵਿਚ ਗ੍ਰਹਿਣ ਕਰੇ, ਬਲਕਿ ਜਿਹੜੇ ਜਮਾਂਦਰੂ ਬੋਲੇ ਹੁੰਦੇ ਹਨ, ਉਹ ਗੁੰਗ ਵੀ ਜ਼ਰੂਰ ਹੁੰਦੇ ਹਨ, ਕਿਉਂਕਿ ਉਹ ਕੁਛ ਸੁਣ ਨਹੀਂ ਸਕਦੇ, ਜਿਨ੍ਹਾਂ ਦੇ ਕੰਨ ਚੰਗੀ ਤਰ੍ਹਾਂ ਸੁਣ ਨਹੀਂ ਸਕਦੇ, ਉਹ ਜੀਵ ਵੀ ਬੜੇ ਔਖੇ ਹੁੰਦੇ ਹਨ, ਸੋ ਵਾਹਿਗੁਰੂ ਨੇ ਅਮੋਲਕ ਮਾਨਸ ਜਨਮ ਵਿਚ ਕੰਨ ਵੀ ਅਮੋਲਕ ਦਾਤ ਬਖਸ਼ੀ ਹੈ, ਜੈਸੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :-

'ਸ੍ਰਵਣ ਅਮੋਲ ਗੁਰ ਬਚਨ ਸ੍ਰਵਣ ਕੈ'

ਇਹ ਕੰਨ ਅਮੋਲਕਤਾ ਤਾਂ ਹੀ ਪ੍ਰਾਪਤ ਕਰ ਸਕਦੇ ਹਨ, ਜੇਕਰ ਵਾਹਿਗੁਰੂ ਦੇ ਨੀਯਤ ਕੀਤੇ ਹੋਏ ਕੰਮ ਨੂੰ ਚੰਗੀ ਤਰ੍ਹਾਂ ਨਿਬਾਹੁਣ, ਸਤਿਗੁਰੂ ਉਹ ਕੰਮ ਆਪਣੀ ਬਾਣੀ ਵਿਚ ਇਸ ਪ੍ਰਕਾਰ ਦਸਦੇ ਹਨ, ਯਥਾ ਗੁਰਵਾਕ–

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥
ਸਚੁ ਅਲਖ ਵਿਡਾਣੀ ਤਾਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ ਅੰਮ੍ਰਿਤਨਾਮ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥ [ਅਨੰਦ ਸਾਹਿਬ ਪੰ: ੯੨੨

ਸੋ ਇਸ ਸ਼ਬਦ ਤੋਂ ਮਲੂਮ ਹੋਇਆ ਕਿ ਵਾਹਿਗੁਰੂ ਨੇ ਕੰਨ ਨਾਮ ਸੁਣਨ ਲਈ ਹੀ ਦਿਤੇ ਹਨ, ਤੇ ਜੇ ਕੰਨ ਨਾਮ ਨਹੀਂ ਸੁਣਦੇ ਤਾਂ ਇਹਨਾਂ ਦਾ ਹੋਣਾ ਸਫਲ ਨਹੀਂ ਹੈ, ਬਲਕਿ ਗੁਰੂ ਜੀ ਇਉਂ ਹੁਕਮ ਦਿੰਦੇ ਹਨ ਕਿ ਜੇ ਕੰਨ ਨਾਮ ਨਾ ਸੁਣਨ, ਤਾਂ ਇਹਨਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਯਥਾ ਗੁਰਵਾਕ–

ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
[ਫੁਨਹੇ ਮ: ੫ ਪੰਨਾ ੧੩੬੨

ਕਿਉਂਕਿ ਜੇ ਇਹ ਖੁਲ੍ਹੇ ਰਹੇ, ਤਾਂ ਗੰਦੇ ਗੀਤ ਸੁਣ ਕੇ ਅਪਵਿਤਰਤਾ ਨੂੰ ਪ੍ਰਾਪਤ ਕਰਨਗੇ ਇਸ ਲਈ ਬੰਦ ਹੋ ਕੇ ਇਸ ਕੁਕਰਮ ਤੋਂ ਬਚ ਜਾਣਗੇ, ਇਸ ਵਾਸਤੇ ਬੰਦ ਕਰਨੇ ਹੀ ਯੋਗ ਹਨ।

ਸਤਿਗੁਰੂ ਜੀ ਨੇ ਵਾਹਿਗੁਰੂ ਦੇ ਨਾਮ ਸੁਣਨ ਦਾ

ਮਹਾਤਮ ਇਸ ਪ੍ਰਕਾਰ ਲਿਖਿਆ ਹੈ, ਯਥਾ :-
ਸੁਣਿਐ ਸਿਧ ਪੀਰ ਸੁਰਿ ਨਾਥ ॥
ਸੁਣਿਐ ਧਰਤਿ ਧਵਲ ਆਕਾਸ ॥ ਸੁਣਿਐ ਦੀਪ ਲੋਅ ਪਾਤਾਲ ॥
ਸੁਣਿਐ ਪੋਹਿ ਨ ਸਕੈ ਕਾਲੁ ॥ ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸ ॥

[ਜਪੁਜੀ ਸਾਹਿਬ ਪੰ: ੨

ਇਸ ਪਰਕਾਰ ਗੁਰੂ ਜੀ ਨੇ ਸਰਵਣ ਕਰਨ ਦੀਆਂ ਚਾਰ ਪਉੜੀਆਂ ਲਿਖੀਆਂ ਹਨ, ਤੇ ਸੁਣਨ ਦਾ ਮਹਾਤਮ ਦਸਿਆ ਹੈ, ਕਿ ਨਾਮ ਦੇ ਸੁਣਨ ਵਾਲਾ ਇਹਨਾਂ ਉਚ ਪਦਵੀਆਂ ਤੇ ਪੁਜ ਜਾਂਦਾ ਹੈ, ਸੋ ਹਰ ਇਕ ਜੀਵ ਨੂੰ ਚਾਹੀਦਾ ਹੈ, ਕਿ ਹਰ ਰੋਜ਼ ਸਾਧ ਸੰਗਤ ਵਿਚ ਜਾਵੇ, ਤੇ ਗੁਰ ਉਪਦੇਸ਼ ਸੁਣੇ, ਤੇ ਸੁਣ ਕੇ ਹਿਰਦੇ ਵਿਚ ਧਾਰਨ ਕਰੇ, ਨਹੀਂ ਤੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਕੰਨ ਧ੍ਰਿਗ ਹਨ, ਯਥਾ :-

'ਧ੍ਰਿਗ ਸ੍ਰਵਣ ਉਪਦੇਸ਼ ਵਿਣ ਸੁਣ ਸੁਰਤ ਨ ਧਰਣੀ ॥'

ਪਰਮਾਤਮਾਂ ਦਾ ਨਾਮ ਸੁਣਨ ਤੋਂ ਬੜੇ ਫਾਇਦੇ ਹੁੰਦੇ ਹਨ, ਜੈਸੇ ਜਨਮ ਸਾਖੀ ਵਿਚ ਆਉਂਦਾ ਹੈ, ਕਿ ਇਕ ਚੋਰ ਸਦਾ ਹੀ ਚੋਰੀ ਕਰਨ ਦਾ ਕੰਮ ਕਰਦਾ ਹੁੰਦਾ ਸੀ, ਉਸ ਦੇ ਗ੍ਰਹਿ ਵਿਖੇ ਇਕ ਪੁਤ੍ਰ ਹੋਇਆ, ਤਾਂ ਅਜੇ ਪੁਤ੍ਰ ਛੋਟਾ ਹੀ ਸੀ ਕਿ ਆਪ ਚਲਾਣਾ ਕਰ ਗਿਆ, ਜਦ ਇਹ ਬੱਚਾ ਤਕੜਾ ਹੋਇਆ ਤਾਂ ਆਪਣੀ ਮਾਤਾ ਨੂੰ ਪੁਛਣ ਲਗਾ, ਕਿ ਮੇਰਾ ਬਾਪ ਕੀ ਕੰਮ ਕਰਦਾ ਹੁੰਦਾ ਸੀ, ਮੈਨੂੰ ਦਸ ਮੈਂ ਭੀ ਉਹੋ ਕੰਮ ਕਰਾਂ, ਤਾਂ ਮਾਤਾ ਨੇ ਕਿਹਾ, ਪੁੱਤਰ ਤੇਰਾ ਬਾਪ ਚੋਰੀ ਕਰਦਾ ਹੁੰਦਾ ਸੀ, ਸੋ ਚੋਰੀ ਕਰਨੀ ਬੜੀ ਔਖੀ ਹੈ, ਪਰ ਉਹ ਸੁਣ ਕੇ ਇਸੇ ਕੰਮ ਲਈ ਤਤਪਰ ਹੋ ਗਿਆ, ਤਾਂ ਮਾਤਾ

ਕਹਿਣ ਲਗੀ ਕਿ ਪੁਤਰ ਜੇ ਚੋਰੀ ਕਰਨੀ ਹੈ, ਤਾਂ ਸੰਤਾਂ ਮਹਾਤਮਾਂ ਦੇ ਪਾਸ ਨਹੀਂ ਬੈਠਣਾ, ਤੇ ਉਹਨਾਂ ਦੀ ਸੰਗਤ ਵਿਚ ਗੁਰਦੁਆਰੇ ਨਹੀਂ ਜਾਣਾ, ਜੇ ਕਿਤੇ ਲਾਗਿਓਂ ਦੀ ਲੰਘਣਾ ਪਵੇ, ਤਾਂ ਕੰਨਾਂ ਵਿਚ ਉਂਗਲ ਦੇ ਕੇ ਲੰਘ ਜਾਣਾ, ਤਾਂ ਕਿ ਉਥੋਂ ਕਿਸੇ ਪਰਕਾਰ ਦੀ ਭਲੀ ਸਿਖਿਆ ਤੇਰੀ ਕੰਨੀਂ ਨਾ ਪੈ ਸਕੇ।

ਸੋ ਉਹ ਆਪਣੀ ਮਾਤਾ ਦੀ ਸਿਖਿਆ ਨੂੰ ਧਾਰਨ ਕਰਦਾ ਹੋਇਆ ਚੋਰੀ ਕਰਨ ਲਗਾ। ਇਕ ਦਿਨ ਅੰਮ੍ਰਿਤ ਵੇਲੇ ਦੇ ਕਰੀਬ ਚੋਰੀ ਕਰਕੇ ਧਰਮਸਾਲ ਦੇ ਰਸਤੇ ਵਲੋਂ ਤੁਰਿਆ ਆਉਂਦਾ ਸੀ, ਜਦ ਧਰਮਸਾਲ ਦੇ ਬੂਹੇ ਅੱਗੇ ਲੰਘਣ ਲਗਾ ਤਾਂ ਪੈਰ ਵਿਚ ਕੰਡਾ ਚੁੱਭ ਗਿਆ, ਤਾਂ ਕੰਨ ਵਿਚੋਂ ਉਂਗਲ ਕਢ ਕੇ ਕੰਡਾ ਕਢਣ ਲਗਾ, ਤਾਂ ਉਸ ਵਕਤ ਗੁਰਦਵਾਰੇ ਵਿਚੋਂ ਕਿਸੇ ਸ਼ਬਦ ਦਾ ਅਰਥ ਭਾਵ ਸੁਣਾ ਰਹੇ ਸਨ, ਉਸ ਅਰਥ ਭਾਵ ਵਿਚੋਂ ਚੋਰ ਦੀ ਕੰਨੀਂ ਇਹ ਅਵਾਜ਼ ਪਈ ਕਿ ਦੇਵੀ ਦੇਵਤੇ ਦਾ ਪਰਛਾਵਾਂ ਨਹੀਂ ਹੁੰਦਾ, ਤੇ ਨਾ ਹੀ ਅੱਖ ਝਮਕਦਾ ਹੈ। ਇਤਨਾ ਸੁਣ ਕੇ (ਕੰਢਾ ਕਢ ਕੇ) ਘਰ ਨੂੰ ਚਲਾ ਗਿਆ, ਤਾਂ ਰਾਜੇ ਦੇ ਘਰ ਚੋਰੀ ਹੋਣ ਕਰ ਕੇ ਉਸ ਨੂੰ ਪਕੜ ਲਿਆ, ਤੇ ਬਹੁਤ ਮਾਰ ਕੁਟ ਕੀਤੀ, ਪਰ ਉਸ ਨੇ ਕੁਛ ਨਾ ਦਸਿਆ।

ਇਕ ਦਿਨ ਇਕ ਫਫੇਕੁਟਣੀ ਔਰਤ ਆਈ ਤੇ ਰਾਜੇ ਨੂੰ ਕਹਿਣ ਲਗੀ ਕਿ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਉਸ ਨੂੰ ਪੁਛ ਲਵਾਂ, ਪਰ ਜਿਸ ਵਕਤ ਅੱਧੀ ਰਾਤ ਮੈਂ ਉਸ ਦੇ ਕੋਲ ਜਾਵਾਂ, ਤਾਂ ਉਸ ਵਕਤ ਕੋਈ ਓਹਲੇ ਖਲੋਕੇ

ਉਸ ਦੇ ਬਿਆਨ ਲਿਖਦਾ ਜਾਏ, ਤਾਂ ਰਾਜੇ ਨੇ ਉਸ ਨੂੰ (ਚੋਰ ਕੋਲੋਂ) ਪੁਛਣ ਦਾ ਹੁਕਮ ਦਿਤਾ ਤਾਂ ਉਹ ਫਫੇਕੁਟਣੀ ਰਾਤ ਨੂੰ ਖਣਾਉਟੀ ਬਾਹਾਂ ਲਾ ਕੇ, ਤੇ ਅਸ਼ਟਭੁਜੀ ਦੇਵੀ ਬਣ ਕੇ ਉਸ ਦੇ ਕੋਲ ਗਈ। ਦਰਵਾਜ਼ੇ ਖੁਲ੍ਹ ਗਏ (ਕਿਉਂਕਿ ਰਾਜੇ ਨੇ ਪਹਿਰੇਦਾਰਾਂ ਨੂੰ ਹੁਕਮ ਦਿਤਾ ਹੋਇਆ ਸੀ ਕਿ ਉਸ ਵਕਤ ਦਰਵਾਜ਼ੇ ਖੋਲ੍ਹ ਦੇਣੇ) ਤਾਂ ਉਹ ਉਸ ਚੋਰ ਕੋਲ ਅੰਦਰ ਚਲੀ ਗਈ, ਤੇ ਕਿਹਾ, ਕਿ ਪੁਤਰ ਮੈਂ ਤੈਨੂੰ ਬਿਪਤਾ ਵਿਚ ਫਸੇ ਹੋਏ ਨੂੰ ਛੁਡਾਉਣ ਲਈ ਆਈ ਹਾਂ। ਸਚ ਦਸ ਤੂੰ ਚੋਰੀ ਕੀਤੀ ਹੈ? ਜੇ ਝੂਠ ਬੋਲੇਂਗਾ ਤਾਂ ਮਾਰਿਆ ਜਾਵੇਂਗਾ। ਪਹਿਲੋਂ ਤਾਂ ਦੇਵੀ ਸਮਝ ਕੇ ਚੋਰ ਡਰ ਗਿਆ, ਪਰ ਫਿਰ ਜਦ ਅਖਾਂ ਵਲ ਵੇਖਿਆ ਤੇ ਪਰਛਾਵਾਂ ਦੇਖਿਆ, ਤਾਂ ਸਾਧ ਸੰਗਤ (ਅਥਵਾ ਧਰਮਸਾਲ) ਵਾਲਾ ਸੁਣਿਆ ਹੋਇਆ ਬਚਨ ਚੇਤੇ ਆ ਗਿਆ ਤੇ ਸਮਝ ਗਿਆ ਕਿ ਇਹ ਤਾਂ ਫਫੇਕੁਟਣੀ ਇਸਤ੍ਰੀ ਮੈਨੂੰ ਛਲਣ ਵਾਸਤੇ ਇਸ ਤਰ੍ਹਾਂ ਦਾ ਵੇਸ ਬਣਾ ਕੇ ਆਈ ਹੈ, ਤਾਂ ਕਹਿਣ ਲਗਾ ਕਿ ਮੈਂ ਚੋਰੀ ਨਹੀਂ ਕੀਤੀ, ਲਿਖਣ ਵਾਲੇ ਨੇ ਬਿਆਨ ਲਿਖ ਲਿਆ ਤੇ ਉਹ ਔਰਤ ਵਾਪਸ ਆ ਗਈ, ਰਾਜੇ ਨੇ ਉਸ ਚੋਰ ਨੂੰ ਕੈਦ ਵਿਚੋਂ ਛਡ ਦਿਤਾ।

ਦੇਖੋ ਗੁਰਦੁਆਰੇ ਅਥਵਾ ਸਾਧ ਸੰਗਤ ਦਾ ਇਕ ਬਚਨ ਸੁਣ ਕੇ ਉਹ ਫਾਂਸੀ ਤੋਂ ਛੁਟ ਗਿਆ ਤੇ ਜੇਹੜਾ ਹਰ ਵਕਤ ਪਰਮਾਤਮਾਂ ਦਾ ਨਾਮ ਸੁਣੇਗਾ ਉਹ ਕਿਉਂ ਨਾ ਜਮਾਂ ਦੀ ਫਾਂਸੀ ਤੋਂ ਛੁਟੇਗਾ, ਜ਼ਰੂਰ ਛੁਟੇਗਾ। ਇਸ ਵਾਸਤੇ ਹਰ ਇਕ ਜੀਵ ਨੂੰ ਪਰਮੇਸ਼ਰ ਦਾ ਨਾਮ ਸੁਣ ਕੇ ਕੰਨ ਸਫਲੇ ਕਰਨੇ

ਚਾਹੀਦੇ ਹਨ।

ਕਬਿਤ

ਸੁਣ ਹਰੀ ਜਸ ਜੀਵ ਪਾਂਵਦਾ ਪਰਮ ਪਦ,
ਜਗ ਵਿਚ ਮਾਨ ਅਤੇ ਵਧੇ ਚੰਗੀ ਸ਼ਾਨ ਜੀ।
ਜੈਸੇ ਸੁਣ ਗਲਾਂ ਸਾਰੇ ਕੰਮ ਜਗ ਸਿਖ ਲਵੇ,
ਤੈਸੇ ਨਾਮ ਸੁਣ ਹੋਵੇ ਹਰੀ ਦਾ ਗਿਆਨ ਜੀ।
ਜਗਤ ਬਿਨਾਸ ਰੂਪ ਦਿਸੇ ਸਦਾ ਨੇਤਰਾਂ ਸੇ,
ਥਿਰ ਹਰੀ ਆਪ ਅਤੇ ਦਾਸ ਉਹਦੇ ਜਾਨ ਜੀ।
ਤਾਂਤੇ ਸੁਣ ਜਸ ਸਦਾ ਸੰਸੇ ਸਭ ਦੂਰ ਕਰੇ,
ਚਰਨ ਗੁਰਾਂ ਦੇ 'ਭਗਤ' ਲਾਵੀਏ ਧਿਆਨ ਜੀ।

†

## ਮੰਨਣ

ਸਤਿਗੁਰੂ ਜੀ ਦੇ ਉਪਦੇਸ਼ ਨੂੰ ਸੁਣ ਕੇ, ਸੋ ਸਤਿ ਬਚਨ ਕਰ ਕੇ ਮੰਨ ਲੈਣਾ ਹੈ, ਉਸ ਨੂੰ ਮੰਨਣ ਕਹਿੰਦੇ ਹਨ।

ਸੁਣ ਕੇ ਮੰਨਿਆਂ ਹੋਇਆਂ ਹੀ ਫੈਦਾ ਹੁੰਦਾ ਹੈ, ਜੇ ਸੁਣ ਕੇ ਮੰਨੇ ਨਾ, ਤਾਂ ਨਾਮ ਦਾ ਸੁਣਨਾ ਬਿਅਰਥ ਹੀ ਜਾਂਦਾ ਹੈ, ਕਿਉਂਕਿ ਹਿਰਦਾ ਪਰਤੀਤ ਤੋਂ ਖਾਲੀ ਹੁੰਦਾ ਹੈ, ਤੇ ਜਿਤਨਾ ਚਿਰ ਪਰਤੀਤ ਨਾ ਹੋਵੇ, ਉਤਨਾਂ ਚਿਰ ਸੁਣਿਆ ਹੋਇਆ ਵੀ ਏਵੇਂ ਜਾਂਦਾ ਹੈ, ਕਿਉਂਕਿ ਹਿਰਦੇ ਵਿਚ ਚੂਕ (ਭੁਲ) ਹੈ, ਇਸੀ ਵਾਸਤੇ ਗੁਰੂ ਜੀ ਕਹਿੰਦੇ ਹਨ।

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥
[ਸਲੋਕ ਕਬੀਰ ਜੀ ਕੇ ਪੰ: ੧੩੭੨

ਸੋ ਜੇਹੜਾ ਸੁਣ ਕੇ ਮੰਨਦਾ ਨਹੀਂ ਉਹ ਪੁਰਸ਼ ਬਾਂਸ ਦੀ ਤਰ੍ਹਾਂ ਹੈ, ਕਿਉਂਕਿ ਬਾਂਸ ਪੋਲਾ, ਅਹੰਕਾਰੀ ਤੇ ਕੁਲ ਘਾਤੀ ਹੁੰਦਾ ਹੈ, ਪੋਲਾ ਹੋਣ ਕਰ ਕੇ ਉਸ ਦੇ ਵਿਚ ਕੁਛ ਠਹਿਰਦਾ ਨਹੀਂ ਹੈ, ਤੇ ਅਹੰਕਾਰੀ ਹੋਣ ਕਰ ਕੇ ਚੰਦਨਾਦਿਕ ਦੀ ਵਾਸ਼ਨਾ ਨੂੰ ਗ੍ਰਹਿਣ ਨਹੀਂ ਕਰਦਾ, ਤੇ ਇਕੱਠੇ ਹੋਣ ਕਰ ਕੇ ਆਪੇ ਵਿਚ ਦੀ ਖਹਿ ਖਹਿ ਕੇ ਅਗ ਪੈਦਾ ਕਰ ਲੈਂਦੇ ਹਨ, ਤੇ ਸੜ ਜਾਂਦੇ ਹਨ, ਏਹ ਦੋਖ ਬਾਂਸ ਵਿਚ ਹਨ। ਸੋ ਜੇਹੜਾ ਗੁਰ ਉਪਦੇਸ਼ ਨੂੰ ਸੁਣ ਕੇ ਮੰਨਦਾ ਨਹੀਂ, ਓਹ ਭੀ ਇਹੋ ਜਿਹੇ ਕੰਮ ਹੀ ਕਰਦਾ ਹੈ, ਅਰਥਾਤ ਆਪ ਆਪਣੇ ਦਾ ਨਾਸ ਕਰ ਲੈਂਦਾ ਹੈ।

ਸੋ ਸੁਣ ਕੇ ਮੰਨ ਲੈਣਾ ਹੀ ਠੀਕ ਹੈ, ਗੁਰੂ ਜੀ ਦਸਦੇ ਹਨ :-

ਨਾਨਕ ਜਿਨੀ ਸੁਣ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥
[ਵਾਰ ਸੂਹੀ ਕੀ ਮ: ੩ ਪੰ: ੭੯੦

ਜਪੁਜੀ ਸਾਹਿਬ ਵਿਚ ਵੀ ਗੁਰੂ ਜੀ ਨੇ ਦੂਜਾ ਸਾਧਨ ਮੰਨਨ ਦਸਿਆ ਹੈ। ਯਥਾ :-

ਮੰਨੇ ਕੀ ਗਤਿ ਕਹੀ ਨ ਜਾਇ ॥
ਜੇਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ ॥
ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥ [ਜਪੁਜੀ ਸਾਹਿਬ ਪੰ: ੩

ਇਸੀ ਤਰ੍ਹਾਂ ਅਗਲੀਆਂ ਪਉੜੀਆਂ ਵਿਚ ਮੰਨਣ ਵਾਲਿਆਂ ਨੂੰ ਜੋ ਜੋ ਪਦਵੀਆਂ ਪਰਾਪਤ ਹੁੰਦੀਆਂ ਹਨ। ਉਹਨਾਂ ਦਾ ਵਰਨਣ ਕੀਤਾ ਹੈ, ਬਲਕਿ ਨਾਮ ਦੇ ਮੰਨਣ ਵਾਲਾ ਧਰਮ ਦੀ ਪ੍ਰਾਪਤੀ ਕਰ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਨਿਰਾ ਆਪ ਹੀ ਮੁਕਤੀ ਪ੍ਰਾਪਤ ਨਹੀਂ ਕਰਦਾ ਬਲਕਿ ਆਪਣੇ ਪਰਵਾਰ ਨੂੰ ਵੀ ਤਾਰ ਲੈਂਦਾ ਹੈ, ਇਸ ਤਰ੍ਹਾਂ ਨਾਮ ਅਥਵਾ ਗੁਰੂ ਜੀ ਦੇ ਹੁਕਮ ਨੂੰ ਮੰਨਣ ਵਾਲਿਆਂ ਦੀਆਂ ਕਈ ਸਾਖੀਆਂ ਗ੍ਰੰਥਕਾਰਾਂ ਨੇ ਲਿਖੀਆਂ ਹਨ। ਜੈਸੇ ਇਕ ਸਾਖੀ ਗੁਰੂ ਜੀ ਦੇ ਹੁਕਮ ਮੰਨਣ ਦੀ ਇਸ ਤਰ੍ਹਾਂ ਲਿਖੀ ਹੈ :-

ਇਕ ਸਿਖ ਗੁਰੂ ਅੰਗਦ ਦੇਵ ਜੀ ਦੇ ਪਾਸ ਖਡੂਰ ਸਾਹਿਬ ਰਹਿੰਦਾ ਹੁੰਦਾ ਸੀ, ਤੇ ਸੇਵਾ ਬਿਲਕੁਲ ਨਹੀਂ ਸੀ ਕਰਦਾ। ਹੋਰਨਾਂ ਸਿੱਖਾਂ ਨੇ ਕਹਿਣਾ ਕਿ ਤੂੰ ਭਾਈ ਕਿਉਂ ਸੇਵਾ ਨਹੀਂ ਕਰਦਾ ਤਾਂ ਏਸ ਨੇ ਕਹਿਣਾ ਕਿ ਤੁਹਾਡੇ ਆਖੇ ਕੁਛ ਨਹੀਂ ਕਰਨਾ ਜੋ ਕੰਮ ਗੁਰੂ ਜੀ ਕਹਿਣਗੇ ਉਹ ਕਰਾਂਗਾ। ਕਈ ਚਿਰਾਂ ਪਿਛੋਂ ਗੁਰੂ ਜੀ (ਜੋ ਕਿ ਸਭ ਕੁਛ ਜਾਣਦੇ ਸਨ, ਤੇ ਸਿਖ ਵੀ ਉਸ ਪ੍ਰੇਮੀ ਦਾ ਹਾਲ ਦਸਦੇ ਰਹਿੰਦੇ ਸਨ) ਨੇ ਉਸ ਨੂੰ ਸਦਕੇ ਹੁਕਮ ਦਿਤਾ ਕਿ ਜਾਹ ਤੂੰ ਚਿਖਾ ਬਣਾ ਕੇ ਉਸ ਵਿਚ ਸੜ ਮਰ, ਗੁਰੂ ਜੀ ਦਾ ਹੁਕਮ ਸੁਣ ਕੇ ਉਹ ਜੰਗਲ ਵਿਚ ਚਲਿਆ ਗਿਆ, ਤੇ ਲਕੜੀਆਂ ਇਕੱਠੀਆਂ ਕਰ ਕੇ ਚਿਖਾ ਬਣਾ ਕੇ ਅਗ ਲਾ ਦਿਤੀ, ਤੇ ਆਪ ਪਾਸ ਫਿਰਨ ਲਗਾ, ਚਿਖਾ ਵਿਚ ਪੈਣ ਨੂੰ ਜੀਅ ਨਾ ਕਰੇ। ਇਤਨੇ ਚਿਰ ਨੂੰ ਇਕ ਚੋਰ ਆਇਆ, ਤੇ ਇਸ ਨੂੰ ਚਿਖਾ ਦੇ ਦੁਆਲੇ ਫਿਰਦਾ ਵੇਖ

ਪੁਛਣ ਲਗਾ ਕਿ ਭਾਈ ਤੂੰ ਇਸ ਦੇ ਉਦਾਲੇ ਕਿਉਂ ਫਿਰਦਾ ਹੈਂ, ਇਸ ਨੇ ਦਸਿਆ ਕਿ ਮੇਰੇ ਗੁਰੂ ਜੀ ਨੇ ਮੈਨੂੰ ਚਿਖਾ ਵਿਚ ਪੈ ਕੇ ਸੜਨ ਦਾ ਹੁਕਮ ਦਿਤਾ ਹੈ, ਪਰ ਮੈਂ ਹੁਣ ਡਰਦਾ ਹਾਂ, ਮੇਰਾ ਮਰਨ ਨੂੰ ਜੀ ਨਹੀਂ ਕਰਦਾ, ਚੋਰ ਨੇ ਕਿਹਾ ਕਿ ਇਹ ਜਿਤਨਾ ਧਨ ਮੇਰੇ ਕੋਲ ਹੈ ਤੂੰ ਲੈ ਲੈ ਤੇ ਗੁਰੂ ਕਾ ਬਚਨ ਅਥਵਾ ਹੁਕਮ ਮੈਨੂੰ ਦੇ ਦੇਹ, ਤਾਂ ਸਿਖ ਨੇ ਸੋਚਿਆ, ਕਿ ਨਾਲੇ ਮੌਤ ਤੋਂ ਬਚਦਾ ਹਾਂ, ਨਾਲੇ ਧਨ ਮਿਲਦਾ ਹੈ, ਇਹ ਸੋਚ ਕੇ ਧਨ ਲੈ ਲਿਆ, ਚੋਰ ਗੁਰੂ ਜੀ ਦੇ ਹੁਕਮ ਨੂੰ ਮੰਨਦਾ ਹੋਇਆ ਚਿਖਾ ਵਿਚ ਸੜ ਕੇ ਗੁਰਪੁਰ ਵਾਸੀ ਹੋ ਗਿਆ (ਕਿਉਂਕਿ ਗੁਰੂ ਜੀ ਦਾ ਹੁਕਮ ਸੁਣ ਕੇ ਉਸ ਨੇ ਮੰਨ ਲਿਆ) ਤੇ ਉਹ ਸਿਖ ਜਦ ਧਨ ਲੈ ਕੇ ਘਰ ਨੂੰ ਜਾ ਰਿਹਾ ਸੀ, ਤਾਂ ਰਸਤੇ ਵਿਚ ਸਿਪਾਹੀਆਂ ਨੇ ਆਣ ਪਕੜਿਆ, ਤੇ ਕਿਹਾ ਕਿ ਤੂੰ ਰਾਜੇ ਦਾ ਘਰ ਲੁਟ ਕੇ ਲੈ ਆਇਆ ਹੈਂ, ਬਥੇਰਾ ਮੁਕਰਿਆ, ਪਰ ਉਹ ਪਕੜ ਕੇ ਰਾਜੇ ਪਾਸ ਲੈ ਗਏ ਤੇ ਰਾਜੇ ਨੇ ਫਾਂਸੀ ਦਾ ਹੁਕਮ ਦੇ ਦਿਤਾ।

ਚੋਰ ਤਾਂ ਹੁਕਮ ਮੰਨ ਕੇ ਤਰ ਗਿਆ ਤੇ ਉਹ ਸਿੱਖ ਜੋ ਕਿ ਬੇਮੁਖ ਹੋ ਗਿਆ ਸੀ ਜਮਾਂ ਦੇ ਰਾਹੀਂ ਪੁਜ ਕੇ ਨਰਕਾਂ ਦਾ ਭਾਗੀ ਹੋ ਗਿਆ। ਇਸ ਵਾਸਤੇ ਸੁਣ ਕੇ ਨਾਮ ਮੰਨਣਾ ਸਭ ਤੋਂ ਜ਼ਰੂਰੀ ਹੈ, ਤੇ ਹਰ ਇਕ ਜੀਵ ਨੂੰ ਐਸਾ ਹੀ ਕਰਨਾ ਯੋਗ ਹੈ। ਜੈਸੇ ਗੁਰੂ ਜੀ ਨੇ ਦਸਿਆ ਹੈ :-

ਜਿਨੀ ਸੁਣਿਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥

[ਸ੍ਰੀ ਰਾਗ ਮ: ੩ ਪੰਨਾ ੨੭

ਗੁਰ ਰਸਨਾ ਅੰਮ੍ਰਿਤ ਬੋਲਦੀ ਹਰਿ ਨਾਮਿ ਸੁਹਾਵੀ ॥

ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥
[ਤਲੰਗ ਮ: ੧ ਪੰ: ੭੨੬

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਪਰਮਾਤਮਾਂ ਦੇ ਨਾਮ ਨੂੰ ਸ੍ਰਵਨ ਕਰ ਕੇ ਮੰਨਣ ਕਰੇ।

ਕਬਿਤ

ਜਿਨ੍ਹਾਂ ਗੁਰ ਦੀਖਯਾ ਨੂੰ ਸੁਣ ਚਿਤ ਧਾਰ ਲਿਆ,
ਓਨ੍ਹਾਂ ਸੰਦੀ ਗਤਿ ਕਹੀ ਮੁਖ ਤੋਂ ਨਾ ਜਾਂਵਦੀ।
ਕਾਗਦ ਕਲਮ ਲੈ ਕੇ ਲਿਖ ਨਾ ਕੋ ਸਕਦਾ ਹੈ,
ਸ੍ਰੁਤਿ ਸਿਮ੍ਰਿਤਿ ਨੇਤਿ ਨੇਤਿ ਹੈ ਬਤਾਂਵਦੀ।
ਜਾਈਏ ਕੁਰਬਾਨ ਸਦਾ ਓਨ੍ਹਾਂ ਤੋਂ ਪਿਆਰੇ ਵੀਰ,
ਜਿਨ੍ਹਾਂ ਸੰਦੀ ਜੀਭ ਜਪ ਹਰੀ ਗੁਣ ਗਾਂਵਦੀ।
ਤਾਂਤੇ ਹੇ 'ਭਗਤ' ਸੁਣ, ਮੰਨ ਸਚੇ ਨਾਮ ਤਾਈਂ,
ਏਹੋ ਜੇਹੀ ਵਾਰੀ ਫੇਰ ਹਥ ਵੀ ਨਾ ਆਂਵਦੀ।



# ਨਿਧਿਯਾਸਨ

ਪੂਰਨ ਸਤਿਗੁਰੂ ਦੇ ਉਪਦੇਸ਼ ਨੂੰ ਜੋ ਸਰਵਣ ਔਰ ਵਿਚਾਰ ਪੂਰਵਕ ਮੰਨਣ ਕਰਦੇ ਹਨ, ਉਹ ਦ੍ਰਿੜ੍ਹ ਅਭਯਾਸ ਰੂਪ ਨਿਧਯਾਸਨ ਦਵਾਰਾ ਵਾਹਿਗੁਰੂ ਦੇ ਸਾਖਯਾਤਕਾਰ ਨੂੰ ਪ੍ਰਾਪਤ ਕਰ ਲੈਂਦੇ ਹਨ। ਅਥਵਾ ਸੁਣਕੇ ਮੰਨ ਕੇ ਵਾਹਿਗੁਰੂ ਨੂੰ ਹਿਰਦੇ ਵਿਚ ਵਸਾਉਣ ਦਾ ਨਾਮ ਨਿਧਯਾਸਨ ਹੈ।

ਵਾਹਿਗੁਰੂ ਦਾ ਨਾਮ ਹਿਰਦੇ ਵਿਚ ਵਸਾਏ ਤੋਂ ਬਿਨਾਂ ਮੰਨਣਾ ਵੀ ਨਿਸਫਲ ਜਾਂਦਾ ਹੈ, ਜੈਸੇ ਕੋਈ ਪੁਰਸ਼ ਹੁਕਮ ਸੁਣ ਕੇ ਸਤਿ ਬਚਨ ਕਹਿੰਦਾ ਰਹੇ ਪਰ ਅਮਲ ਨਾ ਕਰੇ ਤਾਂ ਠੀਕ ਨਹੀਂ। ਜੈਸੇ ਗੁਰੂ ਜੀ ਦਸਦੇ ਹਨ, ਯਥਾ-

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥
[ਆਸਾ ਦੀ ਵਾਰ ਮ: ੨ ਪੰਨਾ ੪੭੪

ਪਰ ਜਿਨ੍ਹਾਂ ਸੁਣ ਕੇ ਮੰਨ ਕੇ, ਉਸ ਪਰ ਦ੍ਰਿੜ੍ਹ ਅਭਯਾਸ ਕੀਤਾ ਹੈ, ਪੂਰੀ ਸ਼ਰਧਾ ਠਾਨ ਲਈ ਹੈ, ਓਹੋ ਪੁਰਸ਼ ਦੁਨੀਆਂ ਵਿਚ ਸਰੇਸ਼ਟ ਹਨ, ਤੇ ਵਾਹਿਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਸਭ ਜਗ੍ਹਾ ਵਿਆਪਕ ਸਮਝਦੇ ਹਨ ਉਹਨਾਂ ਦੀ ਬਾਬਤ ਹੀ ਗੁਰੂ ਜੀ ਨੇ ਜਪੁਜੀ ਸਾਹਿਬ ਵਿਚ ਉਚਾਰਣ ਕਰਕੇ ਦਸਿਆ ਹੈ, ਯਥਾ-

ਪੰਚ ਪਰਵਾਣੁ ਪੰਚ ਪਰਧਾਨੁ ॥
ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ [ਜਪੁਜੀ ਸਾਹਿਬ ਪੰ: ੩

ਕਿਉਂਕਿ ਉਥੇ ਵਾਹਿਗੁਰੂ ਦੇ ਦਰਵਾਜ਼ੇ ਅਰਥਾਤ ਚਰਨਾਂ ਵਿਚ ਸੋਭਾ ਪਾਂਵਦੇ ਹਨ ਸੋਭਾ ਇਸ ਕਰ ਕੇ ਪਾਂਵਦੇ ਹਨ ਕਿ 'ਪੰਚਾ ਕਾ ਗੁਰ ਏਕ ਧਿਆਨ' ਸੋ ਇਹਨਾਂ ਮਹਾਂ ਪੁਰਸ਼ਾਂ ਦਾ ਨਾਮ ਹੀ ਸੰਤ ਆਦਿਕ ਕਿਹਾ ਜਾਂਦਾ ਹੈ, ਐਸੇ ਨਿਧਯਾਸਨ ਕਰਨ ਵਾਲਿਆਂ ਬਾਬਤ ਹੀ ਗੁਰੂ ਜੀ ਨੇ ਲਿਖਿਆ ਹੈ। ਯਥਾ ਗੁਰਵਾਕ :-

ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥

[ਮਾਝ ਮ: ੩ ਅ: ਪ: ਪੰਨਾ ੧੨੭

ਸੁਨਿ ਉਪਦੇਸੁ ਹਿਰਦੈ ਵਸਾਵਹੁ ॥
ਮਨ ਇਛੇ ਨਾਨਕ ਫਲ ਪਾਵਹੁ ॥

[ਗਉੜੀ ਸੁਖਮਨੀ ਮ: ੫ ਪੰਨਾ ੨੯੨

ਐਸੇ ਪੁਰਸ਼ ਨਿਧਯਾਸਨ ਕਰਦੇ ਹੋਏ ਪਰਮਾਤਮਾਂ ਦਾ ਸਾਖਯਾਤਕਾਰ ਦਰਸ਼ਨ ਕਰ ਲੈਂਦੇ ਹਨ, ਦੇ ਮੂੰਹੋਂ ਇਸ ਪ੍ਰਕਾਰ ਗੁਰਬਾਣੀ ਪੜ੍ਹਦੇ ਹਨ :-

ਪਾਇਆ ਲਾਲੁ ਰਤਨੁ ਮਨਿ ਪਾਇਆ ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਿਗੁਰ ਸਬਦਿ ਸਮਾਇਆ ॥

[ਗਉੜੀ ਮਾਝ ਮ: ੫ ਪੰਨਾ ੨੧੫

ਤੂ ਹਿਰਦੇ ਗੁਪਤੁ ਵਸਹਿ ਦਿਨੁ ਰਾਤੀ
ਤੇਰਾ ਭਾਉ ਨ ਬੁਝਹਿ ਗਵਾਰੀ ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ॥
ਗੁਣ ਗਾਵੈ ਗੁਣ ਵੀਚਾਰੀ ॥੨॥
ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥

[ਸੋਰਠਿ ਮ: ੪ ਪੰਨਾ ੬੦੭

ਸੰਤ ਪ੍ਰਸਾਦਿ ਮੇਰੇ ਪੂਰਨ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟ ਸੂਰ ਨਾਨਕ ਪਰਗਾਸ ॥

[ਟੋਡੀ ਮ: ੫



ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣ ਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
[ਬਿਲਾਵਲੁ ਮ: ੫ ਪੰਨਾ ੮੪੬

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ
ਹਰਿ ਰੂਪੁ ਨਦਰੀ ਆਇਆ ॥
[ਅਨੰਦ ਸਾਹਿਬ ਪੰ: ੯੨੨

ਸੋ ਐਸਾ ਨਿਧਯਾਸਨ ਹਰ ਇਕ ਜੀਵ ਨੂੰ ਕਰਨਾ ਚਾਹੀਦਾ ਹੈ, ਜੇ ਐਸਾ ਕਰ ਲਵੇ, ਤਾਂ ਤੀਰਥ ਇਸ਼ਨਾਨ ਆਦਿਕ ਤੇ ਹੋਰ ਕਰਮ ਧਰਮ ਆਦਿਕ ਸਭ ਕੁਛ ਵਿਚ ਆ ਜਾਂਦੇ ਹਨ, ਤੇ ਜੀਵ ਕਲਿਆਣ ਦੀ ਪ੍ਰਾਪਤੀ ਕਰ ਲੈਂਦਾ ਹੈ। ਜੈਸੇ ਗੁਰਵਾਕ ਹੈ–

ਸੁਣਿਆ ਮੰਨਿਆ ਮਨ ਕੀਤਾ ਭਾਉ ॥
ਅੰਤਰ ਗਤਿ ਤੀਰਥਿ ਮਲਿ ਨਾਉ ॥
[ਜਪੁਜੀ ਸਾਹਿਬ ਪੰ: ੪

## ਕਬਿਤ

ਜਿਨ੍ਹਾਂ ਸੁਣ ਮੰਨਿਆ ਤੇ ਧਾਰਿਆ ਭਰੋਸਾ ਦਿਲ,
ਹੋਰਥੇ ਨਾ ਮਨ ਕਦੀ ਆਪਣਾ ਲਿਜਾਂਵਦੇ।
ਜਿਥੇ ਕਿਥੇ ਜੋਤ ਪਰਮਾਤਮਾਂ ਦੀ ਦਿਸ ਆਵੇ,
ਦ੍ਵੈਤਾ ਦੇ ਖਿਆਲ ਕਦੀ ਮਨ ਤੇ ਨਾ ਆਂਵਦੇ।
ਗੁਰਸਿਖ ਦੁਨੀਆਂ 'ਚ ਰਾਜੇ ਯੋਗੀ ਬਣ ਕਰ,
ਜਗਤ ਅਸਾਰ ਜਾਣ ਉਚ ਪਦ ਪਾਂਵਦੇ।
ਤਾਂਤੇ ਹੇ 'ਭਗਤ' ਕਰ ਭਗਤਿ ਪ੍ਰਮਾਤਮਾਂ ਦੀ,
ਜਿਨ੍ਹਾਂ ਚਿਤ ਕੀਤੀ ਹਰਿ ਚਰਨ ਸਮਾਂਵਦੇ।



# ਰੋਗ

ਜਦ ਕਿਸੇ ਪੁਰਸ਼ ਇਸਤ੍ਰੀ ਦੇ ਸਰੀਰ ਵਿਚ ਕਿਸੇ ਤਰ੍ਹਾਂ ਦੀ ਤਕਲੀਫ ਹੋਵੇ, ਉਸ ਤਕਲੀਫ ਨੂੰ ਰੋਗ ਕਹਿੰਦੇ ਹਨ, ਤੇ ਜਿਸ ਨੂੰ ਤਕਲੀਫ ਹੋ ਰਹੀ ਹੋਵੇ, ਉਸ ਦਾ ਨਾਮ ਰੋਗੀ ਹੈ।

ਨਿਰੰਕਾਰ ਨੇ ਜਿਤਨੀ ਦੁਨੀਆਂ ਰਚੀ ਹੈ, ਸਾਰੀ ਹੀ ਰੋਗ ਗ੍ਰਸਤ ਹੈ, ਪਰ ਇਕ ਵਾਹਿਗੁਰੂ ਯਾਂ ਉਸ ਦੇ ਪਿਆਰੇ ਰੋਗ ਤੋਂ ਰਹਿਤ ਹਨ, ਦੁਨੀਆਂ ਦੇ ਜੀਵ ਜਿਸ ਪਰਕਾਰ ਰੋਗਾਂ ਵਿਚ ਗ੍ਰਸੇ ਹੋਏ ਹਨ, ਤਿਸ ਪ੍ਰਕਾਰ ਗੁਰੂ ਜੀ ਬਾਣੀ ਵਿਚ ਦਸਦੇ ਹਨ–

ਹਉਮੈ ਰੋਗੁ ਮਾਨੁਖ ਕਉ ਦੀਨਾ ॥
ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥
ਨਾਦ ਰੋਗਿ ਖਪਿ ਗਏ ਕੁਰੰਗਾ ॥੨॥
ਜੋ ਜੋ ਦੀਸੈ ਸੋ ਸੋ ਰੋਗੀ ॥
ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ ੧ ॥ ਰਹਾਉ ॥
ਜਿਹਵਾ ਰੋਗਿ ਮੀਨ ਗ੍ਰਸਿਆਨੋ ॥
ਬਾਸਨ ਰੋਗਿ ਭਵਰੁ ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥
ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥

[ਭੈਰਉ ਮ: ੫ ਪੰ: ੧੧੪੦

ਇਹਨਾਂ ਰੋਗਾਂ ਕਰ ਕੇ ਇਹ ਜੀਵ ਰੋਗੀ ਹੋਏ ਹੋਏ ਹਨ, ਤਾਂ ਸਮਝੀਏ ਕਿ ਇਹ ਰੋਗ ਇਹਨਾਂ ਨੂੰ ਚੰਬੜੇ ਹੋਏ

ਹਨ (ਇਹਨਾਂ ਤੋਂ ਬਿਨਾਂ ਦੇਵਤਿਆਂ ਨੂੰ ਵੀ ਰੋਗ ਨੇ ਗ੍ਰਸਿਆ ਹੋਇਆ ਹੈ) ਜੈਸੇ ਗੁਰੂ ਜੀ ਦਸਦੇ ਹਨ :-

ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥
[ਭੈਰਉ ਅ: ਪ: ਮ: ੧ ਪੰਨਾ ੧੧੫੩

ਇਹਨਾਂ ਤੋਂ ਬਿਨਾਂ ਹੋਰਨਾਂ ਜੀਵਾਂ ਬਾਬਤ ਗੁਰੂ ਜੀ ਅਗਲੀ ਤੁਕ ਵਿਚ ਐਉਂ ਦਸਦੇ ਹਨ, ਯਥਾ-

ਜੋ ਜੋ ਦੀਸੈ ਸੋ ਸੋ ਰੋਗੀ ॥
ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥
[ਭੈਰਉ ਮ: ੫ ਪੰਨਾ ੧੧੪੦

ਸਾਰੀ ਦੁਨੀਆਂ ਹੀ ਰੋਗਾਂ ਵਿਚ ਗ੍ਰਸਤ ਹੈ ਕੇਵਲ ਇਕ ਵਾਹਿਗੁਰੂ ਹੀ ਰੋਗ ਰਹਿਤ ਹੈ, ਰੋਗਾਂ ਦੇ ਦੂਰ ਕਰਨ ਦਾ ਇਲਾਜ ਸਤਿਗੁਰੂ ਜੀ ਨਾਲ ਹੀ ਅੱਗੇ ਦਸਦੇ ਹਨ, ਜੇਹੜੇ ਪੁਰਸ਼ ਉਸ ਨਿਰੰਕਾਰ ਦੇ ਚਰਨਾਂ ਦੇ ਪਿਆਰੇ ਹੋ ਗਏ ਹਨ, ਤੇ ਸਾਧ ਸੰਗਤ ਦੇ ਵਿਚ ਆ ਗਏ ਹਨ ਤੇ ਮੂੰਹੋਂ ਕਹਿੰਦੇ ਹਨ-

ਆਵਹੁ ਭੈਣੇ ਗਲਿ ਮਿਲਹੁ ਅੰਕਿ ਸਹੇਲੜੀਆਹ ॥
ਮਿਲਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥
[ਸਿਰੀ ਰਾਗੁ ਮ: ੧ ਪੰਨਾ ੧੭

ਆਵਹੁ ਭਾਈ ਮਿਲ ਕੇ ਉਸ ਵਾਹਿਗੁਰੂ ਦਾ ਜਸ ਗਾਵੀਏ, ਐਸਾ ਕਹਿਣ ਵਾਲਿਆਂ ਪੁਰਸ਼ਾਂ ਦੇ ਬੰਧਨ ਟੁਟ ਗਏ ਹਨ। ਜੈਸੇ ਕਿ ਗੁਰੂ ਜੀ ਅਗਲੀ ਤੁਕ ਵਿਚ ਦਸਦੇ ਹਨ, 'ਤੂਟੇ ਬੰਧਨ ਸਾਧ ਸੰਗੁ ਪਾਇਆ' ਸੋ ਸਾਧ ਸੰਗਤ ਪਾਉਣ ਕਰ ਕੇ ਉਨ੍ਹਾਂ ਦੇ ਸਾਰੇ ਰੋਗ ਦੂਰ ਹੋ ਗਏ ਹਨ। ਯਥਾ ਗੁਰਵਾਕ-

'ਕਹੁ ਨਾਨਕ ਗੁਰਿ ਰੋਗ ਮਿਟਾਇਆ'

[ਭੈਰਉ ਮ: ੫ ਪੰ: ੧੧੪੧

ਉਹਨਾਂ ਦੇ ਰੋਗ ਇਸ ਕਰ ਕੇ ਮਿਟ ਗਏ ਹਨ ਕਿ ਉਹਨਾਂ ਇਕ ਈਸ਼੍ਵਰ ਦੀ ਓਟ ਲਈ ਹੈ, ਜਿਸ ਈਸ਼੍ਵਰ ਨੂੰ ਸਾਹਿਬ ਕਲਗੀਧਰ ਜੀ ਨੇ ਵੀ ਜਾਪ ਸਾਹਿਬ ਵਿਚ ਐਸੇ ਕਿਹਾ ਹੈ, ਯਥਾ 'ਨਮੋ ਰੋਗ ਰੋਗੇ' ਇਸ ਦਾ ਭਾਵ ਇਹ ਹੈ ਕਿ ਜੈਸੇ ਰੋਗ ਜੀਵ ਨੂੰ ਚੰਬੜਿਆ ਹੋਇਆ ਬੜੀ ਤਕਲੀਫ ਦੇਂਦਾ ਹੈ, ਇਸੀ ਤਰ੍ਹਾਂ ਜਿਥੇ ਰੋਗ ਵਸ ਰਿਹਾ ਹੋਵੇ ਤੇ ਉਸ ਦੇ ਦੂਰ ਕਰਨ ਵਾਲਾ ਰੋਗ ਲਈ ਰੋਗ ਰੂਪ ਹੈ, ਇਸੀ ਵਾਸਤੇ ਵਾਹਿਗੁਰੂ ਰੋਗਾਂ ਨੂੰ ਦੂਰ ਕਰਨ ਕਰ ਕੇ ਰੋਗਾਂ ਲਈ ਰੋਗ ਰੂਪ ਹੈ ਤੇ ਭਗਤ ਜਨਾਂ ਨੇ ਉਸ ਦੀ ਓਟ ਲੈ ਕੇ ਸਾਰੇ ਰੋਗ ਆਦਿਕ ਦੂਰ ਕਰ ਦਿਤੇ ਹਨ। ਗੁਰੂ ਜੀ ਨੇ ਵੀ ਬਾਣੀ ਵਿਚ ਵਾਹਿਗੁਰੂ ਨਾਮ ਹੀ ਸਭ ਤੋਂ ਵਧੀਕ (ਰੋਗਾਂ ਦੇ ਦੂਰ ਕਰਨ ਲਈ) ਦਵਾਈ ਦਸੀ ਹੈ, ਯਥਾ ਗੁਰਵਾਕ-

ਹਰਿ ਅਉਖਧੁ ਸਭ ਘਟ ਹੈ ਭਾਈ ॥
ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥
ਗੁਰਿ ਪੂਰੇ ਸੰਜਮੁ ਕਰਿ ਦੀਆ ॥
ਨਾਨਕ ਤਉ ਫਿਰਿ ਦੂਖ ਨ ਥੀਆ ॥

[ਗਉੜੀ ਬਾਵਨ ਅਖਰੀ ਮ: ੫ ਪੰ: ੨੫੯

ਅਉਖਧੁ ਖਾਇਓ ਹਰਿ ਕੋ ਨਾਉ ॥
ਸੁਖ ਪਾਏ ਦੁਖ ਬਿਨਸਿਆ ਥਾਉ ॥੧॥
ਤਾਪੁ ਗਇਆ ਬਚਨਿ ਗੁਰ ਪੂਰੇ ॥
ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ਰਹਾਉ॥
ਜੀਅ ਜੰਤ (ਤਿਸਦੀ ਸਰਣ ਲੈ ਕੇ)ਸਗਲ ਸੁਖੁ ਪਾਇਆ ॥
ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥

[ਆਸਾ ਮ: ੫ ਪੰ: ੩੭੮

ਇਤਿਆਦਿਕ ਅਨੇਕ ਪ੍ਰਮਾਣ ਗੁਰਬਾਣੀ ਵਿਚ ਮਿਲਦੇ ਹਨ, ਜਿਹਨਾਂ ਦਵਾਰਾ ਪਤਾ ਲਗਦਾ ਹੈ ਕਿ ਵਾਹਿਗੁਰੂ ਦਾ ਨਾਮ ਹੀ ਸਭਨਾਂ ਰੋਗਾਂ ਦਾ ਦਾਰੂ ਹੈ, ਇਸ ਦੀ ਸ਼ਰਨ ਲੈਣ ਨਾਲ ਹੀ ਸਾਰੇ ਰੋਗ ਦੂਰ ਹੁੰਦੇ ਹਨ। ਤਾਂਤੇ ਹਰ ਇਕ ਜੀਵ ਨੂੰ ਉਸ ਈਸ਼੍ਵਰ ਦੀ ਓਟ ਲੈਣੀ ਯੋਗ ਹੈ, ਮਹਾਰਾਜ ਜੀ ਦਸਦੇ ਹਨ :-

ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥

(ਤੇ ਜਿਨ੍ਹਾਂ ਓਟ ਨਹੀਂ ਲਈ)

ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਣਨੇ ॥
[ਸੋਰਠਿ ਮ: ੫ ਪੰ: ੬੧੩

ਤਾਂ ਤੇ ਹਰ ਇਕ ਜੀਵ ਨੂੰ ਉਸ ਦੀ ਓਟ ਲੈਣੀ ਯੋਗ ਹੈ, ਹੈ, ਜਿਸ ਦੀ ਓਟ ਲਿਆਂ ਸਾਰੇ ਰੋਗ ਦੂਰ ਹੁੰਦੇ ਹਨ।

ਕਬਿਤ ॥

ਕਦੀ ਸੁਖ ਮਿਲਦਾ ਨਾ ਰੋਗ ਵਾਲੇ ਜੀਵ ਤਾਂਈਂ,
ਹਾਇ ਹਾਇ ਕਰ ਸਦਾ ਝੱਟ ਹੈ ਲੰਘਾਂਵਦਾ।
ਖਾਂਵਦਾ ਨਾ ਪੀਂਦਾ ਕੁਛ ਸੁਖ ਸਾਰਾ ਦੂਰ ਹੋਇਆ,
ਛਾਦਨ ਹੰਡਾਵਨ ਦਾ ਚਾਉ ਚਲਾ ਜਾਂਵਦਾ।
ਹਰ ਇਕ ਜੀਵ ਤਾਂਈਂ ਲਗ ਰਿਹਾ ਦੁਖ ਭਾਰੀ,
ਸੋਈ ਸਦਾ ਸੁਖੀ ਜੋਈ ਹਰਿ ਗੁਣ ਗਾਂਵਦਾ।
ਤਾਂ ਤੇ 'ਭਗਤ' ਕਦੀ ਭੁਲ ਨਾ ਦਾਤਾਰ ਤਾਈਂ,
ਜੇੜ੍ਹਾ ਰੋਗ ਕੱਟ ਕੇ ਅਰੋਗ ਹੈ ਬਣਾਂਵਦਾ।

-o-

# ਬੈਰਾਗੀ

ਜਿਸ ਪੁਰਸ਼ ਦੇ ਹਿਰਦੇ ਵਿਚ ਕਿਸੇ ਚੀਜ਼ ਦਾ ਤਿਆਗ ਘਰ ਕਰ ਜਾਵੇ, ਤੇ ਉਹ ਉਹਨਾਂ ਚੀਜ਼ਾਂ ਨੂੰ ਨਿਕੰਮੀਆਂ ਤੇ ਨਾਸ ਹੋਣ ਵਾਲੀਆ ਸਮਝਕੇ ਉਹਨਾਂ ਤੋਂ ਉਪਰਾਮ ਹੋ ਜਾਵੇ, ਉਹ ਦਾ ਨਾਮ ਬੈਰਾਗੀ ਹੈ।

ਇਹ ਬੈਰਾਗੀ ਦਸ਼ਾ ਦੋ ਤਰ੍ਹਾਂ ਦੀ ਹੁੰਦੀ ਹੈ, ਇਕ ਸਰੇਸ਼ਟ ਬੈਰਾਗੀ

ਮਨਿ ਬੈਰਾਗੁ ਭਇਆ ਦਰਸਨੁ ਦੇਖਣੇ ਕਾ ਚਾਉ॥
[ਸ੍ਰੀ ਰਾਗ ਮ: ੫ ਪੰਨਾ ੫੦

ਹੈ, ਤੇ ਇਕ ਮੰਦ ਬੈਰਾਗ ਹੁੰਦਾ ਹੈ, ਪਰੰਤੂ ਇਥੇ ਮੰਦ ਬੈਰਾਗ ਦੇ ਉਚਾਰਨ ਕਰਨ ਦੀ ਕੋਈ ਲੋੜ ਨਹੀਂ, (ਕਿਉਂਕਿ ਬੈਰਾਗੀ ਦੇ ਲਛਣ ਲਿਖਣ ਲਗਿਆਂ ਵੀ ਉਪਰ ਸਰੇਸ਼ਟ ਭਾਵ ਨੂੰ ਹੀ ਦਸਿਆ ਹੈ) ਏਥੇ ਕੇਵਲ ਸਰੇਸ਼ਟ ਬੈਰਾਗ ਦੇ ਦਸਣ ਦੀ ਲੋੜ ਹੈ।

ਜਦ ਜੀਵ ਸੰਸਾਰਕ ਕੰਮਾਂ ਵਿਚ ਰੁਝਾ ਹੋਇਆ ਹੁੰਦਾ ਹੈ, ਤਾਂ ਰਾਤ ਦਿਨੇ ਇਸਤ੍ਰੀ ਤੇ ਪੁੱਤਰ ਆਦਿਕਾਂ ਦੇ ਸਨੇਹ ਵਿਚ ਲਗਾ ਰਹਿੰਦਾ ਹੈ, ਪਰੰਤੂ ਕਿਸੇ ਮੌਕੇ ਸਤਿਗੁਰੂ ਜੀ ਦੀ ਕਿਰਪਾ ਹੋ ਜਾਵੇ, ਪੂਰਬਲੇ ਭਾਗ ਉਦਯ ਹੋ ਆਵਣ, ਤਾਂ ਜੀਵ ਸਤਿਸੰਗਤ ਵਿਚ ਚਲਾ ਜਾਂਦਾ ਹੈ, ਅਥਵਾ ਜਾਣ ਲਗ ਪੈਂਦਾ ਹੈ, ਤੇ ਗੁਰਬਾਣੀ ਸੁਣ ਕੇ ਹਿਰਦੇ ਵਿਚ ਵੈਰਾਗ ਉਤਪੰਨ ਹੋ ਜਾਂਦਾ ਹੈ। ਭਾਵੇਂ ਸ੍ਰੀ ਰਾਮਾ ਨੰਦ ਜੀ ਦਾ ਚਲਾਇਆ ਹੋਇਆ

ਮੱਤ ਬੈਰਾਗੀ ਹੈ, ਤੇ ਉਹ ਦਵਾਰਕਾ ਪੁਜ ਕੇ ਆਪਣੀ ਬਾਂਹ ਤੇ ਛਾਪਾ ਲਗਵਾਉਂਦੇ ਹਨ, ਤੇ ਗਲ ਵਿਚ ਕੰਠੀ ਪਾਉਂਦੇ ਹਨ। ਯਥਾ ਗੁਰਵਾਕ :-

ਪੁਨ ਹਰਿ ਰਾਮਾ ਨੰਦ ਕੋ ਕਰਾ ॥ ਭੇਸ ਬੈਰਾਗੀ ਕੋ ਜਿਨ ਧਰਾ ॥
ਕੰਠੀ ਕੰਠ ਕਾਠ ਦੀ ਡਾਰੀ ॥ ਪ੍ਰਭ ਕੀ ਪ੍ਰੀਤ ਰੀਤ ਨ ਬੀਚਾਰੀ ॥
[ਬਚਿਤ੍ਰ ਨਾਟਕ ਪਾ: ੧੦

ਉਹਨਾਂ ਦਾ ਨਾਮ ਵੀ ਬੈਰਾਗੀ ਉਸ ਨੂੰ ਦਸਿਆ ਹੈ, ਜਿਸ ਦੀ ਕਿ ਸੰਸਾਰ ਵਲੋਂ ਉਪਰਾਮਤਾ ਹੋ ਜਾਵੇ, ਜੈਸਾ ਕਿ ਗੁਰੂ ਜੀ ਨੇ ਉਪਰਾਮਤਾ ਲਈ ਇਸ ਪ੍ਰਕਾਰ ਸ਼ਬਦ ਉਚਾਰਨ ਕਰ ਕੇ ਦਸਿਆ ਹੈ, ਯਥਾ ਗੁਰਵਾਕ :-

ਕਿਆ ਤੂ ਰਤਾ ਦੇਖਿਕੈ ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥
ਕਰਤਾ ਚਿਤਿ ਨ ਆਵਹੀ ਮਨਮੁਖ ਅੰਧ ਗਵਾਰ ॥
[ਸਿਰੀ ਰਾਗ ਮ: ੫ ਪੰ: ੪੨

ਹੋਰ-ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤਨ ਬਾਰ॥੧॥ਰਹਾਉ।
ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਾਵਾਰਿ ॥੧॥
ਅਜਹੂ ਸਮਝਿ ਕਛੁ ਬਿਗਰਿਓ ਨਾਹਨਿ ਭਜਿਲੇ ਨਾਮੁ ਮੁਰਾਰਿ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥
[ਸੋਰਠਿ ਮ: ੯ ਪੰ: ੬੩੩

ਇਤਿਆਦਿਕ ਗੁਰਬਾਣੀ ਦੇ ਸ਼ਬਦ ਸੁਣ ਕੇ ਸੰਸਾਰਕ ਪਦਾਰਥਾਂ ਵਲੋਂ ਮੋਹ ਟੁਟ ਕੇ ਉਪਰਾਮਤਾ ਹੋ ਜਾਂਦੀ ਹੈ ਤੇ

ਪ੍ਰਮੇਸ਼ਰ ਦੇ ਮਿਲਣ ਦਾ ਚਾਉ (ਬੈਰਾਗ) ਹਿਰਦੇ ਵਿਚ ਉਤਪਨ ਹੁੰਦਾ ਹੈ। ਵੇਦਾਂਤ ਮਤ ਵਾਲਿਆਂ ਨੇ ਵੈਰਾਗ ਦੇ ਲਛਣ ਇਸ ਪ੍ਰਕਾਰ ਦਸੇ ਹਨ, ਯਥਾ–

ਬ੍ਰਹਮ ਲੋਕ ਲੌ ਭੋਗ ਜੋ ਚਹੈ ਸਰਬ ਕੋ ਤਿਆਗ ॥
ਵੇਦ ਅਰਥ ਗਯਾਤਾ ਮੁਨੀ ਕਹਿਤ ਤਾਂਹਿ ਵੈਰਾਗ ॥
[ਵਿਚਾਰ ਸਾਗਰ ਤਰੰਗ ੧

ਇਸ ਦੁਨੀਆਂ ਦੇ ਪਦਾਰਥ ਕਿਆ, ਕਦੀ ਬ੍ਰਹਮ ਲੋਕ ਦੇ ਸਰਬ ਭੋਗ ਵੀ ਜੀਵ ਨੂੰ ਪ੍ਰਾਪਤ ਹੋ ਜਾਵਣ, ਉਨ੍ਹਾਂ ਦਾ ਵੀ ਜੋ ਤਿਆਗ ਕਰ ਦੇਵੇ, ਉਸ ਦਾ ਨਾਮ ਬੈਰਾਗ ਹੈ ਤੇ ਧਾਰਨ ਕਰਨੇ ਵਾਲਾ ਬੈਰਾਗੀ ਹੈ ਤੇ ਪੂਰਾ ਬੈਰਾਗੀ ਬਣ ਜਾਂਦਾ ਹੈ ਤੇ ਸਦਾ ਲਈ ਸਤਿਸੰਗਤ ਦਾ ਪਿਆਰਾ ਹੋ ਜਾਂਦਾ ਹੈ।

ਜੈਸੇ ਬੈਰਾਗ ਮਤ ਵਾਲਿਆਂ ਨੂੰ ਗ੍ਰਹਿਸਤ ਤਿਆਗਣਾ ਪੈਂਦਾ ਹੈ, (ਭਾਵੇਂ ਕਈ ਗ੍ਰਹਿਸਤੀ ਵੀ ਬੈਰਾਗੀ ਸਦਾਉਂਦੇ ਹਨ ਤੇ ਮੋਢੇ ਉਤੇ ਕੌੜ ਵਹਿੰਗੀ ਵਰਗੀ ਚੁਕ ਕੇ ਦਾਣਾ ਫੱਕਾ ਉਗਰਾਹੁੰਦੇ ਫਿਰਦੇ ਹਨ, ਪ੍ਰੰਤੂ ਉਹ ਨਾਮ ਮਾਤਰ ਹੀ ਬੈਰਾਗੀ ਹਨ) ਪ੍ਰੰਤੂ ਇਸ ਦੇ ਮੁਕਾਬਲੇ ਉਤੇ ਗੁਰਸਿਖ ਬੈਰਾਗੀ ਨੂੰ ਗ੍ਰਹਿਸਤ ਤਿਆਗਣ ਦੀ ਕੋਈ ਲੋੜ ਨਹੀਂ, ਕਿਉਂਕਿ ਗੁਰੂ ਜੀ ਬੈਰਾਗੀ ਪੁਰਸ਼ ਦੇ ਲਛਣ ਇਸ ਪਰਕਾਰ ਦਸਦੇ ਹਨ, ਯਥਾ ਗੁਰਵਾਕ :–

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
[ਸਿਰੀ ਰਾਗ ਮ: ੩ ਪੰ: ੨੯

ਜੋ ਮਨੁ ਮਾਰਹਿ ਆਪਣਾ ਸੁ ਪੁਰਖ ਬੈਰਾਗੀ ਰਾਮ ॥

[ਵਡਹੰਸ ਮ: ੩ ਪੰ: ੫੬੯

ਬਿਨੁ ਬੈਰਾਗ ਕਹਾ ਬੈਰਾਗੀ ॥
ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥

[ਭੈਰਉ ਮ: ੫ ਪੰ: ੧੧੪੦

ਗੁਰ ਸਬਦਿ ਰਤੇ ਸਦਾ ਬੈਰਾਗੀ
ਹਰਿ ਦਰਗਹ ਸਾਚੀ ਪਾਵਹਿ ਮਾਨੁ ॥

[ਮਲਾਰ ਮ: ੫ ਪੰ: ੧੨੬੦

ਸੋ ਗੁਰੂ ਜੀ ਦਾ ਸਿੱਖ ਘਰ ਵਿਚ ਰਹਿਕੇ, ਇਨ੍ਹਾਂ ਗੁਰ ਉਪਦੇਸ਼ਾਂ ਨੂੰ ਕਮਾਉਂਦਾ ਹੋਇਆ ਸਦਾ ਹੀ ਬੈਰਾਗੀ ਹੈ, ਤੇ ਇਹ ਜੇਹਾ ਬੈਰਾਗ ਧਾਰਨ ਕਰਨ ਦੀ ਹਰ ਇਕ ਜੀਵ ਨੂੰ ਲੋੜ ਹੈ ਤੇ ਹਰ ਇਕ ਜੀਵ ਨੂੰ ਧਾਰਨ ਕਰਨਾ ਚਾਹੀਦਾ ਹੈ।

ਕਬਿੱਤ ॥

ਪੂਰਬਲੇ ਭਾਗ ਜਦ ਜਾਗਦੇ ਨੇ ਜੀਵ ਸੰਦੇ,
ਕਰ ਕੇ ਉਦਮ ਸਤਿਸੰਗਤ ਵਿਚ ਜਾਂਵਦਾ।
ਸੁਣ ਉਪਦੇਸ਼ ਗੁਰ ਧਾਰਦਾ ਹੈ ਦਿਲ ਵਿਚ,
ਦੁਨੀਆਂ ਪਿਆਰ ਸਦਾ ਮਨੋਂ ਹੈ ਭੁਲਾਂਵਦਾ।
ਕੱਢ ਕੇ ਬਿਕਾਰ ਚਿਤ ਜਪ ਰਾਮ ਨਾਮ ਸਦ,
ਪੂਰਾ ਹੈ ਬੈਰਾਗੀ 'ਸਿੱਖ' ਜਗਤ ਸਦਾਂਵਦਾ।
ਕੰਠੀ ਕਾਠ, ਛਾਪੇ ਦੀਨ ਬਾਹਾਂ ਉਤੇ ਲੋੜ ਕਾਈ,
ਰਾਮ ਨਾਮ ਗਾਇ ਹਰਿ ਚਰਨ ਸਮਾਂਵਦਾ।

-੦-

# ਵਕਤਾ

ਜੋ ਆਦਮੀ ਸਭਾ ਅਥਵਾ ਦੀਵਾਨ ਵਿਚ ਕਿਸੇ ਪਰਕਾਰ ਦੀ ਕਥਾ ਜਾਂ ਕੀਰਤਨ ਦਵਾਰਾ ਵਯਾਖਯਾ ਜਾਂ ਵਖਿਆਨ ਕਰੇ, ਉਸ ਦਾ ਨਾਮ ਵਕਤਾ, ਜਾਂ ਉਪਦੇਸ਼ਕ, ਪਰਚਾਰਕ ਕਿਹਾ ਜਾਂਦਾ ਹੈ।

ਉਹ ਪੁਰਸ਼ ਠੀਕ ਵਕਤਾ ਹੁੰਦਾ ਹੈ, ਜਿਸ ਨੇ ਕਿ ਪਹਿਲੇ ਆਪ ਉਸ ਗ੍ਰੰਥ ਦਾ (ਜਿਸ ਦੀ ਕਿ ਕਥਾ ਕਰਨ ਲਗਾ ਹੈ, ਜਾਂ ਜਿਸ ਵਿਚੋਂ ਵਖਯਾਨ ਸੁਣਾਉਣਾ ਹੈ) ਅਧੈਨ ਕੀਤਾ ਹੋਵੇ, ਤੇ ਫੇਰ ਉਸ ਤੇ ਅਮਲ ਕੀਤਾ ਹੋਵੇ, ਕਿਉਂਕਿ ਜਿਸ ਨੇ ਆਪ ਪਹਿਲੋਂ ਕਮਾਈ ਕੀਤੀ ਹੋਵੇ :-

ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥
[ਆਸਾ ਮ: ੫ ਪੰ: ੩੮੧

ਤੇ ਉਸ ਤੇ ਅਮਲ ਕਰ ਕੇ ਦਿਖਾ ਦਿੱਤਾ ਹੋਵੇ, ਉਸ ਦੇ ਕਥਨ ਦਾ ਦੂਸਰਿਆਂ ਪੁਰ ਵਡਾ ਅੱਛਾ ਪ੍ਰਭਾਵ ਪੈਂਦਾ ਹੈ, ਤੇ ਮਲੀਨ ਤੋਂ ਮਲੀਨ ਹਿਰਦੇ ਤੇ ਵੀ ਅਸਰ ਹੋ ਸਕਦਾ ਹੈ, ਪਰ ਜਿਸ ਨੇ ਨਿਰਾ ਸੁਣੌਣ ਦਾ ਹੀ ਕੰਮ ਸਾਂਭਿਆ ਹੋਇਆ ਹੈ, ਤੇ ਆਪ ਉਸ ਉਪਦੇਸ਼ ਨੂੰ (ਜੇਹੜਾ ਉਪਦੇਸ਼ ਲੋਕਾਂ ਪ੍ਰਤੀ ਦਸ ਰਿਹਾ ਹੈ) ਕਮਾਉਂਦਾ ਨਹੀਂ, ਤੇ ਬਿਲਕੁਲ ਅਮਲ ਨਹੀਂ ਕਰਦਾ, ਉਸ ਦੇ ਸੁਨਾਉਣ ਦਾ ਸਰੋਤਿਆਂ ਤੇ ਕੋਈ ਅਸਰ ਨਹੀਂ ਹੁੰਦਾ, ਤੇ ਸਗੋਂ ਉਹ ਆਪ ਉਲਟਾ ਦੰਡ ਦਾ ਭਾਗੀ ਹੋ ਜਾਂਦਾ

ਹੈ ਜੈਸੇ ਗੁਰੂ ਦਸਦੇ ਹਨ :-

ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥

[ਸੁਖਮਨੀ ਸਾ: ਪੰ: ੨੬੯

ਹਾਂ ਨਾਮ ਦੀ ਵਿਆਖਿਆ ਹੋਣ ਕਰ ਕੇ ਸਰੋਤਿਆਂ ਨੂੰ ਭਾਵੇਂ ਕੁਛ ਫਾਇਦਾ ਹੋਵੇ, ਪ੍ਰੰਤੂ ਉਹ ਆਪ ਘਾਟੇ ਵਿਚ ਹੀ ਰਹਿੰਦਾ ਹੈ, ਯਥਾ ਗੁਰਵਾਕ :-

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥

[ਸਲੋਕ ਕਬੀਰ ਜੀ ਕੇ ਪੰ: ੧੩੬੯

ਇਸੀ ਵਾਸਤੇ ਕਥਨ ਕਰਨ ਵਾਲਾ ਵਕਤਾ ਉਹੋ ਹੀ ਚਾਹੀਦਾ ਹੈ, ਜੇਹੜਾ ਕਿ ਭਜਨੀਕ ਅਤੇ ਕਮਾਈ ਵਾਲਾ ਪੁਰਸ਼ ਹੋਵੇ ਉਸ ਦਾ ਕਥਨ ਕਰਕੇ ਸੁਨਾਉਣਾ ਵਡਾ ਲਾਭਦਾਇਕ ਹੁੰਦਾ ਹੈ, ਜੈਸੇ ਗੁਰੂ ਜੀ ਦਸਦੇ ਹਨ :-

ਜਿਸਕੈ ਅੰਤਰ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥

[ਸੁਖਮਨੀ ਸਾਹਿਬ, ਪੰਨਾ ੨੬੯

ਸੋ ਗੁਰਮੁਖ ਸਿਖ (ਜੋ ਕਿ ਗੁਰੂ ਜੀ ਦਾ ਹੀ ਰੂਪ ਹਨ) ਪਹਿਲੋਂ ਆਪਣੇ ਮਨ ਨੂੰ ਸਿਖਿਆ ਦੇਂਦੇ ਹਨ, ਤੇ ਫੇਰ ਹੋਰਨਾਂ ਨੂੰ ਉਪਦੇਸ਼ ਕਰਦੇ ਹਨ, ਯਥਾ ਗੁਰਵਾਕ :-

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥

[ਵਾਰ ਗੂਜਰੀ ੧ ਮ: ੩ ਪੰ: ੪੪੪

ਸੋ ਇਹੋ ਜਹੇ ਵਕਤਿਆਂ ਦੀ ਜਗਤ ਵਿਚ ਲੋੜ ਹੈ।

ਜੈਸੇ ਤਵਾਰੀਖ ਗੁਰੂ ਖਾਲਸਾ ਦੇ ਪੰਨਾ ੮੪੧ ਭਾਗ ੨ ਹਿਸੇ ਪਹਿਲੇ ਵਿਚ ਲਿਖਿਆ ਹੈ ਕਿ ਇਕ ਦਿਨ ਭਾਈ

ਤੀਰਥੀਏ ਤੇ ਤੁਲਸੇ ਆਦਿਕ ਸਿਖਾਂ ਨੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਪਾਸ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਗੁਰਬਾਣੀ ਦੀ ਕਥਾ ਤਾਂ ਅਨੇਕਾਂ ਹੀ ਕਰਦੇ ਹਨ, ਪਰੰਤੂ ਭਾਈ ਨਿਹਾਲੂ ਜੀ ਦੇ ਮੁਖਾਰਬਿੰਦ ਤੋਂ ਕਥਾ ਸੁਣ ਕੇ ਮਨ ਬਹੁਤ ਅਨੰਦ ਹੁੰਦਾ ਹੈ ਇਸ ਦਾ ਕੀ ਸਬਬ ਹੈ ? ਤਾਂ ਸਾਹਿਬਾਂ ਨੇ ਬਚਨ ਕੀਤਾ, ਗੁਰਸਿੱਖੋ ! ਜਿਥੇ ਵਕਤਾ ਤੇ ਸਰੋਤਾ ਵਿਚ ਚੌਦਾਂ ਚੌਦਾਂ ਗੁਣ ਹੁੰਦੇ ਹਨ, ਉਥੇ ਛੇਤੀ ਬੋਧ ਹੋ ਜਾਂਦਾ ਹੈ, ਸੋ ਵਕਤਾ ਦੇ ੧੪ ਗੁਣ ਇਸ ਪ੍ਰਕਾਰ ਹਨ :-

੧. ਰਸੀਲੀ ਤੇ ਸੁਰੀਲੀ ਆਵਾਜ਼ । ੨. ਪ੍ਰਸੰਗ ਦਾ ਬਿਸਥਾਰ ਤੇ ਸੰਖੇਖ ਕਰ ਜਾਣੇ। ੩. ਸਮਾਂ ਅਤੇ ਸਰੋਤਿਆਂ ਦੀ ਰੁਚੀ ਪਛਾਣੇ । ੪. ਕਥਾ ਦਾ ਰੂਪਕ ਅਲੰਕਾਰ ਬੰਨ੍ਹ ਜਾਣੇ। ੫. ਸਤ ਪ੍ਰਤਗਿਆ ਹੋਵੇ। ੬. ਜਿਤੇਂਦ੍ਰਿਯ ਤੇ ਧੀਰਜੀ ਹੋਵੇ। ੭. ਕਰਮ ਉਪਾਸ਼ਨਾਂ ਗਿਆਨ ਦੇ ਅੰਦਰ ਕਥਨ ਹੋਵੇ। ੮. ਸ਼ਬਦ ਦਾ ਸਿਧਾਂਤ ਕਥਨ ਕਰ ਜਾਣੇ। ੯. ਨਿਰਲੋਭੀ ਤੇ ਸੰਤੋਖੀ ਤੇ ਉਦਾਰ ਚਿਤ ਹੋਵੇ । ੧੦, ਸ਼ਬਦ ਦੇ ਆਸ਼ੇ ਅਨੁਸਾਰ ਦ੍ਰਿਸ਼ਟਾਂਤ ਪ੍ਰਮਾਣ ਦੇਵੇ। ੧੧. ਛੇ ਪ੍ਰਕਾਰ ਦੇ ਸੰਦੇਹ ਛੇਦ ਕੇ ਸਰੋਤਾ ਨੂੰ ਨਿਰਸੰਸੇ ਪ੍ਰਸੰਨਯ ਕਰੇ। ੧੨. ਸਾਰੇ ਮਤਾਂ ਤੇ ਮਜ਼੍ਹਬਾਂ ਦਾ ਗਿਆਤਾ ਹੋਵੇ । ੧੩. ਸੂਧਾ ਸਰਲ ਅਚੱਲ ਬੈਠੇ। ੧੪. ਜੋ ਕਰੇ ਸੋ ਕਮਾਵੇ, ਅਤੇ ਪ੍ਰਤੀਯੇਕ ਸਰੋਤਾ ਵਲ ਸਮਦ੍ਰਿਸ਼ਟੀ ਰਖੇ।

ਇਸ ਪਰਕਾਰ ਇਹ ਵਕਤਾ ਦੇ ਗੁਣ ਚੌਦਾਂ ਪਰਕਾਰ ਦੇ ਗੁਰੂ ਜੀ ਨੇ ਕਹੇ ਹਨ, ਸੋ ਵਕਤਾ ਇਹੋ ਜਿਹਾ ਹੋਣਾ ਚਾਹੀਦਾ ਹੈ, ਤਾਂ ਤੇ ਵਕਤਾ ਨੂੰ ਚਾਹੀਦਾ ਹੈ ਕਿ ਪਹਿਲੋਂ ਆਪ ਕਮਾਵੇ

ਤੇ ਫਿਰ ਦੂਸਰੇ ਪ੍ਰਤੀ ਸੁਣਾਵੇ, ਤਾਂ ਹੀ ਸੁਨੇਣ ਦਾ ਸਰੋਤਿਆਂ ਪੁਰ ਅਸਰ ਹੋ ਸਕਦਾ ਹੈ।

ਕਬਿਤ

ਵਕਤਾ ਜੋ ਰਾਤ ਦਿਨ ਕਥਾ ਨੂੰ ਸੁਣਾਂਵਦਾ ਹੈ,
ਪਹਿਲੋਂ ਤਿਸ ਚਾਹੀਏ ਆਪ ਉਸ ਨੂੰ ਕਮਾਵਣਾ।
ਕਰ ਕੇ ਕਮਾਈ ਫੇਰ ਲੋਕਾਂ ਨੂੰ ਸੁਣਾਵੇ ਆਪ,
ਭੂਲੇ ਜੀਵਾਂ ਤਾਂਈਂ ਸੀਧੇ ਮਾਰਗ ਲਗਾਵਣਾ।
ਜੇਹੜਾ ਨਿਰਾ ਵਕਤਾ ਕਮਾਂਵਦਾ ਨਾ ਆਪ ਕੁਛ,
ਲੋਕਾਂ ਤਾਈਂ ਤਾਰੇ, ਆਪ ਮੂਲ ਵੀ ਗਵਾਵਣਾ।
ਚੰਗਾ ਹੈ ਕਥਕ 'ਭਗਤ' ਸਰੋਤਿਆਂ ਜੋ ਧਿਆਨ ਰਖੇ,
ਆਪ ਨਾਮ ਜਪੇ ਬਾਕੀ ਹੋਰਨਾਂ ਜਪਾਵਣਾ।

## ਸਰੋਤਾ

ਸੋ ਸ਼ਰਧਾ ਸਹਿਤ ਸਤਿ ਸੰਗਤ ਵਿਚ ਚਲ ਕੇ ਜਾਵੇ, ਅਤੇ ਆਪਣੇ ਗੁਰੂ ਜੀ ਪਾਸੋਂ ਜਾਂ ਕਿਸੇ ਸੰਤ ਮਹਾਤਮਾਂ ਗੁਰਮੁਖ ਪਾਸੋਂ ਹਰੀ ਜਸ ਸ੍ਰਵਣ ਕਰੇ, ਉਸ ਦਾ ਨਾਮ ਸਰੋਤਾ ਕਿਹਾ ਜਾਂਦਾ ਹੈ।

ਸੋ ਸਰੋਤਾ ਇਹੋ ਜਿਹਾ ਹੋਣਾ ਚਾਹੀਦਾ ਹੈ, ਤੇ ਉਸ ਵਿਚ ਇਹ ਗੁਣ ਜ਼ਰੂਰ ਹੋਣੇ ਚਾਹੀਦੇ ਹਨ, ਜੈਸਾ ਕਿ 'ਤਵਾਰੀਖ ਗੁਰੂ ਖਾਲਸਾ' ਦੇ ਪੰਨਾ ੮੪੨ ਹਿਸਾ ੧ ਭਾਗ ੨ ਵਿਚ ਲਿਖੇ ਹਨ, ਸੋ ਇਹ ਗੁਣ ੧੪ ਪ੍ਰਕਾਰ ਦੇ ਹਨ, ਜਿਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :–

੧. ਵਕਤਾ ਵਿਖੇ ਸ਼ਰਧਾ, ੨. ਵਕਤਾ ਦੀ ਸੇਵਾ ਮਨ

ਤਨ, ਧਨ ਕਰ ਭਗਤੀ ਸਹਿਤ ਨਿਰਹੰਕਾਰ ਹੋ ਕੇ ਕਰਨੀ, ੩. ਮਨ ਨੂੰ ਹੋਰ ਵਿਕਾਰਾਂ ਵਲੋਂ ਰੋਕ ਕੇ ਕਥਾ ਸੁਣੇ, ੪. ਆਪਣੀ ਚਤਰਾਈ ਵਕਤਾ ਅਗੇ ਪਰਗਟ ਨਾ ਕਰੇ, ੫. ਅਰਥ ਸਮਝ ਸਕੇ, ੬. ਪ੍ਰਸ਼ਨ ਕਰਨ ਦੀ ਮਿਰਯਾਦਾ ਜਾਣੇਂ, ੭. ਬਹੁ ਸੁਰਤ ਹੋਵੇ, ੮. ਆਲਸ ਨਿੰਦਰਾ ਬਿਨਾਂ ਸਾਵਧਾਨ ਹੋਵੇ, ੯. ਜੋ ਸੁਣੇ ਯਾਦ ਰਖੇ, ੧੦. ਉਦਾਰ ਹੋਵੇ, ੧੧. ਵਕਤਾ ਦੇ ਕਥਨ ਨੂੰ ਆਪਣੇ ਪਰ ਵਰਤੇ, ੧੨. ਮਨ, ਤਨ, ਬਸਤਰ ਪਵਿਤਰ ਰਖੇ, ੧੩. ਵਕਤਾ ਦੇ ਸਨਮੁਖ ਅਚੱਲ ਬੈਠੇ, ੧੪. ਦੰਭ ਪਾਖੰਡ ਵਾਰਤਾ ਨਾ ਕਰੇ।

ਸੋ ਐਸੇ ਸਰੋਤਾ (ਅਤੇ ਵਕਤਾ) ਜਨ ਸ਼ੀਘਰ ਹੀ (ਸੁਣਿਐ ਅੰਧੇ ਪਾਵਹਿ ਰਾਹੁ) ਗਿਆਨ ਨੂੰ ਪਾ ਕਰ, ਸ਼ਾਂਤ ਚਿਤ ਹੋ ਕੇ, ਕਲਿਆਨ ਨੂੰ ਪ੍ਰਾਪਤ ਹੋ ਜਾਂਦੇ ਹਨ।

ਸੋ ਹਰ ਇਚ ਪੁਰਸ਼ ਨੂੰ ਐਹੋ ਜਿਹਾ ਸਰੋਤਾ ਬਣਨਾ ਚਾਹੀਦਾ ਹੈ।

ਕਬਿਤ ॥

ਸਰੋਤੇ ਦਾ ਪ੍ਰੇਮ ਜਦੋਂ ਹੋਂਵਦਾ ਹੈ ਵਕਤਾ 'ਚ
ਮਨ, ਤਨ, ਧਨ ਕਰ ਸੇਵਾ ਨੂੰ ਕਮਾਂਵਦਾ।
ਭਗਤੀ ਨੂੰ ਧਾਰ ਦਿਲ, ਮਾਨ ਤਾਈਂ ਮਾਰਦਾ ਹੈ,
ਬਿਕਾਰਾਂ ਤੋਂ ਹਟਾਇ ਚਿਤ ਕਥਾ ਮੈਂ ਲਗਾਂਵਦਾ।
ਚਾਤਰੀ ਤਿਆਗ, ਅਰਥ ਭਾਵ ਨੂੰ ਗ੍ਰਹਿਣ ਕਰੇ,
ਸੰਸਾ ਜੋਈ ਹੋਵੇ, ਪੁਛ ਦੂਰ ਹੈ ਕਰਾਂਵਦਾ।
ਪਾਇਕੇ ਗਿਆਨ ਸਦਾ, ਰਹਿੰਦਾ ਸਾਵਧਾਨ ਚਿਤ,
'ਭਗਤਿ' ਕਰਤ ਕਲਿਆਨ ਤਾਈਂ ਪਾਂਵਦਾ।

# () ਘ੍ਰਿਣਾ ()

ਆਪ ਚੰਗੇ ਬਣਨਾ ਤੇ ਦੂਸਰੇ ਪੁਰਸ਼ਾਂ ਨੂੰ ਆਪਣੇ ਨਾਲੋਂ ਮਾੜੇ ਸਮਝ ਕੇ ਉਹਨਾਂ ਨੂੰ ਦਵੈਖ ਭਾਵ ਨਾਲ ਅਥਵਾ ਦੋਖ ਦ੍ਰਿਸ਼ਟੀ ਨਾਲ ਦੇਖਣਾ, ਤੇ ਉਹਨਾਂ ਵਿਚ ਦੋਸ਼ ਅਰੋਪਣ ਕਰਨੇ, ਇਸ ਦਾ ਨਾਮ 'ਘ੍ਰਿਣਾ' ਹੈ।

ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਤੇ ਆ ਕੇ ਸਤ ਧਰਮ ਦਾ ਪ੍ਰਚਾਰ ਸਭਨਾਂ ਜੀਵਾਂ ਲਈ ਕੀਤਾ ਤੇ ਮਨੁੱਖ ਮਾਤਰ ਨਾਲ ਪਿਆਰ ਕਰਨਾ ਦਸਿਆ ਤੇ ਬਾਣੀ ਵਿਚ ਹੁਕਮ ਦਿਤਾ :-

"ਮੰਦਾ ਕਿਸੈ ਨ ਆਖਿ ਝਗੜਾ ਪਾਵਣਾ"

[ਵਡਹੰਸ ਮ: ੧ ਪੰਨਾ ੪੭੩

ਮੰਦਾ ਕਿਸੈ ਆਖੀਐ ਪੜਿ ਅਖਰੁ ਏਹੋ ਬੁਝੀਐ ॥

[ਆਸਾ ਦੀ ਵਾਰ ਮ: ੧ ਪੰ: ੪੭੩

ਗੁਰੂ ਜੀ ਨੇ ਕਿਹਾ ਅਥਵਾ ਦਸਿਆ ਹੈ ਕਿ ਹੇ ਜੀਵ ਕਿਸੇ ਨੂੰ ਮੰਦਾ ਨਾ ਕਹੋ, ਤੇ ਹਰ ਇਕ ਨਾਲ ਪਿਆਰ ਕਰੋ, ਪਿਆਰ ਕਰਨਾ ਇਸ ਵਾਸਤੇ ਦਸਿਆ ਕਿ ਮਨੁੱਖ ਪ੍ਰਮਾਤਮਾਂ ਦੀ ਅੰਸ ਹੈ, ਯਥਾ ਗੁਰਵਾਕ ਹੈ :-

ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ਬ੍ਰਹਮ ਬਿੰਦੁ ਤੇ ਸਭ ਉਤਪਾਤੀ।

[ਗਉੜੀ ਕਬੀਰ ਜੀ ਕੀ ਪੰ: ੩੨੪

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ॥

[ਗੋਂਡ ਕਬੀਰ ਜੀ ਪੰ: ੮੭੧

ਤੇ ਉਸ ਤੋਂ ਪੈਦਾ ਹੋਇਆ ਹੋਇਆ ਹੈ, ਇਸ ਵਾਸਤੇ ਸਭਨਾਂ ਜੀਵਾਂ ਵਿਚ ਉਸ ਈਸ਼ਵਰ ਨੂੰ ਵਿਆਪਕ ਸਮਝ ਕੇ ਉਹਨਾਂ ਨਾਲ ਪਿਆਰ ਕਰ। ਬਾਬਾ ਫਰੀਦ ਜੀ ਵੀ ਇਸ ਪਰਕਾਰ ਦਸਦੇ ਹਨ–

ਸਭਨਾ ਮਨ ਮਾਣਿਕ ਠਾਹਣੁ ਮੂਲ ਮਚਾਂਗਵਾ।
ਜੇਤਉ ਪਿਰਿਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥
[ਪੰਨਾ ੧੩੮੪

ਸਭਨਾਂ ਦਾ ਮਨ ਸੁਚੇ ਰਤਨ ਦੀ ਤਰ੍ਹਾਂ ਪਵਿਤਰ ਹੈ, ਤੇ ਸੁਚਾ ਹੈ, ਇਸ ਵਾਸਤੇ ਕਹਿੰਦੇ ਹਨ ਕਿ ਜੇ ਤੈਨੂੰ ਪਤੀ ਪ੍ਰਮਾਤਮਾਂ ਦੇ ਮਿਲਣ ਦੀ ਇਛਿਆ ਅਥਵਾ ਸਿਕ ਹੈ, ਤਾਂ ਕਿਸੇ ਦਾ ਹਿਰਦਾ ਨਾ ਦੁਖਾ, ਸੋ ਇਹਨਾਂ ਉਪਰ ਲਿਖਿਆਂ ਗੁਰ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਕਿਸੇ ਪੁਰਸ਼ ਨੂੰ ਵੀ ਮੰਦੀ ਨਿਗਾਹ ਨਾਲ ਨਹੀਂ ਵੇਖਣਾ ਚਾਹੀਦਾ।

ਕਈ ਸਜਨ ਖਿਆਲ ਕਰਨਗੇ ਕਿ ਜਦ ਕਿਸੇ ਪੁਰਸ਼ ਨੂੰ ਘ੍ਰਿਣਾ ਨਾਲ ਨਾ ਦੇਖਿਆ ਜਾਵੇਗਾ, ਤਾਂ ਉਸ ਦਾ ਸੁਧਾਰ ਹੋਣਾ ਕਠਿਨ ਹੈ, ਪਰੰਤੂ ਸੁਧਾਰ ਕਰਨ ਵਾਸਤੇ ਮੰਦੀ ਨਿਗ੍ਹਾ ਨਾਲ ਦੇਖਣਾ, ਯਾ ਰੁਸ ਬਹਿਣਾ, ਬਾਈਕਾਟ ਕਰ ਦੇਣਾ (ਖਾਲਸਾ ਧਰਮ ਦੇ ਉਲਟ ਕੰਮ ਕਰਨ ਵਾਲਾ ਪੁਰਸ਼ ਗੁਰ ਸਿੱਖੀ ਤੋਂ ਪਤਿਤ ਹੋਣ ਕਰ ਕੇ ਪੰਗਤ ਵਿਚੋਂ ਅਥਵਾ ਸੰਗਤ ਵਿਚੋਂ ਛੇਕਿਆ ਜਾ ਸਕਦਾ ਹੈ) ਗੁਰੂ ਜੀ ਦਾ ਹੁਕਮ ਨਹੀਂ ਹੈ ਯਥਾ ਗੁਰਵਾਕ–

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥
[ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯

ਸੋ ਸੁਧਾਰ ਕਰਨ ਲਈ ਆਪ ਨੂੰ ਸਚ ਤੇ ਚਲਣ ਦੀ ਲੋੜ ਹੈ (ਭਾਵੇਂ ਦੂਸਰੇ ਪੁਰਸ਼ ਦਾ ਹਿਰਦਾ ਅਗਯਾਨ ਕਰ ਕੇ ਆਰੋਪ ਹੋਇਆ ਹੋਇਆ ਹੁੰਦਾ ਹੈ, ਪਰੰਤੂ ਉਸ ਨੂੰ ਗਯਾਨ ਰੂਪੀ ਦੀਵੇ ਦੁਵਾਰਾ ਪਰਕਾਸ਼ ਕਰਨਾ ਹੈ) ਤੇ ਨਿਮ੍ਰਤਾ ਭਾਵ ਧਾਰਨ ਕਰਨ ਦੀ ਲੋੜ ਹੈ, ਗੁਰੂ ਜੀ ਦਸਦੇ ਹਨ-

ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
[ਗਉੜੀ ਸੁਖਮਨੀ ਮ: ੫ ਪੰਨਾ ੨੬੬

ਇਹ ਹੈ ਉਚੇ ਬਣਨ ਦਾ ਤਰੀਕਾ।

ਦੂਸਰੇ ਪੁਰਸ਼ਾਂ ਦਾ ਸੁਧਾਰ ਅਸੀਂ ਘਿਰਣਾ ਤੋਂ ਬਿਨਾਂ ਇਸ ਪਰਕਾਰ ਕਰ ਸਕਦੇ ਹਾਂ, ਸਿਆਣਿਆਂ ਪੁਰਸ਼ਾਂ ਦਾ ਕਾਇਦਾ ਹੈ ਕਿ ਸਚੀ ਲਾਭਵੰਦੀ ਗਲ ਨੂੰ ਦੁਨੀਆਂ ਦੇ ਸਾਹਮਣੇ ਉਚਾਰਣ ਕਰ ਕੇ ਦਸ ਦੇਣਾ, ਤੇ ਘਾਟੇਵੰਦੀ ਗਲ ਵੀ ਦਸ ਦੇਣੀ ਤੇ ਸਮਝਾ ਦੇਣਾ ਕਿ ਸਜਣ ਸਨੋਂ ਸਮਝ ਲਵੋ, ਇਸ ਕੰਮ ਕਰਨ ਵਿਚ ਆਹ ਫਾਇਦਾ ਹੈ, ਤੇ ਇਸ ਕੰਮ ਕਰਨ ਵਿਚ ਆਹ ਘਾਟਾ ਹੈ, ਸੋ ਤੁਸੀਂ ਜਿਸ ਕੰਮ ਨੂੰ ਚੰਗਾ ਸਮਝਦੇ ਹੋ ਕਰੀ ਜਾਓ।

ਇਕ ਵੇਰ ਅਕਬਰ ਬਾਦਸ਼ਾਹ ਨੇ ਬੀਰਬਲ ਦੇ ਸਾਹਮਣੇ ਇਕ ਲਕੀਰ ਖਿਚੀ, ਤੇ ਬੀਰਬਲ ਨੂੰ ਕਿਹਾ ਕਿ ਇਸ ਨੂੰ ਢਾਹੇ ਤੋਂ ਬਿਨਾਂ ਛੋਟੀ ਕਰ ਦੇ, ਤਾਂ ਬੀਰਬਲ ਨੇ ਆਪਣੀ ਸੋਚ ਦੁੜਾਈ, ਤੇ ਸੋਚ ਵਿਚਾਰ ਕੇ ਉਸ ਲਕੀਰ ਨਾਲੋਂ ਇਕ ਵਡੀ ਲਕੀਰ ਲਾਗੇ ਖਿਚ ਦਿਤੀ ਤੇ ਉਹ ਆਪੇ ਛੋਟੀ ਹੋ ਗਈ ਤਾਂ ਅਕਬਰ ਬਾਦਸ਼ਾਹ ਬੀਰਬਲ ਦੀ ਅਕਲ ਦੇਖ ਕੇ ਬਹੁਤ ਪ੍ਰਸੰਨ ਹੋਇਆ।

ਇਸੀ ਤਰ੍ਹਾਂ ਮੰਦ ਖਿਆਲਾਂ ਵਾਲੇ ਪੁਰਸ਼ਾਂ ਦੇ ਸਾਹਮਣੇ ਸਰੇਸ਼ਟ ਗੁਣ ਤੇ ਮੰਦੇ ਗੁਣ ਅਰੋਪਣ ਕਰ ਦੇਈਏ, ਤੇ ਸਭ ਕੁਛ ਸਮਝਾ ਦੇਈਏ, ਅਗੇ ਸਮਝਣ ਵਾਲਿਆਂ ਦੀ ਮਰਜ਼ੀ, ਆਪਣਾ ਫਰਜ਼ ਕੇਵਲ ਦਸਣਾ ਹੀ ਹੈ। ਪਰੰਤੂ ਕਿਸੇ ਦਾ ਨਾਮ ਲੈ ਕੇ ਜਾਂ ਫਿਟਕਾਰਾਂ ਪਾ ਕੇ ਸੁਧਾਰ ਕਰਨ ਦਾ ਤਰੀਕਾ ਨਹੀਂ ਹੈ।

ਸੋ ਸੁਧਾਰ ਕਰਨ ਲਈ ਸਾਡੀ ਆਪਣੀ ਜ਼ਿੰਦਗੀ ਪਵਿਤਰ ਹੋਣੀ ਚਾਹੀਦੀ ਹੈ, ਜੇ ਜ਼ਿੰਦਗੀ ਪਵਿਤਰ ਹੋਵੇ, ਤਾਂ ਫਿਰ ਸਾਡੇ ਕਥਨ ਦਾ ਜਾਂ ਗੁਰਬਾਣੀ ਸੁਨਾਉਣ ਦਾ ਦੂਜਿਆਂ ਪੁਰਸ਼ਾਂ ਤੇ ਅਸੂਰ ਹੋ ਸਕਦਾ ਹੈ। ਜੇ ਅਸੀਂ ਆਪ ਅਜੇ ਪੂਰੀ ਤਰ੍ਹਾਂ ਅੰਦਰੋਂ ਬਾਹਰੋਂ ਸਿਖ ਨਹੀਂ ਹੋਇ, ਤੇ ਗੁਰ ਸਿਖੀ ਦੇ ਰਸਤੇ ਤੇ ਤੁਰੇ ਨਹੀਂ, ਤੇ ਹੋਰਨਾਂ ਨੂੰ ਉਪਦੇਸ਼ ਕਰਦੇ ਹਾਂ ਤੇ ਘ੍ਰਿਣਾ ਕਰਦੇ ਹਾਂ ਤਾਂ ਇਹ ਤੁਕ ਗੁਰੂ ਜੀ ਦੀ ਸਾਡੇ ਤੇ ਹੀ ਘਟਦੀ ਹੈ। ਯਥਾ ਗੁਰਵਾਕ–

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥
[ਸਲੋਕ ਕਬੀਰ ਜੀ ਕੇ ਪੰਨਾ ੧੩੬੯

ਸੋ ਸਾਨੂੰ ਜਾਹੀਦਾ ਹੈ ਕਿ ਗੁਰੂ ਜੀ ਦੇ ਆਸ਼ੇ ਅਨੁਸਾਰ ਅਥਵਾ ਅਰਦਾਸੇ ਅਨੁਸਾਰ "ਤੇਰੇ ਭਾਣੇ ਸਰਬਤ ਦਾ ਭਲਾ" ਮੰਗੀਏ, ਤੇ ਮਨ ਵਿਚੋਂ ਘ੍ਰਿਣਾ ਨੂੰ ਦੂਰ ਕਰ ਦੇਈਏ।

ਬੈਂਤ

ਭਗਤ ਹਰਿ ਕਾ ਰੂਪ ਸਭ ਨਜ਼ਰ ਆਵੇ,
ਰਚੀ ਆਪ ਕਰਤਾਰ ਗੁਲਜ਼ਾਰ ਬੇਲੀ।



ਦਿਲ ਸਭਨਾਂ ਦੇ ਸੁਚੇ ਹੈਨ ਮੋਤੀ,
ਕਰਨਾ ਚਾਹੀਏ ਸਭ ਸੇ ਪਿਆਰ ਬੇਲੀ।
ਮੰਦਾ ਕਿਸੇ ਨਾ ਆਖ ਕੇ ਗਾਲ੍ਹ ਦੇਣੀ,
ਚੰਗੀ ਗਲ ਇਹ ਵਿਚ ਸੰਸਾਰ ਬੇਲੀ।
ਵਸੋ ਰਸੋ ਪਿਆਰ ਦੇ ਨਾਲ ਸਾਰੇ,
'ਭਗਤ' ਕਰੋ ਦਿਲ ਭਲਾ ਚਿਤਾਰ ਬੇਲੀ।



# ਵਿਸ਼ਵਾਸ ਅਥਵਾ ਪ੍ਰਤੀਤ

ਜਦੋਂ ਕੋਈ ਆਦਮੀ ਕਿਸੇ ਗਲ ਦੇ ਲਈ ਕਿਸੇ ਨੂੰ ਸਜਣ ਮਿਤਰ ਬਣਾ ਲੈਂਦਾ ਹੈ ਜਾਂ ਹਰ ਇਕ ਕੰਮ ਉਸ ਮਿਤ੍ਰ ਦੀ ਸਲਾਹ ਨਾਲ ਕਰਦਾ ਹੈ, ਤੇ ਨਗਦੀ ਜ਼ੇਵਰ ਰੁਪਿਆ ਵੀ ਉਸ ਦੇ ਪਾਸ ਰਖ ਛਡਦਾ ਹੈ ਇਸ ਦਾ ਨਾਮ ਵਿਸਾਹ ਜਾਂ ਵਿਸ਼ਵਾਸ ਕਹਿੰਦੇ ਹਨ। ਇਸੀ ਦਾ ਨਾਮ ਪ੍ਰਤੀਤ ਵੀ ਹੈ।

ਜਦੋਂ ਦੋ ਆਦਮੀ ਆਪੋ ਵਿਚ ਬੜੇ ਗੂਹੜੇ ਮਿਤਰ ਬਣ ਜਾਂਦੇ ਹਨ, ਤਾਂ ਓਧਰੋ ਓਧਰੀ ਹਰ ਇਕ ਤਰ੍ਹਾਂ ਦਾ ਵਿਸਾਹ ਪੂਰਨ ਤੌਰ ਤੇ ਹੋ ਜਾਂਦਾ ਹੈ, ਉਸ ਵਕਤ ਦੋਹਾਂ ਵਿਚੋਂ ਜਿਹੜਾ ਮਨ ਵਿਚ ਖੋਟ ਕਰ ਕੇ ਇਕ ਨੂੰ ਲੁਟ ਲਵੇ, ਤੇ ਉਸ ਦਾ ਧਨ ਨਾਸ ਕਰ ਦੇਵੇ, ਤੇ ਆਪ ਲੁਕ ਜਾਵੇ, ਜਾਂ ਦੂਰ ਚਲਾ ਜਾਵੇ ਉਸ ਦਾ ਨਾਮ ਮਿਤਰ ਧਰੋਹ ਜਾਂ ਵਿਸ਼ਵਾਸ ਘਾਤੀ ਕਿਹਾ ਜਾਂਦਾ ਹੈ।

ਐਸੇ ਕੰਮ ਕਰਨ ਵਾਲੇ ਪੁਰਸ਼ ਦੀ ਬਾਬਤ ਹੀ ਇਕ ਕਵੀ ਜੀ ਨੇ ਇਸ ਪ੍ਰਕਾਰ ਲਿਖਿਆ ਹੈ, ਯਥਾ :-

ਦੋਹਿਰਾ

ਮਿਤ੍ਰ ਦਰੋਹ ਵਿਸਵਾਸ ਹੇਤ ਹੋਇ ਬਾਲ ਨਰ ਨਾਰ ॥
ਲਏ ਨ ਸੋਭਾ ਜਗਤ ਵਿਚ ਵਡਿ ਪਾਪੀ ਬੁਰਿਆਰ ॥

[ਮਿਡਲ ਕੋ: ਹਿਸਾ ੩

ਆਮ ਕਹਾਵਤ ਭੀ ਹੈ, 'ਮਿਤ੍ਰਾਂ ਨਾਲ ਕਰੇਂਦੇ ਠਗੀਆਂ ਥੀਂਦੇ ਜਨਮ ਕਸਾਈ ॥' ਸੋ ਐਹੋ ਜਹੇ ਪਾਪੀ ਪੁਰਸ਼ਾਂ ਨੂੰ ਦੁਨੀਆਂ ਵਿਚ ਕਿਤੇ ਢੋਈ ਨਹੀਂ ਮਿਲਦੀ ਜਿਥੇ ਕਿਥੇ ਉਹਨਾਂ ਦਾ ਮੂੰਹ ਕਾਲਾ ਹੁੰਦਾ ਹੈ।

ਸੋ ਸਾਨੂੰ ਚਾਹੀਦਾ ਹੈ ਕਿ ਦੁਨੀਆਂ ਵਿਚ ਆ ਕੇ ਛਲ ਫਰੇਬ ਤੇ ਦਗੇਬਾਜ਼ੀ ਤੋਂ ਬਚੇ ਰਹੀਏ ਕਿਉਂਕਿ ਉਹ ਈਸ਼ਵਰ ਸਭ ਕੁਛ ਜਾਣਦਾ ਹੈ,ਜੋ ਜੋ ਕੰਮ ਅਸੀਂ ਕਰ ਰਹੇ ਹਾਂ। ਯਥਾ ਗੁਰਵਾਕ-

ਤੂੰ ਵਲ ਵੰਚ ਲੁਕਿ ਕਰਹਿ ਸਭ ਜਾਣੈ ਜਾਣੀ ਰਾਮ ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥

[ਬਿਹਾਗੜਾ ਮ: ੫ ਛੰਤ ਪੰਨਾ ੫੪੬

ਜੇਹੜਾ ਸਾਡੇ ਤੇ ਪੂਰੀ ਤਰ੍ਹਾਂ ਵਿਸਾਹ ਕਰੇ, ਅਸੀਂ ਉਸ ਦਾ ਕਦੀ ਬੁਰਾ ਨਾ ਕਰੀਏ, ਬਲਕਿ ਹਰ ਇਕ ਦਾ ਭਲਾ ਹੀ ਲੋਚੀਏ। ਜੈਸੇ ਕਿ ਗੁਰੂ ਜੀ ਦਸਦੇ ਹਨ :-

ਪਰ ਕਾ ਬੁਰਾ ਨਾ ਰਾਖਹੁ ਚੀਤਿ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥

[ਆਸਾ ਮ: ੫ ਪੰ: ੩੮੬



ਜਦੋਂ ਅਸੀਂ ਹਰ ਇਕ ਦਾ ਭਲਾ ਲੋਚਣ ਵਾਲੇ ਹੋ ਜਾਵਾਂਗੇ, ਤਾਂ ਸਾਡੀ ਇਜ਼ਤ ਸਾਰੀ ਦੁਨੀਆਂ ਵਿਚ ਹੋਵੇਗੀ ਤੇ ਜੇ ਅਸੀਂ ਵਿਸ਼ਵਾਸ ਕਰਾ ਕੇ ਮਿਤਰ ਮਾਰ ਕੀਤੀ ਤਾਂ ਪਰਮਾਤਮਾਂ ਦੀ ਦਰਗਾਹ ਵਿਚ ਸਾਡਾ ਮੂੰਹ ਕਾਲਾ ਹੋਵੇਗਾ, ਤੇ ਓਥੇ ਢੋਈ ਨਹੀਂ ਮਿਲੇਗੀ। ਇਸ ਦੁਨੀਆਂ ਵਿਚ ਸਦਾ ਲਈ ਕਲੰਕ ਦਾ ਟਿੱਕਾ ਸਾਡੇ ਨਾਮ ਨਾਲ ਰਹੇਗਾ, ਤੇ ਕਲੰਕਾਂ ਤੋਂ ਬਚਣ ਲਈ ਅੰਦਰੋਂ ਬਾਹਰੋਂ ਇਕੋ ਜਿਹਾ ਪਿਆਰ ਮਿਤਰਾਂ ਨਾਲ ਕਰੀਏ, ਤੇ ਛਲ ਫਰੇਬ ਤੋਂ ਰਹਿਤ ਹੋ ਕੇ ਵਾਹਿਗੁਰੂ ਦੇ ਚਰਨਾਂ ਨਾਲ ਮਨ ਜੋੜੀਏ ਤਾਂ ਕਿ ਇਹ ਮਾਨਸ ਜਨਮ ਸਫਲਾ ਹੋ ਜਾਵੇ।

ਸਤਿਗੁਰੂ ਜੀ ਦੇ ਚਰਨਾਂ ਉਪਰ ਅਤੀ ਵਿਸ਼ਵਾਸ ਭਰੋਸਾ ਰੱਖਣ ਦੀ ਲੋੜ ਹੈ, ਕਿਉਂਕਿ ਜਿਹਨਾਂ ਦਾ ਵਿਸ਼ਵਾਸ ਹਰੀ ਦੇ ਚਰਨਾਂ ਤੇ ਹੈ, ਉਹਨਾਂ ਦੇ ਹਿਰਦੇ ਵਿਚ ਹੀ ਹਰੀ ਪਰਮਾਤਮਾਂ ਦੇ ਨਾਮ ਦਾ ਗਿਆਨ ਪਰਗਟ ਹੁੰਦਾ ਹੈ ਅਥਵਾ ਹਰੀ ਪਰਮਾਤਮਾਂ ਉਹਨਾਂ ਦੇ ਹਿਰਦੇ ਵਿਚ ਸਦਾ ਲਈ ਵਸਦਾ ਹੈ, ਤੇ ਉਹ ਹਰ ਵਕਤ ਆਪਣਾ ਮਨ ਉਸ ਦੇ ਚਰਨਾਂ ਨਾਲ ਜੋੜੀ ਰੱਖਦੇ ਹਨ। ਯਥਾ ਗੁਰਵਾਕ :-

ਜਾਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

[ਸੁਖਮਨੀ ਸਾਹਿਬ ਪੰ: ੨੮੫

ਕਿੰਵਾ:-ਜਾਕੈ ਮਨਿ ਗੁਰਿ ਕੀ ਪਰਤੀਤਿ ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ [ਸੁਖ: ਮ: ੫ ਪੰ: ੨੮੩

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ, ਕਿ ਸਦਾ ਸਚ ਬੋਲੇ, ਮਿਤਰਾਂ ਨਾਲ ਸਦਾ ਅੰਦਰੋਂ ਇਕੋ ਜਿਹਾ ਵਰਤੇ,

ਤੇ ਗੁਰ ਚਰਨਾਂ ਤੇ ਭਰੋਸਾ ਰਖੇ ਤਾਂ ਇਹ ਜਨਮ ਸਫਲਾ ਹੋ ਸਕੇਗਾ, ਜੇ ਐਸਾ ਨਾ ਕਰੇਗਾ ਤਾਂ ਇਹ ਜਨਮ ਬਿਅਰਥ ਹੀ ਚਲਾ ਜਾਵੇਗਾ।

### ਕਬਿਤ

ਜਿਨ੍ਹਾਂ ਦਾ ਭਰੋਸਾ ਹੋਇਆ ਸ੍ਰੀ ਨਿਰੰਕਾਰ ਉਤੇ,<br>
ਦੂਸਰੇ ਦੇ ਵਲ ਕਦੀ ਮਨ ਨਾ ਲਿਜਾਂਵਦੇ।<br>
ਮਿਤਰਾਂ ਦੇ ਨਾਲ ਸਦਾ ਕਰਦੇ ਪਰੀਤ ਸਚੀ,<br>
ਅੰਦਰੋਂ ਤੇ ਬਾਹਰੋਂ ਸਦਾ ਇਕ ਦਿਸ ਆਂਵਦੇ।<br>
ਤਨ ਮਨ ਧਨ ਕਰ ਸੇਵਾ ਨੂੰ ਕਮਾਂਵਦੇ ਹੈਂ,<br>
ਪੂਰੀ ਹੈ ਪ੍ਰੀਤ ਗੁਰ ਚਰਨ ਰਖਾਂਵਦੇ।<br>
ਤਤ ਗਿਆਨ ਹੋ ਕੇ ਸਦਾ ਦਿਨ 'ਹਰਿ' ਵਸਦਾ ਹੈ,<br>
ਕਰ ਕੇ 'ਭਗਤ' ਹਰਿ ਚਰਨ ਸਮਾਂਵਦੇ।



# () ਜੂਆ ()

ਜਦੋਂ ਆਦਮੀ (ਅਥਵਾ ਇਸਤ੍ਰੀਆਂ) ਆਪੋ ਵਿਚ ਬੈਠਕੇ, ਕੌਡੀਆਂ ਸੁਟ ਕੇ ਖੇਡਦੇ ਹਨ, ਤੇ ਚਵ੍ਹੀਂ ਪਾਸੀਂ ਆਪੋ ਆਪਣੇ ਦਾਉ ਤੇ ਪੈਸੇ ਰੁਪੈ ਲਾਂਵਦੇ ਹਨ, ਤੇ ਕਈ ਹਾਰ ਦਿੰਦੇ ਹਨ ਤੇ ਕਈ ਜਿੱਤ ਲੈਂਦੇ ਹਨ, ਇਸ ਖੇਡ ਦਾ ਨਾਮ 'ਜੂਆ' ਹੈ।

ਇਹ ਇਕ ਬੜੀ ਭੈੜੀ ਖੇਡ ਹੈ, ਇਸ ਨੇ ਕਈ ਵਡੇ ਵਡੇ ਘਰ ਗਾਲ ਦਿਤੇ ਹਨ, ਇਸ ਦੇ ਖੇਡਣ ਵਾਲੇ ਨੂੰ ਜੇ ਇਕ ਦਿਨ ਜਿਤ ਹੋ ਜਾਵੇ, ਤਾਂ ਫਿਰ ਵੀ ਘਾਟਾ ਹੀ ਘਾਟਾ ਰਹਿੰਦਾ ਹੈ, ਤੇ ਘਾਟੇ ਸਮੇਂ ਕਈ ਆਦਮੀ ਆਪਣੇ ਘਰ ਆਉਂਦੇ ਹਨ, ਤੇ ਜੋ ਕੁਛ ਘਰੋਂ ਲਭਦਾ ਹੈ, ਚੁਕ ਕੇ ਦਾਉ ਤੇ ਜਾ ਲਾਉਂਦੇ ਹਨ, ਤੇ ਜਦੋਂ ਘਰ ਵਿਚੋਂ ਰੁਪੈ ਨਾ ਲਭਣ, ਤਾਂ ਔਰਤ ਦੇ ਗਹਿਣੇ, ਅਤੇ ਜੋ ਕੁਛ ਘਰੋਂ ਹੋਰ ਚੀਜ਼ ਲਭੇ, ਕੱਢ ਕੇ ਲੈ ਜਾਂਦੇ ਹਨ, ਬਲਕਿ ਕੋਠੇ ਵਗੈਰਾ ਹਾਰ ਕੇ ਘਰ ਵਾਲਿਆਂ ਨੂੰ ਵੀ ਜੂਏ ਵਿਚ ਹਾਰ ਦੇਂਦੇ ਹਨ, ਫਿਰ ਜਦੋਂ ਘਰ ਵਿਚ ਕੁਛ ਨਾ ਰਹੇ, ਤਾਂ ਚੋਰੀ ਕਰਕੇ ਇਸ ਕੰਮ ਨੂੰ ਪੂਰਾ ਕਰਦੇ ਹਨ, ਇਸੀ ਵਾਸਤੇ ਪੰਜਾਬੀ ਦੀ ਕਹਾਵਤ ਹੈ–'ਜੂਆ ਚੋਰੀ ਦਾ ਪਿਉ ਹੈ' ਬਸ ਜਾਂ ਤਾਂ ਹਾਹੁਕੇ ਲੈ ਕੇ ਪ੍ਰਾਣ ਤਿਆਗ ਦੇਂਦੇ ਹਨ, ਇਹ ਹੈ ਜੂਏ ਦਾ ਭੈੜਾ ਨਤੀਜਾ।

ਦੇਖੋ ਪਾਂਡਵਾਂ ਨੇ ਜੂਏ ਵਿਚ ਰਾਜ ਕਾਜ ਸਭ ਹਾਰ ਦਿਤਾ (ਭਾਵੇਂ ਧ੍ਰਿਤਰਾਸ਼ਟਰ ਵਗੈਰਾ ਦੀ ਇਹਨਾਂ ਨੂੰ ਕਢਣ ਦੀ ਚਾਲ ਸੀ) ਤੇ ਆਪ ਲੁਕ ਛਿਪ ਕੇ ਕਈ ਬਰਸ ਗੁਜ਼ਾਰਾ ਕਰਦੇ ਰਹੇ, ਇਸੀ ਤਰ੍ਹਾਂ ਨਲ ਰਾਜੇ ਨੇ ਆਪਣਾ ਰਾਜ ਭਾਗ ਸਾਰਾ ਜੂਏ ਵਿਚ ਵਿਚ ਹਾਰ ਦਿਤਾ, ਤੇ ਆਪ ਘਰ ਬਾਰ ਛਡ ਕੇ ਬਾਹਰ ਜੰਗਲ ਨੂੰ ਉਠ ਤੁਰਿਆ, ਤੇ ਦਮਯੰਤੀ ਪਤਿਬਰਤਾ ਹੋਣ ਕਰ ਕੇ ਨਾਲ ਟੁਰ ਪਈ, ਪਰ ਫਿਰ ਵੀ ਨਲ ਰਾਜਾ ਰਸਤੇ ਵਿਚ ਦਮਯੰਤੀ (ਰਾਣੀ) ਸੁਤੀ ਪਈ ਨੂੰ ਛਡ ਕੇ ਚਲਾ ਗਿਆ, ਤੇ ਫਿਰ ਰਾਣੀ ਦੀ ਖੋਜ ਤੇ ਦੇਵ ਨੇਤ ਨਾਲ ਕੁਛ ਸਮਾਂ ਪਾ ਕੇ ਇਹਨਾਂ ਦਾ ਮਿਲਾਪ ਹੋਇਆ।

ਸੋ ਇਸ ਜੂਏ ਨੇ ਵਡਿਆਂ ਵਡਿਆਂ ਤੇ ਨਿਕਿਆਂ ਨਿਕਿਆਂ ਸਭਨਾਂ ਦਾ ਬੁਰਾ ਹਾਲ ਕੀਤਾ, ਤਾਂ ਤੇ ਹਰ ਇਕ ਪੁਰਸ਼ ਨੂੰ ਚਾਹੀਦਾ ਹੈ ਕਿ ਇਸ ਘਰ ਉਜਾੜਨ ਵਾਲੇ ਐਬ ਤੋਂ ਸਦਾ ਬਚਿਆ ਰਹੇ, ਤੇ ਜਿਹੜੀ ਇਸ ਚੰਦਰੀ ਧਨ ਗਵਾਉਣ ਵਾਲੀ ਆਦਤ ਵਿਚ ਪਏ ਹੋਏ ਹਨ–

ਲਖਮੀ ਤਹਾਂ ਰਹੇ ਨਹੀਂ ਜਹਾਂ ਜੂਪ ਕੋ ਬਾਸ॥
ਪਾਦਪ ਤਹਾਂ ਉਪਜੈ ਨਹੀਂ ਜਹਾ ਅਗਨਿ ਪ੍ਰਕਾਸ਼॥
ਪਾਪ ਬ੍ਰਿਧਿ ਤੇ ਬ੍ਰਿਧ ਧਨ ਬ੍ਰਿਧ ਤੇ ਬ੍ਰਿਧ ਪਾਪ॥
ਖੋਜਜੂਪ ਮੈ ਧਰਮ ਬਿਨ ਉਭੈ ਲੋਕ ਸੰਤਾਪ॥

[ਸਾਰਕੁਤਾਵਲੀ

ਜਿਹੜੇ ਜੂਏ ਵਿਚ ਫਸੇ ਹੋਏ ਹਨ, ਓਹ ਝੱਟ ਪਟ ਇਸ ਦਾ ਤਿਆਗ ਕਰ ਦੇਣ, ਤੇ ਦੁਨੀਆਂ ਵਿਚ ਹਰੀ ਸਿਮਰਣ ਕਰ ਕੇ ਸੁਖ ਲੈਣ।

ਸਿਧਾਂਤ–ਸਤਿਗੁਰੂ ਜੀ ਨੇ ਸਾਨੂੰ ਜੂਏ ਦਾ ਦ੍ਰਿਸ਼ਟਾਂਤ ਦੇ ਕੇ ਦਸਿਆ ਹੈ ਕਿ ਜਿਸ ਤਰ੍ਹਾਂ (ਚੋਰ ਜਾਰ ਜੂਆਰ ਪੀੜੇ ਘਾਣੀਐ) ਜੂਆ ਖੇਡਨ ਵਾਲੇ ਤੇ ਚੋਰੀ ਕਰਨ ਵਾਲਿਆਂ ਨੂੰ ਇਹਨਾਂ ਕੰਮਾਂ ਦੇ ਕਰਨ ਕਰ ਕੇ ਦੁਨਿਆਵੀ ਸਜ਼ਾਵਾਂ ਮਿਲਦੀਆਂ ਹਨ। ਇਸੀ ਤਰ੍ਹਾਂ ਜਿਹਨਾਂ ਪੁਰਸ਼ਾਂ ਨੇ ਦੁਨੀਆਂ ਵਿਚ ਆ ਕੇ ਵਾਹਿਗੁਰੂ ਦਾ ਸਿਮਰਨ ਨਹੀਂ ਕੀਤਾ ਉਹਨਾਂ ਨੇ ਵੀ ਜੂਆਰੀਏ ਦੀ ਤਰ੍ਹਾਂ ਮਾਨਸ ਜਨਮ ਦੀ ਬਾਜ਼ੀ ਸੰਸਾਰਕ ਕੰਮਾਂ ਵਿਚ ਰੁਝ ਕੇ ਹਾਰ ਦਿਤੀ ਹੈ, ਉਹਨਾਂ ਨੂੰ ਜਮਾਂ ਵਲੋਂ ਭਾਰੀ ਸਜ਼ਾ ਮਿਲੇਗੀ ਕਿਉਂਕਿ ਉਹ ਵਾਹਿਗੁਰੂ ਦਾ ਨਾਮ ਵਿਸਾਰ ਕੇ ਸੁਖ ਮੰਗਦੇ ਹਨ ਜੈਸੇ ਕਿ ਗੁਰੂ ਜੀ ਨੇ ਦਸਿਆ ਹੈ–

ਬਹੁ ਤਿੰਤਾ ਪਿੜ ਚਾਲੈ ਹਾਰੀ ॥ ਜੂਐ ਖੇਲਣ ਕਾਂਚੀ ਸਾਰੀ ॥

[ਗਉੜੀ ਮ: ੫ ਪੰਨਾ ੨੨੨

ਐਸਾ ਜਗੁ ਦੇਖਿਆ ਜੂਆਰੀ ॥
ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ਰਹਾਉ॥

[ਗਉੜੀ ਅ: ਪ: ਪੰਨਾ ੨੨੨

ਹਾਰ ਜੂਆਰੀ ਜੂਆ ਬਿਧੇ ਵਿੰਦ੍ਰੀ ਵਸਿ ਲੇ ਜਿਤਨੋ ॥

[ਗਉੜੀ ਮ: ੫ ਪੰ: ੨੧੨

ਪ੍ਰੰਤੂ ਇਸ ਤਰ੍ਹਾਂ ਸੁਖ ਨਹੀਂ ਮਿਲਦਾ ਸਗੋਂ ਜੁਆਰੀਆਂ ਵਾਗੂੰ ਸਭ ਕੁਛ ਗਵਾ ਦੇਂਦੇ ਹਨ।

ਸੋ ਸਾਨੂੰ ਮਾਨਸ ਜਨਮ ਐਵੇਂ ਬ੍ਰਿਥਾ ਹੀ (ਜੁਆਰੀਆਂ ਦੀ ਤਰ੍ਹਾਂ) ਨਹੀਂ ਗਵਾਉਣਾ ਚਾਹੀਦਾ। ਇਸੀ ਵਾਸਤੇ ਸਾਹਿਬ ਦਸਦੇ ਹਨ ਕਿ ਭਾਈ ਸਰੇਸ਼ਟ ਗੁਣਾਂ ਦੀ ਵੀਚਾਰ ਕਰੋ, ਨਹੀਂ ਤਾਂ ਜਵਾਰੀਏ ਦੇ ਵਾਂਗੂ ਦੁਨੀਆਂ ਤੋਂ ਖਾਲੀ

ਹਥ ਝਾੜਕੇ ਜਾਵੇਂਗੇ। ਯਥਾ-

ਕਹਿ ਕਬੀਰ ਕਿਛੁ ਗੁਨ ਬੀਚਾਰਿ ॥
ਚਲੈ ਜੁਆਰੀ ਦੁਇ ਹਥ ਝਾਰਿ ॥

[ਭੈਰਉ ਕਬੀਰ ਜੀ ਪੰ: ੧੧੫੯

ਸੋ ਸਾਨੂੰ ਚਾਹੀਦਾ ਹੈ ਕਿ ਸਦਾ ਹੀ ਬੁਰੇ ਕੰਮਾਂ ਦਾ ਤਿਆਗ ਕਰ ਕੇ ਸ਼ੁਭ ਕੰਮ ਕਰੀਏ।

ਕਬਿਤ ॥

ਜਿਨ੍ਹਾਂ ਪ੍ਰੀਤ ਲਾਈ ਹੋਈ ਰਾਤ ਦਿਨ ਜੂਏ ਨਾਲ,
ਤਿਨ੍ਹਾਂ ਸੰਦੇ ਘਰ ਕਦੀ ਧਨ ਵੀ ਨਾ ਹੋਂਵਦਾ।
ਘਰ ਚੋਂ ਚੁਰਾਇ ਧਨ ਲਾਂਵਦੇ ਨੇ ਦਾਵ ਉਤੇ,
ਗਹਿਣਾ ਗੱਟਾ ਆਦਿ ਸਭ ਘਰ ਵਿਚੋਂ ਖੋਂਵਦਾ।
ਘਰ ਬਾਰ ਵੇਚ ਹਥ ਲਾਂਵਦਾ ਹੈ ਠੂਠੇ ਤਾਈਂ,
ਮੰਗ ਮੰਗ ਖਾਵੇ ਫਿਰੇ ਕਰਮਾਂ ਨੂੰ ਰੋਂਵਦਾ।
ਤਾਂ ਤੇ ਹੇ 'ਭਗਤ' ਬੁਰੇ ਕੰਮਾਂ ਦਾ ਤਿਆਗ ਕਰੋ,
ਕਰ ਕੇ 'ਭਗਤਿ' ਜੀਵ ਪਾਰ ਜਗ ਹੋਂਵਦਾ।



# ਸਰਾਧ

ਮੋਏ ਹੋਏ ਪਿਤਰਾਂ ਨੂੰ ਰਜਾਉਣ, ਅਤੇ ਪ੍ਰਸੰਨ ਕਰਨ ਵਾਸਤੇ ਜੋ ਅੰਨ ਬਸਤ੍ਰਾਦਿ ਤੇ ਪੈਸੇ ਰੁਪੈ ਆਦਿਕ ਚੀਜ਼ਾਂ ਦਿਤੀਆਂ ਜਾਂਦੀਆਂ ਹਨ, ਅਥਵਾ ਦਾਨ ਕੀਤਾ ਜਾਂਦਾ ਹੈ, ਉਸ ਦਾ ਨਾਮ 'ਸਰਾਧ' ਹੈ।

ਇਹਨਾਂ ਸਰਾਧਾਂ ਦੇ ਮੁਖ ਭੇਦ ਤਿੰਨ ਹਨ–

੧. ਖਿਆਹੀ, ੨. ਪਾਰਬਣ, ੩. ਮਹਾਲਯ।

ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ–

੧. ਪਿਤਰ ਦੇ ਮਰਨ ਵਾਲੇ ਮਹੀਨੇ, ਅਤੇ ਉਸੇ ਥਿਤ ਵਾਲੇ ਦਿਨ ਸਰਾਧ ਕਰਨਾ; ਖਿਆਹੀ ਅਖਵਾਉਂਦਾ ਹੈ।

੨. ਅਮਾਵਸ, ਪੂਰਨਮਾਸ਼ੀ ਵਾਲੇ ਦਿਨਾਂ ਪਰ (ਜੋ ਕਿ ਸਰੇਸ਼ਟ ਦਿਨ ਗਿਣੇ ਜਾਂਦੇ ਹਨ) ਯਾਨੇ ਪੁਰਬਾਂ ਪਰ ਜੋ ਸਰਾਧ ਆਦਿਕ ਕਰਨਾ ਹੈ, ਉਹ ਪਾਰਬਣ ਅਖਵਾਉਂਦਾ ਹੈ।

੩. ਅੱਸੂ ਦੇ ਹਨੇਰੇ ਪਖ ਵਿਚ ਪਿਤਰਾਂ ਨੂੰ ਤ੍ਰਿਪਤ ਕਰਨਾ ਮਹਾਲਯ ਸਰਾਧ ਅਖਵਾਉਂਦਾ ਹੈ। ਇਹ ਤਿੰਨ ਤਰ੍ਹਾਂ ਦੇ ਸਰਾਧ ਹਨ।

[ਗੁ: ਪ੍ਰਭਾਕਰ

## ੧. ਸਰਾਧਾਂ ਦੇ ਤੁਰਨ ਦੀ ਆਮ ਕਥਾ

ਜਿਸ ਵਕਤ ਰਾਜਾ ਕਰਣ (ਦੁਨੀਆਂ ਤੇ) ਆਪਣੇ ਇਲਾਕੇ ਵਿਚ ਸੁਖ ਅਨੰਦ ਨਾਲ ਰਾਜ ਕਰਦਾ ਸੀ, ਤਾਂ ਉਹ ਨਿਤਾਪ੍ਰਤ ਸੋਨੇ ਦਾ ਦਾਨ ਕਰਦਾ ਹੁੰਦਾ ਸੀ, ਜਿਸ ਵਕਤ

ਗੁਜ਼ਰ ਕੇ ਪ੍ਰਲੋਕ 'ਚ ਗਿਆ ਤਾਂ ਉਸ ਨੂੰ ਉਸਦੇ ਦਾਨ ਕੀਤੇ ਮੂਜਬ ਸੋਨਾ ਖਾਣ ਨੂੰ ਮਿਲਿਆ, ਤਾਂ ਉਹ ਅਸਚਰਜ ਹੋਇਆ ਤੇ ਪੁਛਣ ਲਗਾ ਕਿ ਮੈਨੂੰ ਸੋਨਾ ਕਿਉਂ ਖਾਣ ਨੂੰ ਮਿਲਿਆ? ਜਵਾਬ ਮਿਲਿਆ ਜਿਸ ਚੀਜ਼ ਦਾ ਦੁਨੀਆਂ 'ਚ ਰਹਿ ਕੇ ਦਾਨ ਕੀਤਾ ਹੋਵੇ ਉਹੋ ਚੀਜ਼ ਏਥੇ ਖਾਣ ਨੂੰ ਮਿਲਦੀ ਹੈ, ਤਾਂ ਉਸ ਨੇ ਫੇਰ ਦੁਨੀਆਂ ਵਿਚ ਆਉਣ ਲਈ ਪੰਦਰਾਂ ਦਿਨਾਂ ਦੀ ਮੋਹਲਤ ਮੰਗੀ, ਤੇ ਫੇਰ ਆ ਕੇ ਪੰਦਰਾਂ ਦਿਨ ਦੁਨੀਆਂ ਤੇ ਰਹਿ ਕੇ ਅੰਨਾਦਿਕ ਦਾ ਦਾਨ ਕੀਤਾ, ਸੋ ਉਸੇ ਵਕਤ ਤੋਂ ਏਹ ਪੰਦਰਾਂ ਦਿਨ ਸਰਾਧਾਂ ਦੇ ਗਿਣੇ ਗਏ ਤੇ ਲੋਕ ਸਰਾਧ ਕਰਨ ਲਗੇ।

੨. ਮਨੂੰ ਜੀ ਨੇ ਮਨੂੰ ਸਿਮ੍ਰਤੀ ਦੇ ਤੀਜੇ ਅਧਯਾਯ ਵਿਚ ਸਰਾਧ ਕਰਨ ਦੇ ਤ੍ਰੀਕੇ ਦਸੇ ਹਨ, ਤੇ ਦਸਿਆ ਹੈ ਕਿ ਤਿਲ, ਜੌਂ, ਚਾਵਲ, ਮਾਂਹ ਅਰ ਤ੍ਰਕਾਰੀਆਂ ਆਦਿਕ ਦੇਣ ਨਾਲ ਇਕ ਮਹੀਨਾ ਪਿਤਰ ਤ੍ਰਿਪਤ ਰਹਿੰਦੇ ਹਨ, ਮਛੀ ਦੇ ਮਾਸ ਨਾਲ਼ ਦੋ ਮਹੀਨੇ, ਹਰਣ ਦੇ ਮਾਸ ਨਾਲ ਤਿੰਨ ਮਹੀਨੇ, ਮੀਢੇ ਦੇ ਮਾਸ ਨਾਲ ਚਾਰ ਮਹੀਨੇ, ਪਰਿੰਦਿਆਂ ਦੇ ਮਾਸ ਨਾਲ ਪੰਜ ਮਹੀਨੇ, ਬਕਰੇ ਦੇ ਮਾਸ ਨਾਲ ਛੇ ਮਹੀਨੇ, ਔਰ ਝੋਟੇ ਯਾਂ ਸੂਰ ਦੇ ਮਾਸ ਨਾਲ ਦਸ ਮਹੀਨੇ* ਤਕ ਪਿਤਰ ਤ੍ਰਿਪਤ ਰਹਿੰਦੇ ਹਨ। ਇਸੀ ਤਰ੍ਹਾਂ ਦਸਦੇ ਦਸਦੇ ਅਗੇ ਲਿਖਦੇ ਹਨ ਕਿ ਖੀਰ ਦੇਣ ਨਾਲ ਪਿਤਰ ਸਾਲ ਭਰ ਤ੍ਰਿਪਤ ਰਹਿੰਦੇ ਹਨ (ਇਹ ਪਤਾ ਨਹੀਂ ਲਗਦਾ ਕਿ ਪਹਿਲੋਂ ਮਾਸ ਦਾ

---

*ਸ਼ਾਇਦ ਇਸੇ ਕਰਕੇ ਕਟਾ ਖਾਣਾ ਦੀ ਪਦਵੀ ਬ੍ਰਾਹਮਣਾਂ ਨੂੰ ਦਿਤੀ ਗਈ ਹੋਵੇ।

ਜ਼ਿਕਰ ਸ਼ੁਰੂ ਕਰ ਕੇ ਫੇਰ ਖੀਰ ਦਾ ਜ਼ਿਕਰ ਕਿਉਂ ਕੀਤਾ) ਸੋ ਮਨੂੰ ਜੀ ਦੇ ਖਿਆਲਾਂ ਅਨੁਸਾਰ ਹਿੰਦੂ ਮਤ ਵਿਚ ਆਮ ਸਰਾਧ ਕੀਤੇ ਜਾਂਦੇ ਹਨ, ਤੇ ਖੀਰ ਆਦਿਕ ਪਦਾਰਥ ਪੰਡਤਾਂ ਨੂੰ ਛਕਾਉਂਦੇ ਹਨ।

## ਹੋਰ ਖਿਆਲ

ਚਾਰ ਵਾਕ ਵਾਲੇ ਕਹਿੰਦੇ ਹਨ ਕਿ ਸਰਾਧ ਆਦਿਕ ਕਰਨ ਦੀ ਮਰਯਾਦਾ ਲੋਭੀ ਪੁਰਸ਼ਾਂ ਨੇ (ਜਿਹਨਾਂ ਨੂੰ ਗਹਿਰੇ ਗਫੇ ਲੈਣ ਦਾ ਸ਼ੌਕ ਸੀ) ਤੋਰੀ ਹੈ ਤੇ ਬ੍ਰਾਹਮਣਾਂ ਦਾ ਮੁਖ ਕੋਈ ਲੈਟਰ ਬਕਸ (ਡਾਕਖਾਨੇ ਵਿਚ ਚਿਠੀਆਂ ਪਾਉਣ ਵਾਲੀ ਸੰਦੂਕੜੀ, ਜੇਹੜੀ ਕਿ ਡੋਲ ਵਰਗੀ ਬਣੀ ਹੋਈ ਹੁੰਦੀ ਹੈ ਯਾਂ ਕੰਧ ਵਿਚ ਹੀ ਬਣਾਈ ਹੋਈ ਹੁੰਦੀ ਹੈ) ਤਾਂ ਨਹੀਂ ਹੈ ਕਿ ਏਥੇ ਮੁਖ ਵਿਚ ਪਾਈਆਂ ਹੋਈਆਂ ਚਿੱਠੀਆਂ ਦੀ ਤਰ੍ਹਾਂ ਇਹ ਭੀ ਡਾਕ ਉਹਨਾਂ ਨੂੰ ਥਾਉਂ ਥਾਈਂ (ਜਿਸ ਜਿਸ ਜਨਮ ਵਿਚ ਹੋਣ) ਪ੍ਰਜ ਜਾਂਦੀ ਹੈ। ਜਦੋਂ ਕੋਈ ਪੁਰਸ਼ ਚੁਬਾਰੇ ਵਿਚ ਬੈਠਾ ਹੋਵੇ ਤੇ ਉਸ ਦੇ ਨਮਿਤ ਹੇਠਲੀ ਛਤੇ ਕਿਸੇ ਪੁਰਸ਼ ਨੂੰ ਬੈਠਾ ਕੇ ਪ੍ਰਸ਼ਾਦ ਛਕਾ ਦੇਵੀਏ ਤਾਂ ਉਹ ਉਪਰਲੀ ਛੱਤ ਪਰ ਬੈਠੇ ਪੁਰਸ਼ ਨੂੰ ਨਹੀਂ ਪੁਜਦਾ ਤਾਂ ਭਿੰਨ ਭਿੰਨ ਸਥਾਨਾਂ ਤੇ ਪਿਤਰਾਂ ਪਾਸ ਕਦ ਪੁਜ ਸਕੇਗਾ, ਸੋ ਪਿਛੋਂ ਕੋਈ ਚੀਜ਼ ਵੀ ਨਹੀਂ ਪੁਜਦੀ। ਹਥੀਂ ਦਾਨ ਕੀਤਾ ਹੋਇਆ ਹੀ ਫਲੀ ਭੂਤ ਹੁੰਦਾ ਹੈ। ਆਮ ਪੰਜਾਬੀ ਕਹਾਵਤ ਹੈ-'ਹਥੀਂ ਦੇਈਏ ਹਥੀਂ ਲਈਏ ਹਥੀਂ ਬੰਨੀਏ ਪਲੇ। ਐਸਾ ਕੋਈ ਨਾ ਜਨਮਿਆ, ਜੋ ਪਿਛੋਂ ਮੋਇਆਂ ਨੂੰ ਘਲੇ।"

ਗੁਰੂ ਸਾਹਿਬ ਜੀ ਦੀ ਰਾਇ ਸਰਾਧਾਂ ਲਈ ਇਸ ਪ੍ਰਕਾਰ ਹੈ। ਗੁਰੂ ਜੀ ਬਾਣੀ ਵਿਚ ਦਸਦੇ ਹਨ, ਯਥਾ ਗੁਰਵਾਕ :-

ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥
[ਵਾਰ ਮਾਝ ਕੀ ਮ: ੧ ਪੰ: ੧੩੮

ਕਾਵਾਂ ਨੂੰ ਸਰਾਧਾਂ ਵਿਚ ਸੱਦਣ ਦਾ ਮਹਾਤਮ ਲਿਖਿਆ ਹੈ, ਇਸੀ ਕਰ ਕੇ ਕਾਵਾਂ ਨੂੰ ਬੁਲਾ ਭੇਜਦੇ ਹਨ, ਇਸੀ ਦਾ ਨਾਮ ਕਾਰਾਵਲੀ ਹੈ :-

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥
ਹੋਰ-ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥
[ਬੈਰਾ: ਗਉੜੀ ਕਬੀਰ ਜੀ ਪੰ: ੩੩੨

ਸੋ ਇਹਨਾਂ ਤੁਕਾਂ ਦੇ ਅਰਥ ਭਾਵ ਦੇ ਵਿਚਾਰ ਕਰਨ ਤੋਂ ਪਤਾ ਲਗਦਾ ਹੈ ਕਿ ਮਨਮੁਖ ਪੁਰਖ ਅਗਯਾਨ ਵਿਚ ਫਸੇ ਹੋਏ ਬਿਨਾਂ ਸੋਚੇ ਸਮਝੇ ਐਸਾ ਕੰਮ (ਸਰਾਧਾਂ ਦੇ ਕਰਨ ਦਾ) ਕਰਦੇ ਹਨ, ਪਰੰਤੂ ਉਹਨਾਂ ਜੀਵਾਂ ਨੂੰ (ਜਿਹਨਾਂ ਦੇ ਨਮਿਤ ਸਰਾਧ ਕਰਦੇ ਹਨ ਕੋਈ ਚੀਜ਼ ਵੀ ਪ੍ਰਾਪਤ ਨਹੀਂ ਹੁੰਦੀ) ਇਸੀ ਵਾਸਤੇ ਗੁਰੂ ਜੀ ਨੇ ਕਿਹਾ ਹੈ ਕਿ-

ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥
[ਆਸਾ ਦੀ ਵਾਰ ਪੰਨਾ ੪੭੨

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
[ਆਸਾ ਦੀ ਵਾਰ ਪੰਨਾ ੪੭੪

ਹੋਰ-ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥

[ਆਸਾ ਦੀ ਵਾਰ ਪੰ: ੪੭੪

ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥

[ਬਿਹਾਗੜੇ ਕੀ ਵਾਰ ਮ: ੪ ਪੰ: ੫੫੬

ਸੋ ਜੋ ਕੁਛ ਜੀਵ ਹਥੀਂ ਕਮਾਈ ਕਰਕੇ ਦਾਨ ਪੁੰਨ ਕਰ ਜਾਵੇ, ਉਹੋ ਹੀ ਅਗੇ ਦਰਗਾਹ ਵਿਚ ਪ੍ਰਾਪਤ ਹੁੰਦਾ ਹੈ, ਪਿਛੋਂ ਕੁਛ ਨਹੀਂ ਪਹੁੰਚਦਾ।

ਭਾਵੇਂ ਦਾਨ ਕਰਨ ਵਾਲੇ ਨਮਿਤ ਕਰਮ ਕਰਦੇ ਹਨ, ਤੇ ਸਰਾਧਾਂ ਅਥਵਾ ਸੰਗਰਾਂਦ ਮਸਿਆ ਵਾਲੇ ਦਿਨਾਂ ਵਿਚ ਭੋਜਨ ਆਦਿਕ ਛਕਾਉਣ ਦਾ ਦਾਨ ਕਰਦੇ ਹਨ, ਪ੍ਰੰਤੂ ਦਾਨ ਕਰਨ ਕਰਦੇ ਦਾਨੀ ਪੁਰਸ਼ ਦਾ ਭਲਾ ਹੁੰਦਾ ਹੈ ਤੇ ਪਿਤਰਾਂ ਨੂੰ ਕੁਛ ਨਹੀਂ ਪਹੁੰਚਦਾ। ਸੋ ਦਾਨੀ ਪੁਰਸ਼ ਹਰ ਵਕਤ ਦਾਨ ਕਰ ਸਕਦਾ ਹੈ, ਇਹ ਜ਼ਰੂਰੀ ਨਹੀਂ ਕਿ ਉਹ ਇਨ੍ਹਾਂ ਪੰਦਰਾਂ ਦਿਨਾਂ ਵਿਚ ਹੀ ਦਾਨ ਕਰੇ, ਤੇ ਫੇਰ ਨਾ ਕਰੇ। ਦਾਨ ਕਰਨ ਲਈ ਸਦਾ ਹੀ ਵਕਤ ਖੁਲ੍ਹਾ ਹੈ।

*ਸੋ ਗੁਰੂ ਮਤ ਵਿਚ ਸਰਾਧ ਕਰਨ ਦੀ ਆਗਿਆ ਨਹੀਂ ਹੈ। ਹਾਂ ਜੀਉਂਦੇ ਬਜ਼ੁਰਗਾਂ ਦਾ ਆਦਰ ਮਾਨ ਕਰਨਾ ਬੜਾ ਜ਼ਰੂਰੀ ਹੈ।

ਤਾਂ ਤੇ ਹਰ ਇਕ ਜੀਵ ਨੂੰ ਚਾਹੀਏ ਕਿ ਸਦਾ ਹੀ ਦਾਨ ਪੁੰਨ ਕਰੇ, ਪਰੰਤੂ ਇਨ੍ਹਾਂ ਦਿਨਾਂ ਦੇ ਭਰਮਾਂ ਨੂੰ ਤਿਆਗ ਦੇਵੇ।

---

*ਦੇਖੋ ਸਰਾਧਾਂ ਬਾਬਤ ਭਾਈ ਦੁਨੀ ਚੰਦ ਲਾਹੌਰ ਵਾਲੇ ਦੀ ਸਾਖੀ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚੋਂ।'

ਕਬਿਤ ॥

ਹਿੰਦੂਆਂ ਦੇ ਵਿਚ ਬਹੁ 'ਭਗਤ' ਰੀਤ ਚਲੀ,
ਵਡਿਆਂ ਦੇ ਲਈ ਪਿਛੋਂ ਸਰਾਧ ਨੇ ਕਰਾਂਵਦੇ ।
ਰਿੰਨ੍ਹਕੇ ਤੇ ਖੀਰ ਅਤੇ ਦੂਪੜਾਂ ਪਕਾਇ ਕਰ,
ਪੰਡਤਾਂ ਦੇ ਤਾਈਂ ਖ਼ੂਬ ਭੋਜਨ ਛਕਾਂਵਦੇ ।
ਪਰ ਏਹ ਖਿਆਲ 'ਸਾਡੇ ਪਿਤਰਾਂ ਨੂੰ ਪੂਜਦਾ ਹੈ,
ਰਜਕੇ ਪਿਤਰ ਸਾਡਾ ਭਲਾ ਨੇ ਮਨਾਂਵਦੇ' ।
ਅਨਥਾ ਖਿਆਲ ਗੁਰਾਂ ਬਾਣੀ ਵਿਚ ਦਸਿਆ ਹੈ,
ਮਿਲਦਾ ਹੈ ਸੋਈ ਜੇੜ੍ਹਾ ਹਥੀਂ ਦੇ ਕੇ ਜਾਂਵਦੇ ।

-੦-

# () ਚੁਲੀ ()

ਲੋਕਾਂ ਵਿਚ ਰਿਵਾਜ ਹੈ ਕਿ ਜਲ ਦੀ ਚੁਲੀ ਭਰਕੇ ਵਸਤੂਆਂ ਦੇ ਗ੍ਰਹਿਣ ਤਿਆਗ ਦਾਨਾਦਿਕ ਦੀ ਪ੍ਰਤਗਯਾ ਅਰ ਸੰਕਲਪ ਕਰਦੇ ਹਨ, ਇਸ ਦਾ ਨਾਮ 'ਚੁਲੀ' ਸਦਦੇ ਹਨ।

੧. ਜਦ ਮਾਤਾ ਪਿਤਾ ਆਪਣੀ ਲੜਕੀ ਦੀ ਸ਼ਾਦੀ ਕਰਦੇ ਹਨ, ਤਾਂ (ਹਿੰਦੂ ਮਤ ਅਨੁਸਾਰ) ਚੁਲੀ ਛਡਕੇ ਸੰਕਲਪ ਕਰਦੇ ਹਨ।

੨. ਜਦੋਂ ਪਿਤਰਾਂ ਦੇ ਨਮਿਤ ਸਰਾਧਾਂ ਦੇ ਦਿਨਾਂ ਵਿਚ ਦਾਨਾਦਿਕ ਕਰਦੇ ਹਨ, ਓਦੋਂ ਵੀ ਚੁਲੀ ਛਡਦੇ ਅਥਵਾ ਛੁਡਾਉਂਦੇ ਹਨ, ਜੈਸੇ ਕਿ ਇਕ ਸਾਖੀ ਹੈ :-

ਇਕ ਜ਼ਿਮੀਦਾਰ (ਹਿੰਦੂ ਸਦਾਉਣ ਵਾਲਾ) ਗਰੀਬ

ਸੀ, ਤੇ ਉਸ ਦੀ ਇਛਿਆ ਹੋਈ ਕਿ ਲੋਕ ਆਪਣੇ ਬਜ਼ੁਰਗ ਦੇ ਨਮਿਤ ਸਰਾਧ ਕਰਦੇ ਹਨ, ਮੈਂ ਭੀ ਆਪਣੇ ਪਿਤਾ ਦੇ ਨਮਿਤ ਸਰਾਧ ਕਰਾ ਦੇਵਾਂ। ਇਹ ਗਲ ਚਿਤ ਵਿਚ ਵਿਚਾਰ ਕੇ ਉਹ ਪੰਡਤ ਜੀ ਦੇ ਪਾਸ ਗਿਆ ਤੇ ਕਹਿਣ ਲਗਾ :-ਪੰਡਤ ਜੀ ਮੈਂ ਗਰੀਬ ਹਾਂ ਤੇ ਛੋਟਾ ਜਿਹਾ ਸਰਾਧ ਕਰਨਾ ਚਾਹੁੰਦਾ ਹਾਂ।' ਪੰਡਤ ਜੀ ਉਸ ਦੇ ਕਹੇ ਮੂਜਬ ਉਸ ਦੇ ਘਰ ਆਏ, ਤੇ ਆਪਣੇ ਛਕਣ ਲਈ ਕੁਛ ਭੋਜਨ ਤਿਆਰ ਕੀਤਾ, ਤੇ ਫੇਰ ਚੂਲੀ ਛੁਡਾ ਕੇ ਜ਼ਿਮੀਂਦਾਰ ਤੋਂ ਸੰਕਲਪ ਕਰਾਉਣ ਲਗੇ, ਤੇ ਜ਼ਿਮੀਂਦਾਰ ਨੂੰ ਕਿਹਾ ਕਿ ਜਿਸ ਤਰ੍ਹਾਂ ਮੈਂ ਕਹਾਂਗਾ, ਉਸੇ ਤਰ੍ਹਾਂ ਤੂੰ ਕਹੀਂ। ਤਾਂ ਜ਼ਿਮੀਂਦਾਰ ਕਿਹਾ ਜੀ ਸਤ ਬਚਨ।

ਪੰਡਤ ਜੀ-ਲੈ ਹੱਥ ਕਰ।
ਜ਼ਿਮੀਂਦਾਰ-ਲੈ ਹੱਥ ਕਰ।

ਪੰਡਤ ਜੀ-ਲੈ ਫੜ ਅਰਘਾ।
ਜ਼ਿਮੀਂਦਾਰ-ਲੈ ਫੜ ਅਰਘਾ।

ਪੰਡਤ ਜੀ-ਓਇ ਏਦਾਂ ਨਾ ਬੋਲ।
ਜ਼ਿਮੀਂਦਾਰ-ਓਇ ਏਦਾਂ ਨਾ ਬੋਲ।

ਪੰਡਤ ਜੀ-ਬੇਵਕੂਫ।
ਜ਼ਿਮੀਂਦਾਰ-ਬੇਵਕੂਫ।

ਬੱਸ ਗੱਲ ਕੀ ਇਸੇ ਤਰ੍ਹਾਂ ਗੱਲਾਂ ਕਰਦੇ ਕਰਦੇ ਆਪੋਂ ਵਿਚ ਘਸੁੰਨ ਮੁੱਕੀ ਹੋ ਪਏ, ਜ਼ਿਮੀਂਦਾਰ ਉਤੇ ਤੇ ਪੰਡਤ ਜੀ ਹੇਠ। ਪੰਡਤ ਸਿਆਣਾ ਸੀ, ਉਸ ਨੇ ਸੋਚਿਆ ਕਿ ਏਹ ਤਾਂ ਸਹੁਰਾ ਮੂਰਖ ਹੀ ਨਿਕਲਿਆ, ਹੁਣ ਇਸ ਕੋਲੋਂ ਛੁਟਕਾਰਾ

ਪਾਉਣਾ ਹੀ ਠੀਕ ਹੈ । ਤਾਂ ਫਿਰ ਪੰਡਤ ਜੀ ਬੋਲੇ ਬੱਸ ਭਈ ਬੱਸ।

ਜ਼ਿਮੀਂਦਾਰ–ਬੱਸ ਭਈ ਬੱਸ।

ਪੰਡਤ ਜੀ–ਹਟ ਜਾ ਭਈ ਹਟ ਜਾ।

ਜ਼ਿਮੀਂਦਾਰ ਹਟ ਗਿਆ, ਹੁਣ ਦੋਵੇਂ ਉਠ ਖੜੋਤੇ, ਤਾਂ ਜ਼ਿਮੀਂਦਾਰ ਕਹਿਣ ਲਗਾ ਪੰਡਤ ਜੀ ਮੈਂ ਤਾਂ ਨਿੱਕਾ ਜਿਹਾ ਸਰਾਧ ਕੀਤਾ ਹੈ, ਵਡੇ ਸਰਾਧ ਵਿਚ ਤੇ ਕਈ ਖ਼ੂਨ ਹੁੰਦੇ ਹੋਣਗੇ, ਤਾਂ ਪੰਡਤ ਜੀ ਜ਼ਿਮੀਂਦਾਰ ਨੂੰ ਮੂਰਖ ਸਮਝ ਕੇ ਚੁਪ ਕਰ ਰਹੇ, ਤੇ ਪ੍ਰਸ਼ਾਦਿ ਛਕ ਕੇ ਦਖਣਾ ਲੈ ਕੇ ਚਲਦੇ ਹੋਏ।

ਸੋ ਇਸ ਸਾਖੀ ਤੋਂ ਭਾਵ ਇਹ ਹੈ ਕਿ ਸਰਾਧ ਕਰਾਉਣ ਸਮੇਂ, ਜਾਂ ਹੋਰ ਕਿਸੀ ਪਰਕਾਰ ਦਾਨ ਕਰੌਣ ਸਮੇਂ ਚੁਲੀ ਛੁਡਾਉਂਦੇ ਹਨ ਜੈਸੇ ਸ਼ਿਵਾਂ ਕੋਲੋਂ ਲੰਕਾ ਦੀ ਚੁਲੀ ਛੁਡਾ ਲਈ ਸੀ ਤੇ ਬਲ ਰਾਜੇ ਕੋਲੋਂ ਦਾਨ ਲੈਣ ਸਮੇਂ ਬਾਵਨ ਜੀ ਨੇ ਚੁਲੀ ਛੁਡਾ ਲਈ ਸੀ।

੩. ਬਹੁਤ ਸਾਰੇ ਹਿੰਦੂ ਭਰਾ ਪਹਿਲੇ ਸਮੇਂ ਵਿਚ ਅਤੇ ਕਈ ਹੁਣ ਵੀ ਕੁਰਕਛੇਤਰ ਤੇ ਜਾ ਕੇ ਇਸਤਰੀਆਂ (ਸੂਰਜ ਗ੍ਰਹਿਣ ਜਾਂ ਚੰਦਰ ਗ੍ਰਹਿਣ ਦੇ ਸਮੇਂ ਤੇ) ਦਾਨ ਕਰਦੇ ਹਨ, ਸੋ ਦਾਨ ਕਰਨ ਸਮੇਂ ਚੁਲੀ ਛਡ ਕੇ ਹੀ ਸੰਕਲਪ ਕਰਦੇ ਹਨ, ਸੋ ਇਹੋ ਜੇਹੇ ਸਾਰੇ ਕੰਮਾਂ ਲਈ ਚੁਲੀ ਛਡੀ ਜਾਂਦੀ ਸੀ।

ਗੁਰੂ ਸਾਹਿਬ ਜੀ ਨੇ ਇਸ ਦੁਨਿਆਵੀ ਚੁਲੀ ਨੂੰ ਦੇਖ ਕਰ ਕੇ ਦਸਿਆ ਕਿ ਭਾਈ ਅਸਲੀ ਚੁਲੀ ਜੋ ਕਿ ਸਭ ਤੋਂ ਪਵਿੱਤਰ ਹੈ, ਉਹੋ ਹੀ ਸਭਨਾਂ ਨੂੰ ਭਰਨੀ ਚਾਹੀਦੀ ਹੈ, ਤੇ

ਐਸੀ ਚੁਲੀ ਹੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਲੀ ਹੈ। ਯਥਾ ਗੁਰਵਾਕ :-

ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥

[ਸਾਰੰਗ ਕੀ ਵਾਰ ਮ: ੧ ਪੰ: ੧੨੪੦

ਅੰਨ ਜੁਤੀ ਅਰ ਘਰ ਇਸਤਰੀ ਆਦਿਕ ਦੇ ਸੰਕਲਪ ਕਰਨ ਵਾਸਤੇ ਜੋ ਚੁਲੀ ਪਾਉਣੀ ਅਥਵਾ ਭਰਣੀ ਹੈ, ਉਹ ਝੂਠੀ ਤੇ ਜੂਠੀ ਹੈ, ਪਰੰਤੂ ਗੁਰੂ ਜੀ ਜੋ ਚੁਲੀ ਦਸਦੇ ਹਨ, ਇਹ ਵਡੀ ਸਰੇਸ਼ਟ ਅਤੇ ਸੁਚੀ ਹੈ, ਯਥਾ :-

ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥
ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥

[ਸਾਰੰਗ ਕੀ ਵਾਰ ਮ: ੧ ਪੰ: ੧੨੪੦

ਤਾਂ ਤੇ ਸਭਨਾਂ ਜੀਵਾਂ ਨੂੰ ਆਪੋ ਆਪਣੇ ਧਰਮ ਅਨੁਸਾਰ ਐਸੀਆਂ ਹੀ ਚੁਲੀਆਂ ਭਰਨੀਆਂ ਚਾਹੀਦੀਆਂ ਹਨ।

## ਕਬਿਤ

ਪੰਡਤ ਸਿਆਣੇ ਜੇਹੜੇ ਦਾਨ ਕਰਵਾਂਵਦੇ ਨੇ,
ਦੇ ਕੇ ਉਪਦੇਸ਼ ਲੋਕਾਂ ਚੁਲੀਆਂ ਛੁਡਾਂਵਦੇ।
ਲੋਕ ਆਖੇ ਲਗ ਓਨ੍ਹਾਂ ਦਾਨ ਪੁੰਨ ਕਰਦੇ ਨੇ,
ਕਰ ਸੰਕਲਪ ਸਭ ਭੁਲਾ ਨੇ ਮਨਾਂਵਦੇ।
ਪਰੰਤੂ ਏਹ ਚੁਲੀਆਂ ਦਿਖਾਵੇ ਦੀਆਂ ਗੁਰੂ ਦਸੇ,
ਐਸੇ ਦਾਨ ਵਾਲੇ ਮੋਖ ਪਦਵੀ ਨਾ ਪਾਂਵਦੇ।
ਗੁਰੂ ਜੀ ਦੇ ਦਸੇ ਰਾਹ ਚੁਲੀਆਂ ਜੋ ਭਰਦੇ ਨੇ,
ਲੋਕ ਪ੍ਰਲੋਕ ਵਿਚ ਸੁਖ 'ਭਗਤ' ਪਾਂਵਦੇ।

# ਭਾਣਾ

ਜੋ ਕੁਛ ਪਰਮੇਸ਼ਰ ਕਰੇ, ਉਸ ਨੂੰ ਅਛਾ ਸਮਝਣਾ ਤੇ ਦੁਖ ਸੁਖ ਦੇ ਵੇਲੇ ਪਰਮੇਸ਼ਰ ਦਾ ਸ਼ੁਕਰ ਗੁਜ਼ਾਰ ਹੋਣਾ, ਐਸੇ ਖਿਆਲ ਮਨ ਵਿਚ ਰਖਣ ਦਾ ਨਾਮ 'ਭਾਣਾ' ਹੈ।

ਜੋ ਇਸ ਤਰ੍ਹਾਂ ਸਦਾ ਹੀ ਨਿਰੰਕਾਰ ਦੀ ਰਜਾਇ ਵਿਚ ਰਾਜ਼ੀ ਰਹਿੰਦਾ ਹੈ, ਉਸ ਦਾ ਨਾਮ ਭਾਣਾ ਮੰਨਣ ਵਾਲਾ ਕਿਹਾ ਜਾਂਦਾ ਹੈ।

ਗੁਰੂ ਘਰ ਵਿਚ ਸਭ ਤੋਂ ਵਡਾ ਕੰਮ ਭਾਣਾ ਮੰਨਣਾ ਹੈ। ਜੈਸੇ ਗੁਰੂ ਜੀ ਦੇ ਪਿਆਰੇ ਸਿਖ ਮੰਨਦੇ ਰਹੇ, ਹਨ, ਤੇ ਮੰਨਦੇ ਹਨ। ਯਥਾ ਗੁਰਵਾਕ–

ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥
ਜਨ ਨਾਨਕ ਹਉਮੈ ਮਾਰਿ ਸਮਾਇਆ ॥

[ਗਉੜੀ ਗੁਆ: ਮ: ੫ ਪੰਨਾ ੧੭੬

ਤੇ ਦੂਸਰਿਆਂ ਗੁਰਮੁਖਾਂ ਪ੍ਰਤੀ ਕਹਿੰਦੇ ਹਨ। ਯਥਾ ਗੁਰਵਾਕ–

ਪੈਹਲਾ ਕਿਨ ਬਿਧਿ ਕੁਸਲ ਹੋਤ ਮੇਰੇ ਭਾਈ ॥

[ਗਉੜੀ ਗੁਆ: ਮ: ੫ ਪੰਨਾ ੧੭੫੫

ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥

[ਪੰਨਾ ੨੦੯

ਜੈਸੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰਦਿਆਂ ਹੋਇਆਂ ਹੁਕਮ ਅਥਵਾ ਭਾਣਾ ਮੰਨ ਦਿਖਾਇਆ। ਜੋ ਮਹਾਰਾਜ ਨੇ ਹੁਕਮ ਦਿਤਾ ਕਿ ਕਪੜੇ ਧੋ

ਲਿਆਓ, ਤਾਂ ਅੱਧੀ ਰਾਤ ਹੀ ਕਪੜੇ ਧੋਣ ਉਠ ਤੁਰੇ। ਜੇ ਹੁਕਮ ਦਿਤਾ, ਚੁਬੱਚੇ ਵਿਚੋਂ ਕੌਲ ਕੱਢ ਲਿਆਓ, ਤਾਂ ਝਟ ਪਟ ਕਢ ਲਿਆਏ। ਜੇ ਮਹਾਰਾਜ ਨੇ ਹੁਕਮ ਦਿਤਾ ਕਿ ਕਣਕ ਦੇ ਖਲਵਾੜਿਆਂ ਨੂੰ ਨੂੰ ਅੱਗ ਲਾ ਦਿਓ, ਤਾਂ ਝੱਟ ਪੱਟ ਅੱਗ ਲਾ ਦਿਤੀ। ਇਸੀ ਤਰ੍ਹਾਂ ਹਰ ਇਕ ਹੁਕਮ ਮੰਨ ਕੇ ਦਿਖਾਇਆ, ਇਸੀ ਤਰ੍ਹਾਂ ਗੁਰੂ ਅਮਰ ਦਾਸ ਜੀ ਨੇ ਹੁਕਮ ਅਥਵਾ ਭਾਣਾ ਮੰਨ ਕੇ ਦਿਖਾਇਆ, ਤੇ ਪੰਚ ਭੂਤਕ ਦੇਹ ਤਿਆਗਣ ਸਮੇਂ ਵੀ ਦਸਿਆ ਕਿ 'ਹਰਿ ਭਾਣਾ ਗੁਰ ਭਾਇਆ ਗੁਰ ਜਾਵੈ ਹਰਿ ਪ੍ਰਭ ਪਾਸ ਜੀਉ' ॥ (ਰਾਮਕਲੀ ਸਦ) ਪਰਮਾਤਮਾਂ ਦੇ ਚਰਨਾਂ ਵਿਚ ਜਾਣ ਦਾ ਹੀ ਭਾਣਾ ਸਤਿਗੁਰੂ ਜੀ ਨੂੰ ਭਾਇਆ, ਅਥਵਾ ਚੰਗਾ ਲਗਾ, ਇਸੀ ਤਰ੍ਹਾਂ ਗੁਰੂ ਰਾਮ ਦਾਸ ਜੀ ਨੇ ਸਦਾ ਲਈ ਭਭਾ ਅਖਰ ਹੀ ਮੁਖ ਰਖਿਆ ਹੋਇਆ ਸੀ, ਜੇ ਕੋਈ ਹੁਕਮ ਮਿਲਿਆ, ਤਾਂ ਭਲਾ ਜੀ, ਸਤ ਬਚਨ। ਜੇ ਕੋਈ ਗਲਤੀ ਹੋ ਗਈ, ਤਾਂ ਭੁਲਾ ਜੀ ਜੇ ਕਿਸੇ ਅਗਾਂਹ ਹੋਣ ਵਾਲੀ ਗਲ ਪੁਛੀ ਜਾਂ ਕੋਈ ਹਾਦਸਾ ਹੋ ਗਿਆ ਤਾਂ ਕਹਿ ਦੇਣਾ ਭਾਣਾ। ਅਥਵਾ ਜੋ ਕੁਛ ਹੋਇਆ ਹੈ, ਸਭ ਉਸ ਦੇ ਭਾਣੇ ਵਿਚ ਹੋਇਆ ਹੈ, ਜੋ ਕੁਝ ਹੋਵੇਗਾ ਉਸ ਦੇ ਭਾਣੇ ਵਿਚ ਹੋਵੇਗਾ।

ਭਾਈ ਭਿਖਾਰੀ ਜੀ ਤੋਂ ਲੈ ਕੇ ਗੁਰੂ ਘਰ ਦੇ ਸਾਰੇ ਪਰੇਮੀ ਸਿੱਖ, ਗੁਰੂ ਜੀ ਦੇ ਹੁਕਮ ਅਨੁਸਾਰ ਭਾਣਾ ਮੰਨਦੇ ਆਏ ਹਨ, ਕਿਉਂਕਿ ਭਾਣਾ ਮੰਨਣ ਵਾਲੇ ਦੇ ਦਿਲ ਵਿਚੋਂ ਅਹੰਕਾਰ ਭਾਵ ਦੂਰ ਹੋ ਜਾਂਦਾ ਹੈ, ਤੇ ਅਹੰਕਾਰ ਦੇ ਦੂਰ ਹੋਣ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸੀ ਕਰ ਕੇ

ਭਗਤ ਰਵਿਦਾਸ ਜੀ ਬਾਣੀ ਦੁਵਾਰਾ ਕਹਿੰਦੇ ਹਨ-

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਰਿ ਮਇਓ ਦਧਿ ਜਲ ਕੇਵਲ ਜਲ ਮਾਹੀ।
[ਰਾਗ ਸੋਰਠਿ ਰਵਿਦਾਸ ਜੀ ਪੰਨਾ ੬੫੭

ਭਗਤਾਂ ਨੂੰ ਜਿਥੇ ਕਿਥੇ ਵਾਹਿਗੁਰੂ ਹੀ ਨਜ਼ਰ ਆਂਵਦਾ ਹੈ, ਇਸ ਕਰ ਕੇ ਉਸ ਦਾ ਭਾਣਾ ਮੰਨਣਾ ਜ਼ਰੂਰੀ ਹੈ, ਤੇ ਭਾਣਾ ਮੰਨਣ ਵਾਲੇ ਸਭਨਾਂ ਕੰਮਾਂ ਵਿਚ ਵਾਹਿਗੁਰੂ ਨੂੰ ਹੀ ਵਿਆਪਕ ਦੇਖਦੇ ਹਨ, ਤੇ ਮੂੰਹੋਂ ਕਹਿੰਦੇ ਹਨ। ਯਥਾ ਭਾਈ ਗੁਰਦਾਸ ਜੀ :-

ਆਪੇ ਪਲੰਘ ਵਿਛਾਇਕੈ ਆਪ ਅੰਦਰ ਸਉਂਦਾ॥
ਸੁਪਨੇ ਅੰਦਰ ਜਾਇਕੈ ਦੇਸੰਤਰ ਭਉਂਦਾ॥
ਰੰਕ ਰਾਉ ਰਾਉ ਰੰਕ ਹੋਇ ਦੁਖ ਸੁਖ ਵਿਚ ਪਉਂਦਾ॥
ਤਤਾ ਸੀਅਰਾ ਹੋਇ ਜਲ ਅਵਟਣ ਖਉਂਦਾ॥
ਹਰਖ ਸੋਗ ਵਿਚ ਧਾਂਵਦਾ ਚਾਵਾਏ ਚਉਂਦਾ॥
ਆਪੇ ਆਪ ਵਰਤੱਦਾ ਗੁਰਮੁਖ ਸੁਖ ਰਉਂਦਾ॥
[ਵਾਰ ੨ ਪਉੜੀ ੪

ਸੋਇ ਅਚਿੰਤਾ ਜਾਗਿ ਅਚਿੰਤਾ॥
ਜਹਾ ਕਹਾ ਪ੍ਰਭੁ ਤੂੰ ਵਰਤੰਤਾ॥
[ਭੈਰਉ ਮ: ੫ ਪੰਨਾ ੧੧੩੬

ਸੋ ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਉਸ ਵਾਹਿਗੁਰੂ ਦਾ ਭਾਣਾ ਮੰਨੀਏ ਤੇ ਵਾਹਿਗੁਰੂ ਨੂੰ ਆਪਣੇ ਮਨੋਂ ਕਦੀ ਨਾ ਭੁਲਾਈਏ। ਐਸਾ ਕਰਨ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਵਾਂਗੇ, ਤੇ ਵਾਹਿਗੁਰੂ ਦੇ ਚਰਨਾਂ ਵਿਚ ਸਦਾ ਅਨੰਦ ਲਵਾਂਗੇ।



ਕਬਿਤ ॥

ਗੁਰੂ ਜੀ ਨੇ ਆਪ ਭਾਣਾ ਮੰਨ ਸਾਨੂੰ ਦਸਿਆ ਹੈ,
ਰਬ ਦੀ ਰਜ਼ਾਇ ਵਿਚ ਚਲਣਾ ਹੈ ਠੀਕ ਜੀ।

ਗੁਰੂ ਜੀ ਦੇ ਸਿਖ ਜਿਨ੍ਹਾਂ ਤਨ ਮਨ ਦਿਤਾ ਗੁਰ,
ਧਨ ਸੁਤ ਦਾਰਾ ਨਾਲ ਰਖਦੇ ਨਾ ਪ੍ਰੀਤ ਜੀ।

ਸਦਾ ਸਚੀ ਪ੍ਰੀਤੀ ਗੁਰ ਚਰਨਾਂ 'ਚ ਰਖਦੇ ਨੇ,
ਗੁਰੂ ਸੰਦੇ ਹੁਕਮ ਦੀ ਰਖਦੇ ਉਡੀਕ ਜੀ।

ਗੁਰੂ ਵਲੋਂ ਹੋਇਆ ਕੰਮ ਖੁਸ਼ੀ ਖੁਸ਼ੀ ਮੰਨਦੇ ਨੇ,
ਰਖਦੇ ਨਾ ਕਾਨ ਕਿਸੇ 'ਭਗਤ' ਏ ਠੀਕ ਜੀ।

†

# ਗੁਰਦਵਾਰਾ

ਦਸਾਂ ਸਤਿਗੁਰਾਂ ਦੇ ਪਵਿਤਰ ਚਰਨਾਂ ਨੇ ਜਿਸ ਅਸਥਾਨ ਨੂੰ ਮਾਨ ਦਿਤਾ ਹੈ [ਭਾਵ ਕਿ ਜਿਥੇ ਸਤਿਗੁਰ ਰਹੇ, ਤੇ ਚਰਨ ਪਾਏ] ਅਰ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਹੋ ਕੇ ਸਿਖ ਧਰਮ ਦੇ ਨਿਯਮਾਂ ਦਾ ਪਰਚਾਰ ਕੀਤਾ ਜਾਂਦਾ ਹੈ, ਉਸ ਜਗਾ ਦਾ ਨਾਉਂ 'ਗੁਰਦਵਾਰਾ' ਹੈ।

ਇਹ ਪਵਿਤਰ ਗੁਰਧਾਮ ਉਹ ਜਗਾ ਹਨ, ਜਿਥੇ ਸਤਿਗੁਰਾਂ ਚਰਨ ਪਾਏ, ਤੇ ਚਰਨ ਪਾ ਕੇ ਧਰਤੀ ਪਵਿਤਰ ਕਰ ਦਿਤੀ, ਦੁਨੀਆਂ ਵਿਚ ਉਹ ਧਰਤੀ ਪੂਜਣ ਯੋਗ ਹੋ ਗਈ। ਜੈਸੇ ਗੁਰੂ ਜੀ ਦਸਦੇ ਹਨ। ਯਥਾ :

ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
[ਗਉੜੀ ਵਾਰ ਮ: ੪ ਪੰ: ੩੧੧

ਵਡੇ ਭਾਗਾਂ ਵਾਲੀ ਹੋ ਗਈ। ਯਥਾ ਭਾਈ ਗੁਰਦਾਸ ਜੀ-

ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ ॥
[ਵਾਰ ਭਾਈ ਗੁਰਦਾਸ ੧ ਦੇ ਵਿਚੋਂ

ਸੋ ਗੁਰਦਵਾਰੇ ਗੁਰ ਅਸਥਾਨ ਹਨ।

ਗੁਰੂ ਜੀ ਨੇ ਗੁਰਦਵਾਰੇ ਇਸ ਕਰ ਕੇ ਰਚੇ ਕਿ ਆਮ ਤਪ ਰਹੀ ਦੁਨੀਆਂ ਇਸ ਸਚੇ ਮਾਨ ਸਰੋਵਰ ਤੇ ਆ ਕੇ ਨਾਮ ਰੂਪੀ ਮੋਤੀ ਚੁਗ ਚੁਗ ਕੇ ਤ੍ਰਿਪਤ ਹੋਵੇਗੀ,ਤੇ ਪਰਮ ਹੰਸ ਦੀ ਪਦਵੀ ਪ੍ਰਾਪਤ ਕਰੇਗੀ।

ਜੈਸੇ ਸਰਕਾਰ ਨੇ ਬਹੁਤਿਆਂ ਕਰੜਿਆਂ ਡਾਕੂਆਂ ਚੋਰਾਂ ਵਾਲੇ ਥਾਵਾਂ ਵਿਚ ਪੁਲੀਸ ਦੀਆਂ ਚੌਂਕੀਆਂ ਪਵਾਈਆਂ ਹੋਈਆਂ ਹਨ, ਤੇ ਆਮ ਇੰਤਜ਼ਾਮ ਲਈ ਹਰ ਇਕ ਇਲਾਕੇ ਵਿਚ ਥਾਣੇ ਬਣਵਾਏ ਹੋਏ ਹਨ, ਜਦੋਂ ਕੋਈ ਭੈੜਾ ਕੰਮ ਕਰਦਾ ਹੈ, ਉਸੀ ਵਕਤ ਉਹਨਾਂ ਨੂੰ ਸਜ਼ਾ ਦੇਂਦੇ ਹਨ। ਚੌਂਕੀਆਂ ਦਾ ਮਤਲਬ ਕੇਵਲ ਸੁਧਾਰ ਦੀ ਖਾਤਰ ਹੈ। ਇਸੀ ਤਰ੍ਹਾਂ ਗੁਰੂ ਜੀ ਨੇ ਸੁਧਾਰ ਕਰਨ ਦੀ ਖਾਤਰ ਦੁਨੀਆਂ ਵਿਚ ਜਗ੍ਹਾ ਜਗ੍ਹਾ ਆਪ ਦੌਰਾ ਕਰ ਕੇ ਸੁਧਾਰ ਕੀਤਾ। ਯਥਾ ਭਾਈ ਗੁਰਦਾਸ ਜੀ-

ਬਾਬੇ ਤਾਰੇ ਚਾਰ ਚਕ ਨਉਂ ਖੰਡ ਪ੍ਰਿਥਵੀ ਸਚਾ ਢੋਆ ॥
[ਵਾਰ ੧

ਤੇ ਸੰਗਤਾਂ ਦੇ ਸਦਾ ਦੇ ਬਚਾਉ ਲਈ ਜਗ੍ਹਾ ਜਗ੍ਹਾ ਗੁਰਦਵਾਰੇ ਕਾਇਮ ਕਰ ਦਿਤੇ ਤਾਂ ਕਿ ਦੁਨੀਆਂ ਹਰੀ ਜਸ ਸ੍ਰਵਣ ਕਰਦੀ, ਤੇ ਗਾਉਂਦੀ ਹੋਈ, ਭੈੜੇ ਕੰਮਾਂ ਤੋਂ ਬਚੀ ਰਹੇ, ਤੇ ਪਾਪਾਂ ਵਿਚ ਪ੍ਰਵਿਰਤ ਨਾ ਹੋਵੇ।

ਸੋ ਗੁਰੂ ਜੀ ਦੀਆਂ ਸੰਗਤਾਂ ਨੇ ਵੀ ਗੁਰਦਵਾਰਿਆਂ ਨਾਲ ਵਡਾ ਪਿਆਰ ਕੀਤਾ, ਤੇ ਗੁਰੂ ਜੀ ਦੀ ਪੰਚ ਭੁਤਕ ਦੇਹ ਸਮੇਂ, ਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਦੇ ਸਮੇਂ ਤੋਂ ਲੈ ਕੇ ਹੁਣ ਤਕ ਸਦਾ ਹੀ ਆਦਰ ਭਾਉ ਨਾਲ ਯਾਤਰਾ ਕਰਦੀਆਂ ਰਹੀਆਂ, ਤੇ ਕਰਦੀਆਂ ਹਨ, ਤੇ ਸਿਖ ਸੰਗਤਾਂ ਅਥਵਾ ਗੁਰੂ ਜੀ ਦੇ ਸਿਖ ਦੁਰਦਵਾਰੇ ਜਾ ਕੇ ਇਹ ਗੁਰਵਾਕ ਉਚਾਰਨ ਕਰਦੇ ਤੇ ਪੂਜਾ ਕਰਦੇ ਹਨ। ਯਥਾ ਗੁਰਵਾਕ :-

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
ਗੁਰ ਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥

[ਆਸਾ ਛੰਤ ਮ: ੪ ਪੰਨਾ ੪੫੦

ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਰੇਰਾ ਗੁਰੁ ਧਰੇ ਵਿਖਾ*॥

[ਸੋਰਠਿ ਰਾਗੁ ਮ: ੪ ਕੀ ਪਉੜੀ ਪੰ: ੬੫੦

ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥
ਸਤਿਗੁਰ ਭੇਟਿ ਹਰਿ ਜਸੁ ਮੁਖਿ ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥

[ਮਾਰੂ ਮ: ੫ ਸੋਹਲੇ ਪੰਨਾ ੧੦੭੫

ਤੇ ਇਹਨਾਂ ਗੁਰਵਾਕਾਂ ਅਨੁਸਾਰ ਗੁਰਦਵਾਰੇ ਪੂਜ ਕੇ ਆਪਣੇ ਮਨ ਦੀ ਤਪਤ ਬੁਝਾਉਂਦੇ ਰਹੇ।

ਖਾਲਸਾ ਪੰਥ ਨੇ ਪਹਿਲੇ ਸਮੇਂ ਵਿਚ ਗੁਰਦਵਾਰਿਆਂ ਦੇ ਗਰੰਥੀ ਅਥਵਾ ਸੇਵਾਦਾਰ ਉਹ ਮੁਕੱਰਰ ਕੀਤੇ, ਜੋ ਵਡੇ ਲਾਇਕ ਤੇ ਵਿਦਵਾਨ ਤੇ ਜਤੀ ਸਤੀ ਭਜਨੀਕ ਮਹਾਤਮਾਂ

---

* ਕਦਮ।

ਸਨ। ਜਿਨ੍ਹਾਂ ਦੀ ਰਸਨਾਂ ਤੋਂ ਗੁਰ ਉਪਦੇਸ਼ ਸੁਣ ਕੇ ਸੰਗਤਾਂ ਗਦ ਗਦ ਹੁੰਦੀਆਂ ਸਨ, ਤੇ ਗੁਰਦਵਾਰਿਆਂ ਵਿਚ ਜਿਤਨੀ ਮਾਇਆ ਸੰਗਤਾਂ ਵਲੋਂ ਆਉਂਦੀ ਸੀ, ਇਹ ਮਹਾਤਮਾਂ ਵੰਡ ਛਕਦੇ ਸਨ । ਕਈ ਗੁਰਦੁਆਰਿਆਂ ਦੇ ਸੇਵਾਦਾਰ ਸਿੰਘ ਸਨ ਤੇ ਕਈ ਉਦਾਸੀ ਸਨ (ਜਦੋਂ ਸਿੰਘਾਂ ਨੂੰ ਕਿਸੀ ਜਗਾ ਰਹਿਣਾ ਨਹੀਂ ਮਿਲਦਾ ਸੀ, ਤੇ ਬਾਦਸ਼ਾਹ ਵਲੋਂ ਸਿਖ ਦਾ ਸਿਰ ਲਿਆਉਣ ਵਾਲੇ ਨੂੰ ੮੦) ਰੁਪੈ ਇਨਾਮ ਮਿਲਦਾ ਸੀ, ਉਸ ਵਕਤ ਵਿਦਵਾਨ ਤੇ ਲਾਇਕ ਉਦਾਸੀ ਸਾਧੂਆਂ ਨੂੰ ਖਾਲਸੇ ਨੇ ਗੁਰਦੁਆਰਿਆਂ ਦੇ ਗਰੰਥੀ ਮੁਕੱਕਰ ਕਰ ਦਿਤਾ, ਕਿਉਂਕਿ ਇਹਨਾਂ ਨੂੰ ਬਾਦਸ਼ਾਹ ਵਲੋਂ ਕੋਈ ਤਕਲੀਫ ਨਹੀਂ ਦਿਤੀ ਜਾਂਦੀ ਸੀ) ਸ੍ਰੀ ਮਾਨ ਭਾਈ ਮਨੀ ਸਿੰਘ ਜੀ ਜੈਸੇ ਮਹਾਂ ਗਿਆਨੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗਰੰਥੀ ਸਨ, ਭਾਵੇਂ ਉਸ ਸਮੇਂ ਆਮਦਨ (ਪੈਸਿਆਂ ਦੀ ਥੋੜੀ ਸੀ, ਪਰ ਜੋ ਕੁਛ ਆਉਂਦਾ ਸੀ, ਸੇਵਾਦਾਰ ਵੰਡ ਛਕਦੇ ਸਨ)।

ਫਿਰ ਜ਼ਮਾਨੇ ਨੇ ਰੰਗ ਪਲਟਿਆ, ਅੰਗਰੇਜ਼ੀ ਰਾਜ ਦੇ ਹੋਣ ਕਰ ਕੇ ਕੁਛ ਗੁਰਦਵਾਰਿਆਂ ਦੀਆਂ ਜ਼ਮੀਨਾਂ ਦੀ ਆਮਦਨ (ਨਹਿਰ ਦਾ ਪਾਣੀ ਪੈਣ ਕਰ ਕੇ ਹੋਰ ਖੂਹ ਲਗਣ ਕਰ ਕੇ) ਵਧ ਗਈ, ਤੇ ਸੇਵਾਦਾਰਾਂ ਨੂੰ ਖੁਲ੍ਹੇ ਗਫੇ ਆਉਣ ਲਗ ਪਏ, ਦੂਜੇ ਪਾਸੇ ਖਾਲਸਾ ਵੀ ਆਪਣੇ ਅਨੰਦ ਵਿਚ ਮਗਨ ਰਿਹਾ, ਗੁਰਦਵਾਰਿਆਂ ਦੇ ਪਰਬੰਧਕਾਂ ਅਥਵਾ ਸੇਵਾਦਾਰਾਂ ਵਲ ਧਿਆਨ ਹੀ ਨਾ ਦਿਤਾ, ਤੇ ਦੁਨੀਆਂ ਵਿਚ ਸ਼ੁਕੀਨੀ ਵਧਣ ਕਰਕੇ ਗਰੰਥੀਆਂ ਸੇਵਾਦਾਰਾਂ ਵਿਚ ਵੀ ਸ਼ੁਕੀਨੀ ਆ ਗਈ, ਤੇ ਅਗੇ ਨਾਲੋਂ ਖਰਚ ਵਧ ਗਏ। ਸ੍ਰੀ ਅੰਮ੍ਰਿਤਸਰ ਜੀ ਦੇ

ਸੇਵਾਦਾਰਾਂ ਦੀ (ਗ੍ਰੰਥੀਆਂ ਤੋਂ ਬਿਨਾਂ) ਤਨਖਾਹ ਥੋੜੀ ਹੋਣ ਕਰ ਕੇ, ਤੇ ਸ਼ੌਕੀਨੀਆਂ ਆਮ ਵਧ ਜਾਣ ਕਰ ਕੇ ਉਹਨਾਂ ਦੇ ਖਰਚ ਪੂਰੇ ਨਹੀਂ ਸੀ ਹੁੰਦੇ, ਜਿਸ ਕਰ ਕੇ ਉਹਨਾਂ ਪੈਸੇ ਮੰਗਣੇ (ਯਾਤਰੂਆਂ ਅਗੇ ਹਥ ਕਰ ਦੇਂਦੇ ਹੁੰਦੇ ਸਨ) ਯਾਂ ਗੁਰੂ ਸਾਹਿਬ ਜੀ ਦੇ ਹਜ਼ੂਰੋਂ ਖਿਸਕਾ ਕੇ ਜੇਬਾਂ ਵਿਚ ਪਾਉਣੇ ਸ਼ੁਰੂ ਕੀਤੇ, ਤੇ ਜ਼ਮਾਨੇ ਦੀ ਰਫਤਾਰ ਮੂਜਬ ਨਿਰਬਾਹ ਕੀਤਾ, ਅਤੇ ਬਾਹਰਲੇ ਗੁਰਸਥਾਨਾਂ (ਸ੍ਰੀ ਅੰਮ੍ਰਿਤਸਰ ਜੀ ਤੇ ਸ੍ਰੀ ਤਰਨ ਤਾਰਨ ਸਾਹਿਬ ਜੀ ਤੋਂ ਬਿਨਾਂ ਹੋਰ ਗੁਰਦਵਾਰੇ) ਦੇ ਗਰੰਥੀ ਖੁਦ ਮੁਖਤਿਆਰ ਸਨ, ਤੇ ਆਪਣੀ ਮਰਜ਼ੀ ਮੁਤਾਬਕ ਖਰਚ ਕਰਦੇ ਸਨ। ਸੋ ਜ਼ਿਆਦਾ ਆਮਦਨ ਹੋਣ ਕਰ ਕੇ ਕਈ ਭਜਨ ਬੰਦਗੀ ਵਲੋਂ ਗ਼ਾਫਲ ਹੋ ਗਏ, ਤੇ ਐਸ਼ੋ ਇਸ਼ਰਤ ਕਰਨ ਲਗ ਪਏ, ਬਲਕਿ ਕਈ ਗੁਰਦਵਾਰਿਆਂ ਦੇ ਸੇਵਾਦਾਰਾਂ ਨੇ ਕੁਛ ਮੌਕਿਆਂ ਤੇ ਵੇਸਵਾ ਵੀ ਨਚਾਈਆਂ ਅਥਵਾ ਵੇਸਵਾ ਦਾ ਨਾਚ ਕਰਵਾਇਆ ਤੇ ਆਪਣੀ ਘਰੀਂ ਬਿਆਹੁਤਾ ਇਸਤਰੀਆਂ ਦੀ ਜਗ੍ਹਾ (ਉਂਞ ਕਹਿੰਦੇ ਸਨ, ਕਿ ਸਾਨੂੰ ਵਿਆਹ ਕਰਾਉਣ ਦਾ ਹੁਕਮ ਨਹੀਂ ਹੈ) ਗ਼ੈਰ ਔਰਤਾਂ ਰਖ ਲਈਆਂ।

ਸੋ ਜਿਸ ਕੌਮ ਦੇ ਆਗੂ ਅਥਵਾ ਗ੍ਰੰਥੀ ਐਸੇ ਕਰਮਾਂ ਵਾਲੇ ਹੋ ਜਾਣ, ਜਿਨ੍ਹਾਂ ਕੋਲੋਂ ਸੰਗਤਾਂ ਨੇ ਆ ਕੇ ਗੁਰੂ ਮਤ ਦੀ ਭਿਖਿਆ ਲੈਣੀ ਸੀ ਤੇ ਆਪਣੇ ਜਨਮ ਦਾ ਸੁਧਾਰ ਕਰਨਾ ਸੀ, ਸੋ ਜੇ ਉਹ ਆਪ ਹੀ ਰੁੜ੍ਹ ਰਹੇ ਹੋਣ ਤਾਂ ਲੋਕਾਂ ਵਿਚਾਰਿਆਂ ਨੂੰ ਕੀ ਲਾਭ ਹੋਣਾ ਸੀ। ਦਿਨੋਂ ਦਿਨ ਲਾਭ ਦੇ ਥਾਂ ਘਾਟਾ ਹੀ ਪੈ ਰਿਹਾ ਸੀ! ਸੋ ਇਹਨਾਂ ਕੁਰੀਤੀਆਂ ਨੂੰ ਗੁਰਦਵਾਰਿਆਂ ਵਿਚ ਹੁੰਦੀਆਂ ਵੇਖ ਕੇ ਆਮ ਸਿੱਖ ਪਬਲਿਕ

ਦੇ ਕਲੇਜੇ ਦੁਖ ਰਹੇ ਸਨ, ਤੇ ਸਾਰੇ ਗੁਰ ਸਿਖ ਇਹ ਅਨੁਭਵ ਕਰ ਰਹੇ ਸਨ ਕਿ ਕਿਵੇਂ ਗੁਰਦਵਾਰਿਆਂ ਵਿਚ ਐਸੇ ਕੁਕਰਮ ਕਰਨ ਵਾਲਿਆਂ ਪੁਰਸ਼ਾਂ ਦਾ ਸੁਧਾਰ ਕੀਤਾ ਜਾਵੇ, ਤੇ ਕੁਲ ਗੁਰਦਵਾਰੇ ਪੰਥ ਦੇ ਪ੍ਰਬੰਧ ਹੇਠ ਆ ਜਾਣ, (ਕਿਉਂਕਿ ਕਈ ਗੁਰਦਵਾਰਿਆਂ ਦੇ ਗਰੰਥੀ ਸੇਵਾਦਾਰ ਖੁਦ ਮੁਖਤਿਆਰ ਹੋ ਚੁਕੇ ਸਨ, ਤੇ ਗੁਰਦਵਾਰਿਆਂ ਦੀਆਂ ਜਾਇਦਾਦਾਂ ਆਪਣੇ ਨਾਮ ਲਵਾ ਚੁਕੇ ਸਨ, ਤੇ ਕਈ ਲਗਵਾਈ ਜਾਂਦੇ ਸਨ) ਸੋ ਕੁਲ ਗੁਰਦਵਾਰੇ ਪੰਥ ਦੇ ਪਰਬੰਧ ਹੇਠ ਲਿਆਉਣ ਲਈ ਕਈਆਂ ਉਪਦੇਸ਼ਕਾਂ ਪਰਚਾਰਕਾਂ ਨੇ ਇਸ ਕੰਮ ਲਈ ਅਵਾਜ਼ ਉਠਾਈ, (ਜੈਸੇ ਮਾਈ ਰਾਮ ਕੌਰ ਛਜਲ ਬਧੀ ਵਾਲੀ ਨੇ ਇਕ ਵੇਰ ਸ੍ਰੀ ਅੰਮ੍ਰਿਤਸਰ ਜੀ ਵਿਚ ਵਿਖਿਆਨ ਕੀਤਾ ਸੀ, ਤਾਂ ਪੁਜਾਰੀਆਂ ਵਲੋਂ ਆਪ ਨੂੰ ਮਾਰ ਕੁਟਾਈ ਹੋਈ ਸੀ) ਤੇ ਚੀਫ ਖਾਲਸਾ ਦੀਵਾਨ ਵਲੋਂ ਵੀ ਇਸ ਗਲ ਦਾ ਪਰਚਾਰ ਸ਼ੁਰੂ ਕੀਤਾ ਗਿਆ, ਤੇ ਇਕ ਗੁਰਦਵਾਰਾ ਸਬ ਕਮੇਟੀ ਬਣਾਈ ਗਈ, ਤੇ ਸ੍ਰੀ ਨਨਕਾਣੇ ਸਾਹਿਬ ਬਾਬਤ ਇਕ ਵੇਰ ਖਾਲਸਾ ਦੀਵਾਨ ਗੁਜਰਾਂਵਾਲੇ ਨੇ ਗੁਰਮਤੇ ਪਾਸ ਕੀਤੇ, ਤੇ ਕੁਲ ਪੰਥ ਦੀ ਸੇਵਾ ਐਸੇ ਗ੍ਰੰਥੀਆਂ ਦੇ ਸੁਧਾਰ ਲਈ ਬੇਨਤੀ ਕੀਤੀ। ਇਸ ਤੋਂ ਮਗਰੋਂ ਹੋਰ ਗੁਰੂ ਘਰ ਦੇ ਪ੍ਰੇਮੀਆਂ ਨੇ ਇਸ ਸੁਧਾਰ ਦਾ ਕੰਮ ਸ਼ੁਰੂ ਕੀਤਾ, ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਸਰਬਰਾਹਾਂ ਦੀਆਂ ਕੁਰੀਤੀਆਂ ਦਾ ਵਰਣਨ ਕਰ ਕੇ ਸੰਗਤਾਂ ਪ੍ਰਤੀ ਦਸਿਆ, ਤੇ ਅਖਬਾਰਾਂ ਦਵਾਰਾ ਗ੍ਰੰਥੀਆਂ ਸੇਵਾਦਾਰਾਂ ਦੇ ਸੁਧਾਰ ਦੀ ਇਛਿਆ (ਬਲਕਿ ਪ੍ਰਬਲ ਇਛਿਆ) ਜ਼ਾਹਰ ਕੀਤੀ ਜਿਸ

ਨਿਕਲਿਆ ਹੈ ਕਿ ਕੁਲ ਗੁਰਦਵਾਰਿਆਂ ਦੇ ਪ੍ਰਬੰਧ ਲਈ ਇਕ ਗੁਰਦੁਆਰਾ ਕਾਨੂੰਨ (ਜਿਸ ਵਿਚ ਵਡੀ ਭਾਰੀ ਲੋੜ ਸੀ) ਬਣ ਕੇ ਪੰਜਾਬ ਕੌਂਸਲ ਵਿਚ ੭-੭-੧੯੨੫ ਨੂੰ ਪਾਸ ਹੋ ਗਿਆ ਹੈ, (ਭਾਵੇਂ ਇਹ ਬਿਲ ਸਾਰੇ ਖਾਲਸਾ ਪੰਥ ਵਿਚ ਚੰਗੀ ਤਰ੍ਹਾਂ ਨਹੀਂ ਵੇਖਿਆ ਗਿਆ, ਪਰੰਤੂ ਇਸ ਦੇ ਬਣਨ ਨਾਲ ਗੁਰਦਵਾਰਿਆਂ ਦਾ ਇੰਤਜ਼ਾਮ ਬਹੁਤ ਹਛਾ ਹੋ ਜਾਵੇਗਾ।) ਤੇ ਉਮੀਦ ਹੈ ਕਿ ਇਸ ਬਿਲ ਦੇ ਪ੍ਰਵਿਰਤ ਹੋਣ ਨਾਲ ‡ਸੰਗਤਾਂ ਦੇ ਦਿਲ ਵਿਚ ਅਗੇ ਨਾਲੋਂ ਵੀ ਸ਼ਾਂਤੀ ਜ਼ਿਆਦਾ ਹੋਵੇਗੀ। ਅਗੇ ਕਰਤਾਰ ਦੀਆਂ ਕਰਤਾਰ ਜਾਣੇ, ਕਿਉਂਕਿ ਉਹ ਆਪ ਸਭ ਕੁਛ ਕਰਨ ਕਰਾਉਣ ਵਾਲਾ ਹੈ।

ਸਾਨੂੰ ਗੁਰਦੁਆਰਿਆਂ ਵਿਚ ਜਾ ਕੇ (ਅਥਵਾ ਗੁਰਦਵਾਰੇ ਜਾ ਕੇ) ਇਹ ਕੰਮ ਕਰਨੇ ਚਾਹੀਦੇ ਹਨ, ਪਹਿਲੋਂ ਗੁਰਸਿਖ ਸ਼ੁਧ ਇਰਾਦੇ ਨਾਲ ਗੁਰਦਵਾਰੇ ਦੇ ਕੋਲ ਪੁਜੇ, ਫਿਰ ਚਰਨ ਧੋ ਕੇ ਅੰਦਰ ਪੁਜ ਕੇ ਯਥਾ ਸ਼ਕਤ ਭੇਟਾ ਚੜ੍ਹਾ ਕੇ ਨਮਸ਼ਕਾਰ ਕਰੇ, ਤੇ ਬੈਠ ਕੇ ਪਰੇਮ ਨਾਲ ਉਸ ਸਚੇ ਪਾਤਸ਼ਾਹ ਦੇ ਚਰਨਾਂ ਨਾਲ ਮਨ ਲਗਾਵੇ ਜਿਹਨਾਂ ਦਾ ਇਹ ਗੁਰਦਵਾਰਾ ਹੈ, ਜੇ ਕਥਾ ਕੀਰਤਨ ਹੁੰਦਾ ਹੋਵੇ ਤਾਂ ਪਰੇਮ ਨਾਲ ਸਰਵਣ ਕਰੇ, ਫਿਰ ਹੋ ਸਕੇ, ਤਾਂ ਹੋਰ ਸੇਵਾ ਕਰੇ, ਹੋਰ ਸੰਗਤਾਂ ਹੋਣ, ਤਾਂ ਉਹਨਾਂ ਦੇ ਦੀਦਾਰੇ ਕਰ ਅਤੇ ਮੂੰਹੋਂ ਪੜ੍ਹੇ-

---

‡ ਸ਼੍ਰੋ: ਗੁ: ਪ੍ਰ: ਕਮੇਟੀ (ਜੋ ਕਿ ਪੰਥ ਦੀ ਪ੍ਰਤੀਨਿਧ ਜਮਾਤ ਹੈ) ਨੇ ਇਸ ਕਾਨੂੰਨ ਨੂੰ ਮਨਜ਼ੂਰ ਕਰ ਲਿਆ ਹੈ।

ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥
ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥
ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ
ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥

[ਮਾਝ ਮ: ੫ ਪੰ: ੧੦੭

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥

[ਗਉੜੀ ਕੀ ਵਾਰ ੨ ਮ: ੫ ਪੰ: ੩੨੧

ਦਰਸ਼ਨ ਦੀਦਾਰੇ ਕਰ ਕੇ ਫੇਰ ਸ਼ੁਭ ਸਿਖਿਆ ਨੂੰ ਧਾਰਨ ਕਰ ਕੇ ਘਰ ਆਵੇ ਤੇ ਸਦਾ ਹੀ ਗੁਰ ਚਰਨਾਂ ਦਾ ਭੌਰਾ ਹੋ ਕੇ ਅਨੰਦ ਨਾਲ ਅਵਸਥਾ ਬਤੀਤ ਕਰੇ ਤੇ ਐਸਾ ਪਿਆਰ ਗੁਰ ਚਰਨਾਂ ਨਾਲ ਕਰੇ ਜੈਸਾ ਕਿ ਭਾਈ ਗੁਰਦਾਸ ਜੀ ਦਸਦੇ ਹਨ, ਯਥਾ :-

ਦਰਸਨ ਦੇਖਿ ਪਤੰਗ ਜਿਉਂ ਜੋਤੀ ਜੋਤ ਸਮਾਵੈ ॥
ਸਬਦ ਸੁਰਤਿ ਲਿਵ ਮਿਰਗ ਹੋਇ ਅਨਹਦ ਲਿਵ ਲਾਵੈ ॥
ਸਾਧ ਸੰਗਤ ਵਿਚ ਮੀਨ ਹੋਇ ਗੁਰਮਤ ਸੁਖ ਪਾਵੈ ॥
ਚਰਣ ਕਮਲ ਮਹਿੰ ਭਵਰ ਹੋਇ ਸੁਖ ਰੈਣਿ ਵਿਆਵੈ ॥
ਗੁਰ ਉਪਦੇਸ ਨ ਵਿਸਰੈ ਬੰਬੀਹਾ ਧਿਆਵੈ ॥
ਪੀਰ ਮੁਰੀਦਾ ਪਿਰਹੜੀ ਗੁਰਮਤਿ ਸੁਖ ਪਾਵੈ ॥

[ਵਾਰ ੨੭

ਸੋ ਗੁਰਦਵਾਰਿਆਂ ਨਾਲ ਇਸ ਪਰਕਾਰ ਦਾ ਪਿਆਰ ਕਰਨ ਵਾਲਾ ਗੁਰ ਸਿੱਖ ਸਦਾ ਹੀ ਅਨੰਦ ਵਿਚ ਆਪਣੀ ਅਵਸਥਾ ਬ਼ਤੀਤ ਕਰਦਾ ਹੈ, ਤੇ ਜਨਮ ਮਰਨ ਦੀ ਫਾਹੀ ਵੱਢ ਕੇ ਸਦਾ ਲਈ ਅਮਰ ਪਦਵੀ ਪਾ ਕੇ ਅਮਰ ਹੋ ਜਾਂਦਾ ਹੈ।

ਤਾਂ ਤੇ ਹਰ ਇਕ ਸਿੱਖ ਨੂੰ ਐਸਾ ਹੀ ਪਿਆਰ ਗੁਰਦਵਾਰਿਆਂ ਨਾਲ ਕਰਨਾ ਚਾਹੀਦਾ ਹੈ।

ਕਬਿਤ॥

ਜਦੋਂ ਗੁਰ ਸਿੱਖ ਜਾਂਦਾ ਗੁਰੂ ਦੇ ਦਵਾਰੇ ਉਤੇ,
ਤਨ ਮਨ ਧਨ ਸਭ ਕਰੇ ਭੇਟਾ ਆਪ ਜੀ।
ਸਤਿਨਾਮ ਸੰਦਾ ਸਦਾ ਕਰਦਾ ਹੈ ਜਾਪ ਚਿਤ,
ਢੁਕਦੇ ਨਾ ਨੇੜੇ ਕਦੀ ਦੁਖ ਤੇ ਸੰਤਾਪ ਜੀ।
ਪੰਚਾਮ੍ਰਿਤ ਕਰਾਵੇ ਅਤੇ ਭੇਟਾ ਵੀ ਚੜ੍ਹਾਂਦਾ ਗੁਰ,
ਕੀਤਿਆਂ ਦਰਸ ਸਾਰੇ ਦੂਰ ਹੁੰਦੇ ਪਾਪ ਜੀ।
ਤਾਂਤੇ ਹੇ 'ਭਗਤ' ਕਰ ਭਗਤੀ ਤੇ ਨਾਮ ਜਪ,
ਪਾਈਏ ਅਟਲ ਪਦ ਦੂਰ ਹੋਵੇਂ ਤਾਪ ਜੀ।

-o-

# ਪਰੇਮ

ਆਪਸ ਵਿਚ ਪਿਆਰ ਕਰਨ ਅਥਵਾ ਪ੍ਰੀਤੀ ਕਰਨ ਨੂੰ 'ਪ੍ਰੇਮ' ਆਖਦੇ ਹਨ।

ਦੁਨੀਆਂ ਵਿਚ ਹਰ ਇਕ ਕੰਮ ਪਰੇਮ ਨਾਲ ਹੀ ਚਲ ਰਿਹਾ ਹੈ, ਜੈਸੇ ਕਿ ਮਾਤਾ ਪਿਤਾ ਬੱਚੇ ਨਾਲ ਪਰੇਮ ਕਰ ਕੇ ਬੱਚ ਨੂੰ ਪਾਲਦੇ ਹਨ, ਜੇ ਪਰੇਮ ਨਾ ਕਰਨ, ਤਾਂ ਬੱਚੇ ਬੱਚੀਆਂ ਕਦੀ ਪਲ ਹੀ ਨਾ ਸਕਣ। ਮਾਤਾ ਪਿਤਾ ਬੱਚੇ ਬੱਚੀਆਂ ਦੇ ਪਰੇਮ ਦੇ ਵਿਚ ਲਗ ਕੇ ਬੜੀਆਂ ਬੜੀਆਂ ਤਕਲੀਫਾਂ ਸਹਿੰਦੇ ਹਨ, ਤੇ ਸਦਾ ਹੀ ਬੱਚੇ ਬਚੀਆਂ ਦਾ ਧਿਆਨ

ਰਖਦੇ, ਤੇ ਕਹਿੰਦੇ ਹਨ, ਮੇਰਾ ਚੰਦ, ਮੇਰਾ ਮੋਤੀ, ਮੇਰਾ ਲਾਲ, ਮੇਰੀ ਬੀਬੀ ਧੀ, ਸੁਲਖਣੀ ਧੀ ਇਤਿਆਦਿਕ ਸ਼ਬਦਾਂ ਨਾਲ ਸਦਾ ਯਾਦ ਕਰਦੇ ਹਨ।

ਇਸੀ ਤਰ੍ਹਾਂ ਹੋਰ ਦੁਨੀਆਂ ਦੀਆਂ ਚੀਜ਼ਾਂ ਦਾ ਆਪਸ ਵਿਚ ਪ੍ਰੇਮ ਹੈ ਇਸ ਪਰੇਮ ਦਾ ਪੂਰਾ ਨਮੂਨਾ ਦੇਖਣ ਲਈ ਭਾਈ ਗੁਰਦਾਸ ਜੀ ਦੀ ਸਤਾਈਵੀਂ ਵਾਰ ਪੜ੍ਹੋ ਜਿਸ ਦੀ ਕਿ ਇਕ ਪਉੜੀ ਨਮੂਨੇ ਮਾਤਰ ਇਥੇ ਲਿਖੀ ਜਾਂਦੀ ਹੈ–

ਚੰਦ ਚਕੋਰ ਪ੍ਰੀਤ ਹੈ ਲਾਇ ਤਾਰ ਨਿਹਾਲੇ ॥
ਚਕਵੀ ਸੂਰਜ ਹੇਤ ਹੈ ਮਿਲ ਹੋਣ ਸੁਖਾਲੇ ॥
ਨੇਹੁ ਕਮਲ ਜਲ ਜਾਣੀਏਂ ਖਿੜ ਮੂੰਹ ਵੇਖਾਲੇ ॥
ਮੋਰ ਬੰਬੀਹੇ ਬੋਲਦੇ ਵੇਖ ਬਦਲ ਕਾਲੇ ॥
ਨਾਰਿ ਭਤਾਰ ਪਿਆਰ ਹੈ ਮਾਂ ਪੁਤ ਸਮਾਲੇ ॥

ਜੈਸੇ ਇਹਨਾਂ ਉਪਰਲਿਆਂ ਜਾਨਵਰਾਂ ਦਾ ਅਥਵਾ ਕੰਵਲ ਫੁੱਲ ਤੇ ਇਸਤ੍ਰੀ ਆਦਿਕਾਂ ਦਾ ਪਰੇਮ ਆਪਣੇ ਪਿਆਰਿਆਂ ਨਾਲ ਹੈ, ਤੈਸੇ ਗੁਰਸਿੱਖ ਦਾ ਪਰੇਮ ਗੁਰੂ ਜੀ ਦੇ ਚਰਨਾਂ ਨਾਲ ਹੈ। ਯਥਾ–

ਪੀਰ ਮੁਰੀਦਾ ਪਿਰਹੜੀ ਉਹ ਨਿਬਹੈ ਨਾਲੇ ॥

ਵਾਹਿਗੁਰੂ ਨਿਰੰਕਾਰ ਸਦਾ ਹੀ ਪਰੇਮ ਦੇ ਅਧੀਨ ਹੈ, ਤੇ ਜਿਹਨਾਂ ਉਸ ਦੇ ਚਰਨਾਂ ਨਾਲ ਪਰੇਮ ਕੀਤਾ ਹੈ, ਉਹਨਾਂ ਸਭਨਾਂ ਨੂੰ ਉਸ ਨੇ ਤਾਰ ਦਿਤਾ ਹੈ, ਜਿਹਨਾਂ ਦੇ ਕੁਛ ਕੁ ਨਾਮ ਹੇਠਲੀ ਕਵਿਤਾ ਵਿਚ ਲਿਖੇ ਹਨ। ਯਥਾ–

ਦੋਹਿਰਾ

ਜਨਕ ਪ੍ਰੇਮ ਅਦ੍ਰਤ ਅਗਮ ਸੀਤਾ ਪ੍ਰੇਮ ਅਗਾਧ।
ਪ੍ਰੇਮ ਕੀਯੋ ਪ੍ਰਹਿਲਾਦ ਨੇ ਮਾਰਯੋ ਦੈਂਤ ਅਸਾਧ।

ਪ੍ਰੇਮ ਧੰਨਾ ਕੋ ਜਬ ਭਯੋ ਪਥਰ ਰੂਪ ਬਨਾਏ।
ਮਿਤ੍ਰ ਭਾਵ ਸੇ ਕੁਛ ਕੁ ਦਿਨ ਤੇ ਘਰ ਗਾਯ ਚਰਾਏ।

ਪ੍ਰੇਮ ਭਯੋ ਬ੍ਰਿਜ ਨਾਰ ਕੋ ਸੋਲਹ ਸਹੰਸਰ ਸਰੂਪ।
ਰਾਮ ਮੰਡਲ ਮੇਂ ਨਾਚ ਕਰ ਪੀਛੇ ਹੋ ਗਏ ਗੂਪ।

ਪ੍ਰੇਮ ਰੁਕਮਣੀ ਕੋ ਭਯੋ ਭਾਗਯੋ ਰੱਬ ਬਠਾਇ।
ਰਕਮਯਾ ਕੋ ਬਾਂਧ ਕਰ ਦਾੜ੍ਹੀ ਮੂਛ ਮੁੰਡਾਇ।

ਪ੍ਰੇਮ ਬਿਦਰ ਕੋ ਦੇਖ ਕੇ ਖਾਯੋ ਤੰਦੂਲ ਸਾਗ।
ਦੁਰਯੋਧਨ ਘਰ ਨਾ ਗਏ ਰਚਿਓ ਜਹਾਂ ਬਹੁ ਪਾਗ।

ਪਰੇਮ ਬਿਭੀਛਣ ਕੋ ਭਯੋ ਪਾਯੋ ਲੰਕਾ ਰਾਜ।
ਵਾਲਿ ਮਾਰ ਸੁਗ੍ਰੀਵ ਕੋ ਅੰਗਦ ਕੋ ਯੁਵਰਾਜ।

ਪਰੇਮ ਸੁਦਾਮਾ ਕੋ ਭਯੋ ਪਾਯੋ ਧਨ ਸੰਤਾਨ।
ਦਾਸ ਮਲੂਕ ਕੇ ਪਰੇਮ ਸੇ ਸਿਰ ਪਰ ਢੋਏ ਧਾਨ।

ਪਰੇਮ ਭਯੋ ਗਜ ਰਾਜ ਕੋ ਫਸਯੋ ਗ੍ਰਾਹ ਕੇ ਫੰਦ।
ਪਾਂਵ ਪਯਾਦੇ ਧਾਯ ਕਰ ਕਾਟਯੋ ਤਾਂਕੇ ਬੰਦ।

ਪੀਪਾ ਜੀ ਕੇ ਪਰੇਮ ਸੇ ਰਚਿਓ ਦਵਾਰਿਕਾ ਛਾਪ।
ਛੀਪਾ ਛਾਨ ਛਪਾਇਕੇ ਬਾਂਦ ਉਠਾਵੇ ਆਪ।

ਸੈਨ ਭਗਤ ਕੇ ਪਰੇਮ ਕੋ ਅੰਤ ਲਖਯੋ ਨਹੀਂ ਜਾਇ।
ਰਾਮਾ ਕੀ ਸੇਵਾ ਕਰੈ ਤਾਂਕੇ ਰੂਪ ਬਨਾਇ।

ਪਰੇਮ ਜਟਾਊ ਕੋ ਭਯੋ ਪਾਯੋ ਪਦ ਨਿਰਬਾਨ।
ਕੇਵਲ ਜਾਤ ਅਜਾਤ ਕੋ ਭੇਟਯੋ ਸ੍ਰੀ ਭਗਵਾਨ।



ਪ੍ਰੇਮ ਅਜਾਮਲ ਕੋ ਭਯੋ ਅੰਤ ਮਿਲਯੋ ਭਗਵਾਨ ।
ਗਣਿਕਾ ਕੀਰ ਬਢਾਇ ਕਰ ਪਾਯੋ ਪਦ ਨਿਰਵਾਨ ।

ਪ੍ਰੇਮ ਜਸ਼ੋਧਾ ਕੋ ਭਯੋ ਗੋਦ ਖਿਲਾਯੋ ਰਾਮ ॥
ਰਾਧਾ ਪ੍ਰੇਮ ਅਗਾਧ ਹੈ ਮੋਹਨ ਕੋ ਬਿਸਰਾਮ ॥

ਪ੍ਰੇਮ ਅਹਿਲਿਆ ਕੋ ਭਯੋ ਮਿਲ ਗਈ ਸੁਰ ਲੋਕ ।
ਹਨੂੰਮਾਨ ਕੇ ਪ੍ਰੇਮ ਨੂੰ ਜਾਨਤ ਤੀਨੋਂ ਲੋਕ ।

ਤੁਕਾ ਰਾਮ ਜੀ ਪ੍ਰੇਮ ਸੇ ਗਏ ਸੰਦੇਹ ਅਕਾਸ਼ ।
ਰਾਮਦਾਸ ਕੇ ਪ੍ਰੇਮ ਸੇ ਦਾਸ ਬੋਧ ਪ੍ਰਕਾਸ਼ ।

ਨਰਸੀ ਪ੍ਰੇਮ ਅਗਾਧ ਹੈ ਹੁੰਡੀ ਦੀਯੋ ਸਰਕਾਰ ।
ਮਾਧਵ ਦਾਸ ਕੇ ਪਰੇਮ ਸੇ ਮਲ ਧੋਵੇ ਕਰਤਾਰ ।

ਪਲਟੂ ਪਰੇਮ ਪਰਕਾਸ ਹੈ, ਸ਼ੁਧ ਭਯੋ ਪਰਵਾਰ ।
ਸਾਤ ਮਹਾਲ ਸਿਧੀ ਰਹੀ ਵਿਦਤ ਜਗਤ ਸੰਸਾਰ ।
ਨੀਚ ਜਾਤਿ ਰਵਿਦਾਸ ਕੋ ਪਰੇਮ ਪਰਗਟ ਸੰਸਾਰ ।
ਕਾਂਸ਼ੀ ਮਧਯ ਸਮਾਜ਼ ਮੇਂ ਬ੍ਰਹਮਣ ਰੂਪ ਹਜ਼ਾਰ ।

ਭਜਨ ਕਸਾਈ ਪਰੇਮ ਸੇ ਪੂਜੈ ਸਾਲਗਰਾਮ ।
ਸੰਤਨ ਕੇ ਢਿਗ ਨਾ ਰਹਯੋ ਪਲਟ ਗਏ ਉਸ ਗਾਮ ॥
ਸੂਰਦਾਸ ਕੇ ਪਰੇਮ ਸੇ ਲੜਕੀ ਪਕੜਿਉ ਰਾਮ ॥
ਸਵਾ ਲਖ ਮੇਂ ਅਧਿਕ ਪਦ ਸੂਰ ਕਿਯੋ ਹੈ ਸਯਾਮ ॥

ਪਰੇਮ ਕਬੀਰ ਬਹੁਤ ਕਿਯੋ ਜਲ ਮੇ ਗਏ ਸਮਾਇ ॥
ਗੋਰਖ ਕੇ ਸੰਬਾਧ ਮੇਂ ਦਿਜੋ ਸਿੱਧ ਦਰਸਾਇ ॥

ਦਾਦੂ ਪਰੇਮ ਅਪਾਰ ਜਹਿ ਘਰ ਸੁੰਦਰ ਦਾਸ ॥
ਸੂਵ ਸਿਧ ਕੇ ਰੂਪ ਹੈ ਦੂਜੇ ਨਿਸਚਲ ਦਾਸ ।

ਕਰਮਾਂ ਬਾਈ ਪਰੇਮ ਸੇ ਕਰੇ ਖੀਚਰੀ ਭੋਰ ।

ਮਥਰਾ ਗੋਕਲ ਛੋਡ ਕਰ ਆਵਤ ਨੰਦ ਕਿਸ਼ੋਰ ।
ਦਸ਼ਰਥ ਕੌਸ਼ਲਿਆ ਕੀਉ ਪ੍ਰੇਮ ਰਾਮ ਸਮ ਪੂਤ ।
ਰਾਵਣ ਕੁੰਭ ਕਰਨ ਹਨੂ ਮੇਘ ਨਾਦ ਅਵਧੂਤ ।
ਦੰਪਵਕਤ੍ਰ ਸ਼ਿਸ਼ਪਾਲੁ ਅਸੁਰ, ਜਰਾਸਿੰਧ ਅਰ ਕੰਸ ।
ਗੁਪਤ ਪਰਮ ਸਬਕੂੰ ਰਹਿਯੋ ਤਾਂਤੇ ਕਿਯੋ ਵਿਧਵੰਸ ।
ਪਾਂਡਵ ਪਰੇਮ ਅਪਾਰ ਹੈ ਕੌਰਬ ਗਰਵ ਅਪਾਰ ।
ਅਸ਼ਟ ਦਸਾ ਦਿਨ ਬੀਚ ਮੇਂ ਹਨਯੋ ਭੂਮਿਕਾ ਭਾਰ ।
ਪਰੇਮ ਭਰਥਰੀ ਅਗਮ ਹੈ ਗੋਪੀ ਚੰਦ ਅਖੰਡ ।
ਅੰਬਰੀਕ ਕੇ ਪਰੇਮ ਸੇ ਦੁਰਬਾਸਾ ਕੋ ਦੰਡ ।
ਪਰੇਮ ਦਰੋਪਤੀ ਨੇ ਕੀਯੋ ਮਧਯ ਸਭਾ ਕੇ ਬੀਚ ।
ਸਾਰੀ ਬੜੀ ਅਗਾਧ ਜਬ ਹਾਰ ਦੁਸਾਸਨ ਖੀਚ ।
ਪਰੇਮ ਕੁਬਰੀ ਕੋ ਭਯੋ ਪਾਯੋ ਕ੍ਰਿਸਨ ਮੁਰਾਰ ।
ਪਰੇਮ ਸਾਬਰੀ ਕੋ ਭਯੋ ਜੂਠੇ ਬੇਰ ਅਹਾਰ ।
ਗਿਰਧਰ ਭੜੂਰ ਨਰ ਹਰਿ ਪਗਾਂ ਕਰ ਕਵਿ ਗੰਗ ।
ਸਭ ਕੋ ਪਰੇਮ ਪਰਕਾਸ਼ ਹੈਂ ਵਿਦਤ ਜਗਤ ਰਸ ਰੰਗ ।
ਸ਼ਾਂਕਰ ਸ੍ਵਾਮੀ ਅੰਤ ਮੇਂ ਪਰੇਮ ਕੀਜੋ ਭਰਪੂਰ ।
ਜੈਨਮਤ ਖੰਡਨ ਕੀਯੋ ਵੇਦ ਸ਼ਾਸਤ੍ਰ ਸੇ ਦੂਰ ।
ਰਾਮਾਨੰਦ ਕੇ ਪਰੇਮ ਮੇਂ ਵੈਸਨਵ ਮਤ ਪ੍ਰਗਾਸ ।
ਵਾਮਨ ਦਵਾਰਾ ਚਾਰ ਘਰ ਜਗਤ ਵਿਦਤ ਅਕਾਸ ।
ਮੀਰਾ ਬਾਈ ਪਰੇਮ ਮੇਂ ਵਿਖ ਪਾਯੋ ਭਰ ਜਾਮ ।
ਹਰਿ ਕ੍ਰਿਪਾ ਅੰਮ੍ਰਿਤ ਭਯੋ ਗਿਰਧਰ ਜੀ ਸੇ ਕਾਮ ।
ਤ੍ਰਿਲੋਚਨ ਕੇ ਪਰੇਮ ਸੇ ਸੇਵਕ ਹੋਇ ਭਗਵਾਨ ।
ਤਾਂ ਕੀ ਸੇਵਾ ਨਿਤ ਕਰੈ ਐਸੋ ਪਰੇਮ ਪਰਧਾਨ ।



ਅਗਰ ਦਾਸ ਕੇ ਪ੍ਰੇਮ ਸੇ ਨਾਭਾ ਭਏ ਸਪੂਤ।
ਭਗਤ ਮਾਲ ਰਚਨਾਂ ਕੀਯੋ ਕਹੀ ਕਥਾ ਅਧੂਤ।
ਪਰੇਮ ਦੇਵਕੀ ਕੇ ਭਯੋ ਪੁਤਰ ਭਏ ਭਗਵਾਨ।
ਮਥਰਾ ਸੇ ਗੋਕਲ ਗਯੇ ਵਾਸੁਦੇਵ ਪ੍ਰਧਾਨ।
ਜਾਮਵੰਤ ਨਲ ਨੀਲ ਜਪਿ ਤਾਰਾ ਪਰੇਮ ਅਪਾਰ।
ਸਭ ਕੋ ਨਿਰਮਲ ਗਤਿ ਦੀਯੋ ਰਾਮ ਭਗਤ ਅਧਿਕਾਰ।
ਜਗ ਜੀਵਨ ਕੇ ਪਰੇਮ ਮੇਂ ਦੂਲਨ ਦਾਸ ਪ੍ਰਸਿਧ।
ਤੁਲਸੀ ਦਾਸ ਕੇ ਪਰੇਮ ਕੋ ਵਰਣ ਸਕੇ ਨਹਿ ਸਿਧ।
ਗੁਰ ਨਾਨਕ ਕੇ ਪਰੇਮ ਕੋ ਮੂਰਖ ਕਰੇ ਬਖਾਨ।
ਬਾਲਾ ਮਰਦਾਨਾ ਸਹਿਤ ਗਏ ਜਹਾਂ ਭਗਵਾਨ।
ਸ੍ਰੀ ਚੰਦ ਕੇ ਪਰੇਮ ਸੇ ਵਿਦਤ ਭਗਤ ਭਗਵਾਨ।
ਮਾਧਵ ਦਾਸ ਕੇ ਪਰੇਮ ਸੇ ਯੇ ਅਭਿਲਾਖ ਪ੍ਰਧਾਨ।

[ਅਭਿਲਾਖ ਸਾਗਰ ਵਿਚੋਂ

ਇਸ ਕਵਿਤਾ ਵਿਚ ਬਹੁਤ ਸਾਰੇ ਪਰੇਮੀਆਂ ਦਾ ਨਾਮ ਆਇਆ ਹੈ, ਤੇ ਉਹ ਆਪਣੇ ਪਿਆਰਿਆਂ ਨਾਲ ਪਰੇਮ ਕਰਨ ਕਰ ਕੇ, ਅਥਵਾ ਵਾਹਿਗੁਰੂ ਦੇ ਚਰਨਾਂ ਨਾਲ ਪਰੇਮ ਕਰ ਕੇ ਤਰ ਗਏ ਹਨ, ਤੇ ਵਾਹਿਗੁਰੂ ਉਹਨਾਂ ਦੇ ਕੰਮ ਆਪ ਸਵਾਰਦਾ ਰਿਹਾ ਹੈ।

ਇਸੀ ਤਰ੍ਹਾਂ ਗੁਰਸਿਖਾਂ ਨੇ ਅਨਿਨ ਪ੍ਰੀਤੀ ਗੁਰੂ ਜੀ ਦੇ ਚਰਨਾਂ ਨਾਲ ਕਰ ਕੇ ਵਿਖਾਈ ਹੈ, ਤੇ ਇਹਨਾਂ ਤੁਕਾਂ

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥

[ਸਲੋਕ ਕਬੀਰ ਜੀ ਕੇ ਪੰਨਾ ੧੩੭੫



ਅਗਰ ਦਾਸ ਕੇ ਪ੍ਰੇਮ ਸੇ ਨਾਭਾ ਭਏ ਸਪੂਤ।
ਭਗਤ ਮਾਲ ਰਚਨਾਂ ਕੀਯੋ ਕਹੀ ਕਥਾ ਅਧੂਤ।

ਪਰੇਮ ਦੇਵਕੀ ਕੋ ਭਯੋ ਪੁਤਰ ਭਏ ਭਗਵਾਨ।
ਮਥਰਾ ਸੇ ਗੋਕਲ ਗਯੇ ਵਾਸੁਦੇਵ ਪ੍ਰਧਾਨ।

ਜਾਮਵੰਤ ਨਲ ਨੀਲ ਜਪਿ ਤਾਰਾ ਪਰੇਮ ਅਪਾਰ।
ਸਭ ਕੋ ਨਿਰਮਲ ਗਤਿ ਦੀਯੋ ਰਾਮ ਭਗਤ ਅਧਿਕਾਰ।

ਜਗ ਜੀਵਨ ਕੇ ਪਰੇਮ ਮੇਂ ਦੂਲਨ ਦਾਸ ਪ੍ਰਸਿਧ।
ਤੁਲਸੀ ਦਾਸ ਕੇ ਪਰੇਮ ਕੋ ਵਰਣ ਸਕੇ ਨਹਿ ਸਿਧ।

ਗੁਰ ਨਾਨਕ ਕੇ ਪਰੇਮ ਕੋ ਮੂਰਖ ਕਰੇ ਬਖਾਨ।
ਬਾਲਾ ਮਰਦਾਨਾ ਸਹਿਤ ਗਏ ਜਹਾਂ ਭਗਵਾਨ।

ਸ੍ਰੀ ਚੰਦ ਕੇ ਪਰੇਮ ਸੇ ਵਿਦਤ ਭਗਤ ਭਗਵਾਨ।
ਮਾਧਵ ਦਾਸ ਕੇ ਪਰੇਮ ਸੇ ਯੇ ਅਭਿਲਾਖ ਪ੍ਰਧਾਨ।

[ਅਭਿਲਾਖ ਸਾਗਰ ਵਿਚੋਂ

ਇਸ ਕਵਿਤਾ ਵਿਚ ਬਹੁਤ ਸਾਰੇ ਪਰੇਮੀਆਂ ਦਾ ਨਾਮ ਆਇਆ ਹੈ, ਤੇ ਉਹ ਆਪਣੇ ਪਿਆਰਿਆਂ ਨਾਲ ਪਰੇਮ ਕਰਨ ਕਰ ਕੇ, ਅਥਵਾ ਵਾਹਿਗੁਰੂ ਦੇ ਚਰਨਾਂ ਨਾਲ ਪਰੇਮ ਕਰ ਕੇ ਤਰ ਗਏ ਹਨ, ਤੇ ਵਾਹਿਗੁਰੂ ਉਹਨਾਂ ਦੇ ਕੰਮ ਆਪ ਸਵਾਰਦਾ ਰਿਹਾ ਹੈ।

ਇਸੀ ਤਰ੍ਹਾਂ ਗੁਰਸਿਖਾਂ ਨੇ ਅਨਿਨ ਪ੍ਰੀਤੀ ਗੁਰੂ ਜੀ ਦੇ ਚਰਨਾਂ ਨਾਲ ਕਰ ਕੇ ਵਿਖਾਈ ਹੈ, ਤੇ ਇਹਨਾਂ ਤੁਕਾਂ

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

[ਸਲੋਕ ਕਬੀਰ ਜੀ ਕੇ ਪੰਨਾ ੧੩੭੫

ਹੋਵੇਗਾ, ਅਸੀਂ ਕਮਾ ਕੇ ਜਲਦੀ ਹੀ ਤੈਨੂੰ ਦੇ ਦੇਵਾਂਗੇ, ਹਲਵਾਈ ਨੇ ਇਹਨਾਂ ਦੀ ਗਲ ਮਨਜ਼ੂਰ ਕਰ ਲਈ ਤੇ ਪ੍ਰਸ਼ਾਦਿ ਤਿਆਰ ਕਰਨ ਦੇ ਆਹਰ ਵਿਚ ਲਗ ਗਿਆ, ਪਰੰਤੂ ਥੋੜੇ ਚਿਰ ਪਿਛੋਂ ਕਿਸੇ ਦੁਸ਼ਟ ਪੁਰਸ਼ ਨੇ ਹਲਵਾਈ ਨੂੰ ਜਾ ਕੇ ਕਿਹਾ ਕਿ ਭਾਈ ਤੂੰ ਐਨਾਂ ਰੁਪਿਆ ਖਰਚ ਕਰ ਕੇ ਕਿਸ ਤੋਂ ਲਵੇਂਗਾ, ਇਹ ਤਾਂ ਬੜੇ ਗਰੀਬ ਹਨ, ਤੈਨੂੰ ਰੁਪੈ ਨਹੀਂ ਦੇ ਸਕਣਗੇ। ਇਸ ਦੋਖੀ ਪੁਰਸ਼ ਨੂੰ ਕੀ ਪਤਾ ਸੀ ਕਿ ਸਿਖ ਬਚਨ ਕਰ ਕੇ ਹਾਰਦੇ ਨਹੀਂ, ਭਾਵੇਂ-

ਗਿਰਿ ਬਸੁਧਾ ਜਲ ਪਵਨ ਜਾਇਗੋ
ਇਕਿ ਸਾਧ ਬਚਨ ਅਟਲਾਧਾ ॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ।
[ਸਾਰੰਗ ਮ: ੫ ਪੰ: ੧੨੦੪

ਸੋ ਹਲਵਾਈ ਉਸ ਦੀ ਗਲ ਸੁਣ ਕੇ ਪਰਸ਼ਾਦਿ ਤਿਆਰ ਕਰਨੋਂ ਹਟ ਗਿਆ, ਤੇ ਭਾਈ ਸੰਮਨ ਮੂਸਨ ਨੂੰ ਸੱਦ ਕੇ ਆਖਣ ਲੱਗਾ, ਭਾਈ ਮੈਂ ਰੁਪਿਆਂ ਤੋਂ ਬਨਾਂ ਪਰਸ਼ਾਦਿ ਨਹੀਂ ਤਿਆਰ ਕਰ ਸਕਦਾ, ਤਾਂ ਹਲਵਾਈ ਕੋਲੋਂ ਜਵਾਬ ਸੁਣ ਕੇ ਭਾਈ ਸਮਨ ਮੂਸਨ ਨੂੰ ਬੜਾ ਫਿਕਰ ਲਗਾ ਕਿ ਅਸੀਂ ਮਹਾਰਾਜ ਜੀ ਨੂੰ ਪ੍ਰਸ਼ਾਦ ਆਖ ਆਏ ਹਾਂ ਇਧਰ ਅਜੇ ਤਕ ਕੁਛ ਤਿਆਰ ਨਹੀਂ ਕਰ ਸਕੇ, ਕਿਸ ਤਰ੍ਹਾਂ ਇਹ ਕੰਮ ਪੂਰਾ ਕੀਤਾ ਜਾਵੇ।

ਫਿਰ ਵਿਚਾਰ ਕਰਦੇ ਹਨ ਕਿ ਕਿਸੇ ਸ਼ਾਹੂਕਾਰ ਦੇ ਘਰ ਚਲੀਏ, ਪਰੰਤੂ ਸਾਨੂੰ ਗਰੀਬ ਜਾਣ ਕੇ ਸ਼ਾਹੂਕਾਰ ਨੇ

ਉਂਞ ਹੁਧਾਰਾ ਅਥਵਾ ਬਿਆਜੀ ਧਨ ਤਾਂ ਦੇਣਾ ਨਹੀਂ ਹੈ, ਇਸ ਕਰ ਕੇ ਚੋਰੀ ਮਹਾਰਾਜ ਜੀ ਦੇ ਪ੍ਰਸ਼ਾਦ ਛਕੌਣ ਜੋਗਾ ਧਨ ਲੈ ਆਵੀਏ, ਜਿਥੋਂ ਲਿਆਵਾਂਗੇ, ਫਿਰ ਉਥੇ ਉਤਨਾ ਰਖ ਆਵਾਂਗੇ, ਕਮਾਈ ਕਰ ਕੇ ਧਨ ਮੋੜ ਦੇਵਾਂਗੇ। ਜੋ ਇਹ ਸਲਾਹ ਕਰ ਕੇ ਰਾਤ ਦੇ ਵਕਤ (ਸੇਵਾ ਕਰਨ ਬਦਲੇ) ਇਕ ਸ਼ਾਹੂਕਾਰ ਦੇ ਘਰ ਜਾਕੇ ਕੋਠੇ ਤੇ ਚੜ੍ਹ ਕੇ ਕੋਠੇ ਦਾ ਮੋਘ ਚੌੜਾ ਕਰ ਕੇ, ਮੂਸਨ ਮੋਘ ਥਾਣੀਂ ਅੰਦਰ ਉਤਰ ਜਾਂਦਾ ਹੈ, ਤੇ ਉਤਰ ਕੇ ਇਕ ਥੈਲੀ ੫੦੦) ਰੁਪੈ ਦੀ ਆਪਣੇ ਬਾਪ ਸੰਮਨ ਨੂੰ ਉਪਰ ਫੜਾ ਦੇਂਦਾ ਹੈ (ਧਨ ਏਥੇ ਬਹੁਤ ਸਾਰਾ ਜਮਾਂ ਸੀ ਪਰੰਤੂ ਇਹ ਆਪਣੀ ਲੋੜ ਜਿਤਨਾ ਹੀ ਲਿਆਉਂਦੇ ਹਨ ਕਿਉਂਕਿ ਮੁੜ ਕੇ ਵਾਪਸ ਕਰਨਾ ਹੈ) ਤੇ ਫਿਰ ਮੋਘ ਥਾਣੀਂ ਨਿਕਲਣ ਲਗਦਾ ਹੈ, ਤੇ ਨਿਕਲਿਆ ਨਹੀਂ ਜਾਂਦਾ ਕਿਉਂਕਿ ਚਿਤ ਵਿਚ ਖੁਸ਼ੀ ਹੈ ਕਿ ਹੁਣ ਸਾਡਾ ਕੰਮ ਪੂਰਾ ਹੋ ਗਿਆ ਹੈ ਅਸੀਂ ਮਹਾਰਾਜ ਜੀ ਨੂੰ ਪ੍ਰਸ਼ਾਦ ਛਕਾ ਦੇਵਾਂਗੇ। ਫਿਰ ਦੋਵੇਂ ਪਿਉ ਪੁਤਰ ਸਲਾਹ ਕਰਦੇ ਹਨ ਕਿ ਹੁਣ ਕੀ ਕੀਤਾ ਜਾਵੇ, ਮੋਘ ਜ਼ਿਆਦਾ ਖੁਲ੍ਹ ਨਹੀਂ ਸਕਦਾ ਤੇ ਜੇ ਦੇਰ ਲਗ ਗਈ, ਤਾਂ ਸ਼ਾਇਦ ਘਰ ਵਾਲੇ ਜਾਗ ਪੈਣ ਇਸ ਤਰ੍ਹਾਂ ਦੇਰ ਲਗਾਵਣੀ ਠੀਕ ਨਹੀਂ, ਉਧਰ ਪ੍ਰਸ਼ਾਦਿ ਤਿਆਰ ਹੋਣ ਵਿਚ ਦੇਰੀ ਹੋ ਜਾਵੇਗੀ। ਆਖਰ ਪੁਤਰ ਨੇ ਕਿਹਾ ਕਿ ਪਿਤਾ ਜੀ ਮੇਰਾ ਸਿਰ ਲਾਹ ਕੇ ਲੈ ਜਾਓ, ਧੜ ਆਪੇ ਅੰਦਰ ਜਾ ਪਵੇਗਾ, ਜੇ ਸਿਰ ਏਥੇ ਰਿਹਾ ਅਥਵਾ ਮੈਂ ਇਥੇ ਰਿਹਾ, ਤਾਂ ਸਿਖ ਹੋਣ ਕਰ ਕੇ ਬਦਨਾਮੀ ਹੋਵੇਗੀ। ਸੋ ਸੰਮਨ ਨੇ ਗੁਰ ਸੇਵਾ ਦੇ ਬਦਲੇ ਆਪਣੇ ਪੁਤਰ ਦਾ ਸਿਰ ਲਾਹ ਲਿਆ, ਤੇ ਘਰ ਪੜਦੇ ਵਿਚ

ਕਿ ਸਚੇ ਪਾਤਸ਼ਾਹ ਜੀ ਹੁਣ ਪ੍ਰਸ਼ਾਦ ਛਕੋ, ਤਾਂ ਗੁਰੂ ਅਰਜਨ ਦੇਵ ਜੀ ਕਹਿਣ ਲਗੇ, ਭਾਈ ਸੰਮਨ, ਮੂਸਨ ਕਿਥੇ ਹੈ ? ਤਾਂ ਸੰਮਨ ਨੇ ਕਿਹਾ ਮਹਾਰਾਜ ਘਰ ਨਹੀਂ ਹੈ, ਕਿਤੇ ਗਿਆ ਹੈ। ਗੁਰੂ ਜੀ ਨੇ ਕਿਹਾ ਕਿ ਭਾਈ ਉਸ ਨੂੰ ਆਵਾਜ਼ ਮਾਰ, ਤਾਂ ਅਸੀਂ ਪਰਸ਼ਾਦ ਛਕਾਂਗੇ ਤਾਂ ਸੰਮਨ ਨੇ ਕਿਹਾ ਪਾਤਸ਼ਾਹ ਉਹ ਮੇਰੇ ਅਵਾਜ਼ ਮਾਰਨ ਗੋਚਰਾ ਨਹੀਂ ਹੈ ਤੁਸੀਂ ਆਪ ਆਵਾਜ਼ ਮਾਰੋ। (ਵਾਹਵਾ ਸੇਵਾ ਤੇ ਕੁਰਬਾਨੀ ਸੇਵਾ ਬਦਲੇ ਪੁਤਰ ਦਾ ਸਿਰ ਲਗ ਚੁਕਾ ਹੈ, ਪਰ ਦੂਸਰੇ ਪੁਰਸ਼ਾਂ ਤਾਈਂ ਦਸਿਆ ਨਹੀਂ ਕਿ ਕਿਤੇ ਸੇਵਾ ਵਿਖੇ ਵਿਘਨ ਨਾ ਪੈ ਜਾਏ) ਗੁਰੂ ਜੀ ਆਵਾਜ਼ ਮਾਰਦੇ ਹਨ, ਤਾਂ ਮੂਸਨ ਉਠ ਕੇ ਬਾਹਰ ਆ ਜਾਂਦਾ ਹੈ ਤੇ ਗੁਰੂ ਜੀ ਦੇ ਚਰਨਾਂ ਤੇ ਮਥਾ ਟੇਕਦਾ ਹੈ। ਵਾਹ ਗੁਰੂ ਅਰਜਨ ਦੇਵ ਤੂੰ ਧੰਨ ਹੈਂ ਤੇ ਮੋਇਆਂ ਨੂੰ ਜੀਵਾਉਣ ਵਾਲਾ ਹੈਂ:-

ਮਿਰਤਕ ਕਉ ਪਾਇਓ ਤਨਿ ਸਾਸਾ
ਬਿਛੁਰਤ ਆਨਿ ਮਿਲਾਇਆ ॥ [ਸੋਰਠਿ ਮ: ੫ ਪੰ: ੬੧੪

ਗੁਰੂ ਜੀ ਕੋਲ ਬਹਾ ਲੈਂਦੇ ਹਨ, ਤੇ ਫਿਰ ਸੰਗਤਾਂ ਸਮੇਤ ਪਰਸ਼ਾਦਿ ਛੱਕਦੇ ਹਨ, ਪਰਸ਼ਾਦਿ ਛੱਕ ਕੇ ਅਰਦਾਸਾ ਹੁੰਦਾ ਹੈ, ਤੇ ਇਹਨਾਂ ਦੇ ਸਾਰੇ ਹਾਲ ਨੂੰ ਜਾਣਦੇ ਹੋਏ ਅਤੇ ਇਹਨਾਂ ਦੇ ਪ੍ਰੇਮ ਦੀ ਵਡਿਆਈ ਸੰਗਤਾਂ ਪ੍ਰਤੀ ਦਸਣ ਲਈ ਗੁਰੂ ਜੀ 'ਚਉਬੋਲੇ' ਨਾਮੇ ਬਾਣੀ ਉਚਾਰਣ ਕਰਦੇ ਹਨ, (ਜਿਸ ਵਿਚ ਕਿ ਪਰੇਮੀਆਂ ਦੇ ਪਰੇਮ ਦੀ ਵਡਿਆਈ ਵੀ ਹੈ) ਤੇ ਦਸਦੇ ਹਨ ਕਿ ਪਰੇਮ ਰੁਪੇਆਂ ਨਾਲ ਨਹੀਂ ਮਿਲਦਾ, ਸਿਰ ਦਿਤਿਆਂ ਹੀ ਮਿਲਦਾ ਹੈ। ਯਥਾ ਗੁਰਵਾਕ-

## ਚਉਬੋਲੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੂ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥ ੧ ॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥
ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥
ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥ ੪ ॥
ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਉ ਸਰਬ ॥ ੫ ॥
ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥ ੬ ॥
ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥
ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥
ਲਖ ਘਾਂਟੀਂ ਊਂਚੋ ਘਨੋ ਚੰਚਲ ਚੀਤ ਬਿਹਾਲ ॥
ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥
ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਧਾਰ ॥
ਮੂਸਨ ਲਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥
ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥

[ਪੰਨਾ ੧੩੬੩

ਸੋ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਚਹੁੰਆਂ (ਸੰਮਨ ਅਤੇ ਤਿੰਨੇ ਉਸ ਦੇ ਪੁੱਤਰ ਮੂਸਨ ਜਮਾਲ ਅਤੇ ਪਤੰਗ) ਪਿਉ ਪੁੱਤਰਾਂ ਨੂੰ ਨਿਹਾਲ ਕੀਤਾ, ਅਤੇ ਸਦਾ ਅਟੱਲ ਰੱਖਣ ਲਈ ਇਹਨਾਂ ਦੇ ਨਾਮ ਬਾਣੀ ਵਿਚ ਉਚਾਰਨ ਕਰ ਕੇ ਦਸ ਦਿਤੇ, ਜਿਸ ਤੋਂ ਹੋਰਨਾਂ ਨੂੰ ਵੀ ਪਤਾ ਲਗ ਜਾਵੇ ਕਿ ਪਰੇਮ ਗੁਰੂ ਜੀ ਦੇ ਚਰਨਾਂ ਨਾਲ ਇਹੋ ਜਿਹਾ ਕਰਨਾ ਚਾਹੀਦਾ ਹੈ।

ਸੋ ਪਰੇਮੀ ਜਨ ਇਸ ਪਰਕਾਰ ਆਪਣੇ ਪਰੇਮ ਨੂੰ ਪੂਰਾ ਕਰਦੇ ਅਥਵਾ ਨਿਬਾਹੁੰਦੇ ਹਨ। ਇਸੀ ਵਾਸਤੇ ਜਿਹਨਾਂ ਵਾਹਿਗੁਰੂ ਦੇ ਚਰਨਾਂ ਨਾਲ ਪਰੇਮ ਕੀਤਾ ਹੈ ਉਹਨਾਂ ਨੂੰ ਹੀ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ (ਬਿਨਾਂ ਵਾਹਿਗੁਰੂ ਦੇ ਨਾਮ ਜਪਣ ਤੋਂ ਹੋਰ ਵਡੇ ਵਡੇ ਕਰਮਾਂ ਕਰ ਕੇ ਵੀ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ) ਕਿਉਂਕਿ ਹੋਰ ਕਰਮ ਨਾਮ ਦੇ ਬਰਾਬਰ ਪੁਜ ਨਹੀਂ ਸਕਦੇ। ਯਥਾ ਗੁਰਵਾਕ :-

ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥
ਪ੍ਰਾਗ ਇਸਨਾਨੇ ॥੧॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥
ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥੨॥ ਸਗਲ ਧਰਮ ਅਛਿਤਾ ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ ਕਰਮ ਸਹਿਤ ਰਹਿਤਾ ॥੩॥
ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ॥੪॥੧॥

[ਰਾਗ ਗੋਂਡ ਬਾਣੀ ਨਾਮ ਦੇਵ ਜੀ ਕੀ ਪੰ: ੮੭੩

ਇਸੀ ਵਾਸਤੇ ਸਭ ਤੋਂ ਵਡਾ ਕਰਮ ਵਾਹਿਗੁਰੂ ਦੇ ਚਰਨਾਂ ਦਾ ਪਰੇਮ ਤੇ ਉਸ ਦਾ ਨਾਮ ਜਪਣਾ ਹੈ। ਯਥਾ

ਗੁਰਵਾਕ :-

ਸਾਚ ਕਹੂੰ ਸੁਨਿ ਲੇਹੁ ਸਭੈ ਜਿਨ
ਪ੍ਰੇਮ ਕੀਓ ਤਿਨ ਹੀ ਪ੍ਰਭ ਪਇਓ ॥

[ਸਵੈਯੇ ਪਾਤਸ਼ਾਹੀ ੧੦

ਤਾਂਤੇ ਹਰ ਇਕ ਜੀਵ ਨੂੰ ਐਸਾ ਹੀ ਪ੍ਰੇਮ ਵਾਹਿਗੁਰੂ ਦੇ ਚਰਨਾਂ ਨਾਲ ਕਰਨਾ ਚਾਹੀਦਾ ਹੈ।

ਕਬਿਤ ॥

ਪ੍ਰੇਮੀਆਂ ਦੇ ਚਿਤ ਵਿਚ ਪ੍ਰੇਮ ਸਦਾ ਵੱਸਦਾ ਹੈ,
ਭਵਰ, ਪਤੰਗੇ, ਜਾਨ ਆਪਣੀ ਨੇ ਵਾਰਦੇ।
ਜੈਸੇ ਮੱਛ ਬਚਦਾ ਨਾ ਜਲ ਦੇ ਪਿਆਰ ਬਿਨ,
ਤੈਸੇ ਸਿਖ ਪਰੇਮ ਵਿਚ ਸੀਸ ਨੇ ਉਤਾਰਦੇ।
ਪਰੇਮ ਕਰ ਤਨ ਮਨ ਧਨ ਗੁਰ ਸੌਂਪ ਦਿੰਦੇ,
ਰਾਤੰ ਦਿਨੇ ਆਪ ਹੋਇ ਰਹਿ ਨਿਰੰਕਾਰ ਦੇ।
ਐਸੇ ਗੁਰ ਸਿਖ ਪਰੇਮ ਨਾਲ ਹਰਿ ਜਪਦੇ ਨੇ,
ਰਾਤ ਦਿਨ ਬਾਣੀ 'ਭਗਤ' ਮੁਖੋਂ ਨੇ ਉਚਾਰਦੇ।

-੦-

# () ਵਪਾਰ ()

ਇਕ ਜਗਾ ਤੋਂ ਚੀਜ਼ ਲੈ ਕੇ ਉਸੇ ਜਗਾ ਅਥਵਾ ਉਸੇ ਸ਼ਹਿਰ ਵਿਚ ਜਾਂ ਹੋਰ ਸ਼ਹਿਰ ਵਿਚ ਦੇਣ ਨੂੰ 'ਵਪਾਰ' ਆਖਦੇ ਹਨ।

ਜਗਤ ਵਿਚ ਹਰ ਇਕ ਕੰਮ ਦੇ ਕਰਨ ਲਈ ਧਨ ਦੀ ਲੋੜ ਹੁੰਦੀ ਹੈ, ਧਨ ਤੋਂ ਬਿਨਾਂ ਕੋਈ ਕੰਮ ਨਹੀਂ ਚਲ ਸਕਦਾ, ਤਾਂਤੇ ਪੁਰਸ਼ ਨੂੰ ਹਮੇਸ਼ਾ ਧਨ ਦੇ ਕਮਾਉਣ ਲਈ ਗ੍ਰੰਥਾਕਾਰਾਂ ਨੇ ਛੇ ਤ੍ਰੀਕੇ ਦਸੇ ਹਨ :–੧. ਭਿਛਿਆ, ੨. ਨੌਕਰੀ, ੩. ਖੇਤੀ, ੪. ਵਿਦਿਆ, ੫. ਵਿਆਜ, ੬. ਵਪਾਰ। ਪਰੰਤੂ ਪਹਿਲਿਆਂ ਸਾਰਿਆਂ ਨਾਲੋਂ ਵਪਾਰ ਚੰਗਾ ਹੈ, ਤੇ ਇਸ ਵਿਚ ਧਨ ਦਾ ਵਾਧਾ ਹੋ ਸਕਦਾ ਹੈ ਜੈਸੇ ਕਿ ਰਾਜਨੀਤ ਵਿਚ ਦਸਿਆ ਹੈ :–

ਮੰਗਣ ਨੀਚ, ਕਠਿਨ ਕਿਰਸਾਨੀ॥
ਕਾਰ ਹਾਥ ਦੀ ਉਂਞ ਨਿਮਾਨੀ॥
ਪਰ ਅਧੀਨ ਹੈ ਸ਼ਾਹ ਬਲੋਟੀ॥
ਜਾਨਣ ਸਭ ਨੌਕਰੀ ਖੋਟੀ॥
ਸਭਨੀਂ ਗਲੀਂ ਵਣਜ ਚੰਗੇਰਾ॥
ਓਡਾ ਲਾਹਾ ਜੇਡਾ ਜੇਰਾ॥

[ਪੰਚ ਤੰਤ੍ਰ

ਸੋ ਇਹ ਵਪਾਰ ਸਤ ਤਰ੍ਹਾਂ ਦਾ ਹੈ :-੧. ਗਾਂਧੀ ਦਾ ਵਪਾਰ, ਅਰਥਾਤ ਸੁਗੰਧੀ ਵਾਲੀਆਂ ਵਸਤਾਂ ਦਾ ਇਕੱਠਾ ਕਰਨਾ, ੨. ਥਾਤ ਰਖਣੀ, ਅਰਥਾਤ ਮੈਂ ਤੁਹਾਡੇ ਕੋਲ ਇਤਨਾ ਧਨ ਰਖਦਾ ਹਾਂ, ਇਸ ਦੇ ਵਟੇ ਇਹ ਮਹੀਨਾ ਤੁਸਾਂ ਦੇਣਾ, ੩. ਪਸ਼ੂਆਂ ਦਾ ਲੈਣਾ ਤੇ ਵੇਚਣਾ, ੪. ਪਰਚਿਤ ਗਾਹਕਾਂ ਦਾ ਆਉਣਾ, ਅਰਥਾਤ ਆਪਣੇ ਮੇਲ ਵਾਲੇ ਗਾਹਕ ਵਣਜਨਾ, ੫. ਮਿਥਿਆ ਕਿਰਿਆ ਕਥਨ, ਅਰਥਾਤ ਥੋੜੇ ਮੁਲ ਨਾਲ ਲੈ ਕੇ ਗਾਹਕਾਂ ਨੂੰ ਚੀਜ਼ ਦਾ ਬਹੁਤਾ ਮੁਲ ਦਸਣਾ, ੬. ਕੂਟ ਤੁਲਾਮਾਨ, ਅਰਥਾਤ ਤਕੜੀ ਵਿਚ ਪਾਸਕੂ ਰਖ ਕੇ ਵੱਧ ਲੈਣਾ ਤੇ ਘਟ ਦੇਣਾ, ੭. ਦੇਸਾਂਤਰਾਂ ਤੋਂ ਭਾਂਡਾਨਯਨ, ਅਰਥਾਤ ਦੂਰ ਦੂਰ ਦਿਆਂ ਦੇਸਾਂ ਵਿਚੋਂ ਵਸਤਾਂ ਮੰਗਾ ਕੇ ਵੇਚਣੀਆਂ, ਅਥਵਾ ਆਪਣੀਆਂ ਵਸਤਾਂ ਨੂੰ ਲਿਜਾ ਕੇ ਵੇਚਣਾ। ਇਹ ਸਤ ਵਪਾਰ ਹਨ, ਪ੍ਰੰਤੂ ਸਭਨਾਂ ਵਪਾਰਾਂ ਤੋਂ ਗਾਂਧੀ ਦਾ ਵਪਾਰ ਉਤਮ ਕਹੀਦਾ ਹੈ, ਯਥਾ :-

ਚੌਪਈ ॥

ਗਾਂਧੀ ਸਭ ਤੋਂ ਉਤਮ ਕਹੀਏ,
ਕੌਡਾਂ ਲਾ ਕੇ ਕਰੇ ਰੁਪਈਏ ।
ਧਨੀ ਵਾਤ ਵਾਲਾ ਮਰ ਜਾਵੇ,
ਏ ਸੁਖਨ ਨਿਤ ਸੇਠ ਮਨਾਵੇ ।
ਪਸ਼ੂਆਂ ਦਾ ਵਿਉਪਾਰੀ ਰਾਜ਼ੀ,
ਵਾਹਵਾ ਸਾਨੂੰ ਧਨ ਮਿਲਿਆ ਜੀ ।
ਗਾਹਕ ਪੁਰਾਣਾ ਆਉਂਦਾ ਦੇਖੇ,
ਪੁਤਰ ਹੋਇਆ ਉਸ ਦੇ ਲੇਖੇ ।

ਝੂਠ ਕੂਟ ਵਿਚ ਬੋਲਣ ਤੋਲਣ,
ਸਾਰੇ ਕਾਰ ਵਿਹਾਰੀ ਨੌਲਣ।
ਜੇ ਹੋਵੇ ਫਿਰਨੇ ਦਾ ਉਦਮ,
ਏ (ਗਾਂਧੀ ਦਾ) ਵਪਾਰ ਹੈ ਸਭ ਤੋਂ ਉਤਮ।
[ਪੰਚ ਤੰਤ੍ਰ

ਸੋ ਵਪਾਰ ਜ਼ਰੂਰ ਕਰਨਾ ਚਾਹੀਦਾ ਹੈ, ਤੇ ਵਪਾਰ ਤੋਂ ਹੀ ਧਨ ਦਾ ਵਾਧਾ ਹੁੰਦਾ ਹੈ।

ਉਪਰ ਲਿਖਿਆ ਵਪਾਰ ਦੁਨਿਆਵੀ ਵਪਾਰ ਹੈ, ਪਰੰਤੂ ਗੁਰੂ ਜੀ ਨੇ ਇਸ ਵਪਾਰ ਦਾ ਦ੍ਰਿਸ਼ਟਾਂਤ ਦੇ ਕੇ ਹੋਰ ਸਚਾ ਵਪਾਰ ਕਰਨਾ ਦਸਿਆ ਹੈ।

ਜੇਹੜਾ ਜੇਹੜਾ ਪੁਰਸ਼ ਦੁਨੀਆਂ ਵਿਚ ਆਇਆ ਹੈ, ਸਭ ਦੀ ਇਹ ਇਛਿਆ ਰਹਿੰਦੀ ਹੈ ਕਿ ਮੈਂ ਧਨੀ ਹੋਵਾਂ, ਵਡਾ ਹੋਵਾਂ, ਵਪਾਰ ਆਦਿਕ ਕਰਾਂ। ਇਸੀ ਵਾਸਤੇ ਗੁਰੂ ਜੀ ਨੇ ਵੀ ਦਸਿਆ ਹੈ ਕਿ ਹਰ ਜੀਵ ਵਪਾਰੀ ਹੈ ਤੇ ਵਪਾਰ ਕਰਨ ਲਈ ਹੀ ਦੁਨੀਆਂ ਤੇ ਆਇਆ ਹੈ, ਤੇ ਸਦਾ ਲਾਭ ਪ੍ਰਾਪਤ ਕਰਨਾ ਚਾਹੁੰਦਾ ਹੈ, ਇਸੀ ਵਾਸਤੇ ਬਾਣੀ ਵਿਚ ਦਸਿਆ ਹੈ, ਯਥਾ ਗੁਰਵਾਕ :—

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥
[ਸਿਰੀ ਰਾਗੁ ਮ: ੧ ਪੰ: ੨੨

ਇਹਨਾਂ ਤੁਕਾਂ ਵਿਚ ਦਸਿਆ ਹੈ ਕਿ ਉਹ ਵਖਰ ਖਰੀਦੋ, ਜੇਹੜਾ ਤੁਹਾਡੇ ਨਾਲ ਜਾਣ ਵਾਲਾ ਹੋਵੇ, ਕਿਉਂਕਿ

ਅਗੇ ਬੜਾ ਸਿਆਣਾ ਸ਼ਾਹ (ਵਾਹਿਗੁਰੂ) ਪਛਾਣ ਕਰਨ ਵਾਲਾ ਹੈ।

ਗੁਰੂ ਜੀ ਦੀ ਇਸ ਸ਼ੁਭ ਸਿਖਿਆ ਸੁਣ ਕੇ ਗੁਰਮੁਖਾਂ ਅਥਵਾ ਸੰਤਾਂ ਨੇ ਵਾਹਿਗੁਰੂ ਨਾਮ ਨੂੰ ਖਰੀਦਿਆ ਹੈ ਅਥਵਾ ਵਪਾਰ ਕੀਤਾ ਹੈ। ਯਥਾ ਗੁਰਵਾਕ :-

ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸਪਾਰੀ ॥
ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥
ਹਰਿ ਕੇ ਨਾਮ ਕੇ ਬਿਆਪਾਰੀ ॥
ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥੧॥ਰਹਾਉ॥
ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥
ਸਾਚੀ ਬਸਤੁ ਏ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥੨॥
[ਕੇਦਾਰਾ ਬਾਣੀ ਸ੍ਰੀ ਕਬੀਰ ਜੀ ਕੀ ਪੰ: ੧੧੨੩

ਇਸ ਵਪਾਰ ਦਾ ਸਦਕਾ ਵਡੇ ਵਪਾਰੀ ਅਰਥਾਤ ਨਿਹਚਲ ਵਪਾਰੀ ਹੋ ਗਏ ਹਨ, ਤੇ ਇਸ ਵਪਾਰ ਦਾ ਸਦਕਾ ਮਾਨਸ ਜਨਮ ਸਫਲਾ ਕਰ ਕੇ ਜਨਮ ਮਰਨ ਤੋਂ ਰਹਿਤ ਹੋ ਗਏ ਹਨ।

ਜਿਹਨਾਂ ਇਸ ਸਚੇ ਨਾਮ ਦੇ ਵਪਾਰ ਨੂੰ ਖਰੀਦਿਆ ਹੈ, ਵਾਹਿਗੁਰੂ ਨਾਮ ਨੂੰ ਯਾਦ ਕੀਤਾ ਹੈ, ਉਹਨਾਂ ਦੀ ਬਾਬਤ ਗੁਰੂ ਜੀ ਨੇ ਬਾਣੀ ਵਿਚ ਇਸ ਪ੍ਰਕਾਰ ਦਸਿਆ ਹੈ। ਯਥਾ :-

ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾਕੈ ਸਦਿ ਬਲਿਹਾਰੈ ॥
[ਸੁਖਮਨੀ ਸਾਹਿਬ ਪੰ: ੨੮੩

ਯਥਾ-ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹੁ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥
[ਰਾਗੁ ਗੂਜਰੀ ਵਾਰ ੨ ਮ: ੫ ਪੰ: ੫੧੭

ਇਸ ਸਉਦੇ ਨੂੰ ਖਰੀਦਣ ਵਾਲੇ ਵਿਰਲੇ ਹੀ ਗੁਰਮੁਖ ਹੁੰਦੇ ਹਨ ਤੇ ਇਹ ਸਚਾ ਸੌਦਾ ਸਚੇ ਪਾਤਸ਼ਾਹ ਦੀ ਹੱਟ ਤੋਂ ਮਿਲਦਾ ਹੈ। ਜੈਸਾ ਕਿ ਭਾਈ ਗੁਰਦਾਸ ਜੀ ਦਸਦੇ ਹਨ :-

ਸਉਦਾ ਇਕਤ ਹੱਟ ਹੈ ਸ਼ਾਹ ਸਤਿਗੁਰ ਪੂਰਾ ॥
ਅਉਗਣ ਲੈ ਗੁਣ ਵਿਕਨੈ ਵਚਣੇਂ ਦਾ ਸੂਰਾ ॥
ਸਫਲ ਕਰੈ ਸਿੰਮਲ ਬਿਰਖ ਸੋਵਰਨ ਮਨੂਰਾ ॥
ਵਾਸ ਸੁਵਾਸ ਨਿਵਾਸ ਕਰ ਕਾਉਂ ਹੰਸ ਨ ਊਰਾ ॥
ਘੁਘੂ ਸੁਝ ਸੁਝਾਇੰਦਾ ਸੰਤ ਮੋਤੀ ਚੂਰਾ ॥
ਵੇਦ ਕਤੇਬਹੁੰ ਬਾਹਰਾ ਗੁਰੂ ਸਬਦ ਹਜੂਰਾ ॥

[ਵਾਰ ੧੩ ਪਉੜੀ ੨੧

ਉਪਰ ਲਿਖੇ ਗੁਣਾਂ ਵਾਲੇ ਪੂਰੇ ਸਤਿਗੁਰੂ ਜੀ ਹੀ ਹਨ, ਜੋ ਲੋਕ ਭਰੋਸਾ ਕਰ ਕੇ ਨਾਮ ਦੇ ਅਮੋਲਕ ਰਤਨ ਖਰੀਦਦੇ ਹਨ, ਉਹ ਸਿਮਲੋਂ ਫਲੀ ਭੂਤ, ਮਨੂਰੋਂ ਕੰਚਨ ਆਦਿ ਗੁਣਾਂ ਵਾਲੇ ਹੋ ਜਾਂਦੇ ਹਨ।

ਤਾਂਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਇਹ ਸਚੇ ਲਾਭ ਵਾਲਾ ਵਪਾਰ ਜ਼ਰੂਰ ਕਰੇ ਅਤੇ ਜਨਮ ਮਰਨ ਆਦਿਕ ਦੁਖ ਕਟ ਕੇ ਸੰਸਾਰ ਸਾਗਰ ਤੋਂ ਪਾਰ ਹੋਵੇ।

ਕਬਿਤ ॥

ਕਰਨਾ ਵਪਾਰ ਸਦਾ ਦੁਨੀਆਂ 'ਚ ਕੰਮ ਚੰਗਾ,
ਇਸ ਨਾਲ ਵੱਧਦਾ ਹੈ ਧੰਨ ਜਗ ਜਾਨ ਜੀ ।
ਸਭਨਾਂ ਵਪਾਰਾਂ ਵਿਚੋਂ ਗਾਂਧੀ ਦਾ ਵਪਾਰ ਚੰਗਾ,
ਕੌਡਾਂ ਪੈਸੇ ਲਾ ਕੇ ਕਰੇ ਵਾਧਾ ਹੈ ਮਹਾਨ ਜੀ ।

ਸਚੇ ਹੈਂ ਵਪਾਰੀ ਜਿਹਨਾਂ ਨਾਮ ਨੂੰ ਖ੍ਰੀਦਿਆ ਹੈ,
ਇਸ ਸੱਚੀ ਵੱਥ ਨਾਲ ਪਾਵੇਂ ਜਗ ਮਾਨ ਜੀ।
ਤਾਂਤੇ ਹੇ 'ਭਗਤ' ਕਰ ਨਾਮ ਦਾ ਵਣਜ ਚੰਗਾ,
ਸਚਖੰਡ ਵਿਚ ਮਿਲੇ ਆਦਰ ਤੇ ਮਾਨ ਜੀ।

-o-

# ਹਰਿਸਰਿ

ਗੁਰਬਾਣੀ ਵਿਚ ਵਾਹਿਗੁਰੂ ਦੇ ਨਾਮ ਜਪਣ ਦਾ ਨਾਉਂ 'ਹਰਿ ਸਰਿ' ਹੈ।

ਕਿੰਵਾ–ਜੋ ਸਰਿ ਨਾਲੇ ਨਦੀਆਂ ਆਦਿਕ ਤੇ ਸਮੁੰਦਰ ਆਦਿਕ ਵੱਗ ਰਹੇ ਹਨ, ਇਹਨਾਂ ਸਭਨਾਂ ਦਾ ਨਾਉਂ ਸਰ ਕਿਹਾ ਜਾਂਦਾ ਹੈ ਇਹ ਸਾਰੇ ਵਾਹਿਗੁਰੂ ਦੇ ਹੁਕਮ ਅੰਦਰ (ਭੈ ਵਿਚ ਚਲਹਿ ਲਖ ਦਰੀਆਉ) ਚਲ ਰਹੇ ਹਨ, ਇਸ ਕਰ ਕੇ ਇਹਨਾਂ ਦਾ ਨਾਉਂ ਵੀ ਹਰਿਸਰਿ ਕਿਹਾ ਜਾਂਦਾ ਹੈ।

ਹੁਣ ਹਰ ਇਕ ਗੁਰ ਸਿੱਖ ਦੇ ਦਿਲ ਵਿਚ ਇਹ ਖਿਆਲ ਹੁੰਦਾ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਅਮਰ ਦਾਸ ਜੀ ਜੋਤੀ ਜੋਤ ਸਮਾਏ ਸਨ, ਉਹਨਾਂ ਆਪਣੇ ਅੰਤ ਸਮੇਂ ਦੇ ਸੰਸਕਾਰਾਂ ਨੂੰ ਕਰਨ ਲਈ (ਗੁਰ ਸਿੱਖਾਂ ਦੇ ਪੁਛਣ ਪਰ) ਇਸ ਪ੍ਰਕਾਰ ਸੰਗਤ ਨੂੰ ਹੁਕਮ ਦਿਤਾ ਸੀ, ਜੋ ਕਿ 'ਸਦ' ਬਾਣੀ ਵਿਚ ਬਾਬੇ ਸੁੰਦਰ ਦਾਸ, ਗੁਰੂ ਅਮਰ ਦਾਸ ਜੀ ਦੇ ਪੋਤਰੇ ਨੇ ਗੁਰੂ ਅਰਜਨ ਦੇਵ ਜੀ ਨੂੰ ਸੁਣਾਇਆ, ਤੇ ਗੁਰੂ ਜੀ

ਨੇ ਇਹ ਬਾਣੀ ਰਾਮਕਲੀ ਰਾਗ ਵਿਚ ਦਰਜ ਕਰ ਦਿਤੀ।

ਇਸ ਬਾਣੀ ਦਵਾਰਾ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਅਮਰ ਦਾਸ ਜੀ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਦੀ (ਅੰਤ ਸਮੇਂ ਦੀ) ਚਲਾਈ ਹੋਈ ਮਰਯਾਦਾ ਦੀ ਪ੍ਰੋੜ੍ਹਤਾ ਕੀਤੀ ਤੇ ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਦਵਾਰਾ–

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੇ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥

[ਆਸਾ ਘਰੁ ੩ ਮ: ੧ ਪੰਨਾ ੩੫੮

ਗੁਰੂ ਘਰ ਦੀ ਮਰਯਾਦਾ ਨੂੰ ਚਲਾਉਣ ਲਈ ਇਸ ਪਰਕਾਰ ਦੀਆਂ ਹੋਰ ਸਿਖਿਆ ਦਿਤੀਆਂ, ਜੇਹੜੀਆਂ ਕਿ 'ਸਦ' ਨਾਮੇ ਬਾਣੀ ਦੇ ਪੜ੍ਹਨ ਤੋਂ ਮਲੂਮ ਹੁੰਦੀਆਂ ਹਨ, ਗੁਰੂ ਜੀ ਨੇ 'ਭਾਣਾ' ਮੰਨਣ ਦੀ ਬਾਬਤ ਦਸ ਕੇ ਰੋਣਾ ਆਦਿਕ ਵਰਜ ਕਰਕੇ ਫਿਰ ਇਹ ਹੁਕਮ ਦਿਤਾ ਕਿ ਸਾਡੇ ਪਿਛੋਂ ਹੋਰ ਸੰਸਕਾਰਾਂ ਦੇ ਥਾਂ ਵਾਹਿਗੁਰੂ ਨਾਮ ਨੂੰ ਜਪਣਾ, ਜੈਸਾ ਕਿ 'ਸਦ' ਵਿਚ ਲਿਖਿਆ ਹੈ, ਯਥਾ :–

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗ ਗੁਰ ਭਾਵਏ ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥

[ਰਾਮਕਲੀ ਸਦੁ ਪੰ: ੯੨੩

ਇਸ ਸ਼ਬਦ ਵਿਚ ਗੁਰੂ ਜੀ ਨੇ ਦਸਿਆ ਹੈ ਕਿ ਸਾਡੇ ਸਰੀਰ ਦੇ ਜੋਤੀ ਜੋਤ ਸਮਾਵਣ ਤੋਂ ਪਿਛੋਂ ਤੁਸਾਂ ਕੀਰਤਨ ਕਰਨਾ ਤੇ ਹਿੰਦੂ ਮਤ ਵਾਲਿਆਂ ਵਾਂਗੂ ਗਰੜ ਪੁਰਾਣ ਦੀ ਕਥਾ ਨਾ ਕਰਾਉਣੀ, ਬਲਕਿ ਕੇਸੋ।

ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥

[ਸਲੋਕ ਕਬੀਰ ਜੀ ਪੰਨਾ ੧੩੭੬

ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥

[ਮਾਰੂ ਸੋਲਹੇ ਮ: ੫ ਪੰਨਾ ੧੦੮੨

ਅਥਵਾ ਜੋ ਕੇਸ ਕੇਸ ਰੋਮ ਰੋਮ ਮਹਿ ਰਮ ਰਿਹਾ ਹੋਵੇ ਸੋ ਕਹੀਐ, ਕੇਸ਼ੋ (ਪਰਮਾਤਮਾਂ) ਗੋਪਾਲ (ਪ੍ਰਿਥਮੀ ਕੀ ਪਾਲਣਾ ਕਰਨੇ ਵਾਲਾ) ਪੰਡਤ (ਸਭਨਾਂ ਵਿਦਿਆ ਦਾ ਕਰਤਾ ਹੋਣੇ ਕਰ ਕੇ ਪੰਡਿਤ) ਸਦਿਅਹੁ (ਯਾਨੇ ਉਸ ਦਾ ਅਰਾਧਣ ਕਰਿਓ) ਵਾਹਿਗੁਰੂ ਦਾ ਨਾਮ ਜਪਣਾ, ਹਰੀ ਨਾਮ ਦੀ ਕਥਾ ਦਾ ਹੀ ਸਚਾ ਪੁਰਾਣ ਪੜ੍ਹਨਾ ਤੇ ਬਿਬਾਣ ਆਦਿਕ ਵੀ ਸਾਨੂੰ ਵਾਹਿਗੁਰੂ ਦੇ ਨਾਮ ਦਾ ਹੀ ਚੰਗਾ ਲਗਦਾ ਹੈ, ਪਿੰਡ ਪਤਲ



ਕਿਰਿਆ ਦੀਵਾ ਫੁਲ‡ ਹਰਿਸਰਿ ਵਿਚ ਪਾਵਣੇ, ਅਰਥਾਤ ਵਾਹਿਗੁਰੂ ਦਾ ਨਾਮ ਜਪਣਾ।

ਕਈ ਲੋਕਾਂ ਦਾ ਖਿਆਲ ਹੈ ਕਿ ਏਥੇ ਗੁਰੂ ਜੀ ਗੰਗਾ ਫੁਲ ਪਾਉਣ ਦਾ ਹੁਕਮ ਦਿਤਾ ਹੈ, ਕਈ ਕਹਿੰਦੇ ਹਨ ਕਿ ਸ੍ਰੀ ਅੰਮ੍ਰਿਤਸਰ ਵਿਚ ਪਾਉਣ ਦਾ ਹੁਕਮ ਦਿਤਾ ਹੈ, ਕਈ ਦਸਦੇ ਹਨ ਕਿ ਫਲਾਣੀ ਜਗਾ ਦਾ ਨਾਮ ਹਰਿਸਰ ਹੈ। ਇਹੋ ਜੇਹੇ ਕਈ ਖਿਆਲ ਲੋਕਾਂ ਦੇ ਵਖੋ ਵਖਰੇ ਹਨ ਪ੍ਰੰਤੂ ਜੇ ਅਸੀਂ ਗੁਰਬਾਣੀ ਦੀ ਵਿਚਾਰ ਕਰੀਏ, ਤਾਂ ਬਾਣੀ ਵਿਚ ਗੁਰੂ ਅਮਰਦਾਸ ਜੀ 'ਹਰਿਸਰਿ' ਦਾ ਨਾਮ ਵਾਹਿਗੁਰੂ ਅਥਵਾ ਉਸ ਦੇ ਚਰਨਾਂ ਵਿਚ ਨਾਮ ਜਪ ਕੇ ਨਿਵਾਸ ਕਰਨਾ ਦਸਦੇ ਹਨ, ਯਥਾ ਗੁਰਵਾਕ–

ਨਿਰਮਲ ਹੰਸਾ ਪ੍ਰੇਮ ਪਿਆਰਿ ॥ [ਮਾਝ ਮ: ੩ ਪੰ: ੧੨੮

ਹਰਿਸਰਿ (ਪ੍ਰਮਾਤਮਾਂ ਦੇ ਨਾਮ ਦਾ ਸਚਾ ਸਰੋਵਰ) ਜਿਸ ਵਿਚੋਂ ਨਾਮ ਰੂਪੀ ਜਲ ਭਗਤ ਜਨਾਂ ਨੂੰ ਪਰਾਪਤ ਹੁੰਦਾ ਹੈ ਜਿਸ ਨੂੰ ਪੀ ਕੇ ਵਡੇ ਪ੍ਰੇਮ ਨਾਲ ਆਖਦੇ ਹਨ–

ਅਬ ਮੋਹਿ ਜਲਤ ਰਾਮ ਜਲੁ ਪਾਇਆ ॥
ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ਰਹਾਉ॥
ਮਨੁ ਮਾਰਣ ਕਾਰਣਿ ਬਨ ਜਾਈਐ ॥
ਸੋ ਜਲੁ ਬਿਨੁ ਭਗਵੰਤ ਨ ਪਾਈਐ ॥[ਗਉੜੀ ਕਬੀਰ ਜੀ ਪੰ:੩੨੩

---

‡ਜੇ ਇਥੇ ਫੁਲ ਪਾਠ ਹਰਿਸਰਿ ਦੇ ਨਾਲ ਮਿਲਾ ਲਈਏ, ਤਾਂ ਪਹਿਲੀ ਅਧੀ ਤੁਕ ਦਾ ਅਰਥ ਕੁਛ ਵੀ ਨਹੀਂ ਹੋ ਸਕਦਾ, ਤੇ ਪਿਛੇ ਫੁਲ ਪਾਠ ਮਾਰ ਲੈਣ ਕਰ ਕੇ ਸਾਰੀਆ ਚੀਜ਼ਾਂ ਹੀ ਹਰਿਸਰਿ ਵਿਚ ਪਾਉਣੀਆਂ ਪੈਂਦੀਆਂ ਹਨ ਸੋ ਜੇ ਹਰਿਸਰਿ ਦਾ ਗੰਗਾ ਯਾ ਹਰਿ-ਦਵਾਰ ਅਰਥ ਕਰੀਏ, ਤਾਂ ਠੀਕ ਨਹੀਂ ਆ ਸਕਦਾ, ਜੇ ਵਾਹਿਗੁਰੂ ਦਾ ਨਾਮ ਲਈਏ, ਤਾਂ ਅਰਥ ਠੀਕ ਹੋ ਸਕਦਾ ਹੈ।

ਹਰਿ ਸਰਿ ਵਸੈ ਹਉਮੈ ਮਾਰਿ ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿਸਰਿ ਵਾਸਾ ਪਾਵਣਿਆ ॥

[ਮਾਝ ਅ: ਪ: ਮ: ੩ ਪੰ: ੧੨੮

ਇਹਨਾਂ ਤੁਕਾਂ ਦੀ ਪੁਸ਼ਟੀ ਲਈ ਗੁਰੂ ਰਾਮਦਾਸ ਸਾਹਿਬ ਜੀ ਇਸ ਪ੍ਰਕਾਰ ਉਚਾਰਨ ਕਰ ਕੇ ਦਸਦੇ ਹਨ, ਯਥਾ :-

ਹਰਿ ਸਰੁ ਸਾਗਰੁ ਹਰਿ ਹੈ ਆਪੇ
ਇਹੁ ਜਗੁ ਹੈ ਸਭੁ ਖੇਲ ਖੇਲਈਆ ॥
ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ
ਨਾਨਕ ਆਪੇ ਆਪਿ ਰਮਈਆ ॥ [ਬਿਲਾਵਲੁ ਅ: ਮ: ੪ ਪੰ:੮੩੫

ਗੁਰੂ ਅਰਜਨ ਦੇਵ ਜੀ ਇਹਨਾਂ ਤੁਕਾਂ ਦੀ ਪੁਸ਼ਟੀ ਇਸ ਪ੍ਰਕਾਰ ਕਰਦੇ ਹਨ, ਯਥਾ-

ਮਨੂਆ ਰਜਾ ਹਰਿਸਰ ਨਾਇ ॥ [ਮਾਰੂ ਸੋਲਹੇ ਮ: ੫*

ਸੋ ਇਹਨਾਂ ਗੁਰ ਪਰਮਾਣਾਂ ਤੋਂ ਪਤਾ ਲਗਦਾ ਹੈ ਕਿ

---

* ਗੁਰਬਾਣੀ ਦੇ ਹੋਰ ਪ੍ਰਮਾਣ-

ਪੂਰੇ ਗਿਆਨਿ ਧਿਆਨਿ ਮੈਲੁ ਚੁਕਾਇਆ ॥
ਹਰਿਸਰਿ ਤੀਰਥਿ ਜਾਣਿ ਮਨੂਆ ਨਾਇਆ ॥

[ਵਾਰ ਮਲਾਰ ਕੀ ਮ: ੩ ਪੰਨਾ ੧੨੮੬

ਹਰਿਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥

[ਸਾਰੰਗ ਮ: ੩ ਅ: ਮ: ਪੰਨਾ ੧੨੩੩

ਕਰਿ ਮਜਨੁ ਹਰਿ ਸਰੇ ਸਭਿ ਕਿਲ ਬਿਖ ਨਾਸੁ ਮਨਾ ॥

[ਬਿਹਾਗੜਾ ਮ: ੫ ਪੰਨਾ ੫੪੫

ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ
ਹਰਿ ਸਰਿ ਰਹੀ ਭਰਪੂਰੇ ॥ [ਵਡਹੰਸ ਮ: ੫ ਪੰ: ੫੬੮

ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥

[ਮਲਾਰ ਕੀ ਵਾਰ ਮ: ੩ ਪੰਨਾ ੧੨੮੬

'ਹਰਿਸਰਿ' ਰੂਪ ਵਾਹਿਗੁਰੂ ਆਪ ਹੈ ਤੇ ਭਗਤ ਜਨ ਉਸ ਦਾ ਨਾਮ ਜਪ ਕੇ ਉਸ ਦੇ ਚਰਨਾਂ ਨਾਲ ਅਭੇਦ ਹੋ ਜਾਂਦੇ ਹਨ, ਇਸੀ ਵਾਸਤੇ ਗੁਰੂ ਜੀ ਨੇ ਗੁਰਸਿਖਾਂ ਪ੍ਰਤੀ ਨਾਮ ਜਪਣ ਦਾ ਉਪਦੇਸ਼ ਦਿਤਾ ਤੇ ਦਸਿਆ ਕਿ ਅੰਤ ਸਮੇਂ ਵਾਹਿਗੁਰੂ ਦਾ ਨਾਮ ਜਪਣਾ, ਤੇ ਬਾਣੀ ਪਾਠ ਦਾ ਕਰਾਉਣਾ, ਜਿਸ ਕਰ ਕੇ ਜੀਵ ਰਬ ਦਾ ਸ਼ੁਕਰ ਗੁਜ਼ਾਰ ਹੋ ਜਾਵੇ ਤੇ ਉਸ ਦੇ ਹੁਕਮ ਵਿਚ ਸਦਾ ਪ੍ਰਸੰਨ ਰਹੇ। ਬਾਣੀ ਦੇ ਪਾਠ ਕਰਾਉਣ ਦਾ ਹੁਕਮ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਪ੍ਰਕਾਰ ਦਿਤਾ, ਯਥਾ. ਗੁਰਬਿਲਾਸ ਛੇਵੀਂ ਪਾਤਸ਼ਾਹੀ–

ਮ੍ਰਿਤਕ ਪਿਛੇ ਇਹ ਰੀਤ ਕਰਾਵੋ ॥
ਗੁਰੂ ਗ੍ਰੰਥ ਕਾ ਪਾਠ ਰਖਾਵੋ ॥
ਪਾਵਹੁ ਭੋਗ ਰਾਗ ਮਾਲਾ ਪੜ੍ਹ ॥
ਖਿਨ ਮਹਿ ਪਾਪ ਜਾਂਹਿ ਸਭ ਝੜ ॥

ਤਾਂਤੇ ਹਰ ਇਕ ਸਿਖ ਨੂੰ ਚਾਹੀਦਾ ਹੈ ਕਿ ਹੋਰਨਾਂ ਭਰਮਾਂ ਵਹਿਮਾਂ ਤੋਂ ਬਚ ਕੇ ਕਿਉਂਕਿ ਕਿਰਿਆ ਆਦਿਕ ਕਰਨ ਸਮੇਂ ਸਿਰ ਮੁਨਾਉਣਾ ਆਦਿਕ ਲਿਖਿਆ ਹੈ, ਤੇ ਹਿੰਦੂ ਲੋਕ ਕਿਰਿਆ ਸਮੇਂ ਸਭ ਵਾਲ ਲਾਹ ਕੇ "ਹੁਕਮ ਤਾਂ ਸਾਰੇ ਟਬਰ ਨੂੰ ਹੈ, ਪਰ ਇਕ ਆਦਮੀ ਐਸਾ ਕਰਦਾ ਹੈ" ਮੁਰਦੇ ਦੀ ਹਿਕ ਤੇ ਪਾਉਂਦੇ ਹਨ, ਤੇ ਸਿਖ (ਕੇਸ ਮੁਨਾਉਣ ਕਰ ਕੇ ਸਿਖੀ ਤੋਂ ਖਾਰਜ ਹੋ ਜਾਂਦਾ ਹੈ) ਗੰਗਾ ਜਾਣ ਦੀ ਕਾਣ ਛਡ ਕੇ ਵਾਹਿਗੁਰੂ ਦਾ ਨਾਮ ਜਪੇ। ਇਹੋ ਨਾਮ ਹੀ ਹਰਿਸਰਿ ਹੈ।

ਹਿੰਦੂ ਮਤ ਵਾਲੇ ਸਜਣਾਂ ਦਾ ਖਿਆਲ ਹੈ ਕਿ ਗੰਗਾ ਵਿਚ ਫੁਲ ਪਾਇਆਂ ਹੋਇਆਂ ਜੀਵ ਦਾ ਉਧਾਰ ਹੋ ਜਾਂਦਾ ਹੈ, ਕਿਉਂਕਿ ਭਾਗੀਰਥ ਨੇ ਆਪਣੇ ਵਡਿਆਂ ਦੇ ਉਧਾਰ ਕਰਨ ਲਈ ਗੰਗਾ

ਆਂਦੀ ਸੀ। ਇਹ ਖਿਆਲ ਉਧਾਰ ਹੋਣ ਦਾ ਨਿਰਮੂਲ ਹੈ, ਕਿਉਂਕਿ ਜਦ ਜੀਵ ਗੁਜ਼ਰ ਜਾਂਦਾ ਹੈ ਤਾਂ ਪੰਜੇ ਤੱਤ ਤੱਤਾਂ ਨਾਲ ਮਿਲ ਜਾਂਦੇ ਹਨ ਤੇ ਜੀਵ ਆਪਣੇ ਕਰਮਾਂਨੁਸਾਰ ਜਿਧਰ ਜਾਣਾ ਹੁੰਦਾ ਹੈ ਚਲਾ ਜਾਂਦਾ ਹੈ। ਸੋ ਫੁੱਲਾਂ ਵਿਚ ਉਧਾਰ ਹੋਣ ਵਾਲੀ ਚੀਜ਼ ਨਹੀਂ ਹੁੰਦੀ। ਇਸ ਕਰ ਕੇ ਫੂਲ ਖੜਨੇ ਨਿਸਫਲ ਹਨ।

ਕਈ ਕੁ ਸਜਣ ਪ੍ਰਸ਼ਨ ਕਰਦੇ ਹੁੰਦੇ ਹਨ ਕਿ ਜੇ ਕਿਰਿਆ ਆਦਿਕ ਸਮੇਂ ਦਿਤੀਆਂ ਹੋਈਆਂ ਚੀਜ਼ਾਂ ਜੀਵ ਨੂੰ ਨਹੀਂ ਪੁਜ-ਦੀਆਂ ਤੇ ਗੰਗਾ ਜੀ ਫੂਲ ਗਿਆਂ ਹੋਇਆਂ ਉਧਾਰ ਨਹੀਂ ਹੁੰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਪ੍ਰਾਣੀ ਦੇ ਗੁਜ਼ਰਨ ਤੋਂ ਬਾਦ ਕਿਉਂ ਕਰਾਇਆ ਜਾਂਦਾ ਹੈ? ਇਸ ਦੇ ਕਰੋਣ ਦਾ ਕੀ ਫਾਇਦਾ ਹੈ? ਐਸੇ ਪ੍ਰਸ਼ਨ ਕਰਨ ਵਾਲਿਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਮ ਦਾ ਸਮੁੰਦਰ ਹੈ, ਵਾਹਿਗੁਰੂ ਦਾ ਨਾਮ ਅਲੌਕਿਕ ਪਦਾਰਥ ਹੈ, ਤੇ ਇਸ ਦੀ ਲੋਕ ਪ੍ਰਲੋਕ ਸਭ ਜਗਾ ਗੰਮਤਾ ਹੈ†, ਤੇ ਇਹ ਨਾਮ ਹਰ ਇਕ ਜਗਾ ਵਿਚ ਜੀਵ ਦਾ ਸਹਾਈ ਹੁੰਦਾ ਹੈ। ਯਥਾ ਗੁਰਵਾਕ–

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥

---

† ਗੁਰੂ ਸਾਹਿਬ ਜੀ ਨੇ ਭਾਈ ਤ੍ਰਿਲੋਕੇ ਦੀ ਕਾਠ ਦੀ ਤਲਵਾਰ (ਜਦ ਕਿ ਭਾਈ ਤ੍ਰਿਲੋਕਾ ਕਾਬਲ ਵਿਚ ਗੁਰੂ ਜੀ ਨੂੰ ਯਾਦ ਕਰ ਰਿਹ ਸੀ) ਲੋਹੇ ਦੀ ਕਰ ਦਿਤੀ। ਭਾਈ ਕਟਾਰੂ ਦੀ ਪਸੇਰੀ ਦੂਰ ਬੈਠਿਆਂ ਪੂਰੀ ਕਰ ਦਿਤੀ, ਜਦ ਕਿ ਕਾਬਲ ਵਿਚ ਪਾਤਸ਼ਾਹ ਵਲੋਂ ਪਸੇਰੀਆਂ ਤੁਲ ਰਹੀਆਂ ਸਨ। ਦੇਖੋ ਇਨ੍ਹਾਂ ਪ੍ਰੇਮੀਆਂ ਦੇ ਪ੍ਰਸੰਗ ਗੁਰਸਿਖ ਵਾੜੀ ਵਿਚੋਂ।

ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥
ਅਨਿਕ ਪੁਨਹ ਚਰਨ ਕਰਤ ਨਹੀ ਤਰੈ ॥
ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥
ਗੁਰਮੁਖ ਨਾਮੁ ਜਪਹੁ ਮਨ ਮੇਰੇ ॥
ਨਾਨਕ ਪਾਵਹੁ ਸੂਖ ਘਨੇਰੇ ॥ [ਸੁਖਮਨੀ ਸਾ: ਪੰ: ੨੬੪

ਤੇ ਹੋਰ ਦੁਨਿਆਵੀ ਪਦਾਰਥ ਲੌਕਿਕ ਹਨ, ਜਿਨ੍ਹਾਂ ਦੀ ਪ੍ਰਲੋਕ ਵਿਚ ਗੰਮਤਾ ਨਹੀਂ ਹੈ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹਰ ਸਮੇਂ ਕਰਾਉਣਾ ਜ਼ਰੂਰੀ ਹੈ ਤੇ ਪਾਠ ਜੀਵ ਦੀ ਸਦਾ ਹੀ ਕਲਿਆਣ ਕਰਨ ਵਾਲਾ ਹੈ।

ਕਬਿਤ ॥

ਅਮਰ ਗੁਰੂ ਜੀ ਦਿਤੀ ਸਿਖਿਆ ਹੈ ਸਿਖਾਂ ਤਾਈਂ,
ਸਦਾ ਰੱਬ ਭਾਣੇ ਵਿਚ ਰਹਿਣਾ ਖੁਸ਼ਹਾਲ ਜੀ।
ਹਰਖ ਸੋਗ ਕਦੀ ਮਨ ਤੇ ਲਿਆਵਣਾ ਨਾ,
ਪਾਪਾਂ ਤਾਈਂ ਮਨ ਵਿਚੋਂ ਦੇਣਾ ਦੂਰ ਟਾਲ ਜੀ।
ਪਿਟਣਾ ਨਾ ਰੋਣਾ ਸਦਾ ਹੁਕਮ 'ਚ ਚਲਣਾ ਹੈ,
ਨਾਮ ਦੇ ਅਰਾਧਣੇ ਦਾ ਕਰਨਾ ਖਿਆਲ ਜੀ।
ਹਰਿਸਰ ਵਾਸਾ ਸਦਾ ਹੋਵੈ ਹਰਿ ਨਾਮ ਜਪ,
ਹੋਵੇ ਦੁਖ ਦੂਰ ਲਗੇ ਨਾਹੀਂ ਡੰਡ ਕਾਲ ਜੀ।

-o-

# () ਅਨੰਦ ()

ਜੋ ਸਦਾ ਹੀ ਜਨਮ ਮਰਨ ਤੋਂ ਰਹਿਤ ਹੋਵੇ, ਤੇ ਸਦਾ ਹੀ ਪ੍ਰਸੰਨ ਰਹੇ, ਉਸ ਦਾ ਨਾਮ ਅਨੰਦ ਹੈ। ਕਿਉਂਕਿ ਉਹ ਸਦਾ ਖੁਸ਼ੀ ਹੈ, ਚਿੰਤਾ ਤੋਂ ਰਹਿਤ ਹੈ, ਇਸ ਕਰ ਕੇ ਅਨੰਦ ਸਰੂਪ ਹੈ, ਅਥਵਾ ਅਨੰਦ ਨਾਮ ਰਸ ਦਾ ਹੈ, ਜੈਸੇ ਕਿਸੀ ਸਰੇਸ਼ਟ ਪਦਾਰਥ ਨੂੰ ਛਕ ਕੇ ਛਕਣ ਵਾਲਾ ਕਹਿੰਦਾ ਹੈ ਕਿ ਵਡਾ ਅਨੰਦ ਪ੍ਰਾਪਤ ਹੋਇਆ । ਸੋ ਉਸ ਰਸ ਦੇ ਛਕਣ ਕਰ ਕੇ ਰਸ ਅਨੁਭਵ ਹੋਇਆ, ਤੇ ਰਸਾਂ ਦੇ ਪੈਦਾ ਕਰਨ ਵਾਲਾ ਜੋ ਮਾਲਕ ਹੋਵੇ, ਤੇ ਨਾਲੇ ਰਸ ਨੂੰ ਪੈਦਾ ਕਰ ਕੇ ਆਪ ਵੀ ਰਸ ਰੂਪ ਹੀ ਹੋਵੇ, ਅਨੰਦ ਸਰੂਪ ਪ੍ਰਮਾਤਮਾਂ ਅਨੰਦ ਹੈ। ਸੋ ਅਨੰਦ ਨਾਮ ਪਰਮਾਤਮਾਂ ਦਾ ਹੈ, ਜੈਸੇ ਗੁਰੂ ਜੀ ਦਸਦੇ ਹਨ-

ਕਰੈ ਅਨੰਦੁ ਅਨੰਦੀ ਮੇਰਾ ॥
ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥

[ਮਾਰੂ ਸੋਲਹੇ ਮ: ੫ ਪੰ: ੧੦੭੩

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥

[ਸ੍ਰੀ ਰਾਗੁ ਮ: ੧ ਪੰ: ੨੩

ਵਾਹਿਗੁਰੂ ਆਪੇ ਹੀ ਰਸਾਂ ਦੇ ਚਖਣ ਵਾਲਾ ਹੈ, ਤੇ ਆਪੇ ਹੀ ਰਸ ਰੂਪ ਹੈ, ਤੇ ਆਪੇ ਹੀ ਸਭਨਾਂ ਦੇ ਵਿਚ ਵਿਆਪਕ ਹੋ ਕੇ ਸਭਨਾਂ ਨਾਲ ਖੇਲ ਕਰ ਰਿਹਾ ਹੈ, ਇਸ ਕਰ ਕੇ ਅਨੰਦ ਸਰੂਪ ਹੈ।

੨. ਗੁਰੂ ਸਾਹਿਬ ਜੀ ਦੀ ਬਾਣੀ ਦਾ ਨਾਮ 'ਅਨੰਦ' ਹੈ, ਇਸ ਬਾਣੀ ਨੂੰ ਵਿਵਾਹ ਸਮੇਂ ਪੜ੍ਹਿਆ ਜਾਂਦਾ ਹੈ।

ਤਾਹੀਏਂ ਹੀ ਵਿਆਹ ਨੂੰ ਸਿੱਖ 'ਅਨੰਦ' ਕਹਿੰਦੇ ਹਨ। ਇਸ ਬਾਣੀ ਵਿਚ ਖੁਸ਼ੀ ਹੀ ਖੁਸ਼ੀ ਭਰਪੂਰ ਹੈ, ਤੇ ਸਾਰਾ ਅਨੰਦ ਸਾਹਿਬ ਮੰਗਲ ਮਈ ਹੈ ਵਾਹਿਗੁਰੂ ਦੀ ਪ੍ਰਾਪਤੀ ਤੇ ਉਸ ਦੇ ਮਿਲਣ ਦੇ ਤਰੀਕੇ ਬੇਨਤੀ ਆਦਿ ਕਰਨ ਦੁਵਾਰੇ ਦਸੀ ਹੈ।

ਇਸ ਬਾਣੀ ਨੂੰ ਗੁਰੂ ਘਰ ਦੇ ਪ੍ਰੇਮੀ ਸਿੱਖ ਸਦਾ ਹੀ ਨਿਤਨੇਮ ਪੜ੍ਹਦੇ ਹਨ, ਤੇ ਕੜਾਹ ਪ੍ਰਸ਼ਾਦਿ ਵਰਤਾਵਣ ਸਮੇਂ ਅਥਵਾ ਅੰਮ੍ਰਿਤ ਪ੍ਰਚਾਰ ਸਮੇਂ, ਹੋਰ ਕਈ ਮੌਕਿਆਂ ਤੇ ਇਸ ਬਾਣੀ ਦਾ ਪਾਠ ਕਰਦੇ ਹਨ।

੩. ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜਿਸ ਵਕਤ ਗੁਰੂ ਅਮਰ ਦਾਸ ਜੀ ਨੇ ਆਪਣੀ ਸਪੁਤਰੀ ਬੀਬੀ ਭਾਨੀ ਜੀ ਦਾ ਵਿਆਹ ਕੀਤਾ ਸੀ, ਤਾਂ ਉਸ ਵਕਤ ਦੁਹਾਂ ਗੁਰੂ ਸਾਹਿਬਾਂ (ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਜੀ) ਦੀ ਬਾਣੀ ਦਾ ਪ੍ਰਕਾਸ਼ ਕਰ ਕੇ ਤੇ ਤਾਬਿਆ ਬੈਠ ਕਰ ਕੇ ਅਨੰਦ ਸਾਹਿਬ ਉਚਾਰਣ ਕੀਤਾ ਸੀ, ਤੇ ਬੀਬੀ ਭਾਨੀ ਤੇ ਗੁਰੂ ਰਾਮ ਦਾਸ ਸਾਹਿਬ ਜੀ ਨੂੰ ਬਾਣੀ ਦੀਆਂ ਪਰਕਰਮਾਂ ਕਰਾ ਦਿਤੀਆਂ ਸਨ। ਇਸ ਪਰਕਾਰ ਜਦ ਵਿਆਹ ਹੋ ਗਿਆ, ਤਾਂ ਬ੍ਰਾਹਮਣਾਂ ਖਤ੍ਰੀਆਂ ਨੇ ਬਾਦਸ਼ਾਹ ਅਕਬਰ ਪਾਸ ਜਾ ਕੇ ਫਰਿਆਦ ਕੀਤੀ ਕਿ ਗੁਰੂ ਅਮਰ ਦਾਸ ਜੀ ਨੇ ਵਿਆਹ ਦੀ ਇਕ ਨਵੀਂ ਹੀ ਮਰਯਾਦਾ ਤੋਰ ਦਿਤੀ ਹੈ, ਜੇਹੜੀ ਕਿ ਹਿੰਦੂਆਂ ਦੇ ਵਿਆਹ ਦੀ ਮਰਯਾਦਾ ਤੋਂ ਬਿਲਕੁਲ ਨਿਆਰੀ ਹੈ। ਤਾਂ ਬਾਦਸ਼ਾਹ ਨੇ ਹਿੰਦੂਆਂ ਦੀ ਪੁਕਾਰ ਸੁਣ ਕੇ ਗੁਰੂ ਅਮਰਦਾਸ ਜੀ ਨੂੰ ਗੋਇੰਦ-ਵਾਲ ਤੋਂ ਸਦਾ ਘਲਿਆ, ਤਾਂ ਗੁਰੂ ਅਮਰ ਦਾਸ ਜੀ ਆਪ ਤੇ ਨਾ ਗਏ, ਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਲਾਹੌਰ ਭੇਜ

ਦਿਤਾ, ਤੇ ਕਿਹਾ :–ਸ੍ਰੀ ਗੁਰੂ ਨਾਨਕ ਦੇਵ ਜੀ ਤੁਹਾਡੇ ਅੰਗ ਸੰਗ ਸਹਾਈ ਹੋਣਗੇ, ਗੁਰੂ ਜੀ ਅਰਾਧਣ ਕਰ ਕੇ ਸਭ ਵਿਦਿਆ ਆ ਹਾਜ਼ਰ ਹੋਣਗੀਆਂ, ਤਾਂ ਗੁਰੂ ਰਾਮਦਾਸ ਜੀ ਲਾਹੌਰ ਪੁਜ ਕੇ ਪਾਤਸ਼ਾਹ (ਅਥਵਾ ਸੂਬਾ ਲਾਹੌਰ) ਦੀ ਕਚਹਿਰੀ ਵਿਚ ਗਏ, ਤੇ ਉਥੇ ਬ੍ਰਾਹਮਣਾਂ ਨਾਲ ਬਹੁਤ ਚਿਰ ਚਰਚਾ* ਕਰਦੇ ਰਹੇ। ਜਦ ਗੁਰੂ ਰਾਮ ਦਾਸ ਜੀ ਕੁਛ ਸੁਣਾਵਦੇ, ਤਾਂ ਪਾਤਸ਼ਾਹ ਸਮੇਤ ਸਭ ਹੈਰਾਨ ਹੋ ਜਾਂਦੇ। ਆਖਰ ਅਕਬਰ ਪਾਤਸ਼ਾਹ ਨੇ ਪੰਡਤਾਂ ਨੂੰ ਕਿਹਾ ਕਿ ਗੁਰੂ ਜੀ ਅੱਲਾ ਦੇ ਰੂਪ ਹਨ, ਵਲੀ ਮੌਲਾ ਹਨ, ਜੋ ਕੁਛ ਇਹ ਕਰ ਰਹੇ ਹਨ, ਠੀਕ ਹੈ ਕਿਉਂਕਿ ਇਹਨਾਂ ਦੇ ਮਤ ਵਿਚ ਪ੍ਰਮੇਸ਼ਰ ਦਾ ਨਾਮ ਹਰ ਸਮੇਂ ਜਪਿਆ ਜਾਂਦਾ ਹੈ, ਤੇ ਪਰਮੇਸ਼ਰ ਦਾ ਨਾਮ ਹੀ ਹਰ ਇਕ ਮਜ਼ਹਬ ਨੇ ਚੰਗਾ ਜਾਣਿਆ ਹੈ। ਇਸ ਵਾਸਤੇ ਜੋ ਕੁਛ ਗੁਰੂ ਜੀ ਕਰ ਰਹੇ ਹਨ, ਠੀਕ ਕਰ ਰਹੇ ਹਨ। ਤਾਂ ਪੰਡਤ ਚੁਪ ਕਰ ਕੇ ਆਪੋ ਆਪਣੇ ਅਸਥਾਨਾਂ ਨੂੰ ਰਵਾਨਾ ਹੋ ਗਏ, ਤੇ ਗੁਰੂ ਰਾਮਦਾਸ ਸਾਹਿਬ ਗੋਇੰਦਵਾਲ ਸਾਹਿਬ ਆ ਗਏ। ਉਸ ਵਕਤ ਤੋਂ ਹੀ ਸਿੱਖਾਂ ਵਿਚ 'ਅਨੰਦ' ਦੀ ਮਰਯਾਦਾ ਚਲੀ ਆਉਂਦੀ ਹੈ, ਤੇ ਸਿੱਖ ਵਿਵਾਹ ਸ਼ਾਦੀਆਂ ਇਸੀ ਰੀਤ ਅਨੁਸਾਰ ਕਰਦੇ ਹਨ, ਲਾਵਾਂ ਦਾ ਉਚਾਰਣ ਗੁਰੂ ਰਾਮਦਾਸ ਸਾਹਿਬ ਜੀ ਨੇ ਕੀਤਾ, ਤੇ ਸਦਾ ਲਈ ਗੁਰਮਤ ਵਿਆਹ ਕਰਨ ਦੀ ਮਰਯਾਦਾ ਗੁਰਸਿੱਖਾਂ ਵਿਚ ਪ੍ਰਪੱਕ ਕਰ ਦਿਤੀ।

੪. ਇਤਿਹਾਸਕਾਰਾਂ ਨੇ ਇਹ ਭੀ ਦਸਿਆ ਹੈ ਕਿ ਗੁਰੂ ਸਾਹਿਬ ਜੀ ਬੈਠੇ ਇਹ ਬਾਣੀ ਉਚਾਰਣ ਕਰ ਰਹੇ

* ਇਹ ਪ੍ਰਸੰਗ ਸੂਰਜ ਪ੍ਰਕਾਸ਼ ਵਿਚ ਤੇ ਸਾਖੀਆਂ ਸਰੂਪ ਦਾਸ ਵਾਲੀਆਂ ਵਿਚ ਆਉਂਦਾ ਹੈ।

ਸਨ, ਤਾਂ ਇਕ ਸੇਵਕ ਨੇ ਆਣ ਕੇ ਖਬਰ ਦਿਤੀ ਕਿ ਮਹਾਰਾਜ ਬਾਬੇ ਮੋਹਰੀ ਜੀ ਦੇ ਗ੍ਰਹਿ ਵਿਖੇ ਸਾਹਿਬਜ਼ਾਦਾ ਹੋਇਆ ਹੈ, ਆਪ ਨੂੰ ਵਧਾਈ ਹੋਵੇ। ਫੇਰ ਨਾਮ ਰਖਣ ਸਮੇਂ ਗੁਰੂ ਜੀ ਨੇ ਆਪਣੇ ਪੋਤਰੇ ਦਾ ਨਾਮ 'ਅਨੰਦ' ਰਖਿਆ, ਕਿਉਂਕਿ ਅਨੰਦ ਸਾਹਿਬ ਰਚਣ ਸਮੇਂ ਇਹਨਾਂ ਦੇ ਪੈਦਾ ਹੋਣ ਦਾ ਪਤਾ ਮਿਲਿਆ ਸੀ।

੫. ਗੁਰੂ ਜੀ ਨੇ ਇਸ ਬਾਣੀ ਦੇ ਆਦਿ ਦੀ ਤੁਕ 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ' ਵਿਚ ਦਸਿਆ ਹੈ ਕਿ ਜਿਸ ਵਕਤ ਸਤਿਗੁਰੂ ਜੀ ਦੀ ਕਿਰਪਾ ਹੋਈ ਤੇ ਅਨੰਦ ਦੀ ਪਰਾਪਤੀ ਹੋਈ ਤਾਂ ਸਤਿਗੁਰੂ ਨੂੰ ਹਿਰਦੇ ਵਿਚ ਹੀ ਪਾ ਲਿਆ। ਸਤਿਗੁਰੂ ਨਿਰੰਕਾਰ ਦੇ ਪਾਉਣ ਕਰ ਕੇ ਮਨ ਵਿਚ ਬੜੀ ਖੁਸ਼ੀ ਹੋਈ, ਕਿਉਂਕਿ ਗੁਰੂ ਨਿਰੰਕਾਰ ਦੀ ਪਰਾਪਤੀ ਕਰਨ ਦੀ ਲੋੜ ਸੀ। ਜਦ ਹਿਰਦੇ ਵਿਚ ਪਰਾਪਤੀ ਹੋਈ, ਤਾਂ ਉਸ ਪਰਮਾਤਮਾਂ ਸਿਰਜਨ ਹਾਰ ਦੇ ਚਰਨਾਂ ਨਾਲ ਅਭੇਦ ਹੋ ਗਿਆ। ਅਭੇਦ ਹੋਣ ਕਰ ਕੇ ਜਗਯਾਸੂ ਜਨ ਤੇ ਪਰਮਾਤਮਾਂ ਇਕ ਰੂਪ ਹੋ ਗਏ। ਅਨੰਦ ਦੀ ਪਰਾਪਤੀ ਕਰ ਕੇ ਅਨੰਦ ਸਰੂਪ ਨਾਲ ਅਭੇਦ ਹੋ ਕੇ ਆਪ ਵੀ 'ਅਨੰਦ' ਸ੍ਵਰੂਪ ਹੋ ਗਿਆ।

੬. ਗੁਰੂ ਜੀ ਨੇ ਸਿੱਖਾਂ ਨੂੰ ਸਦਾ ਹੀ ਅਨੰਦ ਰਹਿਣ ਦੀ ਸਿਖਿਆ ਦਿਤੀ, ਤੇ ਅੰਮ੍ਰਿਤ ਛਕਾ ਕੇ ਕਿਹਾ ਕਿ ਖਾਲਸਾ ਜੀ! ਅਜ ਤੋਂ ਲੈ ਕੇ ਤੁਹਾਡੀ ਵਾਸੀ ਅਨੰਦ ਪੁਰ ਦੀ ਹੋਈ (ਇਕ ਤਾਂ ਇਸ ਕਰ ਕੇ ਕਿ ਸਚੇ ਪਾਤਸ਼ਾਹ ਜੀ ਨੇ ਗੁਰਸਿਖਾਂ ਨੂੰ ਅੰਮ੍ਰਿਤ ਪਹਿਲੀ ਵੇਰ ਅਨੰਦ ਪੁਰ ਛਕਾਇਆ) ਸੋ ਤੁਸਾਂ

ਸਦਾ ਹੀ ਅਨੰਦ ਪੁਰੀ (ਹਰਖ ਸੋਗ ਤੋਂ ਰਹਿਤ ਹੋ ਕੇ ਭਾਣਾ ਮੰਨਣਾ) ਵਿਚ ਨਿਵਾਸ ਰਖਣਾ। ਇਸੀ ਕਰ ਕੇ ਗੁਰਸਿੱਖ ਆਪਣੀ ਵਾਸੀ ਸਦਾ ਹੀ ਅਨੰਦਪੁਰ ਸਹਿਬ ਦਸਦੇ ਹਨ।

ਸੋ ਗੁਰਸਿਖਾਂ ਨੂੰ ਚਾਹੀਦਾ ਹੈ ਕਿ ਗੁਰੂ ਜੀ ਦੀ ਚਲਾਈ ਹੋਈ ਮਰਯਾਦਾ ਅਨੁਸਾਰ ਸਦਾ ਹੀ ਵਿਵਾਹ ਸ਼ਾਦੀਆਂ ਗੁਰਮਤ ਅਨੁਸਾਰ ਕਰਿਆ ਕਰਨ ਤੇ ਅਨੰਦ ਸ੍ਰੂਪ ਪਰਮਾਤਮਾਂ ਦੀ ਪ੍ਰਾਪਤੀ ਕਰ ਕੇ ਉਸ ਦੇ ਚਰਨਾਂ ਦੇ ਵਿਚ ਅਭੇਦ ਹੋ ਜਾਵਣ।

ਕਬਿਤ ॥

ਪੜ੍ਹ ਕੇ ਅਨੰਦ ਸਦਾ ਹੋਵਣਾ ਅਨੰਦ ਚਿਤ,
ਪਾਵਣਾਂ 'ਅਨੰਦ' ਰੂਪ ਦਿਨ ਵਿਚਕਾਰ ਜੀ।
ਧਰਮ ਅਰਥ ਕਾਮ ਮੋਖ ਤਾਈਂ ਦੇਵੇ ਬਾਣੀ,
'ਭਵ' ਦੁਖ ਰੂਪ ਵਿਚੋਂ ਕਰੇ ਸਦਾ ਪਾਰ ਜੀ।
ਆਧਿ ਤੇ ਬਿਆਧਿ ਤੇ ਉਪਾਧਿ ਦੁਖ ਦੂਰ ਹੁੰਦੇ,
ਚਰਨ ਹਰਿ ਪੂਜਦੇ ਨਾ ਲਗੇ ਕੋਈ ਬਾਰ ਜੀ।
ਇਸ ਲੀਏ ਖਾਲਸਾ ਹੈ ਵਸਦਾ ਅਨੰਦ ਪੁਰ,
ਕਰਦੇ 'ਭਗਤ' ਦੁਖ ਸੁਖ ਵਿਚਕਾਰ ਜੀ।

-ਸਮਾਪਤੰ-

ਪ੍ਰਿੰਟਰ-ਸ: ਬਲਵੰਤ ਸਿੰਘ ਤੇਗ
ਹੇਮਕੁੰਡ ਪ੍ਰਿੰਟਿੰਗ ਪ੍ਰੈਸ, ਕੋਟ ਬਾਬਾ ਦੀਪ ਸਿੰਘ, ਬਜ਼ਾਰ ਨੰ: ੬
ਅੰਮ੍ਰਿਤਸਰ।